# ਧਰਮ ਦੀ ਉਤਪੱਤੀ ਅਤੇ ਵਿਕਾਸ

ਐਫ. ਮੈਕਸਮੂਲਰ

ਅਨੁਵਾਦਕ

ਤਾਰਨ ਸਿੰਘ




ਪਬਲੀਕੇਸ਼ਨ ਬਿਊਰੋ

ਪੰਜਾਬੀ ਯੂਨੀਵਰਸਿਟੀ, ਪਟਿਆਲਾ

ਹਿਬਰਟ ਵਖਿਆਨ ਮਾਲਾ

# ਧਰਮ ਦੀ ਉਤਪਤੀ ਅਤੇ ਵਿਕਾਸ

(ਭਾਰਤੀ ਧਰਮਾਂ ਦੇ ਪ੍ਰਮਾਣ ਸਹਿਤ)

*ਮੂਲ ਲੇਖਕ*
**ਐਫ. ਮੈਕਸਮੂਲਰ**

*ਅਨੁਵਾਦਕ*
**ਤਾਰਨ ਸਿੰਘ**
ਐਮ. ਏ., ਪੀ-ਐਚ. ਡੀ.




**ਪਬਲੀਕੇਸ਼ਨ ਬਿਊਰੋ**
**ਪੰਜਾਬੀ ਯੂਨੀਵਰਸਿਟੀ, ਪਟਿਆਲਾ**





# DHARAM DI UTPATI ATE VIKAS *(Punjabi)*

(Bharti Dharama De Parman Sahit)

*by*

F. MEXMULAR

translated by

TARAN SINGH

ISBN 81-7380-826-0

2002

ਕਾਪੀਆਂ : 1100

ਮੁੱਲ : 200-00 ਰੁਪਏ

ਪ੍ਰੋਡਕਸ਼ਨ ਅਤੇ ਪਲੈਨਿੰਗ : ਡਾ. ਸੁਖਦਿਆਲ ਸਿੰਘ, ਮੁਖੀ, ਪਬਲੀਕੇਸ਼ਨ ਬਿਊਰੋ
ਲੇ-ਆਊਟ ਅਤੇ ਡੀਜ਼ਾਈਨ : ਸ. ਹਰਜੀਤ ਸਿੰਘ, ਆਰਟ ਐਗਜ਼ੀਕਿਊਟਿਵ
ਲੇਜ਼ਰ ਟਾਈਪ ਸੈਟਿੰਗ : ਪਰਫੈਕਟ ਗ੍ਰਾਫਿਕਸ, ਪਟਿਆਲਾ।

---

ਪ੍ਰੋ. ਕੇ. ਐਸ. ਸਿੱਧੂ, ਰਜਿਸਟਰਾਰ, ਪੰਜਾਬੀ ਯੂਨੀਵਰਸਿਟੀ, ਪਟਿਆਲਾ ਨੇ ਪਰਕਾਸ਼ਿਤ
ਕੀਤੀ ਅਤੇ ਰਾਮ ਪ੍ਰਿੰਟੋਗ੍ਰਾਫ , ਨਵੀਂ ਦਿੱਲੀ ਵਿਖੇ ਛਪੀ

## ਹਿਬਰਟ ਵਖਿਆਨ-ਮਾਲਾ ਦੀ ਸਥਾਪਨਾ ਲਈ

# ਸਿਮਰਤੀ-ਪੱਤਰ

ਸੇਵਾ ਵਿਖੇ : ਹਿਬਰਟ ਨਿਧੀ ਪ੍ਰਬੰਧਕ ਸਾਹਿਬਾਨ

ਸਰਵ ਸ੍ਰੀ ਜੀਓ,

ਅਸੀਂ, ਨਿਮਨ ਹਸਤਾਖਰਿਤ, ਆਪ ਜੀ ਦਾ ਧਿਆਨ ਹੇਠ ਦਿੱਤੇ ਬਿਆਨ ਵੱਲ ਦੁਆਉਂਦੇ ਹਾਂ :

ਜਦੋਂ ਕਿ ਇਹ ਤੱਥ ਹੈ ਕਿ ਇਸ ਦੇਸ਼ ਦੇ ਪ੍ਰਮੁੱਖ ਧਰਮ ਅਧਿਐਨ ਕੇਂਦਰ ਹਾਲੀ ਵੀ ਐਸੇ ਪਰੰਪਰਾਈ ਸੰਕੋਚ ਦੀ ਜਕੜ ਵਿਚ ਹਨ ਜਿਸ ਤੋਂ ਕਿ ਹੋਰ ਵਿਸ਼ਿਆਂ ਦੀ ਖੋਜ ਕਦੋਂ ਦੀ ਮੁਕਤ ਹੋ ਚੁੱਕੀ ਹੈ, ਸੁਭਾਵਿਕ ਹੀ ਧਾਰਮਿਕ ਪ੍ਰਸ਼ਨਾਂ ਦੀ ਚਰਚਾ ਤੇ ਪ੍ਰੋਹਿਤ-ਪਾਦਰੀ ਹਿੱਤਾਂ ਅਤੇ ਸੰਪਰਦਾਈ ਪ੍ਰਵਿਰਤੀਆਂ ਦਾ ਪ੍ਰਭਾਵ ਰਹਿੰਦਾ ਹੈ ਅਤੇ ਉਨ੍ਹਾਂ ਨੂੰ ਉਹ ਬੌਧਿਕ ਸਤਿਕਾਰ ਤੇ ਵਿਸ਼ਵਾਸ਼ ਨਹੀਂ ਪ੍ਰਾਪਤ ਹੁੰਦਾ ਜੋ ਹੋਰ ਵਿਸ਼ਿਆਂ ਦੇ ਖੇਤਰ ਦੀ ਪੜ੍ਹਾਈ ਤੇ ਖੋਜ ਵਿਚ ਸਹਿਜੇ ਹੀ ਮਿਲ ਜਾਂਦਾ ਹੈ। ਕੋਈ ਕਾਰਨ ਨਹੀਂ ਜਾਪਦਾ ਕਿ ਜੇ ਸੰਪੰਨ ਗਿਆਨ ਅਤੇ ਅਲੋਚਨਾਤਮਿਕ ਜੁਗਤ ਨੂੰ ਸੱਚ ਦੀ ਨਿਰਪੱਖ ਖੋਜ ਪਰਵਿਰਤ ਹੋਣ ਦੀ ਖੁੱਲ੍ਹੀ ਆਗਿਆ ਦਿੱਤੀ ਜਾਵੇ, ਤਾਂ ਉਹ ਧਾਰਮਿਕ ਖੇਤਰ ਵਿਚ ਹੋਰ ਸਮਾਜਿਕ ਤੇ ਵਿਗਿਆਨਿਕ ਖੇਤਰਾਂ ਦੇ ਵਿਚਾਰ ਵਿਸ਼ਲੇਸ਼ਣ ਨਾਲੋਂ ਘੱਟ ਸਾਰਥਕ ਸਿੱਧ ਹੋਣ; ਨਾ ਹੀ ਇਸ ਤੱਥ ਬਾਰੇ ਕੋਈ ਸੰਦੇਹ ਹੋ ਸਕਦਾ ਹੈ ਕਿ ਅਨਿਸ਼ਚਿਤ ਧਾਰਮਿਕ ਮਸਲਿਆਂ ਦੇ ਸੱਚ-ਮੁੱਚ, ਸੁਘੜ, ਸਯੋਗ ਵਿਸ਼ਲੇਸ਼ਣ ਦੇ ਸੁਆਗਤ ਲਈ ਸਰੋਤਾ ਵਰਗ ਤਿਆਰ ਹੈ। ਸਾਡਾ ਵਿਚਾਰ ਹੈ ਕਿ ਉਹ ਸਮਾਂ ਆ ਗਿਆ ਹੈ ਜਦੋਂ ਕਿ ਐਸੇ ਮਸਲਿਆਂ ਬਾਰੇ ਸੁਯੋਗ ਸੰਪੰਨ ਵਿਦਵਾਨਾਂ ਵੱਲੋਂ ਖੁੱਲ੍ਹੀ ਵਿਚਾਰ-ਚਰਚਾ ਲਈ ਸਪੱਸ਼ਟ ਵਿਧਾਨ-ਵਿਵਸਥਾ ਦੁਆਰਾ ਮਹਾਨ ਸਿੱਟੇ ਨਿਕਲ ਸਕਣਗੇ। ਇੰਗਲੈਂਡ ਵਿਚ ਪਰੰਪਰਾਈ ਸੰਕੋਚਾਂ ਦੇ ਹੁੰਦਿਆਂ ਵੀ ਜਿਹੜੇ ਕਿ ਧਰਮ ਦੇ ਸਿਧਾਂਤ ਤੇ ਇਤਿਹਾਸ ਦੀ ਨਿਰਪੱਖ ਖੋਜ ਵਿਚ ਸਦਾ ਦਖ਼ਲ-ਅੰਦਾਜ਼ੀ ਕਰਦੇ ਰਹੇ ਹਨ, ਜਰਮਨੀ ਤੇ ਹਾਲੈਂਡ ਦੇ ਆਜ਼ਾਦ ਖ਼ਿਆਲ ਕੇਂਦਰਾਂ ਤੋਂ ਜੋ ਸ਼ਾਨਦਾਰ ਸਾਹਿਤ ਇਥੇ ਪੁੱਜਦਾ ਰਿਹਾ ਹੈ, ਉਸ ਨੇ ਵਰਤਮਾਨ ਪੀੜ੍ਹੀ ਦੇ ਲੋਕਾਂ ਦੀ ਬੁੱਧੀ ਨੂੰ ਤੀਖਣ ਵੀ ਕੀਤਾ ਹੈ ਅਤੇ ਉਸ ਨੂੰ ਸਿਖਲਾਈ ਵੀ ਦਿੱਤੀ ਹੈ, ਜਿਸ ਕਰਕੇ ਧਾਰਮਿਕ ਵਿਚਾਰਧਾਰਾ ਨੂੰ ਨਵੇਂ ਸਿਰਿਉਂ ਉਸਾਰਨ ਲਈ ਜੋ ਕਿ ਆਪਣੇ ਆਪ ਸਾਡੇ ਦੇਖਦਿਆਂ ਵਾਪਰ ਰਹੀ ਹੈ ਸੁਯੋਗ ਵਿਦਵਾਨਾਂ ਦੀ ਘਾਟ ਨਹੀਂ ਹੈ। ਭਾਵਕਤਾ ਤੇ ਭਾਵਨਾ ਦਾ ਪਰਿਵਰਤਨ ਬਾਹਰੋਂ ਨਹੀਂ ਲਿਆ ਜਾ ਸਕਦਾ। ਜਦੋਂ ਤੀਕ ਇਨ੍ਹਾਂ ਦਾ ਪਰਿਵਰਤਨ ਬੁੱਧੀਜੀਵੀ ਲੋਕਾਂ ਵਿਚ

ਨਹੀਂ ਹੁੰਦਾ, ਇਨ੍ਹਾਂ ਨੂੰ ਸਥਾਨਕ ਰੰਗ ਤੇ ਸੁਭਾਵਕ ਵਿਕਾਸ ਨਹੀਂ ਮਿਲਦੇ; ਅੰਗਰੇਜ਼ੀ ਸੰਮਤੀ ਤੇ ਸੰਸਥਾਵਾਂ ਨੂੰ ਸੁਧਾਰਨ ਲਈ ਅੰਗਰੇਜ਼ ਵਿਦਵਾਨ ਦੀ ਲੋੜ ਹੈ। ਸਾਡਾ ਵਿਚਾਰ ਹੈ ਕਿ ਤੁਹਾਡੇ ਵੱਲੋਂ ਮਿਲੀ ਹੌਸਲਾ-ਅਫ਼ਜ਼ਾਈ ਇਸ ਲੋੜ ਦੀ ਪੂਰਤੀ ਕਰ ਸਕਦੀ ਹੈ। ਆਕਸਫੋਰਡ ਯੂਨੀਵਰਸਿਟੀ ਵਿਚ ਸਥਾਪਿਤ ਬਾਮਟਨ ਵਖਿਆਨ-ਮਾਲਾ (Bampton Lecture) ਦੀ ਸੰਸਥਾ ਅਤੇ ਕੱਟੜ ਨਾਨ-ਕਾਨਫ਼ਾਰਮਿਸਟ ਲੋਕਾਂ ਦੀ ਇਕ ਸ਼ਾਖਾ ਵਿਚ (Congregational Lecture) ਦੀ ਥੋੜ੍ਹੇ ਚਿਰ ਤੋਂ ਥਾਪੀ ਗਈ ਸੰਸਥਾ ਨੇ ਜਨ-ਸਾਧਾਰਨ ਦੇ ਮਨ ਨੂੰ ਈਸਾਈਅਤ ਸੰਬੰਧੀ ਕੁਝ ਨਿਸ਼ਚਿਤ ਸਪੱਸ਼ਟ ਦ੍ਰਿਸ਼ਟੀਕੋਣਾਂ ਦੀ ਸੇਧ ਦੇਣ ਵਿਚ ਬੜਾ ਕੰਮ ਕੀਤਾ ਹੈ। ਸਾਡਾ ਵਿਸ਼ਵਾਸ਼ ਹੈ ਕਿ ਇਹੋ ਜਿਹੀ ਸੰਸਥਾ ਧਾਰਮਿਕ ਸਤਿਕਾਰ ਕਾਇਮ ਰੱਖਦਿਆਂ ਸੁਤੰਤਰ ਚਿੰਤਨ ਤੇ ਪਰਖ ਦੀ ਬ੍ਰਿਧੀ ਲਈ ਚੰਗੀ ਸੇਵਾ ਕਰ ਸਕਦੀ ਹੈ ਜੇ ਉਹ ਬਾਈਬਲ-ਆਲੋਚਨਾ ਦੇ ਦਰਸ਼ਨ ਤੇ ਤੁਲਨਾਤਮਿਕ ਧਰਮਾਂ ਦੇ ਅਧਿਐਨ ਦੇ ਖੇਤਰਾਂ ਵਿਚ ਕੱਢੇ ਗਏ ਮਹੱਤਵਪੂਰਨ ਸਿੱਟਿਆਂ ਨੂੰ ਸਮੇਂ-ਸਮੇਂ ਸਪੱਸ਼ਟਤਾ ਨਾਲ ਦਰਸਾਂਦੀ ਰਹੇ।

ਸੋ, ਅਸੀਂ ਆਪ ਨੂੰ ਇਹ ਬੇਨਤੀ ਕਰਨ ਦਾ ਸਾਹਸ ਕਰਦੇ ਹਾਂ ਕਿ ਆਪ ਹਿਬਰਟ ਵਖਿਆਨ-ਮਾਲਾ ਜਾਂ ਕਿਸੇ ਹੋਰ ਢੁੱਕਦੇ ਨਾਮ ਨਾਲ ਇਕ ਵਖਿਆਨ ਸੰਸਥਾ ਕਾਇਮ ਕਰਨ ਦੀ ਆਵਸ਼ਕਤਾ ਨੂੰ ਵਿਚਾਰੋ। ਇਸ ਸੰਬੰਧ ਵਿਚ ਲੰਡਨ ਜਾਂ ਗ੍ਰੇਟ ਬ੍ਰਿਟੇਨ ਦੇ ਕਿਸੇ ਹੋਰ ਵੱਡੇ ਨਗਰ ਵਿਚ ਹਰ ਦੋ ਜਾਂ ਤਿੰਨ ਸਾਲਾਂ ਮਗਰੋਂ ਇਕ ਵਖਿਆਨ-ਸਮਾਗਮ ਹੋਵੇ ਜਿਸ ਵਿਚ ਘੱਟੋ-ਘੱਟ ਛੇ ਵਖਿਆਨ ਹੋਣ। ਵਖਿਆਨ ਦਿੱਤੇ ਜਾਣ ਉਪਰੰਤ, ਇਹ ਵਖਿਆਨ ਇਕ ਪੁਸਤਕ ਦੇ ਰੂਪ ਵਿਚ, ਨਿਰਸੰਕੋਚ ਖੋਜ ਦੇ ਪ੍ਰਮਾਣ ਵਜੋਂ, ਪ੍ਰਕਾਸ਼ਿਤ ਕਰਨੇ ਉਚਿੱਤ ਹੋਣਗੇ।

(ਸਹੀ)

1. ਜੇਮਜ਼ ਮਾਰਟੀਨਿਊ
2. ਆਰਥਰ ਪੀ. ਸਟੈਨਲੇ
3. ਜਾਹਨ ਐਚ. ਥੋਮ
4. ਚਾਰਲਸ ਵਿਕਸਟੀਡ
5. ਵਿਲਅਮ ਬੀ. ਕਾਰਪੇਂਟਰ
6. ਐਫ. ਮੈਕਸ ਮੂਲਰ
7. ਜਾਰਜ ਡਬਲੀਊ ਕਾਖਸ
8. ਜੇ. ਮੁਈਅਰ
9. ਜਾਹਰ ਟੂਲਕ
10. ਰਾਬਰਟ ਵੈਲਿਸ
11. ਲੀਊਸ ਕੈਂਪਬੈਲ
12. ਜਹਰ ਕੇਹਰਡ
13. ਵਿਲੀਅਮ ਗੈਸਕੈਲ
14. ਚਾਰਲਸ ਬੀਅਰਡ

15. ਟੀ.ਕੇ.ਦਾਇਨੀ
16. ਏ.ਐਚ.ਸੇਅਕੀ
17. ਰਸਲ ਮਾਰਟੀਨਿਊ
18. ਜੇਮਜ਼ ਡਰੂਮੰਡ

# ਪ੍ਰਵੇਸ਼

ਹਿਬਰਟ ਨਿਧੀ ਅਧਿਕਾਰੀ, ਇਨ੍ਹਾਂ ਵਖਿਆਨਾਂ ਨੂੰ ਪ੍ਰਕਾਸ਼ਿਤ ਕਰਨ ਸਮੇਂ, ਉਨ੍ਹਾਂ ਕੁਝ ਹਾਲਾਤਾਂ ਦਾ ਵੇਰਵਾ ਦੇਣਾ ਚਾਹੁੰਦੇ ਹਨ ਜਿਨ੍ਹਾਂ ਕਾਰਨ ਇਨ੍ਹਾਂ ਵਖਿਆਨਾਂ ਦਾ ਪ੍ਰਸਾਰਨ ਸੰਭਵ ਹੋਇਆ।

ਸ੍ਰੀ ਰਾਬਟਰਟ ਹਿਬਰਟ ਜੀ ਜੋ ਇਸ ਨਿਧੀ ਦੇ ਸੰਚਾਲਕ ਹੋਏ ਹਨ, ਦਾ ਦੇਹਾਂਤ ਸੰਨ 1849 ਵਿਚ ਹੋਇਆ। ਇਸ ਨਿਧੀ ਲਈ ਉਹ ਚੋਖੀ ਰਕਮ ਦੇ ਗਏ। ਉਨ੍ਹਾਂ ਦੀ ਹਦਾਇਤ ਇਹ ਸੀ ਕਿ ਇਸ ਰਕਮ ਤੋਂ ਹੋਣ ਵਾਲੀ ਆਮਦਨ ਦੀ ਵਰਤੋਂ ਉਨ੍ਹਾਂ ਵੱਲੋਂ ਨਿਰਧਾਰਿਤ ਕੀਤੀਆਂ ਸੇਧਾਂ ਅਨੁਸਾਰ ਕੀਤੀ ਜਾਵੇ। ਪਰ ਨਿਧੀ ਦੇ ਅਧਿਕਾਰੀਆਂ ਨੂੰ ਇਨ੍ਹਾਂ ਸੇਧਾਂ ਦੀ ਵਿਆਖਿਆ ਕਰਨ ਲਈ ਉਨ੍ਹਾਂ ਕਾਫ਼ੀ ਖੁੱਲ੍ਹ ਦਿੱਤੀ ਹੋਈ ਸੀ। ਇਸ ਗੱਲ ਦੇ ਵੇਰਵੇ ਸ੍ਰੀ ਹਿਬਰਟ ਸੰਸਮਰਣ (Memoir of Mr. Robert, Founder of the Hibbert Trust, with a sketch of its histore) ਵਿਚ ਦਿੱਤੇ ਹੋਏ ਹਨ ਜੋ ਕਿ ਸੰਨ 1874 ਵਿਚ ਪ੍ਰਕਾਸ਼ਿਤ ਹੋਈ ਹੈ। (by Jerom Murch, one of the Trustees)

ਕਈ ਵਰ੍ਹੇ, ਨਿਧੀ-ਪ੍ਰਬੰਧਕ ਲੱਗਭੱਗ ਸਾਰੀ ਰਕਮ ਈਸਾਈ ਧਰਮ ਦੇ ਪ੍ਰਚਾਰ ਹਿੱਤ ਉਚੇਰੀ ਵਿਦਿਆ ਦੇਣ ਲਈ ਵਰਤਦੇ ਰਹੇ ਹਨ ਅਤੇ ਇਸ ਤਰ੍ਹਾਂ ਨਿਧੀ-ਸੰਸਥਾਪਕ ਦੀ ਇਸ ਹਦਾਇਤ ਦਾ ਪਾਲਣ ਕਰਦੇ ਰਹੇ ਹਨ ਕਿ ਰਕਮ ਉਸ ਤਰ੍ਹਾਂ ਵਰਤੀ ਜਿਵੇਂ ਕਿ ਉਹ ਈਸਾਈਅਤ ਦੇ ਅਤਿ ਸਰਲ ਤੇ ਸੁਖੈਨ ਰੂਪ ਦੇ ਪ੍ਰਚਾਰ ਲਈ ਅਤੇ ਧਰਮ ਦੇ ਮਾਮਲਿਆਂ ਵਿਚ ਨਿੱਜੀ ਰਾਏ ਦੇ ਨਿਰਸੰਕੋਚ ਪ੍ਰਸਾਰ ਵਿਚ ਸਹਾਇਕ ਹੋਵੇ ਜਿਸ ਬਾਰੇ ਪ੍ਰਬੰਧਕਾਂ ਨੂੰ ਸਮੇਂ-ਸਮੇਂ ਬੇਝਿਜਕ ਨਿਰਣਾ ਲੈਣ ਦੀ ਖੁੱਲ੍ਹ ਹੈ।

ਮਗਰੋਂ, ਪ੍ਰਬੰਧਕਾਂ ਨੂੰ ਰਕਮ ਦੀ ਵਰਤੋਂ ਲਈ ਕਈ ਹੋਰ ਸੁਝਾ ਦਿੱਤੇ ਜਾਂਦੇ ਰਹੇ ਜਿਨ੍ਹਾਂ ਵਿਚੋਂ ਕਈਆਂ ਤੇ ਅਮਲ ਵੀ ਕੀਤਾ ਗਿਆ ਹੈ। ਹੁਣੇ-ਹੁਣੇ ਜੋ ਇਕ ਸੁਝਾ ਆਇਆ ਹੈ ਉਹ ਇਹ ਹੈ ਕਿ 'ਬਾਮਟਨ' ਦੇ 'Congregational' ਵਖਿਆਨਾਂ ਵਾਂਗ 'ਹਿਬਰਟ ਲੈਕਚਰ-ਮਾਲਾ' ਦੀ ਸੰਸਥਾ ਦੀ ਸਥਾਪਨਾ ਕੀਤੀ ਜਾਵੇ। ਇਹ ਸੁਝਾ ਨਾਲ ਦਿੱਤੇ ਜਾ ਰਹੇ ਪੱਤਰ ਦੁਆਰਾ ਸਾਡੇ ਤੀਕ ਪੁਜਾਇਆ ਗਿਆ ਹੈ ਜੋ ਕਿ ਭਿੰਨ-ਭਿੰਨ ਸੰਪਰਦਾਵਾਂ ਦੇ ਸੁਪ੍ਰਸਿੱਧ ਧਰਮ-ਵਿਦਵਾਨਾਂ ਅਤੇ ਅਨੁਆਈਆਂ ਵੱਲੋਂ ਸਾਨੂੰ ਭੇਜਿਆ ਗਿਆ ਹੈ ਅਤੇ ਇਸ ਵਿਚ ਸਾਂਝੀ ਇੱਛਾ ਇਹ ਹੈ ਕਿ 'ਧਰਮ ਦੀਆਂ ਅਨਿਸਚਿਤ ਸਮੱਸਿਆਵਾਂ ਦਾ ਸਯੋਗ ਤੇ ਦਿਆਨਤਦਾਰ ਵਿਸ਼ਲੇਸ਼ਣ ਕੀਤਾ ਜਾਵੇ।'

ਡੂੰਘੀ ਸੋਚ-ਵਿਚਾਰ ਮਗਰੋਂ ਨਿਧੀ-ਪ੍ਰਬੰਧਕਾਂ ਨੇ ਫੈਸਲਾ ਕੀਤਾ ਹੈ ਕਿ ਜੇ ਸੁਯੋਗ

ਵਕਤਾਵਾਂ ਦਾ ਮਿਲਵਰਤਣ ਸਾਨੂੰ ਮਿਲ ਸਕੇ ਤਦ ਅਸੀਂ ਸੰਸਾਰ ਦੇ ਇਤਿਹਾਸਕ ਧਰਮਾਂ ਬਾਰੇ ਵਖਿਆਨ-ਲੜੀ ਜਾਰੀ ਕਰਕੇ ਨਿਧੀ-ਸੰਸਥਾਪਕ ਦੇ ਮੰਤਵ ਦੀ ਪਾਲਣਾ ਕਰ ਰਹੇ ਹੋਵਾਂਗੇ। ਇਹ ਸਾਡੇ ਲਈ ਬੜੀ ਭਾਗਸ਼ਾਲੀ ਗੱਲ ਹੈ ਕਿ ਸਾਨੂੰ ਇਸ ਵਖਿਆਨ-ਲੜੀ ਦੇ ਆਰੰਭ ਕਰਨ ਲਈ ਪ੍ਰੋਫੈਸਰ ਮੈਕਸਮੂਲਰ ਜੀ ਦੀ ਸੰਮਤੀ ਪ੍ਰਾਪਤ ਹੋ ਗਈ ਤੇ ਉਨ੍ਹਾਂ ਨੇ ਭਾਰਤੀ ਧਰਮਾਂ ਦਾ ਅਧਿਐਨ ਆਪਣਾ ਵਿਸ਼ਾ ਰੱਖਿਆ ਹੈ। ਅਸੀਂ ਸ੍ਰੀਮਾਨ ਡੀਨ ਆਫ਼ ਵੈਸਟਮਿਨਸਟਰ ਜੀ ਦੇ ਰਿਣੀ ਹਾਂ ਜਿਨ੍ਹਾਂ ਨੇ Board of Work ਤੋਂ ਸਾਨੂੰ ਗਿਰਜੇ ਦੇ ਚੈਪਟਰ ਹਾਊਸ (Chapter House) ਹਾਲ ਦੀ ਵਰਤੋਂ ਕਰਨ ਦੀ ਆਗਿਆ ਲੈ ਦਿੱਤੀ ਹੈ। ਜਦੋਂ ਵਖਿਆਨਾਂ ਬਾਰੇ ਵਿਗਿਆਪਨ ਦਿੱਤਾ ਗਿਆ, ਤਦ ਟਿਕਟਾਂ ਦੀ ਇਤਨੀ ਮੰਗ ਹੋ ਗਈ ਕਿ ਉਸ ਨੂੰ ਪੂਰਨ ਕਰਨਾ ਸੰਭਵ ਨਹੀਂ ਸੀ। ਪ੍ਰੋਫੈਸਰ ਮੈਕਸਮੂਲਰ ਜੀ ਨੇ ਹਰ ਵਖਿਆਨ ਦੋ ਵਾਰੀ ਕਰਨ ਦੀ ਸੰਮਤੀ ਦੇ ਕੇ ਸਾਡੀ ਉਸ ਕਠਨਾਈ ਦਾ ਹੱਲ ਕਰ ਦਿੱਤਾ।

ਪਹਿਲੀ ਵਖਿਆਨ-ਲੜੀ ਨੂੰ ਮਿਲੀ ਸਫਲਤਾਂ ਤੋਂ ਸਾਹਸ ਧਾਰਨ ਕਰਕੇ, ਨਿਧੀ-ਪ੍ਰਬੰਧਕਾਂ ਨੇ ਦੂਜੀ ਵਖਿਆਨ-ਲੜੀ ਦਾ ਪ੍ਰਬੰਧ ਕੀਤਾ ਹੈ। ਇਹ ਵਖਿਆਨ ਸ੍ਰੀ ਹਜ਼ੂਰ ਮਹਾਰਾਣੀ ਸਾਹਿਬਾ ਦੇ ਇਨਸਪੈਕਟਰ ਆਫ਼ ਸਕੂਲਜ਼ (Inspector of Schools) ਐਮ. ਲੇ. ਪੇਜ ਰੈਨੋਫ਼ (M. le Page Ranonf) ਕਰਨਗੇ। ਉਨ੍ਹਾਂ ਦਾ ਵਿਸ਼ਾ 'ਮਿਸਰ ਦੇ ਧਰਮ' ਹੋਵੇਗਾ। ਇਨ੍ਹਾਂ ਲਈ ਸਮਾਂ ਅਗਲੇ ਸਾਲ ਈਸਟਰ (ਈਸਾ ਜੀ ਦੀ ਪੁਨਰ ਸੁਰਜੀਤੀ ਦਾ ਪੁਰਬ, ਲੱਗਭੱਗ ਮਾਰਚ 21) ਤੇ ਵਿਟ-ਸਨ-ਟਾਈਡ (ਮਾਰਚ 21 ਤੋਂ ਲੱਗਭੱਗ ਸੱਤ ਹਫ਼ਤੇ ਮਗਰੋਂ) ਦੇ ਵਿਚਾਲੇ ਰੱਖਿਆ ਜਾਵੇਗਾ।

ਜੇ. ਐਮ.

ਕਰੈਨਵੈਲਜ਼, ਬਾਧ,
ਅਕਤੂਬਰ 5, 1878

# ਅਨੁਵਾਦਕ ਵੱਲੋਂ

ਪੰਜਾਬੀ ਬੋਲੀ, ਸਾਹਿਤ ਤੇ ਸਭਿਆਚਾਰ ਦੀ ਉੱਨਤੀ ਲਈ ਪੰਜਾਬੀ ਯੂਨੀਵਰਸਿਟੀ ਵੱਲੋਂ ਸਥਾਪਿਤ ਪੰਜਾਬੀ ਵਿਉਂਤ ਤੇ ਵਿਕਾਸ ਵਿਭਾਗ ਨੇ, ਆਪਣੀ ਕਲਾਸਿਕੀ ਸੰਸਾਰ ਪ੍ਰਤਿਸ਼ਠ ਪੁਸਤਕਾਂ ਦੇ ਪੰਜਾਬੀ ਅਨੁਵਾਦ ਕਰਨ ਦੀ ਨਿਸ਼ਚਿਤ ਯੋਜਨਾ ਅਧੀਨ, ਜਗਤ ਪ੍ਰਸਿੱਧ ਪ੍ਰੋਫ਼ੈਸਰ ਮੈਕਸਮੂਲਰ ਰਚਿਤ ਪੁਸਤਕ, 'Origin and Growth of Religion (as illustrated by the religions of India) ਦਾ ਅਨੁਵਾਦ ਕਰਨ ਦਾ ਫੈਸਲਾ ਸੈਨੇਟ ਸਬ-ਕਮੇਟੀ ਦੁਆਰਾ ਕੀਤਾ। ਇਹ ਪੁਸਤਕ ਪ੍ਰੋਫ਼ੈਸਰ ਮੈਕਸਮੂਲਰ ਸਾਹਿਬ ਦੇ ਉਨ੍ਹਾਂ ਸਭ ਵਖਿਆਨਾਂ ਦਾ ਸੰਗ੍ਰਹਿ ਹੈ ਜੋ ਆਪ ਨੇ 1878 ਈ. ਵਿਚ ਹਿਬਰਟ ਟ੍ਰੱਸਟ ਵੱਲੋਂ ਹਿਬਰਟ ਲੈਕਚਰਾਰ ਪਦ ਲਈ ਨਿਯੁਕਤ ਹੋਣ ਤੇ (Chapter House, Westminister Abbey) ਹਾਲ ਵਿਖੇ ਦਿੱਤੇ। ਇਹ ਲੈਕਚਰ ਇਤਨੇ ਬੁੱਧੀਜੀਵੀ ਵਰਗ ਵਿਚ ਪ੍ਰਿਯ ਤੇ ਵਿਸ਼ੇਸ਼ ਮੰਨੇ ਗਏ ਕਿ ਆਪ ਨੂੰ ਆਪਣੀ ਜ਼ਬਾਨੀ ਇਹ ਦੋ ਵਾਰੀ ਇਕੋ ਥਾਂਵੇਂ ਦੇਣੇ ਪਏ। ਭਾਰਤੀ ਧਰਮ ਅਧਿਐਨ ਦੇ ਸੰਬੰਧ ਵਿਚ ਇਹ ਪੁਸਤਕ ਨਿਸ਼ਚੇ ਹੀ ਬੜੀ ਵਿਸ਼ੇਸ਼ ਹੈ। ਇਸ ਪੁਸਤਕ ਦਾ ਅਨੁਵਾਦ ਕਰਨ ਲਈ ਵਿਉਂਤ ਤੇ ਵਿਕਾਸ ਵਿਭਾਗ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਐਨ ਵਿਭਾਗ ਨੂੰ ਬੇਨਤੀ ਕੀਤੀ। ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸਲਾਹਕਾਰ ਕਮੇਟੀ ਨੇ ਵਿਭਾਗ ਲਈ ਇਹ ਅਨੁਵਾਦ ਯੋਜਨਾ ਸਵੀਕਾਰ ਕਰਨ ਦੀ ਸਿਫਾਰਸ਼ ਕੀਤੀ ਅਤੇ ਫੈਸਲਾ ਕੀਤਾ ਕਿ ਪੁਸਤਕ ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਐਨ ਵਿਭਾਗ ਦੀ ਪ੍ਰਕਾਸ਼ਨਾ ਮੰਨੀ ਜਾਵੇ। ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਐਨ ਵਿਭਾਗ ਨੇ ਪੁਸਤਕ ਅਨੁਵਾਦ ਕਰਨੀ ਪ੍ਰਵਾਨ ਕਰ ਲਈ।

ਵਿਭਾਗ ਦੀ ਸਾਰੀ ਸਥਿਤੀ ਵਿਚਾਰ ਕੇ ਇਸ ਅਨੁਵਾਦ ਦਾ ਕੰਮ ਮੈਂ ਆਪਣੇ ਹੀ ਹੱਕ ਵਿਚ ਲੈਣਾ ਜ਼ਰੂਰੀ ਸਮਝਿਆ। ਅਨੁਵਾਦ ਪੂਰੇ ਸਾਹਸ, ਦ੍ਰਿੜ੍ਹਤਾ, ਸ੍ਵੈ-ਵਿਸ਼ਵਾਸ਼ ਤੇ ਗੰਭੀਰਤਾ ਨਾਲ ਕੀਤਾ ਹੈ। ਪਰ ਇਸ ਦੀ ਸਫ਼ਲਤਾ ਤੇ ਪੱਧਰ ਬਾਰੇ ਨਿਰਣਾ ਪਾਠਕਾਂ ਨੇ ਕਰਨਾ ਹੈ- ਇਹ ਮੇਰਾ ਕੰਮ ਨਹੀਂ ਹੈ। ਮੈਂ ਤੇ ਇਹ ਕਹਿ ਸਕਦਾ ਹਾਂ ਕਿ ਮੈਨੂੰ ਅਨੁਵਾਦ ਕਰਦਿਆਂ ਸਿਰਜਨਾਤਮਕ ਤੇ ਰਚਨਾਤਮਕ ਹੋਣ ਦਾ ਰੱਸ ਪ੍ਰਾਪਤ ਹੋਇਆ ਹੈ। ਮੈਕਸਮੂਲਰ ਦੀ ਧੜਕਣ ਮੈਂ ਹਰ ਵਾਕ ਵਿਚੋਂ ਕੰਨ ਲਾ ਕੇ ਸੁਣੀ ਹੈ ਤੇ ਉਸ ਨੂੰ ਆਪਣੇ ਦਿਲ ਦੀ ਧੜਕਣ ਅੰਦਰ ਉਤਰਦਿਆਂ ਦੇਖਿਆ ਹੈ। ਮੈਕਸਮੂਲਰ ਨਾਲ ਮੈਂ ਭਾਰਤੀ ਧਰਮ ਦੇ ਖੇਤਰ ਨੂੰ ਵਾਚਿਆ ਤੇ ਗਾਹਿਆ ਹੈ। ਉਸ ਦੇ ਵਿੰਗ-ਵਲੇਵੇਂ ਵਾਲੇ ਫਿਕਰਿਆਂ ਦੀ ਬਰੀਕੀ ਤੇ ਮਿਠਾਸ ਨੂੰ ਇਕਸਾਰ ਮਾਣਿਆ ਤੇ ਜਾਣਿਆ ਹੈ। ਮੈਨੂੰ ਸਦਾ ਇਉਂ ਪ੍ਰਤੀਤ ਹੋਇਆ ਹੈ ਕਿ ਮੈਕਸਮੂਲਰ ਮੇਰੇ ਪਾਸ ਬੈਠੇ ਹਨ ਅਤੇ ਉਨ੍ਹਾਂ ਦੇ ਨਾਲ ਹੋ ਕੇ ਇਹ ਅਨੁਵਾਦ ਕਾਰਜ ਹੋ ਰਿਹਾ ਹੈ।

ਇਹ ਪੁਸਤਕ ਪੰਜਾਬੀ ਦੇ ਪਾਠਕਾਂ ਦੇ ਹੱਥ ਵਿਚ ਦੇ ਕੇ ਯੂਨੀਵਰਸਿਟੀ ਵਿਸ਼ੇਸ਼ ਮਾਣ ਅਨੁਭਵ ਕਰਦੀ ਹੈ। ਇਹ ਇਕ ਹੋਰ ਪੁਸਤਕ ਨਹੀਂ ਹੈ ਜਿਸ ਦਾ ਪੰਜਾਬੀ ਸਾਹਿਤ ਵਿਚ ਵਾਧਾ

ਹੋ ਰਿਹਾ ਹੈ ਸਗੋਂ ਇਹ ਅਸਲੋਂ ਹੀ ਨਵੀਨ ਪੁਸਤਕ ਹੈ ਜੋ ਪੰਜਾਬੀ ਨੂੰ ਮਿਲੀ ਹੈ। ਇਸ ਤੋਂ ਪਹਿਲਾਂ ਧਰਮ ਦੀ ਉਤਪਤੀ ਸੰਬੰਧੀ ਪੱਛਮੀ ਸਿਧਾਂਤਾਂ ਨੂੰ ਨਿਰੂਪਣ ਕਰਨ ਵਾਲੀ ਪੰਜਾਬੀ ਬੋਲੀ ਵਿਚ ਕੋਈ ਪੁਸਤਕ ਨਹੀਂ ਹੈ। ਪ੍ਰੋ. ਮੈਕਸਮੂਲਰ ਦੀ ਕਿਸੇ ਹੋਰ ਪੁਸਤਕ ਦਾ ਵੀ ਪੰਜਾਬੀ ਵਿਚ ਅਨੁਵਾਦ ਉਪਲਬਧ ਨਹੀਂ ਹੈ। ਧਰਮ ਦੀ ਉਤਪਤੀ ਅਤੇ ਵਿਕਾਸ ਦੇ ਵਿਸ਼ੇ ਤੇ ਵੀ ਪੰਜਾਬੀ ਵਿਚ ਕੋਈ ਹੋਰ ਪੁਸਤਕ ਨਹੀਂ ਰਚੀ ਗਈ ਹੈ ਜਦੋਂ ਕਿ ਇਸ ਵਿਸ਼ੇ ਬਾਰੇ ਜਰਮਨ, ਫਰੈਂਚ, ਅੰਗਰੇਜ਼ੀ ਆਦਿ ਵਿਚ ਕਈ ਮਹਾਨ ਚਿੰਤਕਾਂ ਦੀਆਂ ਪੁਸਤਕਾਂ ਪ੍ਰਾਪਤ ਹਨ। ਧਰਮ ਦੀ ਉਤਪਤੀ ਦੀ ਪ੍ਰਕ੍ਰਿਆ, ਕਾਰਨ ਤੇ ਹਾਲਤ ਬਾਰੇ ਕੋਈ ਰਚਨਾ ਹੀ ਪੰਜਾਬੀ ਚਿੰਤਕ ਲਈ ਨਵੀਂ ਗੱਲ ਹੈ। ਡਰ, ਭੈ, ਸ਼ਰਧਾ, ਬੇਅੰਤਤਾ, ਪਾਵਨਤਾ, ਪਵਿੱਤਰਤਾ, ਸ਼ਕਤੀ ਵਿਚੋਂ ਕੀ ਧਰਮ ਦੀ ਉਤਪਤੀ ਦਾ ਕਾਰਨ ਬਣਿਆ, ਇਹ ਨਿਰਣਾ ਕਰਨ ਦਾ ਜਤਨ ਨਵਾਂ ਉਪਰਾਲਾ ਹੈ। ਮੇਰੀ ਰੀਝ ਹੈ ਕਿ ਇਸ ਵਿਸ਼ੇ ਦੀਆਂ ਪੱਛਮੀ ਵਿਦਵਾਨਾਂ ਦੀਆਂ ਪੁਸਤਕਾਂ ਵਿਚੋਂ ਕੁਝ ਉੱਚ ਕੋਟੀ ਦੀਆਂ ਪੁਸਤਕਾਂ ਜਿਵੇਂ ਰੁਡੋਲਫ ਓਟੋ, ਫਿਊਰਬਾਖ਼, ਸਾਰਤਰੇ, ਹੀਗਲ, ਕਾਂਤ, ਕੈਂਟਵਲ ਸਮਿੱਥ, ਮਰਸੀਆਈਲੇਡ, ਵਾਨ ਲੀਓ, ਜਾਹਨਹਿਕ, ਆਦਿ ਦੀਆਂ ਘੱਟੋ-ਘੱਟ ਸ਼ਾਹਕਾਰ ਪੁਸਤਕਾਂ ਦੇ ਅਨੁਵਾਦ ਪੰਜਾਬੀ ਵਿਚ ਜ਼ਰੂਰ ਕੀਤੇ ਜਾਣ।

ਇਸ ਪੁਸਤਕ ਦੇ ਅਨੁਵਾਦ ਦੇ ਕਾਰਜ ਵਿਚ ਗੁੰਝਲਾਂ ਤੇ ਕਠਿਨਾਈਆਂ ਕਈ ਸਨ ਤੇ ਭਿੰਨ ਪ੍ਰਕਾਰ ਦੀਆਂ ਸਨ। ਮੂਲ ਰਚਨਾ ਵਿਚ ਸੰਸਕ੍ਰਿਤ, ਯੂਨਾਨੀ, ਲਾਤੀਨੀ, ਜਰਮਨ ਤੇ ਫਰਾਂਸੀਸੀ ਦੇ ਵੀ ਸ਼ਬਦਾਂ (ਕਈ ਥਾਈਂ ਪੂਰੇ ਪੈਰ੍ਹੇ ਵੀ ਹਨ) ਦਾ ਪ੍ਰਯੋਗ ਹੈ। ਉਸ ਵਿਚ ਧਰਮ, ਸਾਇੰਸ, ਸੋਸ਼ਿਆਲੋਜੀ, ਐਨਥਰੋਪਾਲੋਜੀ, ਜੋਤਸ਼, ਭੂਗੋਲ, ਆਦਿ ਦੀ ਸਿਧਾਂਤਕ ਸ਼ਬਦਾਵਲੀ ਵਰਤੀ ਹੋਈ ਹੈ। ਹੋਰ ਅਨੇਕ ਪ੍ਰਕਾਰ ਦੀਆਂ ਸਮੱਸਿਆਵਾਂ ਸਨ। ਪਰ ਅਨੁਵਾਦ ਦਾ ਕਾਰਜ ਹੁੰਦਾ ਗਿਆ। ਇਹ ਗੱਲ ਮੇਰਾ ਸਾਹਸ ਬੰਨ੍ਹਾਂਦੀ ਰਹੀ ਕਿ ਮੈਂ ਇਕ ਯੂਨੀਵਰਸਿਟੀ ਵਿਚ ਬੈਠਾ ਹਾਂ ਜਿਥੇ ਹਰ ਵਿਸ਼ੇ ਦੇ ਮਾਹਰ ਮੌਜੂਦ ਹਨ ਤੇ ਹਰ ਬੋਲੀ ਦੀ ਸੁੱਧ-ਬੁੱਧ ਰੱਖਣ ਵਾਲੇ ਬੈਠੇ ਹਨ। ਪ੍ਰੋ. ਹਰਜੀਤ ਸਿੰਘ ਗਿੱਲ, ਪ੍ਰੋ. ਬੀ. ਐਲ. ਅੱਬੀ, ਪ੍ਰੋ. ਡੀ. ਕੇ. ਗੁਪਤਾ, ਆਦਿ ਨੇ ਕਈ ਥਾਈਂ ਮੇਰੀ ਸਹਾਇਤਾ ਕੀਤੀ, ਜਿਸ ਲਈ ਮੈਂ ਉਨ੍ਹਾਂ ਦਾ ਧੰਨਵਾਦੀ ਹਾਂ। ਬੀਬੀ ਗੁਰਦੇਵ ਕੌਰ ਤੇ ਡਾ. ਗੁਰਚਰਨ ਸਿੰਘ ਆਨੰਦ ਨੇ ਕੁਝ ਸਹਾਇਤਾ ਦਿੱਤੀ। ਸ੍ਰੀਮਤੀ ਤ੍ਰਿਲੋਚਨ ਕੌਰ, ਸਟੈਨੋ, ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਐਨ ਵਿਭਾਗ ਨੇ ਸਾਰਾ ਖਰੜਾ ਟਾਈਪ ਕੀਤਾ। ਸ੍ਰੀਮਤੀ ਗੁਰਨਾਮ ਕੌਰ ਨੇ ਪ੍ਰੈਸ ਪਰੂਫ ਸੋਧਣ ਵਿਚ ਬਹੁਤ ਸਾਰੀ ਸਹਾਇਤਾ ਕੀਤੀ। ਸ੍ਰ. ਹਜ਼ਾਰਾ ਸਿੰਘ ਜੀ ਨੇ ਇਸ ਪੁਸਤਕ ਦੀ ਛਪਾਈ ਲਈ ਫੂਲਕੀਆਂ ਪ੍ਰੈਸ, ਪਟਿਆਲਾ ਦੁਆਰਾ ਬਹੁਤ ਹੀ ਉੱਤਮ ਪ੍ਰਬੰਧ ਕੀਤਾ। ਮੈਂ ਸਭ ਦਾ ਧੰਨਵਾਦੀ ਹਾਂ।

ਮੈਨੂੰ ਵਿਸ਼ਵਾਸ਼ ਹੈ ਕਿ ਹਥਲੀ ਪੁਸਤਕ ਪਸੰਦ ਕੀਤੀ ਜਾਵੇਗੀ। ਇਸ ਤੋਂ ਹੀ ਹੋਰ ਇਸ ਵਰਗ ਦੀਆਂ ਪੁਸਤਕਾਂ ਅਨੁਵਾਦ ਕਰਨ ਦਾ ਸਾਹਸ ਬਣੇਗਾ।

**ਤਾਰਨ ਸਿੰਘ**
ਮੁਖੀ

ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਐਨ ਵਿਭਾਗ,
ਪੰਜਾਬੀ ਯੂਨੀਵਰਸਿਟੀ, ਪਟਿਆਲਾ
1 ਅਕਤੂਬਰ 1977

# ਤਤਕਰਾ

*ਵਖਿਆਨ ਪਹਿਲਾ*

# ਅਸੀਮ ਦਾ ਅਨੁਭਵ

### 1. ਧਰਮ ਦੀ ਉਤਪਤੀ ਦੀ ਸਮੱਸਿਆ ਬਾਰੇ

ਇਹ ਵਿਚਾਰਯੋਗ ਹੈ ਕਿ ਸਾਨੂੰ ਧਰਮ ਕਿਵੇਂ ਪ੍ਰਾਪਤ ਹੋ ਗਿਆ? ਇਹ ਕੋਈ ਐਸਾ ਪ੍ਰਸ਼ਨ ਨਹੀਂ ਹੈ ਜੋ ਅਜੋਕੇ ਸਮੇਂ ਵਿਚ ਪਹਿਲੀ ਵਾਰੀ ਹੀ ਪੁੱਛਿਆ ਗਿਆ ਹੈ, ਪਰ ਤਾਂ ਵੀ ਇਹ ਇਕ ਐਸਾ ਪ੍ਰਸ਼ਨ ਜ਼ਰੂਰ ਹੈ ਜੋ ਉਨ੍ਹਾਂ ਕੰਨਾਂ ਨੂੰ ਵੀ ਖਟਕਦਾ ਹੈ ਜੋ ਸੱਚ ਦੀ ਜਿੱਤ ਲਈ ਕੀਤੇ ਜੁੱਧਾਂ ਦੇ ਸ਼ੋਰ-ਸ਼ਰਾਬੇ ਨਾਲ ਗਿਝੇ ਹੋਏ ਵੀ ਹੋਣ। ਪਰ ਹੋਰ ਅਨੇਕ ਐਸੇ ਪ੍ਰਸ਼ਨ ਵੀ ਹਨ ਜਿਨ੍ਹਾਂ ਨਾਲ ਹਰ ਆਦਮੀ ਉਦੋਂ ਹੀ ਜਾਣੂੰ ਹੋ ਜਾਂਦਾ ਹੈ ਜਦੋਂ ਉਹ ਅਫਲਾਤੂਨ ਜਾਂ ਅਰਸਤੂ, ਇਯੂਮ ਜਾਂ ਕਾਂਤ ਦੀਆਂ ਲਿਖਤਾਂ ਦੇ ਵਰਕੇ ਪਹਿਲੀ ਵਾਰੀ ਹੀ ਫਰੋਲਦਾ ਹੈ : ਜਿਵੇਂ ਕਿ ਇਹ ਪ੍ਰਸ਼ਨ ਕਿ ਸਾਨੂੰ ਕਿਵੇਂ ਸੋਝੀ ਹੈ ਕਿ ਅਸਾਡੀ ਹੋਂਦ ਹੈ? ਅਸੀਂ ਅਨੁਭਵ ਕਿਸ ਤਰ੍ਹਾਂ ਕਰ ਲੈਂਦੇ ਹਾਂ? ਅਸੀਂ ਸੰਕਲਪ ਕਿਸ ਤਰ੍ਹਾਂ ਘੜ ਲੈਂਦੇ ਹਾਂ? ਇਹ ਕਿਸ ਤਰ੍ਹਾਂ ਹੈ ਕਿ ਅਸੀਂ ਅਨੁਭਵਾਂ ਸੰਕਲਪਾਂ ਦਾ ਟਾਕਰਾ ਕਰਦੇ ਹਾਂ? ਉਨ੍ਹਾਂ ਵਿਚ ਵਿਚਾਰਾਂ ਦਾ ਵਾਧਾ ਘਾਟਾ ਕਰਦੇ ਹਾਂ, ਉਨ੍ਹਾਂ ਨੂੰ ਵਧਾਂਦੇ ਤੇ ਛੁਟਿਆਂਦੇ ਹਾਂ? ਇੰਨਾ ਹੀ ਨਹੀਂ ਸਗੋਂ ਇਹਸਾਸ, ਅਨੁਭਵ, ਕਲਪਨਾ, ਨਿਆਏਕਾਰੀ, ਭਾਵ, ਹਰ ਚੀਜ਼ ਜੋ ਸਾਡੀ ਚੇਤਨਾ ਵਿਚ ਕੰਮ ਕਰਦੀ ਹੈ, ਨੂੰ ਵੀ ਆਪਣੀ ਹੋਂਦ ਦੇ ਅਧਿਕਾਰ ਨੂੰ ਸਥਾਪਿਤ ਕਰਨਾ ਪਿਆ ਹੈ। ਪਰ ਜੋ ਪ੍ਰਸ਼ਨ ਹੋਰ ਐਸੇ ਪ੍ਰਸ਼ਨਾਂ ਨਾਲੋਂ ਵਧ ਸੁਭਾਵਕ ਤੇ ਧਿਆਨ ਯੋਗ ਜਾਪਦਾ ਹੈ, ਉਸ ਵਲ ਮਹਾਨ ਚਿੰਤਕਾਂ ਨੇ ਵੀ ਉਹ ਧਿਆਨ ਨਹੀਂ ਦਿੱਤਾ ਜਿਸ ਦਾ ਉਹ ਹੱਕਦਾਰ ਹੈ। ਉਹ ਪ੍ਰਸ਼ਨ ਇਹ ਹੈ ਕਿ ਸਾਨੂੰ ਉਨ੍ਹਾਂ ਚੀਜ਼ਾਂ ਦੀ ਸੋਝੀ ਕਿਵੇਂ ਹੁੰਦੀ ਹੈ, ਜਾਂ ਘੱਟੋ-ਘੱਟ ਅਸੀਂ ਕਿਵੇਂ ਮੰਨ ਲੈਂਦੇ ਹਾਂ ਕਿ ਸਾਨੂੰ ਉਨ੍ਹਾਂ ਦੀ ਸੋਝੀ ਹੈ, ਜਿਨ੍ਹਾਂ ਨੂੰ ਅਸੀਂ ਨਾ ਆਪਣੀਆਂ ਇੰਦ੍ਰੀਆਂ ਨਾਲ ਦੇਖ ਸਕਦੇ ਹਾਂ ਅਤੇ ਨਾ ਆਪਣੀ ਬੁੱਧੀ ਨਾਲ ਜਿਨ੍ਹਾਂ ਦੀ ਕਲਪਨਾ ਕਰ ਸਕਦੇ ਹਾਂ।

### 2. ਸਤ੍ਰਾਸ (Strauss) : ਕੀ ਹੁਣ ਧਰਮ ਕਿਧਰੇ ਬਾਕੀ ਹੈ ?

ਜਿਸ ਤਰੀਕੇ ਨਾਲ ਉਪਰ ਦਿੱਤੇ ਪ੍ਰਸ਼ਨਾਂ ਨੂੰ ਅੱਜ ਕੱਲ੍ਹ ਜਨ-ਸਾਧਾਰਨ ਵਿਚ ਬਦੋ-ਬਦੀ ਚਰਚਾ ਤੇ ਵਾਦ-ਵਿਵਾਦ ਦਾ ਵਿਸ਼ਾ ਬਣਾਇਆ ਗਿਆ ਹੈ ਉਸ ਤੋਂ ਵਧ ਅਸੰਤੋਖਜਨਕ ਗੱਲ ਕੀ ਹੋ ਸਕਦੀ ਹੈ? ਸਤ੍ਰਸ ਜੋ ਕਈ ਪੱਖਾਂ ਤੋਂ ਬੜਾ ਬਰੀਕੀ ਨਾਲ ਦਲੀਲਬਾਜ਼ੀ ਕਰਨ ਵਾਲਾ ਹੈ, ਨੇ ਆਪਣੀ ਅੰਤਮ ਰਚਨਾ 'ਪੁਰਾਤਨ ਤੇ ਨਵੀਨ ਧਰਮ' (The old and the New Faith) ਵਿਚ ਇਹ ਪ੍ਰਸ਼ਨ ਖੜਾ ਕੀਤਾ ਹੈ ਕਿ ਹਾਲੀ ਵੀ ਧਰਮ ਕਾਇਮ ਹੈ? ਜਿਹੜੀ ਵੰਗਾਰ ਇਸ ਤਰ੍ਹਾਂ ਸੁੱਟੀ ਗਈ ਹੋਵੇ, ਉਸ ਦਾ ਜੋ ਸਹੀ ਉੱਤਰ ਦਿੱਤਾ ਜਾ ਸਕਦਾ ਹੈ ਉਹ ਤੇ ਇਹੋ ਹੋ ਸਕਦਾ ਹੈ ਕਿ ਧਰਮ ਨੂੰ ਮੰਨਣ ਤੇ ਨਾ ਮੰਨਣ ਵਾਲਿਆਂ ਦੇ ਅੰਕੜੇ ਲੈ ਲਏ ਜਾਣ।

ਸਾਨੂੰ ਛੇਤੀ ਹੀ ਪ੍ਰਤੱਖ ਹੋ ਜਾਏਗਾ ਕਿ ਸੈਂਕੜੇ ਹਜ਼ਾਰਾਂ ਲੋਕਾਂ ਵਿਚੋਂ ਇਕ ਵੀ ਨਹੀਂ ਹੋਵੇਗਾ ਜੋ ਧਰਮ ਨੂੰ ਨਹੀਂ ਮੰਨਦਾ। ਜੇ ਸਤ੍ਰਸ ਕਿਸੇ ਹੋਰ ਰੂਪ ਦਾ ਉੱਤਰ ਚਾਹੁੰਦਾ ਸੀ ਤਾਂ ਉਸ ਨੂੰ ਪ੍ਰਸ਼ਨ ਕਿਸੇ ਹੋਰ ਰੂਪ ਵਿਚ ਪੁੱਛਣਾ ਚਾਹੀਦਾ ਸੀ। ਉਸ ਨੂੰ ਸਭ ਤੋਂ ਪਹਿਲਾਂ ਸਾਨੂੰ ਇਹ ਦੱਸਣਾ ਚਾਹੀਦਾ ਸੀ ਕਿ ਉਸ ਦੀ ਧਰਮ ਤੋਂ ਕੀ ਮੁਰਾਦ ਹੈ? ਉਸ ਨੂੰ, ਮਨੋਵਿਗਿਆਨਕ ਤੇ ਇਤਿਹਾਸਕ ਵਿਕਾਸ ਅਨੁਸਾਰ, ਧਰਮ ਦੀ ਪਰਿਭਾਸ਼ਾ ਦੇਣੀ ਉਚਿਤ ਸੀ। ਉਸ ਨੇ ਕੇਵਲ ਇੰਨਾ ਹੀ ਕੀਤਾ ਹੈ ਕਿ ਸ਼ੈਲੀਮੇਕਰ (Schleiermachar) ਦੀ ਘੜੀ ਘੜਾਈ ਪਰਿਭਾਸ਼ਾ ਲੈ ਲਈ ਹੈ ਜਿਸ ਨੇ ਕਿਹਾ ਸੀ ਕਿ 'ਧਰਮ ਆਪਣੇ ਆਪ ਨੂੰ ਪੂਰੀ ਤਰ੍ਹਾਂ ਪ੍ਰਾਧੀਨ ਮੰਨਣਾ ਹੈ', ਅਤੇ ਨਾਲ ਫਿਉਰਬਾਖ਼ (Feuerbach) ਦੀ ਦਿੱਤੀ ਪਰਿਭਾਸ਼ਾ ਮਿਲਾ ਲਈ ਹੈ ਜਿਸ ਨੇ ਕਿਹਾ ਸੀ ਕਿ 'ਧਰਮ ਦਾ ਮੂਲ ਲੋਭ ਜਾਂ ਪ੍ਰਾਪਤੀ ਦੀ ਇੱਛਾ ਹੈ ਜੋ ਕਿ ਪ੍ਰਾਰਥਨਾ, ਜਗ ਤੇ ਸ਼ਰਧਾ ਵਿਚੋਂ ਝਲਕਦਾ ਹੈ'। ਫਿਰ ਸਿੱਟਾ ਕੱਢਦਿਆਂ ਉਹ ਕਹਿੰਦਾ ਹੈ ਕਿ ਕਿਉਂਕਿ ਅੱਜ ਕੱਲ੍ਹ ਮੱਧ-ਕਾਲ ਨਾਲੋਂ ਪ੍ਰਾਰਥਨਾ ਘੱਟ ਕੀਤੀਆਂ ਜਾਂਦੀਆਂ ਹਨ, ਲੋਕ ਸਰੀਰ ਤੇ ਸਲੀਬ ਨਹੀਂ ਉਲੀਕਦੇ, ਅਤੇ ਗਿਰਜੇ ਦੀ ਸਮੂਹੀ ਉਪਾਸਨਾ ਵਿਚ ਘੱਟ ਜਾਂਦੇ ਹਨ, ਇਸ ਲਈ ਨਾ ਕੋਈ ਧਰਮ ਰਿਹਾ ਹੈ, ਨਾ ਧਰਮਾਤਮਾਪਨ ਰਿਹਾ ਹੈ। ਜਿਥੋਂ ਤੱਕ ਸੰਭਵ ਸੀ, ਮੈਂ ਸਤ੍ਰਸ ਦੇ ਆਪਣੇ ਸ਼ਬਦ ਹੀ ਇਥੇ ਦੁਹਰਾਏ ਹਨ।

ਪਰ ਸਤ੍ਰਸ ਨੇ ਜਾਂ ਕਿਸੇ ਹੋਰ ਨੇ ਇਹ ਕਿਥੇ ਸਿੱਧ ਕੀਤਾ ਹੈ ਕਿ ਸੱਚਾ ਧਰਮ ਪ੍ਰਾਰਥਨਾਵਾਂ, ਸਰੀਰ ਤੇ ਸਲੀਬ-ਚਿੰਨ੍ਹ ਉਲੀਕਣ ਅਤੇ ਕੇਵਲ ਗਿਰਜੇ ਦੀ ਉਪਾਸਨਾ ਵਿਚ ਸ਼ਾਮਲ ਹੋਣ ਵਿਚੋਂ ਹੀ ਪ੍ਰਗਟ ਹੁੰਦਾ ਹੈ? ਅਤੇ ਉਨ੍ਹਾਂ ਲੋਕਾਂ ਦਾ ਕੋਈ ਧਰਮ ਨਹੀਂ ਹੈ, ਅਤੇ ਉਹ ਪਰਮਾਤਮਾ ਵਿਚ ਵਿਸ਼ਵਾਸ ਨਹੀਂ ਰੱਖਦੇ, ਜੋ ਪ੍ਰਾਰਥਨਾ ਨਹੀਂ ਕਰਦੇ, ਜਾਂ ਸਲੀਬ-ਚਿੰਨ੍ਹ ਨਹੀਂ ਬਣਾਂਦੇ ਜਾਂ ਗਿਰਜੇ ਨਹੀਂ ਜਾਂਦੇ? ਜੇ ਅਸੀਂ ਅਧਿਐਨ ਕਰਦੇ ਜਾਈਏ ਤਾਂ ਸਾਡਾ ਐਮ. ਰੀਨਾਨ (M. Renan) ਦੀ ਇਹ ਗੱਲ ਠੀਕ ਮੰਨ ਲੈਣ ਤੇ ਜੀਅ ਕਰਦਾ ਹੈ ਕਿ ਵਿਚਾਰੇ ਜਰਮਨ ਭਾਵੇਂ ਬੜਾ ਜ਼ੋਰ ਲਾਂਦੇ ਹਨ ਕਿ ਉਹ ਦਹਰੀਏ ਤੇ ਨਾਸਤਕ ਬਣ ਸਕਣ ਪਰ ਉਹ ਸਫਲ ਨਹੀਂ ਹੋਏ। ਸਤ੍ਰਸ ਕਹਿੰਦਾ ਹੈ : 'ਮੈਂ ਸਮਝਦਾ ਹਾਂ ਕਿ ਇਹ ਸੰਸਾਰ ਉਸ ਸੱਤਾ ਦਾ ਕਾਰਖਾਨਾ ਹੈ ਜੋ ਨਿਆਏਸ਼ੀਲ ਤੇ ਸ਼ਿਵਮ ਰੂਪ ਹੈ। ਉਹ ਸੱਤਾ, ਜਿਸ ਤੇ ਅਸੀਂ ਹਰ ਤਰ੍ਹਾਂ ਨਿਰਭਰ ਹਾਂ, ਕਿਸੇ ਤਰ੍ਹਾਂ ਵੀ ਐਸੀ ਵੈਸੀ ਸ਼ਕਤੀ ਨਹੀਂ ਹੈ ਜਿਸ ਦੇ ਸਾਮ੍ਹਣੇ ਸਾਨੂੰ ਬਿਨਾਂ ਹੀਲ-ਹੁੱਜਤ ਦੇ ਭਾਣਾ ਮੰਨਦਿਆਂ ਝੁਕਣ ਦੀ ਮਜ਼ਬੂਰੀ ਹੋਵੇ। ਸਗੋਂ ਉਹ ਸੱਤਾ, ਨਿਜ਼ਾਮ ਤੇ ਕਾਨੂੰਨ ਹੈ, ਨਿਆਏਸ਼ੀਲ ਤੇ ਕਲਿਆਣਕਾਰੀ ਹੈ ਜਿਸ ਦੇ ਸਾਮ੍ਹਣੇ ਪ੍ਰੇਮ ਭਰਪੂਰ-ਵਿਸ਼ਵਾਸ ਨਾਲ ਅਸੀਂ ਆਪਣੇ ਆਪ ਨੂੰ ਅਰਪਨ ਕਰਦੇ ਹਾਂ। ਅਸੀਂ ਆਪਣੇ ਅੰਤਰ-ਆਤਮੇ ਉਸ ਸੱਤਾ ਨਾਲ ਆਪਣਾ ਨਿਕਟੀ ਰਿਸ਼ਤਾ ਅਨੁਭਵ ਕਰਦੇ ਹਾਂ ਜਿਸ ਤੇ ਅਸੀਂ ਨਿਰਭਰ ਕਰਦੇ ਹਾਂ। ਉਸ ਤੇ ਨਿਰਭਰ ਰੱਖਦਿਆਂ ਹੋਇਆਂ ਵੀ ਅਸੀਂ ਸੁਤੰਤਰ ਹਾਂ ਅਤੇ ਰਚਨਾ ਬਾਰੇ ਸਾਡੇ ਅਹਿਸਾਸਾਂ ਵਿਚ ਮਾਨ ਤੇ ਨਿਮਰਤਾ, ਖੁਸ਼ੀ ਤੇ ਤਿਆਗ ਦੇ ਭਾਵ ਹਨ।'

ਜੋ ਭਾਵਨਾ ਸਤ੍ਰਸ ਨੇ ਆਪਣੇ ਕਥਨ ਵਿਚ ਪ੍ਰਗਟ ਕੀਤੀ ਹੈ, ਜੇ ਇਹ ਧਰਮ ਨਹੀਂ ਹੈ ਤਾਂ ਹੋਰ ਧਰਮ ਕੀ ਹੁੰਦਾ ਹੈ? ਸਤ੍ਰਸ ਦੀ ਸਾਰੀ ਚਰਚਾ ਦਾ ਸਾਰ ਇਹ ਹੈ : ਉਹ ਧਰਮ ਸ਼ੈਲੀਮੇਕਰ ਦੀ ਦਿੱਤੀ ਪਰਿਭਾਸ਼ਾ ਵਾਲਾ ਮੰਨਦਾ ਹੈ ਕਿ ਇਹ ਪ੍ਰਾਧੀਨਤਾ ਦਾ ਇਹਸਾਸ ਹੈ, ਅਤੇ ਉਹ

ਬਿਉਰਬਾਖ਼ ਵਲੋਂ ਵਧਾਏ ਗਏ ਅੰਸ਼ ਨੂੰ ਖਾਰਜ ਕਰ ਦਿੰਦਾ ਹੈ ਕਿ ਧਰਮ ਦਾ ਆਧਾਰ ਹਿਰਸ ਤੇ ਲੋਭ ਹੈ ਅਤੇ ਇਸ ਅੰਸ਼ ਨੂੰ ਧਰਮ ਲਈ ਨਿਰਮੂਲ ਤੇ ਅਯੋਗ ਮੰਨਦਾ ਹੈ। ਸਤ੍ਰਸ ਆਪ ਧਰਮ ਦੀ ਅਸਲੀਅਤ ਬਾਰੇ ਇਤਨਾ ਅਸਪੱਸ਼ਟ ਹੈ ਕਿ ਆਪਣੀ ਪੁਸਤਕ ਦੇ ਦੂਜੇ ਅਧਿਆਏ ਦੇ ਅੰਤ ਤੇ ਜਦੋਂ ਉਹ ਆਪਣੇ ਆਪ ਤੋਂ ਇਹ ਪ੍ਰਸ਼ਨ ਪੁੱਛਦਾ ਹੈ ਕਿ ਮੇਰਾ ਕੋਈ ਧਰਮ ਹੈ ਜਾਂ ਨਹੀਂ ਹੈ ਤਾਂ ਉਹ ਕੇਵਲ ਇਹੋ ਹੀ ਉੱਤਰ ਦੇ ਸਕਦਾ ਹੈ, 'ਮੇਰਾ ਉੱਤਰ ਹਾਂ ਜਾਂ ਨਹੀਂ, ਇਸ ਤੇ ਨਿਰਭਰ ਕਰਦਾ ਹੈ ਕਿ ਤੁਸੀਂ ਧਰਮ ਤੋਂ ਕੀ ਭਾਵ ਲੈਂਦੇ ਹੋ?'

ਉਸ ਦਾ ਉੱਤਰ ਠੀਕ ਹੈ, ਪਰ ਇਹੋ ਨੁਕਤਾ ਹੈ ਜਿਸ ਦਾ ਉਸ ਨੂੰ ਸਭ ਤੋਂ ਪਹਿਲਾਂ ਨਿਰਣਾ ਕਰਨਾ ਚਾਹੀਦਾ ਸੀ, ਭਾਵ ਸਾਨੂੰ ਧਰਮ ਦੇ ਕੀ ਅਰਥ ਲੈਣੇ ਚਾਹੀਦੇ ਹਨ? ਮੈਂ ਇਥੇ ਇਹ ਵਾਧਾ ਕਰਦਾ ਹਾਂ ਕਿ ਇਹ ਸਮਝਣ ਲਈ ਕਿ ਧਰਮ ਕੀ ਹੈ, ਸਾਨੂੰ ਪਹਿਲਾਂ ਇਹ ਸਮਝਣਾ ਚਾਹੀਦਾ ਹੈ ਕਿ ਧਰਮ ਕੀ ਰਿਹਾ ਹੈ, ਅਤੇ ਉਸ ਨੇ ਇਹ ਰੂਪ ਕਿਵੇਂ ਧਾਰਨ ਕੀਤਾ ਹੈ ਜੋ ਉਸ ਦਾ ਅੱਜ ਹੈ।

### 3. ਧਰਮ ਦੀ ਪ੍ਰਾਚੀਨਤਾ

ਧਰਮ ਨਵੀਨ ਕਾਢ ਨਹੀਂ ਹੈ। ਜੇ ਇਹ ਇਤਨਾ ਪੁਰਾਤਨ ਨਹੀਂ ਹੈ ਜਿਤਨਾ ਕਿ ਸੰਸਾਰ ਹੈ, ਤਾਂ ਇਹ ਘੱਟੋ-ਘੱਟ ਇਤਨਾ ਪੁਰਾਤਨ ਜ਼ਰੂਰ ਹੈ ਜਿਤਨੀ ਉਹ ਦੁਨੀਆਂ ਹੈ ਜਿਸ ਦਾ ਸਾਨੂੰ ਗਿਆਨ ਹੈ।

ਲਗਭਗ ਜਦੋਂ ਤੋਂ ਸਾਨੂੰ ਮਨੁੱਖ ਦੇ ਭਾਵਾਂ ਤੇ ਵਿਚਾਰਾਂ ਬਾਰੇ ਕੁਝ ਜਾਣਕਾਰੀ ਮਿਲਦੀ ਹੈ, ਉਦੋਂ ਤੋਂ ਹੀ ਇਹ ਪਤਾ ਲੱਗਦਾ ਹੈ ਕਿ ਉਸ ਦਾ ਧਰਮ ਹੈ ਸੀ, ਸਗੋਂ ਉਹ ਧਰਮ ਦੇ ਵਸ ਵਿਚ ਸੀ। ਜਿਤਨੇ ਵੀ ਪ੍ਰਾਚੀਨ ਗ੍ਰੰਥ ਜਿਥੇ ਵੀ ਰਚੇ ਗਏ ਹਨ, ਉਹ ਲਗਭਗ ਸਾਰੇ ਧਰਮ ਭਾਵਨਾ ਵਾਲੇ ਹਨ। ਇਸ ਲਈ ਹਰਡਰ (Herder) ਕਹਿੰਦਾ ਹੈ ਕਿ ਸਾਡੀ ਦੁਨੀਆਂ ਦੇ ਸਾਰੇ ਉੱਤਮ ਸਭਿਆਚਾਰਾਂ ਦੀਆਂ ਜੜ੍ਹਾਂ ਧਾਰਮਿਕ ਰਵਾਇਤਾਂ ਵਿਚ ਹਨ, ਭਾਵੇਂ ਉਹ ਰਵਾਇਤਾਂ ਲਿਖਤੀ ਜਾਂ ਮੌਖਿਕ ਸਾਹਿਤ ਨੇ ਥਾਪੀਆਂ। ਜੇ ਅਸੀਂ ਸਾਹਿਤ ਦੀ ਉਪਜ ਦੇ ਸਮੇਂ ਤੋਂ ਵੀ ਪਿਛੇ ਝਾਕੀਏ ਅਤੇ ਉਦੋਂ ਦੇ ਮਨੁੱਖ ਦੇ ਵਿਚਾਰਾਂ ਦੀ ਡੂੰਘਾਈ ਤੀਕ ਜਾਈਏ, ਤਾਂ ਅਸੀਂ ਦੇਖ ਸਕਦੇ ਹਾਂ ਕਿ ਉਦੋਂ ਵੀ ਜਿਸ ਕੱਚੀ ਧਾਂਤ ਦੇ ਬੇਢੰਗੇ ਮਿਸਾਲੇ ਤੋਂ ਮਨੁੱਖੀ ਮਨ ਨੂੰ ਪ੍ਰਗਟ ਕਰਨ ਵਾਲੇ ਸਿੱਕੇ ਜਾਂ ਖ਼ਿਆਲ ਤਿਆਰ ਹੋ ਰਹੇ ਸਨ ਉਸ ਵਿਚ ਧਰਮ ਦੇ ਅੰਸ਼ ਮੌਜੂਦ ਸਨ। ਆਰਯਾਈ ਭਾਸ਼ਾਵਾਂ ਦੇ ਇਕ ਦੂਜੇ ਤੋਂ ਵੱਖ ਹੋਣ ਤੋਂ ਪਹਿਲਾਂ- ਅਤੇ ਇਹ ਕੌਣ ਦਸ ਸਕਦਾ ਹੈ ਕਿ ਵੇਦ ਦੇ ਪਹਿਲੇ ਮੰਤ੍ਰ ਜਾਂ ਹੋਮਰ ਦੀ ਪਹਿਲੀ ਸਤਰ ਦੇ ਰਚੇ ਜਾਣ ਤੋਂ ਕਿੰਨੇ ਹਜ਼ਾਰ ਵਰ੍ਹੇ ਪਹਿਲਾਂ ਇਹ ਨਸਲੀ ਪਾੜਾ ਪਿਆ ਹੋਣਾ ਹੈ- ਉਸ ਭਾਸ਼ਾ ਵਿਚ 'ਰੌਸ਼ਨੀ' ਲਈ ਸ਼ਬਦ ਮੌਜੂਦ ਸੀ ਅਤੇ ਇਸ ਤੋਂ, ਭਾਵ ਇਸ ਦੇ ਧਾਤੂ 'ਦਿਵਾ' ਜਿਸ ਦਾ ਅਰਥ 'ਚਮਕਣਾ' ਹੈ, ਤੋਂ ਵਿਸ਼ੇਸ਼ਣ 'ਦੇਵਤਾ' ਘੜਿਆ ਜਾ ਚੁੱਕਾ ਸੀ ਅਤੇ 'ਦੇਵਤਾ' ਦਾ ਪਹਿਲਾ ਅਰਥ 'ਰੌਸ਼ਨ' ਹੀ ਸੀ। ਮਗਰੋਂ ਇਸੇ 'ਦੇਵਤਾ' ਸ਼ਬਦ ਦੀ ਵਰਤੋਂ ਪ੍ਰਾਤਾਕਾਲ ਅਤੇ ਮੌਸਮ ਬਹਾਰ ਦੀਆਂ ਸਾਰੀਆਂ ਰੌਸ਼ਨ ਤੇ ਸੁਖਾਵੀਆਂ ਸ਼ਕਤੀਆਂ ਲਈ ਹੋਣ ਲੱਗੀ ਅਤੇ ਇਹ ਵਰਤੋਂ ਰਾਤ ਅਤੇ ਸਰਦ ਰੁੱਤ ਦੀਆਂ ਹਨੇਰੀਆਂ ਤੇ ਅਸੁਖਾਵੀਆਂ ਵਸਤਾਂ ਦੇ ਟਾਕਰੇ ਤੇ ਹੋ ਰਹੀ ਸੀ। ਪਰ ਜਦੋਂ ਇਸੇ ਸ਼ਬਦ ਦੀ ਵਰਤੋਂ ਪਹਿਲੀ

ਵਾਰੀ ਮਨੁੱਖਤਾ ਦੇ ਪ੍ਰਾਚੀਨਤਮ ਗ੍ਰੰਥ ਵੇਦ ਵਿਚ ਦੇਖਦੇ ਹਾਂ ਤਾਂ ਇਹ ਆਪਣੇ ਧਾਤੂ ਵਾਲੇ ਅਰਥਾਂ ਤੋਂ ਕੋਹਾਂ ਦੂਰ ਜਾ ਚੁੱਕਾ ਸੀ ਅਤੇ ਵੇਦ ਵਿਚ ਕੋਈ ਹੀ ਐਸਾ ਮੰਤ੍ਰ ਹੋਵੇਗਾ ਜਿਥੇ ਅਸੀਂ ਵਿਸ਼ਵਾਸ ਨਾਲ ਇਸ ਦਾ ਅਨੁਵਾਦ 'ਰੌਸ਼ਨ' ਕਰ ਸਕੀਏ। ਪਹੁ-ਫੁਟਾਲੇ ਨੂੰ ਵੇਦ ਵਿਚ 'ਦੇਵੀ ਊਸ਼ਾ' ਕਰਕੇ ਸੰਬੋਧਨ ਕੀਤਾ ਹੋਇਆ ਹੈ, ਪਰ ਇਹ ਸੰਦੇਹਜਨਕ ਹੈ ਕਿ ਕੀ ਐਸਾ ਸੰਬੋਧਨ ਕਰਦਿਆਂ ਰਿਸ਼ੀਆਂ ਦੇ ਮਨ ਵਿਚ ਇਸ ਸ਼ਬਦ ਦੇ ਬੁਨਿਆਦੀ ਅਰਥ ਸਨ ਜੋ 'ਰੌਸ਼ਨੀ' ਦੇ ਭਾਵ ਵਾਲੇ ਸਨ? ਅਤੇ ਸਾਨੂੰ ਵੇਦ ਵਿਚ ਵਰਤੇ 'ਦੇਵ' ਸ਼ਬਦ ਦਾ ਅਨੁਵਾਦ, ਲਾਤਾਨੀ ਦੇ ਸ਼ਬਦ dues ਵਾਂਗ, ਪ੍ਰਭੂ ਨਹੀਂ ਕਰਨਾ ਚਾਹੀਦਾ, ਭਾਵੇਂ ਉਸ ਸੰਦਰਭ ਵਿਚ ਵਰਤੇ ਇਸ ਸ਼ਬਦ ਨੂੰ ਇੰਨੇ ਨਿਸ਼ਚਿਤ ਅਰਥ ਦੇਣੇ ਕਿੰਨੇ ਹੀ ਕਠਿਨ ਜਾਪਦੇ ਹਨ। ਤਾਂ ਵੀ, ਜੋ ਗੱਲ ਨਿਸਚੇ ਹੈ, ਉਹ ਇਹ ਹੈ ਕਿ ਸਮੇਂ ਦੀ ਚਾਲ ਨਾਲ 'ਦੇਵ' ਦਾ ਅਰਥ 'ਦੇਵਤਾ' ਬਣ ਗਿਆ ਭਾਵੇਂ ਇਸ ਦਾ ਬੁਨਿਆਦੀ ਅਰਥ 'ਰੌਸ਼ਨ' ਸੀ ਅਤੇ ਸਾਨੂੰ ਇਸ ਗੱਲ ਬਾਰੇ ਕੋਈ ਸੰਦੇਹ ਨਹੀਂ ਹੈ ਕਿ ਇਸ ਤੋਂ ਪਹਿਲਾਂ ਕਿ ਭਾਰਤੀ ਤੇ ਅਤਾਲਵੀ ਲੋਕਾਂ ਦੇ ਪੂਰਵਜ ਆਪਣੇ ਸਾਂਝੇ ਘਰ ਤੋਂ ਇਕ ਦੂਜੇ ਤੋਂ ਨਿੱਖੜੇ, 'ਦੇਵ' ਸ਼ਬਦ ਨਾਲ ਕੁਝ ਐਸੇ ਭਾਵ ਜੁੜ ਚੁੱਕੇ ਸਨ ਜਿਨ੍ਹਾਂ ਦਾ ਅਰਥ ਕੇਵਲ 'ਰੌਸ਼ਨੀ' ਨਹੀਂ ਸੀ।

ਸੋ, ਭਾਵੇਂ ਅਸੀਂ ਮਨੁੱਖੀ ਬੌਧਿਕਤਾ ਦੇ ਵਿਕਾਸ ਨੂੰ ਉਸ ਦੀ ਅਤਿ ਨੀਵੀਂ ਆਰੰਭਕ ਮੂਲ ਹਾਲਤ ਵਿਚ ਦੇਖੀਏ, ਜਾਂ ਉਸ ਨੂੰ ਉਸ ਦੀ ਆਧੁਨਿਕ ਕਲਪਨਾ ਦੀਆਂ ਅਤਿ ਉੱਚੀਆਂ ਚੋਟੀਆਂ ਤੇ ਚੜ੍ਹ ਕੇ ਦੇਖੀਏ, ਹਰ ਥਾਂ ਅਸੀਂ ਅਨੁਭਵ ਕਰਦੇ ਹਾਂ ਕਿ ਧਰਮ ਐਸੀ ਸ਼ਕਤੀ ਰਹੀ ਹੈ ਜੋ ਮਨੁੱਖ ਤੇ ਜੇਤੂ ਸੀ, ਅਤੇ ਇਹ ਉਨ੍ਹਾਂ ਨੂੰ ਵੀ ਜਿੱਤ ਲੈਂਦੀ ਹੈ ਜੋ ਸਮਝਦੇ ਹਨ ਕਿ ਉਨ੍ਹਾਂ ਨੇ ਇਸ ਨੂੰ ਜਿੱਤਿਆ ਹੈ।

**4. ਧਰਮ ਵਿਗਿਆਨ**

ਇਤਨੀ ਮਹਾਨ ਸ਼ਕਤੀ ਪ੍ਰਾਚੀਨ ਯੂਨਾਨ ਦੇ ਤੀਖਣ ਬੁੱਧ ਚਿੰਤਕਾਂ ਤੋਂ ਭੁੱਲੀ ਨਹੀਂ ਸੀ ਰਹਿ ਸਕਦੀ। ਉਹ ਫਿਲਾਸਫਰ, ਜਿਨ੍ਹਾਂ ਨੂੰ ਖ਼ਿਆਲਾਂ ਦੀ ਦੁਨੀਆਂ ਉਤਨੀ ਹੀ ਗੰਭੀਰ ਤੇ ਸਪੱਸ਼ਟ ਪ੍ਰਤੀਤ ਹੁੰਦੀ ਸੀ ਜਿੰਨੀ ਕਿ ਉਹ ਸਮੀਰ ਜੋ ਸਾਗਰ, ਸਾਹਿਲ ਤੇ ਏਥਨ ਦੇ ਆਕਾਸ਼ ਦਾ ਪਤਾ ਦਿੰਦੀ ਸੀ, ਪੁਰਾਤਨ ਕਾਲ ਵਿਚ ਹੀ ਧਰਮ ਦੀ ਹੋਂਦ ਦਾ ਅਨੁਭਵ ਕਰਕੇ ਉਵੇਂ ਹੀ ਝੰਜੋੜੇ ਗਏ ਜਿਵੇਂ ਕਿ ਪ੍ਰੇਤ ਨੂੰ ਦੇਖ ਕੇ ਜਿਸ ਬਾਰੇ ਉਹ ਕੁਝ ਨਹੀਂ ਸਨ ਦੱਸ ਸਕਦੇ। ਇਸ ਤਰ੍ਹਾਂ ਧਰਮ-ਵਿਗਿਆਨ ਦਾ ਆਰੰਭ ਹੋਇਆ ਜੋ ਜਿਵੇਂ ਕਿ ਕਿਹਾ ਗਿਆ ਹੈ, ਨਾ ਅਜੋਕੇ ਸਮੇਂ ਦਾ ਵਿਗਿਆਨ ਹੈ, ਨਾ ਕੁਲ੍ਹੋਕੇ ਸਮੇਂ ਦਾ। ਧਰਮ ਦੀ ਉਤਪਤੀ ਬਾਰੇ ਜੋ ਸਿਧਾਂਤ ਫਿਉਰਬਾਖ਼ ਨੇ ਆਪਣੀ ਪੁਸਤਕ 'ਈਸਾਈਅਤ'ਦੇ ਸਾਰ ਬਾਰੇ' (*On the Essence of Christianity*) ਵਿਚ ਪੇਸ਼ ਕੀਤਾ ਹੈ ਅਤੇ ਜੋ ਸਾਨੂੰ ਆਧੁਨਿਕ ਨਿਰਾਸਤਾ ਦਾ ਅੰਤਮ ਪ੍ਰਮਾਣ ਪ੍ਰਤੀਤ ਹੁੰਦਾ ਹੈ, ਉਸ ਦਾ ਸੰਕੇਤ ਅੱਜ ਤੋਂ ਦੋ ਹਜ਼ਾਰ ਵਰ੍ਹੇ ਪਹਿਲਾਂ ਯੂਨਾਨੀ ਦਰਸ਼ਨਾਚਾਰੀਆ ਦੇ ਚੁੱਕੇ ਹਨ। ਫਿਉਰਬਾਖ਼ ਅਨੁਸਾਰ ਧਰਮ ਅਸਲੋਂ ਐਸਾ ਦੋਖ ਹੈ ਜਿਸ ਦੀ ਜੜ੍ਹ ਮਨੁੱਖੀ ਮਨ ਵਿਚ ਹੈ ਅਤੇ ਉਸ ਦੇ ਕਥਨ ਅਨੁਸਾਰ ਮਨੁੱਖ ਦਾ ਰੋਗੀ ਮਨ ਹੀ ਸਾਰੇ ਧਰਮ ਦਾ ਤੇ ਇਸ ਤਰ੍ਹਾਂ ਸਾਰੇ ਦੁਖ ਦਾ ਸੋਮਾ ਹੈ। ਈਸਾ-ਪੂਰਬ ਛੇਵੀਂ ਸਦੀ ਵਿਚ ਹੋਏ ਹੀਰਾਕਲੀਟਸ (Herakleitos) ਦਾ ਵਿਚਾਰ

ਸੀ ਕਿ ਧਰਮ ਨਿਰੀ ਬਿਮਾਰੀ ਹੈ, ਭਾਵੇਂ ਇਹ ਬਿਮਾਰੀ ਪਾਵਨ ਪਵਿੱਤਰ ਹੈ। ਇਹ ਕਥਨ ਭਾਵੇਂ ਇਸ ਦੀ ਭਾਵਨਾ ਬਾਰੇ ਸਾਡਾ ਕੋਈ ਵੀ ਵਿਚਾਰ ਹੋਵੇ, ਇਹ ਪ੍ਰਗਟ ਕਰਦਾ ਹੈ ਕਿ ਧਰਮ ਅਤੇ ਧਰਮ ਦੀ ਉਤਪਤੀ ਬਾਰੇ ਵਿਚਾਰਾਂ ਨੂੰ ਡੂੰਘੀ ਤਰ੍ਹਾਂ ਗੰਭੀਰਤਾ ਨਾਲ ਉਸ ਸਮੇਂ ਹੀ ਸੋਚਿਆ ਜਾਣ ਲੱਗ ਪਿਆ ਸੀ ਜਿਸ ਨੂੰ ਅਸੀਂ ਦਰਸ਼ਨ ਦੇ ਇਤਿਹਾਸ ਦਾ ਆਰੰਭ ਕਹਿ ਦਿੰਦੇ ਹਾਂ।

ਮੈਨੂੰ ਸੰਦੇਹ ਹੈ ਕਿ ਹੀਰਾਕਲੀਟਸ ਦੇ ਬਚਨਾਂ ਵਿਚ ਐਸੀ ਧਰਮ ਵਿਰੋਧੀ ਭਾਵਨਾ ਸੀ ਜੈਸੀ ਫਿਉਰਬਾਖ਼ ਦੀਆਂ ਲਿਖ਼ਤਾਂ ਵਿਚ ਵਿਆਪਕ ਹੈ। ਇਹ ਵਿਚਾਰ ਕਿ ਸ਼ਰਧਾ ਸਦਾ ਪ੍ਰਸ਼ੰਸਾਯੋਗ ਹੈ, ਪੁਰਾਤਨ ਯਵਨ ਵਿਚਾਰ ਨਹੀਂ ਸੀ, ਅਤੇ ਇਸ ਲਈ ਸੰਸੇ ਨੂੰ ਪਾਪ ਨਹੀਂ ਸੀ ਮੰਨਿਆ ਜਾਂਦਾ, ਜੇ ਕੋਈ ਸੰਸਾ ਕੌਮੀ ਸੰਸਥਾਵਾਂ, ਗੀਤਾਂ ਜਾਂ ਕਾਨੂੰਨਾਂ ਦਾ ਵਿਰੋਧ ਨਹੀਂ ਸੀ ਕਰਦਾ। ਇਹ ਠੀਕ ਹੈ ਕਿ ਯੂਨਾਨ ਵਿਚ ਇਕ ਰੂੜੀਵਾਦੀ ਦਲ ਹੈ ਸੀ, ਪਰ ਅਸੀਂ ਉਸ ਬਾਰੇ ਇਹ ਨਹੀਂ ਕਹਿ ਸਕਦੇ ਕਿ ਉਹ ਕੱਟੜਪੰਥੀ ਸੀ- ਸਗੋਂ ਇਹ ਵੀ ਪਤਾ ਨਹੀਂ ਲੱਗ ਸਕਿਆ ਕਿ ਇਸ ਦਲ ਪਾਸ ਰਾਜ ਸੱਤਾ ਕਦੋਂ ਆਈ ਅਤੇ ਇਹ ਕਦੋਂ ਜੱਥੇਬੰਦ ਹੋਇਆ।

ਹੀਰਾਕਲੀਟਸ ਨਿਸਚੇ ਹੀ ਐਸੇ ਲੋਕਾਂ ਨੂੰ ਦੋਸ਼ ਦਿੰਦਾ ਹੈ ਜੋ ਡੂਮਾਂ ਦੇ ਪਿੱਛ-ਲਗ ਸਨ, ਅਤੇ ਜਿਨ੍ਹਾਂ ਦਾ ਗੁਰੂ ਹਜੂਮ ਹੈ, ਜੋ ਬੁੱਤਾਂ ਦੀ ਇਸ ਤਰ੍ਹਾਂ ਪੂਜਾ ਕਰਦੇ ਹਨ ਜਿਵੇਂ ਕਿ ਉਹ ਕੰਧਾਂ ਨਾਲ ਵੀ ਗੱਲਾਂ ਕਰ ਸਕਦੇ ਹਨ, ਅਤੇ ਉਨ੍ਹਾਂ ਨੂੰ ਬਿਲਕੁਲ ਸੂਝ ਹੀ ਨਹੀਂ ਕਿ ਦੇਵਤੇ ਤੇ ਨਾਇਕ ਸੱਚਮੁਚ ਕੀ ਹੁੰਦੇ ਹਨ। ਐਪੀਕੋਰਸ (Epikouros) ਵੀ ਇਵੇਂ ਹੀ ਕਰਦਾ ਸੀ। ਪਰ, ਐਪੀਕੋਰਸ ਤੋਂ ਉਲਟ, ਹੀਰਾਕਲੀਟਸ ਕਿਧਰੇ ਅਦ੍ਰਿਸ਼ਟ ਦੇਵਤਿਆਂ ਜਾਂ ਇਕ ਪਰਮਾਤਮਾ ਦੀ ਹੋਂਦ ਤੋਂ ਇਨਕਾਰ ਨਹੀਂ ਕਰਦਾ। ਕੇਵਲ ਜਦੋਂ ਉਸ ਨੇ ਦੇਖਿਆ ਕਿ ਲੋਕ ਉਨ੍ਹਾਂ ਗੱਲਾਂ ਤੇ ਵਿਸ਼ਵਾਸ ਰੱਖਦੇ ਹਨ ਜੋ ਉਨ੍ਹਾਂ ਨੂੰ ਹੋਮਰ (Homer) ਤੇ ਹੀਸਾਇਡ (Hesiod) ਵਰਗੇ ਕਵੀਆਂ (ਡੂਮਾਂ) ਨੇ ਜ਼ੀਅਸ (Zeus) ਤੇ ਹੀਰਾ (Hera), ਤੇ ਹਰਮੀਜ਼ (Hermes) ਤੇ ਐਫਰੋਡਾਈਟ (Aphrodite) ਆਦਿ ਦੇਵਤਿਆਂ ਬਾਰੇ ਦੱਸੀਆਂ ਹਨ, ਤਾਂ ਉਹ ਹੈਰਾਨ ਹੋਇਆ ਪ੍ਰਤੀਤ ਹੁੰਦਾ ਹੈ। ਇਸ ਦਸ਼ਾ ਲਈ ਹੀਰਾਕਲੀਟਸ ਕੇਵਲ ਇਹੋ ਕਾਰਨ ਲੱਭ ਸਕਿਆ ਕਿ ਇਹ ਮਨ ਦਾ ਇਕ ਰੋਗ ਹੈ ਜਿਸ ਦਾ ਵੈਦ ਇਲਾਜ ਤਾਂ ਕਰ ਸਕਦਾ ਹੈ ਜਦੋਂ ਇਸ ਦੇ ਚਿੰਨ੍ਹ ਦਿਸਣ, ਪਰ ਜਿਸ ਨੂੰ ਉਹ ਪੂਰੀ ਭਾਂਤ ਨਿਵਾਰਨ ਦੀ ਆਸ ਨਹੀਂ ਕਰ ਸਕਦਾ।

ਸੋ, ਕਿਸੇ ਨਾ ਕਿਸੇ ਰੂਪ ਵਿਚ ਧਰਮ-ਵਿਗਿਆਨ ਵੀ ਅਜੋਕੇ ਜੁਗ ਦੀ ਕਾਢ ਨਹੀਂ ਹੈ, ਜਿਥੇ ਵੀ ਮਨੁੱਖ ਦੀ ਹੋਂਦ ਹੈ, ਉਥੇ ਧਰਮ ਹੈ, ਅਤੇ ਜਿਥੇ ਵੀ ਧਰਮ ਹੈ, ਉਥੇ ਇਹ ਪ੍ਰਸ਼ਨ ਕਿ ਧਰਮ ਕਿਥੋਂ ਆਇਆ ਬਹੁਤ ਸਮਾਂ ਦਬਾਇਆ ਨਹੀਂ ਜਾ ਸਕਣਾ। ਜਦੋਂ ਬੱਚੇ ਸੁਆਲ ਪੁੱਛਣ ਲੱਗ ਪੈਂਦੇ ਹਨ, ਤਦ ਉਹ ਹਰ ਚੀਜ਼ ਬਾਰੇ ਕਿਉਂ, ਕੀ, ਤੇ ਕਿੱਦਾਂ ਦੇ ਪ੍ਰਸ਼ਨ ਕਰਦੇ ਹਨ, ਅਤੇ ਧਰਮ ਇਸ ਤੋਂ ਮੁਬੱਰਾ ਨਹੀਂ ਹੋ ਸਕਦਾ। ਇਹੋ ਹੀ ਨਹੀਂ, ਸਗੋਂ, ਮੇਰਾ ਵਿਸ਼ਵਾਸ ਹੈ ਕਿ ਦਰਸ਼ਨ ਦੀਆਂ ਪਹਿਲੀਆਂ ਸਮੱਸਿਆਵਾਂ ਸੁਝਾਈਆਂ ਹੀ ਧਰਮ ਨੇ ਸਨ। ਕਈ ਵਾਰੀ ਇਸ ਦਾ ਕਾਰਨ ਪੁੱਛਿਆ ਗਿਆ ਹੈ ਕਿ ਥੇਲਜ਼ (Thales) ਨੂੰ ਫ਼ਿਲਾਸਫਰ ਕਿਉਂ ਮੰਨਿਆ ਜਾਏ, ਤੇ ਉਸ ਨੂੰ ਹਰ ਫ਼ਲਸਫੇ ਦੇ ਇਤਿਹਾਸ ਦੇ ਪਹਿਲੇ ਪੰਨੇ ਤੇ ਕਿਉਂ ਥਾਂ ਦਿੱਤੀ ਜਾਏ? ਕਈ ਸਕੂਲ ਦੇ

ਬੱਚਿਆਂ ਨੂੰ ਹੈਰਾਨੀ ਹੋਈ ਹੋਵੇਗੀ ਕਿ ਇਸ ਕਥਨ ਨੂੰ ਕਿ ਸਾਰੀਆਂ ਚੀਜ਼ਾਂ ਦੀ ਉਤਪਤੀ ਪਾਣੀ ਤੋਂ ਹੋਈ ਹੈ, ਕਿਉਂ ਦਰਸ਼ਨ ਕਿਹਾ ਜਾਏ? ਅਤੇ ਫਿਰ ਵੀ, ਭਾਵੇਂ ਇਹ ਕਥਨ ਸਾਨੂੰ ਬਚਗਾਨਾ ਪ੍ਰਤੀਤ ਹੋਵੇ, ਥੇਲਜ਼ ਦੇ ਸਮੇਂ ਇਸ ਨੂੰ ਐਸਾ ਨਹੀਂ ਸੀ ਸਮਝਿਆ ਜਾਂਦਾ। ਇਸ ਕਥਨ ਨੇ ਪਹਿਲੀ ਵਾਰੀ ਜੁਰੱਤ ਨਾਲ ਇਹ ਮੰਨਣ ਤੋਂ ਇਨਕਾਰ ਕੀਤਾ ਕਿ ਦੇਵਤਿਆਂ ਨੇ ਸੰਸਾਰ ਦੀ ਰਚਨਾ ਕੀਤੀ ਹੈ, ਇਹ ਹਜੂਮ ਦੇ ਮੰਨੇ ਹੋਏ ਧਰਮ ਦਾ ਪਹਿਲਾ ਖੁੱਲ੍ਹਮ-ਖੁੱਲ੍ਹਾ ਵਿਰੋਧ ਸੀ। ਇਹ ਐਸਾ ਵਿਰੋਧ ਸੀ ਜਿਸ ਨੂੰ ਮੁੜ ਮੁੜਕੇ ਦੁਹਰਾਣਾ ਪਿਆ ਤੇ ਤਦ ਜਾ ਕੇ ਕਿਧਰੇ ਯੂਨਾਨੀਆਂ ਨੂੰ ਇਸ ਗੱਲ ਨੇ ਟੁੰਬਿਆ ਕਿ ਹੀਰਾਕਲੀਟਸ ਤੇ ਜ਼ੈਨੋਫੇਨਜ਼ (Xenophanes) ਵਰਗੇ ਚਿੰਤਕਾਂ ਨੂੰ ਵੀ ਦੇਵਤਿਆਂ ਤੇ ਪ੍ਰਭੂ ਬਾਰੇ ਕੁਝ ਕਹਿਣ ਦਾ ਘੱਟੋ-ਘੱਟ ਉਤਨਾ ਹੱਕ ਤੇ ਹੈ ਜਿਤਨਾ ਹੋਮਰ ਤੇ ਹੋਰ ਫਿਰ ਤੁਰ ਕੇ ਗਾਉਣ ਵਾਲੇ ਢਾਢੀਆਂ ਨੂੰ।

ਇਸ ਵਿਚ ਕੋਈ ਸ਼ੱਕ ਨਹੀਂ, ਕਿ ਉਸ ਪੁਰਾਤਨ ਸਮੇਂ, ਜਿਹੜੀ ਗੱਲ ਬੜੀ ਮਹਾਨਤਾ ਵਾਲੀ ਸੀ ਉਹ ਇਹ ਪ੍ਰਗਟ ਕਰਨਾ ਸੀ ਕਿ ਹਜੂਮ ਦੇ ਵਿਸ਼ਵਾਸ ਕੇਵਲ ਕਪੋਲ ਕਲਪਨਾ ਹਨ। ਇਸ ਗੱਲ ਦੀ ਪੁਣ-ਛਾਣ ਕਿ ਐਸੇ ਵਿਸ਼ਵਾਸ ਕਿਵੇਂ ਬੱਝੇ ਸਨ, ਕਿਸੇ ਆਉਣ ਵਾਲੇ ਸਮੇਂ ਵਿਚ ਹੀ ਹੋ ਸਕਦੀ ਸੀ। ਪਰ, ਫਿਰ ਵੀ ਇਸ ਸਮੱਸਿਆ ਦਾ ਵੀ ਪਹਿਲੇ ਯੂਨਾਨੀ ਚਿੰਤਕਾਂ ਦੇ ਮਨ ਵਿਚ ਅਭਾਵ ਨਹੀਂ ਸੀ। ਜੇ ਇਹ ਇਉਂ ਨਾ ਹੁੰਦਾ ਤਾਂ ਕੋਈ ਭੀ ਐਸਾ ਆਦਮੀ ਉਹ ਉੱਤਰ ਨਾ ਦੇ ਸਕਦਾ ਜੋ ਹੀਰਾਕਲੀਟਸ ਵਲੋਂ ਦਿੱਤਾ ਗਿਆ ਮੰਨਿਆ ਜਾਂਦਾ ਹੈ? ਜੇ ਉਹ ਆਪਣੇ ਆਪ ਤੋਂ ਇਹ ਪ੍ਰਸ਼ਨ ਨਾ ਕਰਦਾ ਜੋ ਅਸੀਂ ਅੱਜ ਕੱਲ੍ਹ ਆਪਣੇ ਆਪ ਤੇ ਕਰਦੇ ਹਾਂ : ਕਿ, ਧਰਮ ਦੀ ਉਤਪਤੀ ਕਿਵੇਂ ਹੋਈ? ਜੇ ਇਸ ਪ੍ਰਸ਼ਨ ਨੂੰ ਆਧੁਨਿਕ ਬੋਲੀ ਵਿਚ ਪੇਸ਼ ਕੀਤਾ ਜਾਏ ਤਾਂ ਇਸ ਤਰ੍ਹਾਂ ਬਣੇਗਾ ਕਿ ਇਹ ਕਿਵੇਂ ਹੋਇਆ ਕਿ ਅਸੀਂ ਉਨ੍ਹਾਂ ਗੱਲਾਂ ਦਾ ਵਿਸ਼ਵਾਸ ਕਰ ਲੈਂਦੇ ਹਾਂ ਜਿਨ੍ਹਾਂ ਦਾ ਗਿਆਨ ਨਾ ਸਾਨੂੰ ਇੰਦ੍ਰੀਆਂ ਦੁਆਰਾ ਹੁੰਦਾ ਹੈ ਅਤੇ ਨਾ ਬੁੱਧੀ ਉਨ੍ਹਾਂ ਦੀ ਹੋਂਦ ਸਥਾਪਿਤ ਕਰ ਸਕਦੀ ਹੈ ਅਤੇ ਇਹ ਗੱਲ ਧਰਮ ਪੱਖੀ ਅਤੇ ਵਿਰੋਧੀ ਦੋਵੇਂ ਪੁੱਛਦੇ ਹਨ।

### 5. ਪੁਰਾਤਨ ਅਤੇ ਆਧੁਨਿਕ ਵਿਸ਼ਵਾਸ ਵਿਚ ਫ਼ਰਕ

ਇਹ ਕਿਹਾ ਜਾ ਸਕਦਾ ਹੈ ਕਿ ਜਦੋਂ ਹੀਰਾਕਲੀਟਸ ਸ਼ਰਧਾ ਬਾਰੇ ਸੋਚ ਵਿਚਾਰ ਕਰ ਰਿਹਾ ਸੀ, ਤਕ ਧਰਮ ਤੋਂ ਉਸ ਦਾ ਇਹ ਭਾਵ ਬਿਲਕੁਲ ਨਹੀਂ ਸੀ ਜੋ ਅਸੀਂ ਅੱਜ ਕੱਲ੍ਹ ਲੈਂਦੇ ਹਾਂ। ਇਸ ਬਾਰੇ ਕੋਈ ਸ਼ੱਕ ਨਹੀਂ ਹੈ ਕਿ ਉਸ ਦਾ ਭਾਵ ਹੋਰ ਸੀ, ਕਿਉਂਕਿ ਜੇ ਕੋਈ ਐਸਾ ਸ਼ਬਦ ਹੈ ਜਿਸ ਦਾ ਭਾਵ ਹਰ ਸਦੀ ਵਿਚ ਬਦਲਦਾ ਰਿਹਾ ਹੈ, ਅਤੇ ਜਿਸ ਦੀ ਭਾਵਨਾ ਹਰ ਉਸ ਦੇਸ਼ ਵਿਚ ਜਿਥੇ ਇਹ ਵਰਤਿਆ ਜਾਂਦਾ ਹੈ, ਭਿੰਨ ਹੈ, ਸਗੋਂ ਜਿਸ ਦੇ ਅਰਥ ਹਰ ਪੁਰਖ, ਇਸਤਰੀ ਅਤੇ ਬੱਚੇ ਲਈ ਭਿੰਨ ਹਨ, ਤਾਂ ਉਹ ਸ਼ਬਦ ਧਰਮ ਹੀ ਹੈ। ਆਮ ਸਾਧਾਰਨ ਬੋਲਚਾਲ ਵਿਚ ਵੀ ਅਸੀਂ 'ਧਰਮ' ਸ਼ਬਦ ਤਿੰਨ ਅਰਥਾਂ ਵਿਚ ਵਰਤਦੇ ਹਾਂ : (1) ਉਸ ਵਸਤੂ ਲਈ ਜਿਸ ਵਿਚ ਸਾਡੀ ਨਿਸ਼ਠਾ ਹੈ, (2) ਦੂਜੇ ਨਿਸ਼ਠਾ ਦੀ ਸ਼ਕਤੀ ਲਈ, (3) ਤੇ ਤੀਜੇ ਆਪਣੀ ਨਿਸ਼ਠਾ ਨੂੰ ਸਾਕਾਰ ਕਰਨ ਹਿੱਤ ਕੀਤੀ ਗਈ ਪੂਜਾ ਜਾਂ ਉਪਾਸਨਾ ਦੇ ਕਰਮਾਂ ਲਈ।

ਹੋਰਾਂ ਬੋਲੀਆਂ ਵਿਚ ਵੀ 'ਧਰਮ' ਦੇ ਅਰਥਾਂ ਬਾਰੇ ਇਸੇ ਤਰ੍ਹਾਂ ਦੀ ਅਨਿਸ਼ਚਿਤਤਾ ਹੈ।

ਅੰਗਰੇਜ਼ੀ ਬੋਲੀ ਵਿਚ ਸ਼ਬਦ 'ਧਰਮ' ਦੀ ਜੋ ਭਾਵਨਾ ਹੈ ਉਹ ਯਵਨ ਭਾਸ਼ਾ ਜਾਂ ਸੰਸਕ੍ਰਿਤ ਦੇ ਪ੍ਰਯਾਯਵਾਚੀ ਸ਼ਬਦਾਂ ਵਿਚ ਨਹੀਂ ਹੈ। ਲਾਤੀਨੀ ਸ਼ਬਦ religio ਵੀ ਕਿਸੇ ਤਰ੍ਹਾਂ ਉਸ ਸਭ ਕਾਸੇ ਨੂੰ ਪ੍ਰਗਟ ਨਹੀਂ ਕਰਦਾ ਜਿਸ ਨੂੰ religion ਅੰਗਰੇਜ਼ੀ ਵਿਚ ਕਰਦਾ ਹੈ। ਇਸ ਲਈ ਸਾਨੂੰ ਅਚਰਜ ਨਹੀਂ ਹੋਣਾ ਚਾਹੀਦਾ ਜੇ ਐਸੇ ਲੇਖਕਾਂ ਵਿਚ ਆਮ ਗਲਤ ਫ਼ਹਿਮੀਆਂ ਤੇ ਉਨ੍ਹਾਂ ਦੇ ਫ਼ਲਸਰੂਪ ਵਾਦ-ਵਿਵਾਦ ਹੋਣ, ਜੋ ਬਿਨਾਂ ਇਤਨੀ ਗੱਲ ਆਪਣੇ ਆਪ ਤੇ ਹੋਰਾਂ ਤਾਂਈਂ ਸਪੱਸ਼ਟ ਕਰਨ ਦੇ ਹੀ ਲਿਖਣਾ ਆਰੰਭ ਦਿੰਦੇ ਹਨ ਕਿ ਉਨ੍ਹਾਂ ਦਾ ਧਰਮ ਤੋਂ ਭਾਵ ਧਾਰਮਿਕ ਸਿਧਾਂਤ ਹਨ, ਜਾਂ ਧਾਰਮਿਕ ਨਿਸ਼ਠਾ ਹੈ, ਜਾਂ ਧਰਮ-ਕਰਮ ਹਨ।

ਮੈਂ ਇਸ ਗੱਲ ਦਾ ਵਿਸਥਾਰ ਇਹ ਪ੍ਰਗਟ ਕਰਨ ਲਈ ਕੀਤਾ ਹੈ ਕਿ ਇਹ ਕੇਵਲ ਰਸਮੀ ਵਿਦਿਆਚਾਰ ਨਹੀਂ ਹੈ ਜੇ ਮੈਂ ਇਨ੍ਹਾਂ ਭਾਸ਼ਨਾਂ ਦੇ ਆਰੰਭ ਵਿਚ ਹੀ ਧਰਮ ਦੀ ਪਰਿਭਾਸ਼ਾ ਨਿਸ਼ਚਿਤ ਕਰਨ ਤੇ ਬਲ ਦਿੱਤਾ ਹੈ। ਸਗੋਂ ਆਪਣੇ ਪੈਂਡੇ ਵਲ ਹੋਰ ਕਦਮ ਪੁੱਟਣ ਤੋਂ ਪਹਿਲਾਂ ਜੋ ਕਿ ਸਾਨੂੰ ਸਾਡੇ ਧਰਮ ਦੇ ਲੁੱਕੇ ਸੋਮੇਂ ਦੇ ਵਧ ਤੋਂ ਵਧ ਨੇੜੇ ਲੈ ਜਾਵੇਗਾ, ਇਹ ਨਿਸ਼ਚਿਤ ਕਰ ਲੈਣੀ ਅਵਸ਼ਕ ਹੀ ਹੈ।

**6. ਧਰਮ ਦੀ ਪਰਿਭਾਸ਼ਾ**

ਮੇਰਾ ਵਿਚਾਰ ਹੈ ਕਿ ਪੁਰਾਣੇ ਸਮੇਂ ਵਿਚ ਇਹ ਬੜਾ ਚੰਗਾ ਰਿਵਾਜ ਸੀ ਕਿ ਕਿਸੇ ਵਿਗਿਆਨਕ ਸਮੱਸਿਆ ਬਾਰੇ ਚਰਚਾ ਆਰੰਭ ਨਹੀਂ ਸੀ ਕੀਤੀ ਜਾਂਦੀ ਜਿਤਨੇ ਤੀਕ ਕਿ ਚਰਚਾ ਵਿਚ ਵਰਤੇ ਜਾਣ ਵਾਲੇ ਮੁੱਖ ਸਿਧਾਂਤਕ ਸ਼ਬਦਾਂ ਦੀ ਪਹਿਲਾਂ ਪਰਿਭਾਸ਼ਾ ਨਾ ਦੇ ਦਿੱਤੀ ਜਾਂਦੀ। ਨਿਆਏ ਦੇ ਵਿਸ਼ੇ ਤੇ ਜਾਂ ਵਿਆਕਰਣ ਦੇ ਸੰਬੰਧ ਵਿਚ ਲਿਖੀ ਪੁਸਤਕ ਆਮ ਕਰਕੇ ਇਸ ਪ੍ਰਸ਼ਨ ਨਾਲ ਹੀ ਸ਼ੁਰੂ ਹੁੰਦੀ ਸੀ ਕਿ ਨਿਆਏ ਵਿਗਿਆਨ ਕੀ ਹੈ? ਵਿਆਕਰਣ ਕੀ ਹੈ? ਕੋਈ ਵੀ ਬਿਨਾਂ ਇਹ ਸਪੱਸ਼ਟ ਕਰਨ ਦੇ ਕਿ ਧਾਤਾਂ ਕੀ ਹੁੰਦੀਆਂ ਹਨ? ਧਾਤਾਂ ਬਾਰੇ ਲਿਖਣਾ ਆਰੰਭ ਨਹੀਂ ਸੀ ਕਰਦਾ, ਜਾਂ ਕਲਾ ਬਾਰੇ ਨਹੀਂ ਸੀ ਲਿਖਦਾ, ਜਿਤਨੇ ਤੀਕ ਉਹ ਕਲਾ ਬਾਰੇ ਆਪਣਾ ਵਿਚਾਰ, ਜਿਤਨੀ ਚੰਗੀ ਤਰ੍ਹਾਂ ਉਹ ਦੱਸ ਸਕਦਾ ਸੀ, ਪਹਿਲਾਂ ਦੱਸ ਨਾ ਲਏ। ਇਸ ਵਿਚ ਸ਼ੱਕ ਨਹੀਂ ਕਿ ਐਸਾ ਕਰਨਾ ਭਾਵ ਬੁਨਿਆਦੀ ਪਰਿਭਾਸ਼ਾਵਾਂ ਦੇਣਾ, ਲੇਖਕ ਲਈ ਉਤਨਾ ਹੀ ਔਖਾ ਸੀ ਜਿਤਨਾ ਪਾਠਕ ਨੂੰ ਬੇਲੋੜਾ ਪ੍ਰਤੀਤ ਹੁੰਦਾ ਸੀ, ਜੋ ਆਰੰਭ ਵਿਚ ਉਨ੍ਹਾਂ ਦੀ ਮਹਾਨਤਾ ਸਮਝਣ ਤੋਂ ਆਮ ਕਰਕੇ ਅਸਮਰਥ ਹੁੰਦਾ ਸੀ। ਇਸ ਤਰ੍ਹਾਂ ਹੌਲੀ-ਹੌਲੀ ਗੱਲ ਇਥੇ ਪਹੁੰਚ ਗਈ ਕਿ ਪਹਿਲਾਂ ਸ਼ਾਬਦਿਕ ਪਰਿਭਾਸ਼ਾਵਾਂ ਦੇਣ ਦਾ ਨਿਯਮ ਬੇਲੋੜਾ ਤੇ ਪੁਰਾਤਨ ਮੰਨਿਆ ਜਾਣ ਲੱਗਾ। ਕਈ ਲੇਖਕ ਸਗੋਂ ਪਰਿਭਾਸ਼ਾਵਾਂ ਨਾ ਦੇਣ ਤੇ ਮਾਣ ਕਰਨ ਲੱਗੇ ਅਤੇ ਛੇਤੀ ਹੀ ਇਹ ਕਹਿਣ ਦਾ ਰਿਵਾਜ ਹੋ ਗਿਆ ਕਿ ਨਿਆਏ-ਵਿਗਿਆਨ ਜਾਂ ਵਿਆਕਰਣ, ਕਾਨੂੰਨ ਜਾਂ ਧਰਮ ਦੀ ਸਹੀ ਤੇ ਪੂਰਨ ਪਰਿਭਾਸ਼ਾ ਉਨ੍ਹਾਂ ਪੁਸਤਕਾਂ ਦੇ ਸਮੁੱਚੇ ਆਕਾਰ ਵਿਚ ਹੀ ਹੁੰਦੀ ਹੈ ਜੋ ਇਨ੍ਹਾਂ ਵਿਸ਼ਿਆਂ ਦਾ ਅਧਿਐਨ ਦਿੰਦੀਆਂ ਹਨ।

ਪਰ ਇਸ ਦਾ ਸਿੱਟਾ ਕੀ ਨਿਕਲਿਆ ਹੈ? ਨਾ ਮੁੱਕਣ ਵਾਲੀਆਂ ਗ਼ਲਤ-ਫ਼ਹਿਮੀਆਂ ਤੇ ਵਾਦ-ਵਿਵਾਦ ਜਿਨ੍ਹਾਂ ਤੋਂ ਬਹੁਤੀਆਂ ਹਾਲਤਾਂ ਵਿਚ ਬਚਿਆ ਜਾ ਸਕਦਾ ਸੀ ਜੇ ਦੋਵੇਂ ਧਿਰਾਂ ਸਪੱਸ਼ਟ ਰੂਪ ਵਿਚ ਦੱਸ ਦਿੰਦੀਆਂ ਕਿ ਜੋ ਸਿਧਾਂਤਕ ਸ਼ਬਦ ਉਹ ਵਰਤ ਰਹੇ ਹਨ ਉਨ੍ਹਾਂ

ਤੋਂ ਉਹ ਕੀ ਭਾਵ ਲੈਂਦੇ ਹਨ ਅਤੇ ਕੀ ਨਹੀਂ।

ਜਿਥੋਂ ਤੀਕ 'ਧਰਮ' ਦਾ ਸੰਬੰਧ ਹੈ, ਨਿਰਸੰਦੇਹ ਇਸ ਦੀ ਪਰਿਭਾਸ਼ਾ ਦੇ ਸਕਣਾ ਬੜਾ ਹੀ ਕਠਿਨ ਹੈ। ਹਜ਼ਾਰਾਂ ਵਰ੍ਹੇ ਹੋਏ, ਧਰਮ ਸ਼ਬਦ ਉਭਰ ਕੇ ਵਰਤੋਂ ਵਿਚ ਆਇਆ, ਸ਼ਬਦ ਇਸ ਤਰ੍ਹਾਂ ਕਾਇਮ ਰਿਹਾ, ਪਰ ਇਸ ਦੇ ਅਰਥ ਤੇ ਭਾਵ ਹਰ ਸਦੀ ਮਗਰੋਂ ਬਦਲਦੇ ਗਏ, ਅਤੇ ਹੁਣ ਆਮ ਕਰਕੇ ਇਸ ਦੀ ਵਰਤੋਂ ਐਸੀ ਦਸ਼ਾ ਲਈ ਕੀਤੀ ਜਾਂਦੀ ਹੈ ਜੋ ਇਸ ਦੇ ਪਹਿਲੇ ਆਰੰਭਿਕ ਅਰਥਾਂ ਤੋਂ ਬਿਲਕੁਲ ਵਿਪਰੀਤ ਹੈ।

### 7. 'ਧਰਮ' ਸ਼ਬਦ ਦਾ ਧਾਤੂ-ਵਿਗਿਆਨ ਅਨੁਸਾਰ ਅਰਥ

ਇਸ ਪ੍ਰਕਾਰ ਦੇ ਸ਼ਬਦਾਂ ਲਈ ਉਨ੍ਹਾਂ ਨੇ ਧਾਤੂ-ਰੂਪਾਂ ਦਾ ਆਸਰਾ ਲੈਣਾ ਨਿਰਮੂਲ ਹੈ। ਮਨੋਵਿਗਿਆਨਕ ਅਤੇ ਇਤਿਹਾਸਕ ਤੌਰ ਤੇ, ਕਿਸੇ ਸ਼ਬਦ ਦਾ ਧਾਤੂ-ਰੂਪ ਅਰਥ ਜਾਣਨਾ ਬੜਾ ਜ਼ਰੂਰੀ ਹੁੰਦਾ ਹੈ, ਕਿਉਂਕਿ ਇਹ ਉਸ ਨੁਕਤੇ ਦਾ ਨਿਸ਼ਚਿਤ ਸੰਕੇਤ ਦਿੰਦਾ ਹੈ, ਜਿਥੋਂ ਕਿ ਕੁਝ ਵਿਚਾਰ ਆਰੰਭ ਹੋਏ ਸਨ। ਪਰ ਕਿਸੇ ਦਰਿਆ ਦੇ ਨਿੱਕੇ ਜਿਹੇ ਸੋਮੇਂ ਨੂੰ ਜਾਣ ਲੈਣਾ, ਉਸ ਦੇ ਸਾਰੇ ਵਹਿਣ ਨੂੰ ਜਾਣਨ ਤੋਂ ਬੜੀ ਭਿੰਨ ਗੱਲ ਹੈ। ਇਸੇ ਤਰ੍ਹਾਂ ਕਿਸੇ ਸ਼ਬਦ ਦੇ ਧਾਤੂ ਨੂੰ ਜਾਣਨਾ ਹੋਰ ਗੱਲ ਹੈ, ਅਤੇ ਉਸ ਨੂੰ ਕਈ ਘੁੰਮਣਘੇਰੀਆਂ ਤੇ ਤੂਫਾਨਾਂ ਵਿਚੋਂ ਜਿਨ੍ਹਾਂ ਉਸ ਨੂੰ ਉਛਾਲਿਆ ਤੇ ਉਲਾਰਿਆ ਹੈ, ਇਸ ਤੋਂ ਪਹਿਲਾਂ ਕਿ ਉਹ ਹੁਣ ਵਾਲੇ ਰੂਪ ਵਿਚ ਪੇਸ਼ ਹੋਇਆ, ਜਾਣਨਾ ਹੋਰ ਗੱਲ ਹੈ।

ਇਸ ਤੋਂ ਇਲਾਵਾ, ਇਹ ਗੱਲ ਵੀ ਹੈ ਕਿ, ਜਿਵੇਂ ਦਰਿਆਵਾਂ ਬਾਰੇ, ਤਿਵੇਂ ਹੀ ਸ਼ਬਦਾਂ ਬਾਰੇ, ਇਹ ਨਿਸ਼ਚਿਤ ਰੂਪ ਵਿਚ ਕਹਿਣਾ ਬੜਾ ਕਠਿਨ ਹੈ ਕਿ ਇਹੋ ਹੀ ਥਾਂ ਹੈ ਜਿਥੋਂ ਉਹ ਬੁੰਬ ਦੇ ਕੇ ਨਿਕਲ ਰਹੇ ਹਨ। ਰੋਮਨ ਲੋਕ ਆਪ ਵੀ ਸ਼ਬਦ 'religio' ਦੇ ਅਸਲ ਮੌਲਿਕ ਅਰਥ ਬਾਰੇ ਸੰਸੇ ਵਿਚ ਸਨ। ਸਾਰੇ ਜਾਣਦੇ ਹਨ ਕਿ ਸਿਸਰੋ ਨੇ ਇਸ ਦਾ ਮੂਲ 're-legere' ਮੰਨਿਆ ਹੈ ਜਿਸ ਦੇ ਅਰਥ ਹਨ 'ਮੁੜ ਇਕੱਤਰ ਕਰਨਾ', 'ਚੁੱਕਣਾ', 'ਵਿਚਾਰਨਾ', 'ਸੋਚਣਾ'— ਇਹ ਅਰਥ ਸ਼ਬਦ 'nec-ligere' ਜਿਸ ਦਾ ਭਾਵ 'ਧਿਆਨ ਨਾ ਦੇਣਾ' ਦੇ ਵਿਪਰੀਤ ਹਨ। ਹੋਰ ਲੇਖਕਾਂ ਨੇ ਇਸ ਸ਼ਬਦ ਦਾ ਮੂਲ 're-ligare' ਭਾਵ 'ਬੰਨ੍ਹਣਾ', 'ਰੋਕਣਾ', ਮੰਨਿਆ ਹੈ। ਮੇਰਾ ਆਪਣਾ ਵਿਚਾਰ ਇਹ ਹੈ ਕਿ ਸਿਸਰੋ ਠੀਕ ਹੈ, ਪਰ ਜੇ 'religio' ਦਾ ਪਹਿਲਾ ਅਰਥ 'ਧਿਆਨ', 'ਸਤਿਕਾਰ', 'ਪਾਵਨ ਭਾਵਨਾ', ਸੀ ਤਾਂ ਇਹ ਗੱਲ ਬਿਲਕੁਲ ਸਪੱਸ਼ਟ ਹੈ ਕਿ ਇਹ ਮੂਲ ਅਰਥ ਬਹੁਤ ਸਮਾਂ ਇਸ ਨਾਲ ਸੰਬੰਧਿਤ ਨਾ ਰਹਿ ਸਕਿਆ।

### 8. ਧਰਮ ਦਾ ਇਤਿਹਾਸਕ ਪੱਖ

ਇਹ ਗੱਲ ਤੇ ਸਾਫ਼ ਹੈ ਕਿ ਜਦੋਂ ਸਾਨੂੰ ਐਸੇ ਸ਼ਬਦਾਂ ਦੀ ਵਰਤੋਂ ਕਰਨੀ ਪੈਂਦੀ ਹੈ ਜਿਨ੍ਹਾਂ ਦਾ ਆਪਣਾ ਲੰਮਾ ਇਤਿਹਾਸ ਹੋਵੇ, ਅਸੀਂ ਉਨ੍ਹਾਂ ਨੂੰ ਨਾ ਤਾਂ ਆਪਣੇ ਮੁੱਢਲੇ ਪੁਰਾਤਨ ਧਾਤੂ ਵਾਲੇ ਅਰਥਾਂ ਵਿਚ ਵਰਤ ਸਕਦੇ ਹਾਂ, ਨਾ ਹੀ ਅਸੀਂ ਉਨ੍ਹਾਂ ਨੂੰ ਇਕੋ ਸਮੇਂ ਉਨ੍ਹਾਂ ਅਨੇਕ ਅਰਥ-ਭਾਵਾਂ ਵਿਚ ਵਰਤ ਸਕਦੇ ਹਾਂ ਜਿਨ੍ਹਾਂ ਵਿਚੋਂ ਉਹ ਗੁਜ਼ਰ ਚੁੱਕੇ ਹਨ। ਉਦਾਹਰਣਾਂ ਵਜੋਂ, ਇਹ ਕਹਿਣਾ ਬਿਲਕੁਲ ਨਿਰਮੂਲ ਹੋਵੇਗਾ ਕਿ 'ਧਰਮ' ਦਾ ਕੇਵਲ ਇਹ ਅਰਥ ਸੀ, ਅਤੇ ਉਹ ਅਰਥ ਨਹੀਂ ਸੀ; ਕਿ ਇਸ ਦਾ ਭਾਵ 'ਸ਼ਰਧਾ' ਜਾਂ 'ਪੂਜਾ' ਜਾਂ 'ਨੈਤਿਕਤਾ' ਜਾਂ 'ਵਿਸਮਾਦੀ

ਝਲਕਾਰਾ' ਸੀ, ਅਤੇ ਕਦੇ 'ਭੈ' ਜਾਂ 'ਆਸ਼ਾ' ਜਾਂ 'ਅਨੁਮਾਨ' ਜਾਂ 'ਦੇਵਤਿਆਂ ਲਈ ਭਾਵਨਾ' ਨਹੀਂ ਸੀ। 'ਧਰਮ' ਦੇ ਇਹ ਸਾਰੇ ਹੀ ਅਰਥ ਹੋ ਸਕਦੇ ਹਨ— ਸ਼ਾਇਦ, ਸਮੇਂ-ਸਮੇਂ ਇਸ ਸ਼ਬਦ ਦੀ ਵਰਤੋਂ ਇਨ੍ਹਾਂ ਵਿਚਲੇ ਹਰ ਅਰਥ ਲਈ ਹੁੰਦੀ ਰਹੀ ਹੈ। ਫਿਰ ਕਿਸ ਨੂੰ ਇਹ ਨਿਸ਼ਚਿਤ ਕਰਨ ਦਾ ਹੱਕ ਹੈ ਕਿ ਹੁਣ ਜਾਂ ਅੱਗੋਂ 'ਧਰਮ' ਦੇ ਕੇਵਲ ਇਹੋ ਇਕ ਅਰਥ ਹੀ ਹੋਣਗੇ? ਹੋ ਸਕਦਾ ਹੈ ਕਿ ਨਿਰੋਲ ਵਹਿਸ਼ੀ ਲੋਕਾਂ ਪਾਸ ਧਰਮ ਲਈ ਸ਼ਬਦ ਵੀ ਕੋਈ ਨਾ ਹੋਵੇ; ਤਾਂ ਵੀ, ਜਦੋਂ ਇਕ 'ਪਾਪੂਆ' ਆਪਣੇ 'ਪਰਵਾਰ' ਦੇ ਸਾਮ੍ਹਣੇ ਚੌਕੜੀ ਮਾਰ ਕੇ ਤੇ ਆਪਣੇ ਹੱਥ ਸਿਰ ਤੇ ਜੋੜ ਕੇ ਬੈਠਦਾ ਹੈ ਤੇ ਪੁੱਛਦਾ ਹੈ ਕਿ ਜੋ ਮੈਂ ਕਰਨ ਲੱਗਾ ਹਾਂ ਠੀਕ ਹੈ ਜਾਂ ਗ਼ਲਤ ਹੈ, ਤਾਂ ਉਸ ਲਈ ਇਹੋ ਹੀ 'ਧਰਮ' ਹੈ। ਕਈ ਹੀ ਜਾਂਗਲੀ ਕਬੀਲੇ ਹਨ ਜਿਨ੍ਹਾਂ ਵਿਚ ਦੈਵੀ ਹਸਤੀਆਂ ਬਾਰੇ ਗਿਆਨ ਦੀ ਕੋਈ ਚਿਣਗ ਨਹੀਂ ਸੀ ਪ੍ਰਤੀਤ ਹੁੰਦੀ, ਪਰ ਈਸਾਈ ਪ੍ਰਚਾਰਕਾਂ ਨੇ ਅਨੁਭਵ ਕੀਤਾ ਹੈ ਕਿ ਉਨ੍ਹਾਂ ਵਿਚ ਵੀ 'ਧਰਮ' ਦੀ ਭਾਵਨਾ ਦਾ ਆਰੰਭ ਹੈ ਕਿਉਂਕਿ ਉਹ ਵੀ ਆਪਣੇ ਪਿਤਰ ਦੀ ਪੂਜਾ ਕਰਦੇ ਹਨ। ਇਸੇ ਤਰ੍ਹਾਂ ਜਦੋਂ ਅਸੀਂ ਇਕ ਅਜੋਕੇ ਫ਼ਿਲਾਸਫਰ ਨੂੰ ਜਿਸ ਨੇ ਕਹਿ ਦਿੱਤਾ ਹੈ ਕਿ ਪ੍ਰਭੂ ਤੇ ਦੇਵਤੇ ਨਿਗੁਣੇ ਹੋ ਚੁੱਕੇ ਹਨ, ਨੂੰ ਵੀ ਕਿਸੇ ਪ੍ਰਿਯ ਯਾਦਗਾਰ ਦੇ ਸਾਮ੍ਹਣੇ ਗੋਡੇ ਟੇਕ ਕੇ ਕਹਿੰਦਾ ਦੇਖਦੇ ਹਾਂ ਕਿ ਮੈਂ ਆਪਣੀਆਂ ਸਾਰੀਆਂ ਸ਼ਕਤੀਆਂ ਮਾਨਵ-ਸੇਵਾ ਦੇ ਸਮਰਪਣ ਕਰਦਾ ਹਾਂ- ਤਾਂ ਸਾਨੂੰ ਉਸ ਦੇ ਇਸ ਕਰਤੱਵ ਵਿਚ 'ਧਰਮ' ਦੇ ਚਿੰਨ੍ਹ ਅਨੁਭਵ ਕਰਨ ਤੋਂ ਸੰਕੋਚ ਨਹੀਂ ਕਰਨਾ ਚਾਹੀਦਾ। ਜਦੋਂ ਇਕ ਲੁੱਚਾ, ਦੂਰ ਪਰੇ ਖਲੋਤਾ, ਬਿਨਾਂ ਆਪਣੀਆਂ ਅੱਖਾਂ ਤੀਕ ਵੀ ਆਕਾਸ਼ ਵਲ ਉਠਾਇਆਂ, ਆਪਣੀ ਛਾਤੀ ਕੁੱਟਦਾ ਹੈ ਅਤੇ ਪੁਕਾਰਦਾ ਹੈ, 'ਹੇ ਪ੍ਰਭੂ, ਮੈਂ ਪਾਪੀ ਤੇ ਤਰਸ ਕਰ' ਤਾਂ ਇਹ ਉਸ ਲਈ 'ਧਰਮ' ਹੈ। ਜਦੋਂ ਥੇਲਜ਼ (Thales) ਨੇ ਕਿਹਾ ਕਿ ਸਭ ਚੀਜ਼ਾਂ ਵਿਚ ਦੇਵਤੇ ਸਮਾਏ ਹੋਏ ਹਨ, ਤੇ ਜਦੋਂ ਬੁੱਧ ਨੇ ਕਿਹਾ ਕਿ ਦੇਵਤੇ ਕਿਤੇ ਵੀ ਨਹੀਂ ਹਨ, ਤਾਂ ਦੋਵੇਂ ਹੀ ਆਪਣੇ-ਆਪਣੇ ਧਾਰਮਿਕ ਵਿਸ਼ਵਾਸ ਪ੍ਰਗਟ ਕਰ ਰਹੇ ਸਨ। ਜਦੋਂ ਇਕ ਬ੍ਰਾਹਮਣ ਜਵਾਨ, ਸੂਰਜ ਉਦੈ ਹੋਣ ਤੇ ਆਪਣੇ, ਪੂਜਾ ਸਥਾਨ ਤੇ ਅੱਗ ਸੁਲ੍ਹਗਾਂਦਾ ਹੈ ਅਤੇ ਸੰਸਾਰ ਦੀ ਪ੍ਰਾਚੀਨਤਮ ਪ੍ਰਾਰਥਨਾ ਦੇ ਇਹ ਸ਼ਬਦ ਦੁਹਰਾਂਦਾ ਹੈ- 'ਸੂਰਜ ਦੇਵਤਾ ਸਾਡੀ ਬੁੱਧੀ ਤੀਬਰ ਕਰੇ।' ਤੇ ਫਿਰ ਜਦੋਂ, ਉਹੋ ਬ੍ਰਾਹਮਣ, ਮਗਰੋਂ ਜੀਵਨ ਦੇ ਇਕ ਪੜਾ ਤੇ, ਸਾਰੀ ਪੂਜਾ-ਪ੍ਰਾਰਥਨਾ ਨਿਰਮੂਲ ਸਮਝ ਕੇ ਤਿਆਗ ਦਿੰਦਾ ਹੈ, ਸਗੋਂ ਇਨ੍ਹਾਂ ਨੂੰ ਹਾਨੀਕਾਰਕ ਸਮਝਦਾ ਹੈ, ਅਤੇ ਚੁੱਪ-ਚੁਪੀਤੇ ਆਪਣੀ ਜੀਵਾਤਮਾ ਨੂੰ ਪਰਮਾਤਮਾ ਵਿਚ ਮਿਲਾ ਦਿੰਦਾ ਹੈ- ਤਾਂ ਇਹ ਸਾਰਾ 'ਧਰਮ' ਹੀ ਹੈ। ਸ਼ਿਲਰ (Schiller) ਨੇ ਕਿਹਾ ਹੈ ਕਿ ਕੋਈ ਧਰਮ ਨਹੀਂ ਹੈ। ਤਾਂ ਤੇ ਸਾਨੂੰ ਕਿਵੇਂ 'ਧਰਮ' ਦੀ ਐਸੀ ਵਿਸ਼ਾਲ ਪਰਿਭਾਸ਼ਾ ਪ੍ਰਾਪਤ ਹੋ ਸਕਦੀ ਹੈ ਜੋ ਇਨ੍ਹਾਂ ਵਿਚਾਰਾਂ ਦੇ ਸਾਰੇ ਪੱਖਾਂ ਨੂੰ ਸੰਮਿਲਤ ਕਰ ਲਵੇ।

**9. ਧਰਮ ਦੀ ਪਰਿਭਾਸ਼ਾ : ਕਾਂਤ ਤੇ ਫਿਸ਼ਤੇ (Kant and Fitchte)**

ਅਜੋਕੇ ਸਮੇਂ ਵਿਚ 'ਧਰਮ' ਦੀਆਂ ਪੇਸ਼ ਕੀਤੀਆਂ ਗਈਆਂ ਪਰਿਭਾਸ਼ਾਵਾਂ ਨੂੰ ਵਿਚਾਰਨਾ ਸਾਡੇ ਲਈ ਲਾਭਕਾਰੀ ਹੋਵੇਗਾ, ਭਾਵੇਂ ਜਿਸ ਸਿੱਟੇ ਤੇ ਅਸੀਂ ਪੁੱਜਾਂਗੇ ਉਹ ਇਹੋ ਹੀ ਹੈ ਕਿ ਹਰ ਪਰਿਭਾਸ਼ਾ ਦੇ ਟਾਕਰੇ ਤੇ ਇਕ ਹੋਰ ਪਰਿਭਾਸ਼ਾ ਹੈ ਜੋ ਪਹਿਲੀ ਤੋਂ ਬਿਲਕੁਲ ਉਲਟ ਹੈ। ਕਾਂਤ ਅਨੁਸਾਰ ਧਰਮ ਨੈਤਿਕਤਾ ਹੈ। ਉਸ ਦਾ ਵਿਚਾਰ ਹੈ ਕਿ ਆਪਣੇ ਸਾਰੇ ਨੈਤਿਕ ਫ਼ਰਜ਼ਾਂ ਨੂੰ ਰੱਬੀ

ਹੁਕਮ ਮੰਨਣਾ' ਧਰਮ ਆਖਵਾਉਂਦਾ ਹੈ। ਸਾਨੂੰ ਇਹ ਨਹੀਂ ਭੁੱਲਣਾ ਚਾਹੀਦਾ ਕਿ ਕਾਂਤ ਅਨੁਸਾਰ ਫ਼ਰਜ਼ ਇਸ ਲਈ ਨੈਤਿਕ ਫ਼ਰਜ਼ ਨਹੀਂ ਬਣ ਜਾਂਦੇ ਕਿਉਂਕਿ ਉਨ੍ਹਾਂ ਦਾ ਆਧਾਰ ਦੈਵੀ ਹੁਕਮ ਹੈ। (ਕਾਂਤ ਅਨੁਸਾਰ, ਇਸ ਸਿਧਾਂਤ ਦਾ ਭਾਵ ਤਾਂ ਨਿਰਾ ਸ਼ੁਤੀ-ਧਰਮ ਹੋਇਆ); ਸਗੋਂ ਇਸ ਦੇ ਉਲਟ ਉਸ ਦੀ ਮਾਨਤਾ ਇਹ ਹੈ ਕਿ ਕਿਉਂਕਿ ਸਾਨੂੰ ਇਨ੍ਹਾਂ ਫ਼ਰਜ਼ਾਂ ਦੀ ਚੇਤਨਾ ਅੰਤਰ-ਆਤਮੇ ਤੋਂ ਹੁੰਦੀ ਹੈ, ਇਸ ਲਈ ਇਹ ਫ਼ਰਜ਼ ਰੱਬੀ ਹੁਕਮ ਹਨ। ਕਾਂਤ ਪਰੰਪਰਾ ਦੇ ਚਿੰਤਕ ਦੀ ਦ੍ਰਿਸ਼ਟੀ ਵਿਚ, ਮਨੁੱਖੀ ਚੇਤਨਾ ਤੋਂ ਬਾਹਰ ਜੋ ਵੀ ਅਧਿਕਾਰ-ਸੰਪੰਨ ਦੈਵੀ ਸ਼ਕਤੀ ਹੈ, ਉਹ ਨਿਰੋਲ ਕ੍ਰਿਤਮ ਹੈ, ਅਤੇ ਉਸ ਦੀ ਮਾਨਤਾ ਕੇਵਲ ਮਨੁੱਖੀ ਨਿਰਬਲਤਾ ਨੂੰ ਇਕ ਰਿਆਇਤ ਮਾਤਰ ਵਜੋਂ ਹੈ। ਉਸ ਦੀ ਧਾਰਨਾ ਹੈ ਕਿ ਕਿਸੇ ਵੀ ਸਥਾਪਿਤ ਮਤ ਜਾਂ ਜੱਥੇਬੰਦ ਧਰਮ ਵਿਚ, ਭਾਵੇਂ ਉਹ ਪਹਿਲੇ ਪਹਿਲ ਐਸੀ ਰਹਿਤ-ਮਰਯਾਦਾ ਤੋਂ ਸੁਤੰਤਰ ਨਹੀਂ ਹੋ ਸਕਦਾ ਜਿਸ ਦਾ ਆਧਾਰ ਨਿਰੋਲ ਨੈਤਿਕਤਾ ਨਾ ਹੋਵੇ, ਐਸਾ ਵਿਧਾਨ ਅਵਸ਼ਕ ਹੈ ਜੋ ਯੋਗ ਸਮੇਂ ਕੇਵਲ ਨੇਕ ਨੈਤਿਕ ਰਹਿਣੀ ਨੂੰ ਹੀ ਧਰਮ ਦਾ ਅਸਲ ਆਦਰਸ਼ ਥਾਪ ਸਕੇ, ਅਤੇ ਸਾਨੂੰ ਜਥੇਬੰਦ ਧਰਮ ਦੇ ਮੁੱਢਲੇ ਵਿਸ਼ਵਾਸ ਤਿਆਗਣ ਵਿਚ ਸਹਾਈ ਹੋ ਸਕੇ।

ਕਾਂਤ ਦਾ ਸਮੀਪੀ ਉੱਤਰਾਧਿਕਾਰੀ, ਫ਼ਿਸ਼ਤੇ, ਕਾਂਤ ਤੋਂ ਬਿਲਕੁਲ ਉਲਟ ਧਾਰਨਾ ਰੱਖਦਾ ਹੈ। ਉਸ ਦਾ ਕਥਨ ਹੈ ਕਿ 'ਧਰਮ' ਕਦੇ ਰਹਿਣੀ ਵਿਚ ਨਹੀਂ ਆ ਸਕਦਾ, ਨਾ ਹੀ ਕਦੇ ਇਸ ਦਾ ਮਨਸ਼ਾ ਜੀਵਨ ਨੂੰ ਪ੍ਰਭਾਵਤ ਕਰਨਾ ਸੀ। ਕੇਵਲ ਨਿਰੋਲ ਨੈਤਿਕਤਾ ਹੀ ਜੀਵਨ ਲਈ ਕਾਫ਼ੀ ਹੈ, ਅਤੇ ਕੇਵਲ ਭ੍ਰਿਸ਼ਟ ਸਮਾਜ ਹੀ 'ਧਰਮ' ਨੂੰ ਨੈਤਿਕ ਅਮਲ ਲਈ ਪ੍ਰੇਰਨਾ ਦੇਣ ਹਿੱਤ ਵਰਤਦਾ ਹੈ। ਧਰਮ ਗਿਆਨ ਹੈ। ਧਰਮ ਮਨੁੱਖ ਨੂੰ ਆਪਣੇ ਆਪ ਦੀ ਅਸਲੀਅਤ ਬਾਰੇ ਸਪੱਸ਼ਟ ਸੋਝੀ ਦਿੰਦਾ ਹੈ, ਉੱਚਤਮ ਮਨੁੱਖੀ ਪ੍ਰਸ਼ਨਾਂ ਦੇ ਉੱਤਰ ਦਿੰਦਾ ਹੈ, ਇਸ ਤਰ੍ਹਾਂ ਸਾਨੂੰ ਆਪਣੇ ਆਪ ਨਾਲ ਇਕਸੁਰ ਕਰਦਾ ਹੈ, ਅਤੇ ਸਾਡੇ ਮਨ ਨੂੰ ਪੂਰਨ ਭਾਂਤ ਪਵਿੱਤਰ-ਪਾਵਨ ਕਰਦਾ ਹੈ।

ਮੰਨ ਲਓ ਕਿ ਕਾਂਤ ਇਹ ਕਹਿਣ ਵਿਚ ਬਿਲਕੁਲ ਠੀਕ ਹੈ ਕਿ ਧਰਮ ਨੂੰ ਨੈਤਿਕ ਹੋਣਾ ਚਾਹੀਦਾ ਹੈ, ਜਾਂ ਫਿਸ਼ਤੇ ਦਾ ਇਹ ਕਹਿਣਾ ਬਿਲਕੁਲ ਠੀਕ ਹੈ ਕਿ ਧਰਮ ਗਿਆਨ ਹੈ, ਪਰ ਮੇਰਾ ਇਤਰਾਜ਼ ਤਾਂ ਕੇਵਲ ਇਹ ਹੈ ਕਿ ਕੀ ਇਨ੍ਹਾਂ ਵਿਚ ਪਹਿਲੀ ਜਾਂ ਦੂਜੀ ਨੂੰ ਉਸ 'ਧਰਮ' ਦੀ ਸੰਤੋਖ-ਜਨਕ ਪਰਿਭਾਸ਼ਾ ਸਵੀਕਾਰਿਆ ਜਾਣਾ ਚਾਹੀਦਾ ਹੈ, ਜੋ ਵਿਆਪਕ ਤੌਰ ਤੇ ਸ਼ਬਦ ਧਰਮ ਦਾ ਅਰਥ ਲਿਆ ਜਾਂਦਾ ਹੈ।

**10. ਧਰਮ—ਪੂਜਾ ਸਹਿਤ ਜਾਂ ਪੂਜਾ ਰਹਿਤ**

ਧਰਮ ਬਾਰੇ ਇਕ ਹੋਰ ਵਿਚਾਰ ਵੀ ਹੈ। ਉਹ ਵਿਚਾਰ ਇਹ ਹੈ ਕਿ ਧਰਮ ਦੇਵ ਪੂਜਾ ਹੈ। ਬਹੁਤ ਸਾਰੇ ਲੇਖਕਾਂ ਦਾ ਮਤਿ ਹੈ ਕਿ ਬਿਨਾਂ ਕਿਸੇ ਬਾਹਰਲੇ ਕਰਮ ਕਾਂਡ ਦੇ ਜਿਸ ਨੂੰ ਕਿ ਪੂਜਾ (ਉਪਾਸਨਾ) ਕਿਹਾ ਜਾਂਦਾ ਹੈ, ਧਰਮ ਦੀ ਹੋਂਦ ਅਸੰਭਵ ਹੈ। ਇਕ ਧਾਰਮਿਕ ਸੁਧਾਰਕ ਨੂੰ ਐਸਾ ਕਹਿਣ ਦਾ ਪੂਰਾ ਹੱਕ ਹੈ (ਕਿ ਧਰਮ ਦੇਵ-ਪੂਜਾ ਹੈ)। ਪਰ ਧਰਮ ਦਾ ਕੋਈ ਇਤਿਹਾਸਕਾਰ ਵੀ ਆਸਾਨੀ ਨਾਲ ਸੁਝਾ ਸਕਦਾ ਹੈ, ਕਿ ਬਿਨਾਂ ਬਾਹਰਲੀ ਉਪਾਸਨਾ ਦੇ ਕਿਸੇ ਪ੍ਰਮਾਣ ਦੇ, ਕਈ ਧਰਮ ਹੋਏ ਹਨ, ਅਤੇ ਹੁਣ ਮੌਜੂਦ ਹਨ।

Journal of the Anthropological Society (ਫਰਵਰੀ, 1978) ਦੇ ਪਿਛਲੇ

ਅੰਕ ਵਿਚ, ਸ੍ਰੀ ਸੀ. ਐਚ. ਈ. ਕਾਰਮਾਈਕਲ ਨੇ ਸਾਡਾ ਧਿਆਨ ਇਕ ਪ੍ਰਚਾਰ ਕੇਂਦਰ (Mission) ਦੀ ਬੜੀ ਦਿਲਚਸਪ ਵਾਰਤਾ ਵਲ ਦਿਵਾਇਆ ਹੈ, ਜੋ ਕਿ ਸੰਨ 1848 ਵਿਚ ਸੰਤ ਬੈਡਿਕਟ, ਦੇ ਪ੍ਰਚਾਰਕ ਸੰਤਾਂ ਨੇ ਪੱਛਮੀ ਆਸਟ੍ਰੇਲੀਆ ਦੇ ਇਲਾਕਾ ਨੀਊ ਨਰਸੀਆ, ਦਰਿਆ ਸਵੈਨ ਦੇ ਉੱਤਰ ਵਲ ਅਤੇ ਪੂਰਬ ਦੇ ਰੋਮਨ ਕੈਥੋਲਿਕ ਮਹਾਂ-ਪਾਦਰੀ ਦੇ ਤਹਿਤ ਵਿਚ ਥਾਪਿਆ ਗਿਆ ਸੀ। ਇਨ੍ਹਾਂ ਬੈਡਿਕਟ ਪ੍ਰਚਾਰਕਾਂ ਨੇ ਸਥਾਨਕ ਲੋਕਾਂ ਦੇ ਧਾਰਮਿਕ ਜਜ਼ਬਾਤ ਨੂੰ ਜਾਣਨ ਲਈ ਬੜੇ ਜਤਨ ਕੀਤੇ, ਪਰ ਬੜੇ ਲੰਮੇ ਸਮੇਂ ਤੱਕ ਵੀ ਉਨ੍ਹਾਂ ਨੂੰ ਕੋਈ ਐਸੇ ਚਿੰਨ੍ਹ ਨਜ਼ਰ ਨਾ ਪਏ ਜਿਨ੍ਹਾਂ ਨੂੰ ਉਹ ਧਰਮ ਜਾਂ ਮਤਿ ਕਹਿ ਸਕਦੇ। ਪ੍ਰਚਾਰਕ ਜੀਵਨ ਦੇ ਤਿੰਨ ਵਰ੍ਹੇ ਬਤੀਤ ਕਰਨ ਮਗਰੋਂ ਪਾਦਰੀ ਮਾਨਸਿਗਨੋਰ ਸਾਲਵੇਡੋ ਨੇ ਕਹਿ ਦਿੱਤਾ ਕਿ ਇਥੋਂ ਦੇ ਆਦਿ-ਵਾਸੀ ਕਿਸੇ ਕਲਪਤ ਜਾਂ ਸੱਚੀ-ਮੁਚੀ ਦੇ ਦੇਵਤੇ ਦੀ ਉਪਾਸਨਾ ਨਹੀਂ ਕਰਦੇ। ਪਰ, ਉਸ ਨੇ ਅੱਗੇ ਚੱਲ ਕੇ ਦੱਸਿਆ ਕਿ ਉਨ੍ਹਾਂ ਦਾ ਇਕ ਸਰਬ ਸਮਰਥ ਹਸਤੀ ਵਿਚ ਵਿਸ਼ਵਾਸ ਹੈ, ਜਿਸ ਨੂੰ ਉਹ ਧਰਤਿ-ਆਕਾਸ਼ ਦਾ ਰਚਣਹਾਰ ਮੰਨਦੇ ਹਨ ਅਤੇ ਉਸ ਨੂੰ 'ਮੋਟੋਗੋਨ' (Motogon) ਦੇ ਨਾਂ ਨਾਲ ਸੱਦਦੇ ਹਨ, ਅਤੇ ਇਹ ਵੀ ਮੰਨਦੇ ਹਨ ਕਿ ਉਹ ਉਨ੍ਹਾਂ ਦੇ ਹੀ ਨਸਲ ਤੇ ਦੇਸ਼ ਦਾ ਬਹੁਤ-ਉੱਚਾ-ਲੰਮਾ, ਸ਼ਕਤੀਵਾਨ ਤੇ ਸਿਆਣਾ ਮਨੁੱਖ ਹੈ। ਧਰਤੀ ਰਚਣ ਲਈ, ਉਸ ਨੇ ਕੇਵਲ ਕਿਹਾ—'ਧਰਤੀ! ਪ੍ਰਗਟ ਹੋਵੇ' ਅਤੇ ਉਸ ਨੇ ਫੂਕ ਮਾਰੀ, ਅਤੇ ਧਰਤੀ ਉਤਪੰਨ ਹੋ ਗਈ। ਇਸੇ ਤਰ੍ਹਾਂ ਉਸ ਨੇ ਸੂਰਜ, ਬ੍ਰਿਛ, ਕੂੰਗਰੂ, ਆਦਿ ਰਚੇ। ਮੋਟੋਗੋਨ, ਜੋ ਕਿ ਸੁਖ ਨੇਕੀ ਦਾ ਕਰਤਾ ਹੈ, ਦੇ ਟਾਕਰੇ ਤੇ ਸਾਇਨਗਾ (Cienga) ਹੈ ਜੋ ਬਦੀ ਦਾ ਕਰਤਾ ਹੈ। ਸਾਇਨਗਾ ਵਾ-ਵਰੋਲੇ ਤੇ ਝੱਖੜ-ਹਨੇਰੀਆਂ ਚਲਾਂਦਾ ਹੈ ਅਤੇ ਲੋਕਾਂ ਦੇ ਬੱਚਿਆਂ ਦੀ ਮੌਤ ਦਾ ਕਾਰਨ ਹੈ— ਇਸ ਲਈ ਸਥਾਨਕ ਆਦਿ-ਵਾਸੀ ਉਸ ਤੋਂ ਬਹੁਤ ਹੀ ਡਰਦੇ ਹਨ। ਹੋਰ, ਕਿਉਂਕਿ ਮੋਟੋਗੋਨ ਬਹੁਤ ਸਮੇਂ ਤੋਂ ਮਰ ਚੁੱਕਾ ਹੈ ਅਤੇ ਬਿਲਕੁਲ ਖ਼ਤਮ ਹੈ, ਇਸ ਲਈ ਉਹ ਹੁਣ ਉਸ ਦੀ ਪੂਜਾ ਨਹੀਂ ਕਰਦੇ। ਨਾ ਹੀ ਉਹ ਸਾਇਨਗਾ ਨੂੰ ਹੀ ਪੂਜਾ ਦੁਆਰਾ ਮੰਨਾਉਂਦੇ ਹਨ, ਭਾਵੇਂ ਉਹ ਮੰਨਦੇ ਹਨ ਕਿ ਉਹ ਉਨ੍ਹਾਂ ਤੇ ਮੁਸੀਬਤਾਂ ਲਿਆਉਂਦਾ ਹੈ। ਸੋ ਮਹਾਂ-ਪਾਦਰੀ ਨੇ ਅੰਤ ਤੇ ਲਿਖਿਆ ਹੈ ਕਿ ਮੈਂ ਕਦੇ ਕਿਸੇ ਪ੍ਰਕਾਰ ਦੀ ਕਰਮ ਕਾਂਡੀ ਪੂਜਾ ਦਾ ਕੋਈ ਚਿੰਨ੍ਹ ਨਹੀਂ ਦੇਖਿਆ, ਨਾ ਹੀ ਮੈਨੂੰ ਕੋਈ ਸੰਕੇਤ ਮਿਲਿਆ ਜਿਸ ਤੋਂ ਮੈਨੂੰ ਇਸ਼ਾਰਾ ਮਿਲੇ ਕਿ ਉਹ ਕੋਈ ਅੰਤਰ-ਆਤਮੇ ਅਰਾਧਨਾ ਕਰਦੇ ਹਨ।

ਜੇ ਅਸੀਂ ਇਕ ਜੰਗਲੀ ਕਬੀਲੇ ਤੋਂ ਦੂਜੇ ਵਲ ਮੁੜੀਏ, ਤਾਂ ਮਿਸੂਰੀ ਇਲਾਕੇ ਦੇ ਹਿਦਾਤਸਾ ਜਾਂ ਗਰੋਸਵੈਂਡਰੀ ਇੰਡੀਅਨਜ਼ ਦੀ ਦਸ਼ਾ ਬਿਲਕੁਲ ਉਲਟ ਹੈ। ਸ੍ਰੀ ਮੈਥੀਊ ਜਿਸ ਨੇ ਇਸ ਕਬੀਲੇ ਦਾ ਬੜੇ ਕਮਾਲ ਨਾਲ ਹਾਲ ਦੱਸਿਆ ਹੈ (Ethnography and Philology of the Hidatsa Indians, ਪੰਨਾ 48) ਕਹਿੰਦਾ ਹੈ :- ਜੇ ਅਸੀਂ ਸ਼ਬਦ ਪੂਜਾ ਨੂੰ ਉਸ ਦੇ ਪੂਰੇ ਵਿਸ਼ਾਲ ਅਰਥਾਂ ਵਿਚ ਮੰਨੀਏ, ਤਾਂ ਇਹ ਕਿਹਾ ਜਾ ਸਕਦਾ ਹੈ ਉਹ 'ਅਮਰ ਮਾਨਵ' ਜਾਂ 'ਮਹਾਨ ਆਤਮਾ', 'ਮਹਾਨ ਰਹੱਸ' ਤੋਂ ਛੁੱਟ ਕੁਦਰਤ ਦੀ ਹਰ ਵਸਤੂ ਨੂੰ ਪੂਜਦੇ ਹਨ। ਉਨ੍ਹਾਂ ਦੇ ਭਾਣੇ, ਨਾ ਕੇਵਲ ਮਨੁੱਖ ਸਗੋਂ ਸੂਰਜ, ਚੰਨ, ਤਾਰੇ, ਸਾਰੇ ਜੀਵ-ਜੰਤੂ, ਬ੍ਰਿਛ ਤੇ ਪੌਦੇ, ਦਰਿਆ ਤੇ ਝੀਲਾਂ, ਦੰਦੀਆਂ ਤੇ ਚੱਟਾਨਾਂ, ਪਹਾੜੀਆਂ ਤੇ ਵਧੇ ਪੱਥਰ, ਗੱਲ ਕੀ ਹਰ ਉਹ ਚੀਜ਼ ਜੋ

ਮਨੁੱਖ ਦੀ ਸਾਜੀ ਹੋਈ ਨਹੀਂ ਹੈ, ਅਤੇ ਜਿਸ ਦੀ ਆਪਣੀ ਹਸਤੀ ਹੈ, ਜਾਂ ਹੋਰਾਂ ਤੋਂ ਵੱਖਰਿਆਈ ਜਾ ਸਕਦੀ ਹੈ, ਵਿਚ ਜੀਵਾਤਮਾ ਹੈ, ਜਾਂ ਇਹ ਕਹਿਣਾ ਹੋਰ ਉੱਚਿਤ ਹੋਵੇਗਾ ਕਿ ਉਸ ਦੀ 'ਛਾਇਆ' (Shade) ਹੈ। ਇਨ੍ਹਾਂ ਵਸਤੂਆਂ ਦੀ ਛਾਇਆ ਦਾ ਸਤਿਕਾਰ ਜਾਂ ਵਿਚਾਰ ਕੀਤਾ ਜਾਂਦਾ ਹੈ, ਭਾਵੇਂ ਹਰ ਛਾਇਆ ਦਾ ਬਰਾਬਰ ਸਤਿਕਾਰ ਜਾਂ ਵਿਚਾਰ ਨਹੀਂ ਕੀਤਾ ਜਾਂਦਾ–ਸੂਰਜ ਦਾ ਬਹੁਤ ਹੀ ਸਤਿਕਾਰ ਹੈ ਅਤੇ ਬੜੀਆਂ ਵਡਮੁੱਲੀਆਂ ਵਸਤਾਂ ਉਸ ਨੂੰ ਚੜ੍ਹਾਈਆਂ ਜਾਂਦੀਆਂ ਹਨ।

ਸੋ ਸਾਨੂੰ ਪਤਾ ਲੱਗਦਾ ਹੈ ਕਿ ਬਿਲਕੁਲ ਜਾਂਗਲੀ ਕਬੀਲਿਆਂ ਵਿਚੋਂ ਵੀ ਕਈ ਹਰ ਚੀਜ਼ ਦੀ ਪੂਜਾ ਕਰਦੇ ਹਨ ਅਤੇ ਕਈ ਕਿਸੇ ਚੀਜ਼ ਦੀ ਵੀ ਪੂਜਾ ਨਹੀਂ ਕਰਦੇ। ਤਾਂ ਤੇ ਕੌਣ ਕਹਿ ਸਕਦਾ ਹੈ ਕਿ ਇਨ੍ਹਾਂ ਵਿਚੋਂ ਕਿਹੜਾ ਅਸਲੋਂ ਧਾਰਮਿਕ ਭਾਵਨਾਵਾਂ ਵਾਲਾ ਹੈ?

ਜੇ ਅਸੀਂ ਯੂਰਪੀਨ ਨਸਲਾਂ ਜੋ ਕਿ ਸਭਿਅਤਾ ਤੇ ਸਭਿਆਚਾਰ ਵਿਚ ਬਹੁਤ ਹੀ ਸ਼੍ਰੇਸ਼ਟ ਹਨ, ਦੇ ਧਰਮ ਦੇ ਸੰਕਲਪ ਵਿਚਾਰੀਏ ਤਾਂ ਸਾਨੂੰ ਉਥੇ ਵੀ ਇਸੇ ਪ੍ਰਕਾਰ ਦੇ ਭੇਦ ਦਿਸਣਗੇ। ਕਾਂਤ ਲਿਖਦਾ ਹੈ ਕਿ ਕਿਸੇ ਦੇਵਤੇ ਦੀ ਕਿਸੇ ਐਸੇ ਕਰਮ–ਕਾਂਡ ਨਾਲ ਪੂਜਾ ਕਰਨਾ ਜਿਸ ਵਿਚ ਕੋਈ ਨੈਤਿਕ ਭਾਵਨਾ ਨਹੀਂ ਹੈ, ਭਾਵ ਨਿਰੋਲ ਬਾਹਰਮੁਖੀ ਰਸਮੀ ਪੂਜਾ ਤੋਂ ਹੈ, —ਧਰਮ ਨਹੀਂ ਹੈ, ਸਗੋਂ ਨਿਰਾ ਭਰਮ ਹੈ। ਦੂਜੇ ਪੱਖ ਦੇ ਪ੍ਰਮਾਣਿਕ ਲੇਖਕਾਂ ਦੇ ਬਚਨ ਦੁਹਰਾਣ ਦੀ ਲੋੜ ਨਹੀਂ ਹੈ ਜੋ ਕਹਿੰਦੇ ਹਨ ਕਿ ਹਿਰਦੇ ਦਾ ਮੂਲ ਧਰਮ, ਜਾਂ ਰੋਜ਼ਾਨਾ ਜੀਵਨ ਦਾ ਕਰਮਯੋਗੀ ਵਿਹਾਰਕ ਧਰਮ, ਜਿਸ ਵਿਚ ਰਸਮੀ ਪੂਜਾ, ਪ੍ਰੋਹਤ–ਚਾਰੀ ਤੇ ਕਰਮ–ਕਾਂਡ ਨਹੀਂ ਹਨ, ਧਰਮ ਹੀ ਨਹੀਂ ਹੈ।

ਭਾਵੇਂ ਅਸੀਂ ਧਰਮ ਦੀਆਂ ਹੋਰ ਕਿੰਨੀਆਂ ਹੀ ਪਰਿਭਾਸ਼ਾਵਾਂ ਵੀਚਾਰੀਏ, ਇਹ ਹੀ ਸਿੱਧ ਹੋਵੇਗਾ ਕਿ ਇਹ ਕੁਝ ਮਨੁੱਖਾਂ ਦਾ ਆਦਰਸ਼ਕ ਧਰਮ ਸੰਬੰਧੀ ਦ੍ਰਿਸ਼ਟੀਕੋਨ ਦਰਸਾਂਦੀਆਂ ਹਨ। ਪਰ ਇਹ ਇੰਨੀਆਂ ਵਿਸ਼ਾਲ ਨਹੀਂ ਹਨ ਕਿ, ਅੱਜ ਤੀਕ ਇਤਿਹਾਸ ਦੇ ਵੱਖੋ–ਵੱਖ ਸਮਿਆਂ ਵਿਚ, ਜਿਸ ਵੀ ਚੀਜ਼ ਨੂੰ ਧਰਮ ਕਿਹਾ ਜਾਂਦਾ ਰਿਹਾ ਹੈ, ਉਸ ਨੂੰ ਅੰਕਤ ਕਰ ਸਕਣ। ਇਸ ਕਮਜ਼ੋਰੀ ਦਾ ਫਲ ਇਹ ਹੋਇਆ ਹੈ, ਕਿ ਜਦੋਂ ਕੋਈ ਭਾਵਨਾ ਇਨ੍ਹਾਂ ਪਰਿਭਾਸ਼ਾਵਾਂ ਵਿਚ ਨਹੀਂ ਸਮਾ ਸਕੀ, ਤਾਂ ਕਿਹਾ ਗਿਆ ਹੈ ਕਿ ਉਹ ਭਾਵਨਾ ਐਸੀ ਹੈ ਜਿਸ ਨੂੰ ਧਰਮ ਕਹਿਣਾ ਹੀ ਉਚਿਤ ਨਹੀਂ ਹੈ, ਤੇ ਇਸ ਨੂੰ ਭਰਮ, ਜਾਂ ਬੁੱਤ–ਪ੍ਰਸਤੀ ਜਾਂ ਨੈਤਿਕਤਾ, ਜਾਂ ਦਰਸ਼ਨ, ਕਹਿਣਾ ਚਾਹੀਦਾ ਹੈ ਜਾਂ ਉਸ ਨੂੰ ਕੋਈ ਹੋਰ ਵਡੇਰਾ ਜਾਂ ਛੁਟੇਰਾ ਘ੍ਰਿਣਿਤ ਨਾਮ ਦੇਣਾ ਚਾਹੀਦਾ ਹੈ। ਜਿਨ੍ਹਾਂ ਗੱਲਾਂ ਨੂੰ ਹੋਰ ਲੋਕ ਧਰਮ ਮੰਨਦੇ ਹਨ, ਕਾਂਤ ਉਨ੍ਹਾਂ ਨੂੰ ਭ੍ਰਾਂਤੀ ਕਹਿੰਦਾ ਹੈ, ਫ਼ਿਸ਼ਤੇ ਕਾਂਤ ਦੇ ਆਪਣੇ ਹੀ ਧਰਮ–ਸੰਕਲਪ ਨੂੰ ਨਿਰੀ ਨਿਯਮ–ਪ੍ਰਸਤੀ ਕਹਿੰਦਾ ਹੈ। ਅਨੇਕ ਲੋਕੀਂ ਉਸ, ਸਜ–ਧਜ ਵਾਲੀ ਉਪਾਸਨਾ ਨੂੰ ਨਿਰਾ ਵਹਿਮ ਕਹਿ ਦੇਣਗੇ ਜੋ ਚੀਨੀ ਮੰਦਰਾਂ ਜਾਂ ਰੋਮਨ ਕੈਥੋਲਿਕ ਗਿਰਜਿਆਂ ਵਿਚ ਹੁੰਦੀ ਹੈ, ਤੇ ਕੁਝ ਹੋਰ ਮੂਕ ਆਸਟ੍ਰੇਲੀਆ ਦੇ ਲੋਕਾਂ ਦੇ ਵਿਸ਼ਵਾਸ, ਅਤੇ ਕਾਂਤ ਦੀਆਂ ਕੁਝ ਅਣਪ੍ਰਗਟਾਈਆਂ ਮਨਾਉਤਾਂ ਨੂੰ, ਧਰਮ ਦੀ ਉਸ ਸ਼੍ਰੇਣੀ–ਵੰਡ ਵਿਚ ਰੱਖਣਗੇ ਜੋ ਨਾਸਤਕਤਾ ਤੋਂ ਬਹੁਤ ਵੱਖਰੀ ਨਹੀਂ ਹੈ।

**11. ਸ਼ੈਲੀਮੇਕਰ ਦੀ ਪਰਿਭਾਸ਼ਾ (ਪ੍ਰਾਧੀਨਤਾ) ਤੇ ਹੀਗਲ ਦੀ ਪਰਿਭਾਸ਼ਾ (ਸ੍ਵਾਧੀਨਤਾ)**

ਮੈਂ ਧਰਮ ਦੀ ਇਕ ਹੋਰ ਪਰਿਭਾਸ਼ਾ ਦਾ ਇਥੇ ਵਰਣਨ ਕਰਾਂਗਾ ਜਿਸ ਨੂੰ ਆਧੁਨਿਕ

ਸਮੇਂ ਸ਼ੈਲੀਮੇਕਰ ਨੇ ਮਹਾਨਤਾ ਤੇ ਪ੍ਰਸਿੱਧੀ ਦਿੱਤੀ ਹੈ। ਉਸ ਅਨੁਸਾਰ ਧਰਮ ਇਸ ਗੱਲ ਦੀ ਚੇਤੰਨਤਾ ਹੈ ਕਿ ਅਸੀਂ ਕਿਸੇ ਐਸੀ ਸ਼ਕਤੀ ਤੇ ਪੂਰਨ ਭਾਂਤ ਆਧਾਰਤ ਹਾਂ, ਜੋ ਸਾਨੂੰ ਤਾਂ ਹਰ ਤਰ੍ਹਾਂ ਨਿਰਧਾਰਤ ਕਰਦੀ ਹੈ ਪਰ ਅਸੀਂ ਉਸ ਨੂੰ ਨਿਰਧਾਰਤ ਨਹੀਂ ਕਰ ਸਕਦੇ। ਪਰ ਇਥੇ ਵੀ ਚਿੰਤਕਾਂ ਦੀ ਇਕ ਹੋਰ ਸ਼੍ਰੇਣੀ ਆ ਧਮਕਦੀ ਹੈ ਜਿਹੜੀ ਕਹਿੰਦੀ ਹੈ ਕਿ ਪ੍ਰਾਧੀਨਤਾ 'ਧਰਮ' ਦੀ ਭਾਵਨਾ ਦੇ ਬਿਲਕੁਲ ਉਲਟ ਦਸ਼ਾ ਹੈ। ਹੀਗਲ ਦਾ ਇਕ ਕਥਨ ਹੈ ਜੋ ਬੜਾ ਪ੍ਰਸਿੱਧ ਹੈ ਭਾਵੇਂ ਬਹੁਤਾ ਸਿਆਣਪ ਭਰਪੂਰ ਨਹੀਂ; ਕਥਨ ਇਹ ਹੈ ਕਿ ਜੇ ਪ੍ਰਾਧੀਨਤਾ ਦੀ ਚੇਤਨਤਾ ਹੀ ਧਰਮ ਹੈ, ਤਾਂ ਕੁੱਤਾ ਸਭ ਤੋਂ ਵਧ ਧਰਮੀ ਹੋਵੇਗਾ। ਇਸ ਦੇ ਅਤਿਰਿਕਤ ਹੀਗਲ ਦਾ ਸਿਧਾਂਤ ਇਹ ਹੈ ਕਿ ਧਰਮ ਪੂਰਨ ਸ੍ਵਾਧੀਨਤਾ ਹੈ ਜਾਂ ਹੋਣਾ ਚਾਹੀਦਾ ਹੈ, ਕਿਉਂਕਿ ਧਰਮ ਇਹ ਹੈ ਕਿ ਜੀਵਾਤਮਾ ਨੂੰ ਪਰਮਾਤਮਾ ਦੀ ਸੋਝੀ ਹੋ ਜਾਵੇ, ਅਤੇ ਧਰਮ ਇਸ ਤੋਂ ਨਾ ਕੁਝ ਵਧ ਹੈ, ਨਾ ਘੱਟ ਹੈ।

**12. ਕੋਂਤ ਅਤੇ ਫ਼ਿਉਰਬਾਖ਼ (Comte and Feuerbach)**

ਬਸ, ਇਸ ਤੋਂ ਅੱਗੇ ਕੇਵਲ ਇਕੋ ਕਦਮ ਪੁੱਟਣ ਦੀ ਲੋੜ ਸੀ, ਅਤੇ ਛੇਤੀ ਹੀ ਉਹ ਕਦਮ ਜਰਮਨੀ ਵਿਚ ਫ਼ਿਉਰਬਾਖ਼ ਨੇ ਅਤੇ ਫਰਾਂਸ ਵਿਚ ਕੋਂਤ ਨੇ ਚੁੱਕਿਆ। ਇਨ੍ਹਾਂ ਨੇ ਕਹਿ ਦਿੱਤਾ ਕਿ ਧਰਮ ਵਿਚ ਮਨੁੱਖ ਕੇਵਲ ਪੂਜਾ ਕਰਨ ਵਾਲਾ ਨਹੀਂ ਹੈ ਸਗੋਂ ਮਨੁੱਖ ਆਪ ਹੀ ਪੂਜਣਯੋਗ ਹੈ। ਇਨ੍ਹਾਂ ਨੇ ਦੱਸਿਆ ਕਿ ਮਨੁੱਖ, ਆਪ ਹੀ ਪੂਜਣਯੋਗ ਹੈ। ਇਨ੍ਹਾਂ ਨੇ ਦੱਸਿਆ ਕਿ ਮਨੁੱਖ, ਮਨੁੱਖ ਤੋਂ ਪਰੇ ਦੀ ਕਿਸੇ ਚੀਜ਼ ਦਾ ਗਿਆਨ ਨਹੀਂ ਪ੍ਰਾਪਤ ਕਰ ਸਕਦਾ; ਇਸ ਲਈ ਧਾਰਮਿਕ ਗਿਆਨ ਤੇ ਪੂਜਾ ਦਾ ਕੇਂਦਰ ਕੇਵਲ ਮਨੁੱਖ ਹੀ ਹੋ ਸਕਦਾ ਹੈ — ਇਹ ਕੇਂਦਰ ਵਿਅਕਤੀਗਤ ਮਨੁੱਖ ਨਹੀਂ, ਸਗੋਂ ਮਨੁੱਖੀ ਸ਼੍ਰੇਣੀ ਹੈ। ਮਨੁੱਖ ਦੇ ਵਿਆਪਕ ਜਿਨਸੀ ਸੰਕਲਪ, ਜਾਂ ਮਨੁੱਖਤਾ ਦੀ ਪ੍ਰਕ੍ਰਿਤੀ ਨੂੰ ਕੇਵਲ ਸਿੱਧ ਕਰਨ ਦੀ ਲੋੜ ਹੈ; ਬਸ, ਫਿਰ ਮਨੁੱਖਤਾ ਹੀ ਪ੍ਰੋਹਿਤ ਹੈ ਤੇ ਮਨੁੱਖਤਾ ਹੀ ਪੂਜਣਯੋਗ ਦੇਵਤਾ ਹੈ।

ਜਿਵੇਂ ਕੋਂਤ ਅਤੇ ਉਸ ਦੇ ਅਨੁਸਾਰੀਆਂ ਨੇ ਮਾਨਵਤਾ ਦੇ ਧਰਮ ਦੀ ਵਿਆਖਿਆ ਕੀਤੀ ਹੈ ਉਸ ਤੋਂ ਵਧ ਪ੍ਰਭਾਵਸ਼ਾਲੀ, ਅਤੇ ਕਈ ਹਾਲਤਾਂ ਵਿਚ ਸੰਜੀਦਾ ਤੇ ਉਦਾਰ, ਕੁਝ ਹੋਰ ਨਹੀਂ ਹੋ ਸਕਦਾ। ਪਰ, ਜੋ ਕੁਝ ਰਹੱਸਮਈ ਚਿੰਨ੍ਹ ਕੋਂਤ ਨੇ ਹਾਲੀ ਰਹਿਣ ਦਿੱਤਾ ਸੀ, ਉਹ ਫ਼ਿਉਰਬਾਖ਼ ਨੇ ਛਿੰਨ-ਭਿੰਨ ਕਰ ਦਿੱਤਾ। ਉਸ ਨੇ ਕਿਹਾ ਕਿ 'ਆਪਣੇ ਆਪ ਦਾ ਮੋਹ' ਹੀ ਅਵਸ਼ਕ, ਅਬਿਨਾਸ਼ੀ, ਸਰਬ-ਵਿਆਪੀ ਕਾਨੂੰਨ ਜਾਂ ਨੇਮ ਹੈ— ਅਤੇ ਹਰ ਪ੍ਰਕਾਰ ਦੇ ਪ੍ਰੇਮ ਵਿਚ ਮੌਜੂਦ ਹੁੰਦਾ ਹੈ। ਧਰਮ ਦੇ ਇਤਿਹਾਸ ਦੇ ਹਰ ਪੰਨੇ ਤੋਂ ਇਹ ਗੱਲ ਅਵੱਸ਼ ਪ੍ਰਗਟ ਹੋ ਰਹੀ ਹੈ ਜਾਂ ਹੋਣੀ ਚਾਹੀਦੀ ਹੈ। ਜਦੋਂ ਵੀ ਮਨੁੱਖ ਧਰਮ, ਦਰਸ਼ਨ ਜਾਂ ਰਾਜਨੀਤੀ ਵਿਚ, ਆਪਣੀ ਹਉਮੈ ਦਾ ਵਿਰੋਧ ਕਰਨ ਦਾ ਜਤਨ ਕਰਦਾ ਹੈ, ਉਹ ਬਿਲਕੁਲ ਮੂਰਖ ਤੇ ਪਾਗਲ ਪ੍ਰਤੀਤ ਹੁੰਦਾ ਹੈ। ਇਸ ਦਾ ਕਾਰਨ ਇਹ ਹੈ ਕਿ ਜਿਹੜੀ ਚੇਤਨਾ ਸਾਰੀਆਂ ਮਨੁੱਖੀ ਪ੍ਰਵਿਰਤੀਆਂ, ਇੱਛਾਵਾਂ ਤੇ ਕਰਮਾਂ ਦਾ ਆਧਾਰ ਹੈ, ਉਹ ਉਸ ਦੀ ਹਉਮੈ ਜਾਂ ਮੋਹ ਦੀ ਸੰਤੁਸ਼ਟਤਾ ਹੈ।

**13. ਧਰਮ ਦੀ ਪਰਿਭਾਸ਼ਾ ਨਿਸ਼ਚਿਤ ਕਰਨ ਵਿਚ ਕਠਿਨਾਈ**

ਸੋ ਪ੍ਰਤੱਖ ਹੈ, ਕਿ ਜਿਉਂ ਹੀ ਧਰਮ ਦੀ ਕੋਈ ਪਰਿਭਾਸ਼ਾ ਪੇਸ਼ ਕੀਤੀ ਜਾਂਦੀ ਹੈ, ਝੱਟ ਉਦੋਂ ਹੀ ਇਕ ਹੋਰ ਪਰਿਭਾਸ਼ਾ ਉਭਰ ਪੈਂਦੀ ਹੈ ਜੋ ਉਸ ਨੂੰ ਮੰਨਣ ਤੋਂ ਬਿਲਕੁਲ ਇਨਕਾਰੀ

ਹੁੰਦੀ ਹੈ। ਇਉਂ ਪ੍ਰਤੀਤ ਹੁੰਦਾ ਹੈ ਕਿ ਸੰਸਾਰ ਵਿਚ ਲਗਭਗ ਧਰਮ ਦੀਆਂ ਉਨੀਆਂ ਹੀ ਪਰਿਭਾਸ਼ਾਵਾਂ ਹਨ ਜਿੰਨੇ ਕਿ ਸੰਸਾਰ ਵਿਚ ਧਰਮ ਹਨ; ਅਤੇ ਇਨ੍ਹਾਂ ਪਰਿਭਾਸ਼ਾਵਾਂ ਦੇ ਦੇਣ ਵਾਲਿਆਂ ਵਿਚ ਉਸੇ ਤਰ੍ਹਾਂ ਦੀ ਵੈਰ-ਭਾਵਨਾ ਹੈ ਜਿਵੇਂ ਵੱਖੋ-ਵੱਖ ਧਰਮਾਂ ਦੇ ਅਨੁਯਾਈਆਂ ਵਿਚ ਹੈ। ਫਿਰ, ਕੀ ਕੀਤਾ ਜਾਏ? ਕੀ ਧਰਮ ਦੀ ਕੋਈ ਐਸੀ ਪਰਿਭਾਸ਼ਾ ਪੇਸ਼ ਕਰਨਾ ਅਸੰਭਵ ਹੈ ਜੋ ਕਿ ਹਰ ਉਸ ਗੱਲ ਉਤੇ ਲਾਗੂ ਹੋ ਸਕੇ ਜਿਸ ਨੂੰ ਕਦੇ ਧਰਮ ਜਾਂ ਕੁਝ ਇਹੋ ਜਿਹਾ, ਮੰਨਿਆ ਜਾਂਦਾ ਰਿਹਾ ਹੈ। ਮੇਰਾ ਵਿਸ਼ਵਾਸ ਹੈ ਕਿ ਐਸੀ ਪਰਿਭਾਸ਼ਾ ਦੇ ਸਕਣਾ ਸੰਭਵ ਹੈ, ਅਤੇ ਤੁਸੀਂ ਵੀ ਭਾਂਪ ਗਏ ਹੋਵੋਗੇ ਕਿ ਕਿਉਂ? ਧਰਮ ਇਕ ਐਸੀ ਚੀਜ਼ ਹੈ ਜਿਸ ਦਾ ਇਤਿਹਾਸਕ ਵਿਕਾਸ ਹੋਇਆ ਹੈ ਅਤੇ ਹੁਣ ਵੀ ਹੋ ਰਿਹਾ ਹੈ, ਤੇ ਇਸ ਲਈ ਜੋ ਕੁਝ ਕਰਨਾ ਚਾਹੀਦਾ ਹੈ ਉਹ ਇਹ ਹੈ ਕਿ ਅਸੀਂ ਧਰਮ ਦੇ ਆਰੰਭ ਤੀਕ ਪੁੱਜੀਏ ਤੇ ਫਿਰ ਇਸ ਦੇ ਇਤਿਹਾਸਕ ਵਿਕਾਸ ਨੂੰ ਸਮਝਣ ਦਾ ਜਤਨ ਕਰੀਏ।

**14. ਧਰਮ ਦਾ ਨਿਸ਼ਚਿਤ ਲੱਛਣ**

ਭਾਵੇਂ ਧਰਮ ਦੀ ਇਕ ਸੰਪੂਰਣ ਪਰਿਭਾਸ਼ਾ ਜਾਂ ਉਸ ਸਭ ਕਾਸੇ ਦਾ ਪੂਰਨ ਬ੍ਰਿਤਾਂਤ ਜਿਸ ਨੂੰ ਧਰਮ ਕਿਹਾ ਜਾਂਦਾ ਰਿਹਾ ਹੈ ਦੇਣਾ ਅਸੰਭਵ ਹੈ, ਪਰ ਜੋ ਕੁਝ ਸੰਭਵ ਹੈ ਉਹ ਇਹ ਹੈ ਕਿ ਅਸੀਂ ਧਰਮ ਦਾ ਐਸਾ ਕੋਈ ਨਿਸ਼ਚਿਤ ਲੱਛਣ ਲੱਭੀਏ ਜੋ ਧਾਰਮਿਕ ਚੇਤਨਾ ਦੀਆਂ ਵਸਤਾਂ ਨੂੰ ਦੂਜੀਆਂ ਹੋਰ ਵਸਤੂਆਂ ਤੋਂ ਨਿਖੇੜ ਸਕੇ, ਅਤੇ ਨਾਲ ਹੀ ਸਾਡੀ ਉਸ ਚੇਤਨਾ ਨੂੰ ਜੋ ਧਰਮ ਦੀਆਂ ਵਸਤਾਂ ਨਾਲ ਸੰਬੰਧਿਤ ਹੁੰਦੀ ਹੈ, ਉਸ ਚੇਤਨਾ ਨਾਲੋਂ ਨਿਖੇੜ ਸਕੇ ਜੋ ਉਨ੍ਹਾਂ ਵਸਤਾਂ ਨਾਲ ਸੰਬੰਧਿਤ ਹੁੰਦੀ ਹੈ ਜਿਨ੍ਹਾਂ ਦਾ ਗਿਆਨ ਸਾਨੂੰ ਇੰਦ੍ਰੀਆਂ ਤੇ ਬੁੱਧੀ ਦੁਆਰਾ ਹੁੰਦਾ ਹੈ। ਇਹ ਨਹੀਂ ਮੰਨ ਲੈਣਾ ਚਾਹੀਦਾ ਕਿ ਧਰਮ ਵਾਲੀ ਚੇਤਨਾ ਹੀ ਵੱਖਰੀ ਹੈ। ਚੇਤਨਾ ਕੇਵਲ ਇਕ ਹੀ ਹੈ, ਭਾਵੇਂ ਭਿੰਨ ਵਸਤਾਂ ਦੇ ਸੰਪਰਕ ਵਿਚ ਆਉਂਦਿਆਂ ਇਹ ਚੇਤਨਾ ਬਦਲਦੀ ðÔ¢ÆÔÊÁÃÆÇ ÁÅ (Sence) ਵਿਵੇਕ (Reason) ਵਿਚ ਫ਼ਰਕ ਮੰਨਦੇ ਹਾਂ, ਭਾਵੇਂ ਇਹ ਦੋਵੇਂ ਵੀ ਆਪਣੇ ਸ੍ਰੇਸ਼ਟ ਰੂਪ ਵਿਚ, ਇਕੋ ਹੀ ਚੇਤਨਤਾ ਦੇ ਦੋ ਭਿੰਨ ਕਰਮ ਹਨ। ਇਸੇ ਤਰ੍ਹਾਂ ਹੀ, ਜਦੋਂ ਅਸੀਂ ਵਿਸ਼ਵਾਸ ਨੂੰ ਮਨੁੱਖ ਵਿਚਲੀ ਧਾਰਮਿਕ ਪ੍ਰਕ੍ਰਿਆ ਕਹਿੰਦੇ ਹਾਂ, ਤਾਂ ਸਾਡਾ ਭਾਵ ਕੇਵਲ ਇੰਨਾ ਹੀ ਹੋ ਸਕਦਾ ਹੈ ਕਿ ਸਾਡੀ ਸਾਧਾਰਨ ਚੇਤਨਾ ਇਤਨੀ ਵਿਕਸਿਤ ਹੋ ਚੁੱਕੀ ਹੈ ਤੇ ਭਿੰਨ ਹੋ ਗਈ ਹੈ ਕਿ ਉਹ ਸਾਨੂੰ ਧਾਰਮਿਕ ਵਸਤਾਂ ਦੇ ਅਨੁਭਵ ਕਰਨ ਵਿਚ ਸਹਾਈ ਹੋ ਸਕੀ ਹੈ। ਇਸ ਦਾ ਭਾਵ ਇਹ ਨਹੀਂ ਹੈ ਕਿ ਪਹਿਲੀ ਅਨੁਭਵਤਾ ਦੇ ਨਾਲ ਨਵੀਂ ਅਨੁਭਵਤਾ, ਜਾਂ ਸਾਧਾਰਨ ਬੁੱਧੀ ਦੇ ਨਾਲ ਨਵੀਂ ਬੁੱਧੀ ਜਾਂ ਆਤਮਾ ਦੇ ਨਾਲ ਨਵੀਂ ਆਤਮਾ, ਉਤਪੰਨ ਹੋ ਗਈ ਹੈ। ਇਸ ਦਾ ਭਾਵ ਕੇਵਲ ਇਨਾ ਹੈ ਕਿ ਪਹਿਲੀ ਚੇਤਨਾ ਦਾ ਹੀ ਵਾਹ ਨਵੀਆਂ ਵਸਤਾਂ ਨਾਲ ਪੈ ਗਿਆ ਹੈ, ਅਤੇ ਉਸ ਤੇ ਪ੍ਰਤਿਕਰਮ ਹੋਏ ਹਨ। ਧਰਮ ਦੀ ਯਥਾਰਥਕਤਾ ਨੂੰ ਜਿਵੇਂ ਕਿ ਉਹ ਹਰ ਥਾਂ ਵਿਦਮਾਨ ਹੈ, ਦਰਸਾਣ ਲਈ, ਵਿਸ਼ਵਾਸ ਨੂੰ ਆਮ ਚੇਤਨਾ ਵੱਖਰੀ ਪ੍ਰਕ੍ਰਿਆ ਜਾਂ ਸ਼ਕਤੀ ਜਾਂ ਆਸਤਕ ਪ੍ਰਵਿਰਤੀ ਮੰਨਣਾ, ਇਸੇ ਤਰ੍ਹਾਂ ਹੀ ਹੋਵੇਗਾ ਜਿਵੇਂ ਕਿ 'ਜੀਵਨ' ਨੂੰ ਦਰਸਾਣ ਲਈ 'ਜੀਵਨ-ਸੱਤਾ' ਨੂੰ ਭਿੰਨ ਪਰਵਾਨ ਕਰਨਾ। ਇਹ ਤੇ ਕੇਵਲ ਸ਼ਬਦਾਂ ਦੀ ਲੀਲ੍ਹਾ ਹੀ ਹੋਵੇਗੀ ਜਾਂ ਸੱਚ ਨਾਲ ਖੇਡਣ ਵਾਲੀ ਗੱਲ। ਇਹੋ

ਜਹੀਆਂ ਵਿਆਖਿਆ ਕਦੇ ਕੰਮ ਸਾਰ ਜਾਂਦੀਆਂ ਰਹੀਆਂ ਹੋਣੀਆਂ ਹਨ, ਪਰ ਹੁਣ ਤੇ ਘੋਲ ਇਤਨਾ ਵਧ ਗਿਆ ਹੈ ਕਿ ਇਹੋ ਜਹੀਆਂ ਗੱਲਾਂ ਦੇ ਆਧਾਰ ਤੇ ਸਮਝੌਤਾ ਹੋ ਜਾਣਾ ਸੰਭਵ ਨਹੀਂ ਹੈ।

**15. ਧਰਮ : ਅਸੀਮ ਦੇ ਅਨੁਭਵ ਲਈ ਅੰਤਰੀਵ ਸ਼ਕਤੀ**

ਸੰਨ 1873 ਈ. ਵਿਚ, ਧਰਮ ਦੇ ਵਿਗਿਆਨ ਸੰਬੰਧੀ ਜੋ ਆਰੰਭਕ ਭਾਸ਼ਨ ਰਾਇਲ ਇੰਨਸਟੀਚੂਸ਼ਨ (Royal Institution) ਵਿਚ ਮੈਂ ਦਿੱਤੇ ਸਨ, ਉਨ੍ਹਾਂ ਵਿਚ ਧਰਮ ਦੇ ਅੰਤਰੀਵੀ ਅਨੁਭਵ, ਜਾਂ ਆਮ ਕਰਕੇ ਵਿਸ਼ਵਾਸ ਕਿਹਾ ਜਾਂਦਾ ਹੈ, ਦੀ ਨਿਮਨ ਦਰਜ ਸ਼ਬਦਾਂ ਵਿਚ ਪਰਿਭਾਸ਼ਾ ਮੈਂ ਦਿੱਤੀ ਸੀ :

> "ਧਰਮ ਉਹ ਦਿਮਾਗੀ ਸ਼ਕਤੀ ਹੈ ਜਿਹੜੀ ਅਨੁਭਵ ਅਤੇ ਬੁੱਧੀ ਤੋਂ ਸੁਤੰਤਰ ਰਹਿ ਕੇ ਸਗੋਂ ਇਨ੍ਹਾਂ ਦੇ ਬਾਵਜੂਦ, ਮਨੁੱਖ ਨੂੰ ਅਸੀਮ ਦੀ ਸੋਝੀ, ਭਿੰਨ ਨਾਮਾਂ ਤੇ ਰੂਪਾਂ ਵਿਚ, ਪ੍ਰਾਪਤ ਕਰਨ ਦੇ ਸਮਰੱਥ ਕਰਦੀ ਹੈ। ਇਸ ਸ਼ਕਤੀ ਤੋਂ ਬਿਨਾਂ ਕੋਈ ਧਰਮ ਭਾਵੇਂ ਉਹ ਅਤਿ ਨੀਵੇਂ ਦਰਜੇ ਦੀ ਬੁੱਤ-ਪੂਜਾ ਜਾਂ ਜੜ੍ਹ-ਪੂਜਾ ਦਾ ਧਰਮ ਹੀ ਹੋਵੇ, ਸੰਭਵ ਨਹੀਂ ਸੀ ਹੋਣਾ। ਜੇ ਅਸੀਂ ਕੇਵਲ ਧਿਆਨ ਨਾਲ ਸੁਣੀਏ ਤਾਂ ਸਾਨੂੰ ਹਰ ਧਰਮ ਵਿਚ ਆਤਮਾ ਦੀ ਇਕ ਲਾਲਸਾ ਦਿਸੇਗੀ ਜਿਹੜੀ ਉਸ ਨੂੰ ਸਮਝਣ ਦਾ ਜਤਨ ਕਰ ਰਹੀ ਹੈ ਜੋ ਸਮਝ ਤੋਂ ਪਰੇ ਹੈ, ਜਿਹੜੀ ਉਸ ਨੂੰ ਕਥਨ ਕਰਨ ਦਾ ਜਤਨ ਕਰ ਰਹੀ ਹੈ ਜੋ ਅਕਥ ਹੈ, ਜਿਹੜੀ ਅਨੰਤ ਲਈ ਲਗਨ ਹੈ, ਜਿਹੜੀ ਪ੍ਰਭੂ-ਪ੍ਰੇਮ ਹੈ।"

ਇਹ ਟੂਕ ਮੈਂ ਇਸ ਲਈ ਇਥੇ ਨਹੀਂ ਦੇ ਰਿਹਾ ਕਿ ਹੁਣ ਵੀ ਮੈਂ ਇਸ ਦੇ ਹਰ ਸ਼ਬਦ ਨਾਲ ਸਹਿਮਤ ਹਾਂ। ਜੋ ਕੁਝ ਵਰ੍ਹੇ ਪਹਿਲਾਂ ਮੈਂ ਲਿਖਿਆ ਹੈ, ਉਸ ਨਾਲ ਮੈਂ ਆਪ ਹੁਣ ਘੱਟ ਹੀ ਸਹਿਮਤ ਹਾਂ। ਮੇਰੀ ਇਸ ਦਿੱਤੀ ਪਰਿਭਾਸ਼ਾ ਵਿਰੁੱਧ ਜੋ ਇਤਰਾਜ਼ ਹੁਣ ਤੀਕ ਉਠਾਏ ਗਏ ਹਨ ਉਨ੍ਹਾਂ ਦੀ ਸਾਰਥਕਤਾ ਮੈਂ ਪੂਰੀ ਤਰ੍ਹਾਂ ਪਰਵਾਨ ਕਰਦਾ ਹਾਂ, ਪਰ ਫਿਰ ਵੀ ਮੇਰਾ ਵਿਚਾਰ ਹੈ ਕਿ ਇਸ ਪਰਿਭਾਸ਼ਾ ਵਿਚਲਾ ਬੁਨਿਆਦੀ ਖ਼ਿਆਲ ਠੀਕ ਹੈ। ਮੈਂ ਇਸ ਪਰਿਭਾਸ਼ਾ ਨੂੰ ਮੁਕੰਮਲ ਤੇ ਪੂਰਨ ਨਹੀਂ ਕਹਿ ਸਕਦਾ, ਪਰ ਮੇਰਾ ਵਿਸ਼ਵਾਸ ਹੈ ਕਿ ਇਹ ਧਰਮ ਦੇ ਉਹ ਲੱਛਣ ਦੱਸਦੀ ਹੈ ਜੋ ਧਾਰਮਿਕ ਚੇਤਨਾ ਨੂੰ ਹੋਰ ਇੰਦ੍ਰੀ-ਚੇਤਨਾ ਜਾਂ ਵਿਵੇਕੀ ਚੇਤਨਾ ਤੋਂ ਨਿਖੇੜਦੇ ਹਨ।

ਮੇਰੀ ਪੇਸ਼ ਕੀਤੀ ਪਰਿਭਾਸ਼ਾ ਵਿਰੁੱਧ ਇਤਰਾਜ਼ ਇਹ ਰਿਹਾ ਹੈ ਕਿ ਮੈਂ ਧਰਮ ਨੂੰ ਦਿਮਾਗੀ ਸ਼ਕਤੀ (Faculty) ਕਿਹਾ ਹੈ 'ਸ਼ਕਤੀ (Faculty) ਸ਼ਬਦ ਦੀ ਵਰਤੋਂ ਨੇ ਕਈ ਚਿੰਤਕਾਂ ਦੇ ਗੁੱਸੇ ਨੂੰ ਉਭਾਰਿਆ ਹੈ, ਅਤੇ ਕਿਸੇ ਹੱਦ ਤੀਕ ਮੈਂ ਉਨ੍ਹਾਂ ਦੇ ਇਤਰਾਜ਼ ਨੂੰ ਠੀਕ ਸਵੀਕਾਰ ਕਰਦਾ ਹਾਂ। ਇਹ ਮੰਨਿਆ ਗਿਆ ਪ੍ਰਤੀਤ ਹੁੰਦਾ ਹੈ ਕਿ 'ਸ਼ਕਤੀ' (Faculty) ਐਸਾ ਸ਼ਬਦ ਹੈ ਜੋ ਕਿਸੇ ਠੋਸ ਵਸਤੂ ਦਾ ਸੰਕੇਤ ਦਿੰਦਾ ਹੈ, ਜਿਵੇਂ ਕਿ ਇਕ ਕਮਾਣੀ ਜੋ ਕਿਸੇ ਯੰਤਰ ਨੂੰ ਹਰਕਤ ਦਿੰਦੀ ਹੈ, ਜਾਂ ਇਕ ਬੀਜ ਦਾ ਦਾਣਾ ਜੋ ਹੱਥ ਵਿਚ ਫੜਿਆ ਜਾ ਸਕਦਾ ਹੈ, ਅਤੇ ਉੱਗ ਪਏਗਾ : ਜੇ ਯੋਗ ਧਰਤੀ ਵਿਚ ਬੀਜ ਜਾਂ ਲਗਾ ਦਿੱਤਾ ਜਾਵੇ।

ਪਰ 'ਸ਼ਕਤੀ' (Faculty) ਤਾਂ ਇਕ ਕਾਰਜ-ਵਿਧੀ ਨੂੰ ਪ੍ਰਗਟ ਕਰਦੀ ਹੈ, ਨਾ ਕਿ ਕਿਸੇ ਠੋਸ ਵਸਤੂ ਨੂੰ। 'ਸ਼ਕਤੀਆਂ' (Faculties) ਨਾ ਦੇਵ ਹਨ ਨਾ ਭੂਤ, ਨਾ ਅਧਿਕਾਰ ਹਨ

ਨਾ ਰਾਜਗੀਰੀ। ਸ਼ਕਤੀਆਂ ਤਾਂ ਉਸੇ ਤਰ੍ਹਾਂ ਵਸਤਾਂ ਵਿਚ ਲੁਪਤ ਹੁੰਦੀਆਂ ਹਨ ਜਿਵੇਂ ਬਲ ਤੇ ਤਾਕਤ। ਅਸੀਂ ਆਮ ਕਰਕੇ ਚੇਤਨ ਵਸਤਾਂ ਦੇ ਸੰਬੰਧ ਵਿਚ 'ਸ਼ਕਤੀਆਂ' ਕਹਿੰਦੇ ਹਾਂ ਅਤੇ ਅਚੇਤ ਵਸਤਾਂ ਦੇ ਸੰਬੰਧ ਵਿਚ ਬਲ ਜਾਂ ਤਾਕਤ। ਹੁਣ ਸਾਨੂੰ ਗਿਆਨ ਹੈ ਕਿ ਵਸਤੂ ਤੋਂ ਬਿਨਾਂ ਬਲ ਨਹੀਂ ਹੈ ਅਤੇ ਕੋਈ ਵਸਤੂ ਐਸੀ ਨਹੀਂ ਹੈ ਜਿਸ ਵਿਚ ਬਲ ਨਾ ਹੋਵੇ। ਉਦਾਹਰਣ ਵਜੋਂ, ਜੇ ਅਸੀਂ ਕਹੀਏ ਕਿ 'ਗੁਰੂਤਾ' (Gravity) ਆਪਣੇ ਆਪ ਵਿਚ ਕੋਈ ਵਸਤੂ ਹੈ, ਤਾਂ ਇਹ ਨਿਰੀ ਮਿੱਥ ਹੋਵੇਗੀ, ਤੇ ਇਸ ਤਰ੍ਹਾਂ ਜੇ 'ਗੁਰੂਤਾ' ਦੇ ਨੇਮ ਦਾ ਪਤਾ ਰੋਮ ਵਿਚ ਲੱਗਾ ਹੁੰਦਾ ਤਾਂ ਉਥੇ 'ਗੁਰੂਤਾ' ਦੇਵੀ ਦੇ ਨਾਂ ਤੇ ਕੋਈ ਮੰਦਰ ਵੀ ਬਣਾ ਦਿੱਤਾ ਗਿਆ ਹੁੰਦਾ। ਹੁਣ ਦੇ ਜੁਗ ਵਿਚ ਅਸੀਂ ਐਸੇ ਮੰਦਰ ਤੇ ਨਹੀਂ ਬਣਾਉਂਦੇ, ਪਰ ਜਿਸ ਤਰ੍ਹਾਂ ਕਈ ਪ੍ਰਕ੍ਰਿਤੀ-ਵਿਗਿਆਨ ਦੇ ਚਿੰਤਕ 'ਗੁਰੂਤਾ' ਬਾਰੇ ਗੱਲ ਕਰਦੇ ਹਨ ਉਹ ਮਿਥਿਹਾਸਕਾਰੀ ਤੋਂ ਘੱਟ ਵੀ ਨਹੀਂ ਹੈ। ਮੈਂ ਮੰਨਦਾ ਹਾਂ ਕਿ ਜਿਸ ਤਰ੍ਹਾਂ ਕਈ ਚਿੰਤਕ ਸਾਡੀਆਂ ਦਿਮਾਗੀ 'ਸ਼ਕਤੀਆਂ' (Faculties) ਬਾਰੇ ਗੱਲਾਂ ਕਰਦੇ ਹਨ, ਉਸ ਵਿਚ ਉਪਰਲੀ ਹਾਲਤ ਵਾਪਰਨ ਦਾ ਤੌਖਲਾ ਹੈ। ਸਾਨੂੰ ਪਤਾ ਹੈ ਕਿ ਘੱਟੋ-ਘੱਟ ਇਕ 'ਸ਼ਕਤੀ' (Faculty) ਜਿਸ ਨੂੰ 'ਬੁੱਧੀ' (Reason) ਕਹਿੰਦੇ ਹਨ, ਉਸ ਦਾ ਪੂਜਾ-ਸਥਾਨ, ਥੋੜਾ ਸਮਾਂ ਹੋਇਆ ਬਣਿਆ ਸੀ। ਜੇ 'ਸ਼ਕਤੀ' ਸ਼ਬਦ (Faculty) ਦੇ ਅਰਥ ਦੋ ਜਾਂ ਵਧ ਹੋ ਸਕਦੇ ਹਨ ਅਤੇ ਜੇ ਇਸ ਦੀ ਵਰਤੋਂ ਅਰਥ ਨੂੰ ਤੌਖਲੇ ਵਿਚ ਪਾ ਦਿੰਦੀ ਹੈ, ਜਾਂ ਜੇ ਇਹ ਸ਼ਬਦ ਆਮ ਪ੍ਰਚੱਲਿਤ ਨਹੀਂ ਹੈ ਤਾਂ ਸਾਨੂੰ ਇਸ ਦਾ ਜ਼ਰੂਰ ਤਿਆਗ ਕਰ ਦੇਣਾ ਚਾਹੀਦਾ ਹੈ। ਇਸ ਦੀ ਥਾਂ ਮੈਂ 'ਕ੍ਰਿਆਸ਼ੀਲ ਤੇਜ' (Potential Energy) ਦੀ ਵਰਤੋਂ ਕਰਨ ਲਈ ਵੀ ਬਿਲਕੁਲ ਤਿਆਰ ਹਾਂ, ਅਤੇ ਧਰਮ ਦੀ ਅੰਤ੍ਰੀਵ ਪੱਖ ਦੀ ਪਰਿਭਾਸ਼ਾ ਇਹ ਮੰਨਣ ਨੂੰ ਤਿਆਰ ਹਾਂ ਕਿ ਇਹ ਕ੍ਰਿਆਸ਼ੀਲ ਤੇਜ ਹੈ ਜੋ ਮਨੁੱਖ ਨੂੰ ਅਨੰਤ ਦੀ ਸੋਝੀ ਦੇ ਜੋਗ ਬਣਾਉਂਦਾ ਹੈ। ਜੇ ਅੰਗੇਰੇਜ਼ੀ ਬੋਲੀ ਇਹ ਆਗਿਆ ਦਿੰਦੀ ਹੋਵੇ ਤਾਂ ਮੈਂ ਸੁਝਾ ਦੇਣਾ ਚਾਹਾਂਗਾ ਕਿ 'ਸ਼ਕਤੀ' (Faculty) ਦੀ ਥਾਂ 'ਅੱਜੇ-ਨਹੀਂ' (Not-Yet) ਰੱਖ ਦਿੱਤਾ ਜਾਵੇ, ਅਤੇ ਬੋਲੀ ਤੇ ਧਰਮ ਦੀਆਂ 'ਸ਼ਕਤੀਆਂ' ਤੇ 'ਕ੍ਰਿਆਸ਼ੀਲ ਤੇਜ' ਦੀ ਥਾਂ ਉਨ੍ਹਾਂ ਦੇ 'ਅੱਜੇ-ਨਹੀਂ' (ਜੋ ਰੂਪਮਾਨ ਨਹੀਂ ਹੋਇਆ, ਅਪ੍ਰਗਟ) ਸ਼ਬਦ ਵਰਤਿਆ ਜਾਏ।

ਪ੍ਰੋ : ਪਫ਼ਲੈਡ੍ਰਰ (Pfleiderer) ਜਿਨ੍ਹਾਂ ਨੇ ਧਰਮ ਵਿਗਿਆਨ ਸੰਬੰਧੀ ਬੜੇ ਉੱਤਮ ਵਿਚਾਰ ਦਿੱਤੇ ਹਨ, ਨੇ ਮੇਰੀ ਪੇਸ਼ ਕੀਤੀ ਪਰਿਭਾਸ਼ਾ ਵਿਚ ਇਹ ਨੁਕਸ ਦੇਖਿਆ ਹੈ ਕਿ ਇਸ ਵਿਚ ਨਾ ਕੇਵਲ 'ਸ਼ਕਤੀ' ( Facultas, Faculty) ਨੂੰ ਹੀ ਮੰਨਿਆ ਗਿਆ ਸਗੋਂ 'ਅਲੌਕਿਕ ਸ਼ਕਤੀ' ( Facultas occulta, Faculty) ਨੂੰ ਹੀ ਮੰਨਿਆ ਗਿਆ ਹੈ। ਇਥੇ ਵੀ ਸਾਰਾ ਭੇਦ ਇਸ ਗੱਲ ਨਾਲ ਪੈਣਾ ਹੈ ਕਿ ਅਸੀਂ 'ਅਲੌਕਿਕ ਸ਼ਕਤੀ' ਤੋਂ ਕੀ ਭਾਵ ਲੈਂਦੇ ਹਾਂ। ਜੇ ਇਸ ਦਾ ਭਾਵ ਇੰਨਾ ਹੀ ਹੋਵੇ ਕਿ ਮਨੁੱਖ ਵਿਚ, ਵਿਅਕਤੀਗਤ ਅਤੇ ਕਬੀਲੇ ਦੇ ਰੂਪ ਵਿਚ ਕੋਈ ਐਸੀ ਚੀਜ਼ ਹੈ ਜਿਹੜੀ ਅਨੁਭਵ, ਸੰਕਲਪ ਤੇ ਵਿਸ਼ਵਾਸ ਦੁਆਰਾ ਅਸੀਮ ਭਾਵ ਦੀ ਸੋਝੀ ਦਾ ਰੂਪ ਧਾਰਨ ਕਰਦੀ ਹੈ, ਤਾਂ ਮੈਂ ਪੂਰੀ ਤਰ੍ਹਾਂ 'ਅਲੌਕਿਕ ਸ਼ਕਤੀ' ( Faculta occulta) ਦੀ ਹੋਂਦ ਮੰਨਦਾ ਹਾਂ। ਹਰ ਉਹ ਚੀਜ਼ ਜਿਹੜੀ ਉੱਨਤ ਤੇ ਵਿਕਸਿਤ ਹੁੰਦੀ ਹੈ ਇਕ ਦ੍ਰਿਸ਼ਟੀਕੋਨ ਤੋਂ 'ਅਲੌਕਿਕ' ਮੰਨੀ ਜਾ ਸਕਦੀ ਹੈ। ਇਹ ਕਥਨ ਕੇਵਲ 'ਵਿਸ਼ਵਾਸ ਸ਼ਕਤੀ' ਬਾਰੇ ਹੀ ਠੀਕ

ਨਹੀਂ ਹੈ, ਸਗੋਂ ਉਸੇ ਤਰ੍ਹਾਂ 'ਅਨੁਭਵ' ਤੇ ਬੁੱਧੀ ਬਾਰੇ ਵੀ ਠੀਕ ਹੈ।

**16. ਅਨੁਭਵ, ਬੁੱਧੀ ਤੇ ਵਿਸ਼ਵਾਸ ਦੇ ਤਿੰਨ ਕਰਤੱਵ**

ਦੂਜੇ, ਮੇਰੀ ਪੇਸ਼ ਕੀਤੀ ਪਰਿਭਾਸ਼ਾ ਬਾਰੇ ਇਹ ਇਤਰਾਜ਼ ਕੀਤਾ ਗਿਆ ਹੈ ਕਿ ਧਰਮ ਦੇ ਇਸ ਭਾਵ ਵਿਚ ਕੁਝ ਗੌਝ ਰਹੱਸਮਈਅਤਾ ਹੈ। ਜਿਥੋਂ ਤੀਕ ਮੇਰਾ ਸੰਬੰਧ ਹੈ, ਮੈਂ ਤੇ ਸਹਿਮਤ ਨਹੀਂ ਕਿ ਚੇਤਨਾ ਦੇ ਅਨੁਭਵੀ ਤੇ ਬੌਧਿਕ ਕਰਤੱਵਾਂ ਨਾਲ ਜੇ ਤੀਜਾ ਕਰਤੱਵ 'ਅਸੀਮ' ਦੀ ਸੋਝੀ ਮੰਨ ਲਿਆ ਜਾਵੇ ਤਾਂ ਮਨੋ ਵਿਗਿਆਨ ਵਿਚ ਕਿਵੇਂ ਰਹੱਸਮਈਅਤਾ ਆ ਜਾਂਦੀ ਹੈ। ਸਾਰੇ ਧਰਮ ਗਿਆਨ ਦੇ ਜ਼ਰੂਰੀ ਪੱਖਾਂ ਵਿਚੋਂ ਇਕ ਇਹ ਵੀ ਮੰਨਿਆ ਗਿਆ ਹੈ ਕਿ ਵਸਤੂ ਜਾਂ ਵਜੂਦ ਐਸੇ ਹਨ ਜੋ ਨਾ ਤਾਂ ਇੰਦ੍ਰੀਆਂ ਦੁਆਰਾ ਅਨੁਭਵ ਹੋ ਸਕਦੇ ਹਨ ਅਤੇ ਨਾ ਬੁਧੀ ਨਾਲ ਸਮਝੇ ਜਾ ਸਕਦੇ ਹਨ। ਸੋ ਇੰਦ੍ਰੀ ਅਨੁਭਵ ਤੇ ਬੁੱਧੀ, ਆਪਣੇ ਸਾਧਾਰਨ ਅਰਥਾਂ ਵਿਚ ਤੇ, ਉਨ੍ਹਾਂ ਵਸਤਾਂ ਜਾਂ ਵਜੂਦਾਂ ਦੇ ਜਾਣਨ ਲਈ ਸਮਰੱਥ ਨਹੀਂ ਹਨ। ਤਾਂ ਤੇ, ਜੇ ਅਸੀਂ ਖੁੱਲ੍ਹੇ ਤੌਰ ਤੇ ਆਪਣੀ ਚੇਤਨਾ ਦਾ ਇਕ ਤੀਜਾ ਕਰਤੱਵ ਇਹ ਮੰਨ ਲਈਏ ਕਿ ਉਹ 'ਅਸੀਮ' ਦਾ ਅਨੁਭਵ ਕਰ ਸਕਦੀ ਹੈ, ਤਾਂ ਇਹ ਕਰਤੱਵ ਇੰਦ੍ਰੀਆਂ ਤੇ ਬੁੱਧੀ ਦੇ ਉਚੇਰੇ ਕਰਤੱਵ ਤੋਂ ਵਧ ਰਹੱਸਮਈ ਨਹੀਂ ਮੰਨਿਆ ਜਾਣਾ ਚਾਹੀਦਾ। ਸੱਚੀ ਗੱਲ ਤੇ ਇਹ ਹੈ ਕਿ ਇੰਦ੍ਰੀ-ਅਨੁਭਵ ਤੋਂ ਵਧ ਰਹੱਸਮਈ ਕੁਝ ਵੀ ਨਹੀਂ ਹੈ। ਇਹ ਸਾਰੇ ਰਹੱਸਾਂ ਦਾ ਰਹੱਸ ਹੈ। ਪਰ ਇਸ ਨੂੰ ਅਸੀਂ ਸਾਰੀਆਂ ਗੱਲਾਂ ਵਿਚੋਂ ਨਿਪਟ ਸਰਲ ਤੇ ਕੁਦਰਤੀ ਮੰਨਣ ਦੇ ਆਪਣੇ ਆਪ ਨੂੰ ਆਦੀ ਬਣਾ ਲਿਆ ਹੈ। ਦੂਜੀ ਰਹੱਸਮਈ ਚੀਜ਼ ਬੁੱਧੀ ਹੈ। ਜਿਹੜਾ ਜੀਵ ਕੇਵਲ ਇੰਦ੍ਰੀ-ਗਿਆਨ ਤੀਕ ਸੀਮਤ ਹੈ, ਉਸ ਨੂੰ ਬੁੱਧੀ ਦਾ ਕਰਤੱਵ ਬੜਾ ਚਕ੍ਰਿਤ ਕਰਨ ਵਾਲਾ ਜਾਪੇਗਾ। ਇਸ ਕਰਤੱਵ ਨੂੰ ਤੇ ਕਈ ਚਿੰਤਕਾਂ ਨੇ ਵੀ ਬੜਾ ਗੋਹਝਮਈ ਕਿਹਾ ਹੈ। ਅਸੀਂ ਇਹ ਵੀ ਜਾਣਦੇ ਹਾਂ ਕਿ ਬੁੱਧੀ-ਗਿਆਨ ਇੰਦ੍ਰੀ-ਗਿਆਨ ਦਾ ਹੀ ਇਕ ਰੂਪ ਹੈ ਜੋ ਕਈ ਸਥਿਤੀਆਂ ਵਿਚ ਵਿਦਮਾਨ ਹੁੰਦਾ ਹੈ। ਇਹ ਸਥਿਤੀਆਂ ਉਹ ਹਨ ਜਿਨ੍ਹਾਂ ਨੂੰ ਅਸੀਂ ਕ੍ਰਿਆਤਮਕ ਸ਼ਕਤੀ ਜਾਂ ਬੌਧਿਕ ਸ਼ਕਤੀ ਕਹਿੰਦੇ ਹਾਂ। ਇਹ ਇਕੋ ਚੇਤਨਾ ਦੇ ਹੀ ਭਾਗ ਹਨ। ਭਾਵੇਂ ਬੁੱਧੀ ਵੱਖਰਾ ਕਰਤੱਵ ਹੈ, ਪਰ ਜੇ ਉਸ ਨੂੰ ਪੂਰੀ ਤਰ੍ਹਾਂ ਕਾਬੂ ਰੱਖਿਆ ਜਾਵੇ, ਤਾਂ ਬੁੱਧੀ ਇੰਦ੍ਰੀਆਂ ਨਾਲ ਤਾਲਮੇਲ ਕਾਇਮ ਕਰਕੇ ਕ੍ਰਿਆ ਕਰਦੀ ਹੈ। ਇਹੋ ਗੱਲ ਧਰਮ ਦੇ ਉਸ ਦੇ ਅੰਤਰੀਵ ਵਿਸ਼ਵਾਸ ਸੰਬੰਧੀ ਵੀ ਢੁੱਕਦੀ ਹੈ ਜਿਵੇਂ ਮੈਂ ਸਿੱਧ ਕਰਨ ਦਾ ਜਤਨ ਕਰਾਂਗਾ।

ਧਰਮ ਵਿਸ਼ਵਾਸ ਵੀ ਉਵੇਂ ਹੀ ਇੰਦ੍ਰੀ-ਅਨੁਭਵ ਦਾ ਹੀ ਇਕ ਰੂਪ ਹੈ ਜਿਵੇਂ ਕਿ ਬੁੱਧੀ ਗਿਆਨ ਹੈ। ਵਿਸ਼ੇਸ਼ ਸਥਿਤੀਆਂ ਵਿਚ ਧਰਮ ਵਿਸ਼ਵਾਸ ਉਪਜਦਾ ਹੈ ਅਤੇ ਇਹ ਸਥਿਤੀਆਂ ਵਿਸ਼ਵਾਸ ਦੀ ਕ੍ਰਿਆਤਮਕ ਸ਼ਕਤੀ ਦੀਆਂ ਅਨੁਸਾਰੀ ਹਨ। ਇਸ ਤੀਜੀ ਕ੍ਰਿਆਤਮਕ ਸ਼ਕਤੀ ਤੋਂ ਬਿਨਾਂ, ਧਰਮ ਸੰਬੰਧੀ ਜੋ ਤੱਥ ਸਾਡੇ ਸਾਹਮਣੇ ਹਨ, ਦਾ ਕਾਰਨ ਅੰਤਰ-ਮੁਖੀ ਜਾਂ ਬਾਹਰਮੁਖੀ ਸਰੂਪ ਵਿਚ ਨਹੀਂ ਦੱਸਿਆ ਜਾ ਸਕਦਾ। ਜੇ ਉਨ੍ਹਾਂ ਨੂੰ ਕੇਵਲ ਇੰਦ੍ਰੀਆਂ ਜਾਂ ਬੁੱਧੀ ਜੋ ਇਨ੍ਹਾਂ ਦੇ ਸਾਧਾਰਨ ਅਰਥ ਹਨ ਦੇ ਕਾਰਜ ਵਜੋਂ ਦਰਸਾਇਆ ਜਾ ਸਕਦਾ ਹੈ ਤਾਂ ਕੋਈ ਕਰਕੇ ਦੱਸੇ। ਜੇ ਇਹ ਹੋ ਜਾਵੇ ਤਾਂ ਸਾਨੂੰ ਨਿਆਏ ਯੁਕਤ ਧਰਮ ਜਾਂ ਅੰਤਰੀਵ-ਪ੍ਰੇਰਣਾ ਵਾਲਾ ਧਰਮ ਪ੍ਰਾਪਤ ਹੋ ਜਾਵੇਗਾ। ਮੇਰੇ ਕਿਸੇ ਆਲੋਚਕ ਨੇ ਹਾਲੀ ਤੀਕ ਇਹ ਕਰਕੇ ਦੱਸਿਆ ਨਹੀਂ ਹੈ; ਸ਼ਾਇਦ ਕੋਈ

ਕਰਨਾ ਵੀ ਨਹੀਂ ਚਾਹੇਗਾ।

ਜਦੋਂ ਮੈਂ ਇਹ ਕਹਿੰਦਾ ਹਾਂ ਕਿ ਸਾਨੂੰ 'ਅਸੀਮ' ਦੀ ਸੋਝੀ ਬਿਨਾਂ ਇੰਦ੍ਰੀਆਂ ਜਾਂ ਬੁੱਧੀ ਦੇ ਹੁੰਦੀ ਹੈ ਤਾਂ ਮੇਰਾ ਭਾਵ ਇਨ੍ਹਾਂ ਸ਼ਬਦਾਂ ਦੇ ਸਾਧਾਰਨ ਆਮ ਮੰਨੇ ਜਾਂਦੇ ਅਰਥਾਂ ਤੋਂ ਹੁੰਦਾ ਹੈ। ਜੇ ਇਹ ਠੀਕ ਹੈ ਕਿ ਇੰਦ੍ਰੇ ਸਾਨੂੰ ਕੇਵਲ ਸਾਧਾਰਨ (ਰੰਗ ਰੂਪ ਵਾਲੀਆਂ) ਵਸਤਾਂ ਦਾ ਹੀ ਗਿਆਨ ਦੇ ਸਕਦੇ ਹਨ, ਅਤੇ ਜੇ ਬੁੱਧੀ ਦੇ ਕਰਮ ਦਾ ਖੇਤਰ ਵੀ ਇਨ੍ਹਾਂ ਸਾਧਾਰਨ ਵਸਤਾਂ ਤੀਕ ਹੀ ਹੈ, ਤਦ ਅਨੰਤ ਦੀ ਸੋਝੀ ਜੋ ਅਸੀਂ ਪ੍ਰਾਪਤ ਹੁੰਦੀ ਮੰਨਦੇ ਹਾਂ, ਉਹ ਬਿਨਾਂ ਇੰਦ੍ਰੀਆਂ ਅਤੇ ਬੁੱਧੀ ਦੇ ਹੁੰਦੀ ਹੋਣੀ ਹੈ, ਸਗੋਂ ਇਨ੍ਹਾਂ ਦੇ ਬਾਵਜੂਦ ਹੁੰਦੀ ਹੋਣੀ ਹੈ। ਇਹ ਪ੍ਰਾਕਥਨ ਠੀਕ ਹਨ ਜਾਂ ਗ਼ਲਤ ਹਨ, ਇਹ ਹੋਰ ਪ੍ਰਸ਼ਨ ਹੈ, ਜਿਸ ਤੇ ਅਸੀਂ ਹੁਣੇ ਹੀ ਵਿਚਾਰ ਕਰਾਂਗੇ।

**17. ਅਸੀਮ ਦਾ ਭਾਵ**

ਆਓ ਦੇਖੀਏ : ਕੀ ਸਾਡੀ ਉਸ ਵਸਤੂ ਦੇ ਸਾਧਾਰਣ ਲੱਛਣ ਬਾਰੇ ਸੰਮਤੀ ਹੈ,ਜਿਸ ਨੂੰ ਅਸੀਂ ਧਾਰਮਿਕ ਚੇਤਨਾ ਦਾ ਵਿਸ਼ਾ ਮੰਨਦੇ ਹਾਂ। ਉਸ ਵਸਤੂ ਲਈ ਮੈਂ 'ਅਸੀਮ' ਦਾ ਸ਼ਬਦ ਚੁਣਿਆ ਸੀ। ਕਿਉਂਕਿ ਮੈਨੂੰ ਪ੍ਰਤੀਤ ਹੁੰਦਾ ਹੈ ਕਿ ਇਹ ਸ਼ਬਦ ਹੀ ਉਸ ਸਭ ਕਾਸੇ ਨੂੰ ਭਲੀ ਭਾਂਤ ਪ੍ਰਗਟ ਕਰਦਾ ਹੈ ਜੋ ਸਾਧਾਰਨ ਇੰਦ੍ਰੀਆਂ ਅਤੇ ਬੁੱਧੀ ਦੀ ਪਕੜ ਤੋਂ ਪਰੇ ਹੈ। ਸਰਬ ਸੰਮਤੀ ਹੈ ਕਿ, ਇੰਦ੍ਰੀ-ਗਿਆਨ ਹੋਰ ਭਾਵੇਂ ਇਹ ਕੁਝ ਵੀ ਪਿਆ ਹੋਵੇ, ਸੀਮਤ ਹੈ, ਸਮੇਂ-ਸਥਾਨ ਕਰਕੇ ਸੀਮਤ ਹੈ, ਆਕਾਰ-ਪ੍ਰਕਾਰ ਕਰਕੇ ਸੀਮਤ ਹੈ, ਅਤੇ ਕਿਉਂਕਿ ਸਾਡਾ ਸੰਕਲਪ ਨਿਰੋਲ ਤੌਰ ਤੇ ਇੰਦ੍ਰੀ-ਗਿਆਨ ਤੇ ਹੀ ਅਧਾਰਤ ਹੈ, ਉਸ ਦਾ ਵਿਸ਼ਾ ਵੀ ਸੀਮਤ ਰੂਪ ਦੀਆਂ ਵਸਤਾਂ ਹੀ ਹੋ ਸਕਦੀਆਂ ਹਨ। ਆਮ ਕਰਕੇ ਜਿਸ ਨੂੰ ਪ੍ਰਤੱਖ ਗਿਆਨ ਕਿਹਾ ਜਾਂਦਾ ਹੈ, ਉਸ ਨੇ ਜਿਨ੍ਹਾਂ ਵਸਤਾਂ ਨੂੰ ਸਥਾਪਿਤ ਕੀਤਾ ਹੈ ਉਹ ਤੇ 'ਸੀਮਤ' (Finite) ਹੀ ਹਨ : ਇਸ ਲਈ ਮੈਂ ਸੋਚਿਆ ਕਿ ਸਾਰੇ ਉਸ ਕੁਝ ਲਈ ਜੋ ਇੰਦ੍ਰੀਆਂ ਤੇ ਬੁੱਧੀ ਦਾ ਵਿਸ਼ਾ ਨਹੀਂ ਹੈ 'ਅਸੀਮ' (Infinite) ਐਸਾ ਸ਼ਬਦ ਹੋਵੇਗਾ ਜਿਸ ਬਾਰੇ ਇਤਰਾਜ਼ ਘੱਟ ਤੋਂ ਘੱਟ ਹੋਣਗੇ। ਇੰਦੇ ਤੇ ਬੁੱਧੀ ਆਪਣੇ ਸਾਧਾਰਨ ਅਰਥਾਂ ਵਿਚ ਵਰਤੇ ਗਏ ਸ਼ਬਦ ਹਨ। ਧਰਮ ਦੇ ਖੇਤਰ ਵਿਚ ਆਉਣ ਵਾਲੀ ਸ਼੍ਰੇਣੀ ਦੀਆਂ ਅਨੇਕ ਵਸਤਾਂ ਦੇ ਵਿਸ਼ੇਸ਼ ਲੱਛਣ ਦੇ ਤੌਰ ਤੇ 'ਅਸੀਮ' ਮੈਨੂੰ ਅਨਿਸ਼ਚਿਤ (Indefinite), ਅਦ੍ਰਿਸ਼ਟ (Invisible), ਪਰਾਐਂਦ੍ਰਿਕ (Supersensuous) , ਪਰਾਭੌਤਿਕ (Super natural), ਨਿਰੰਕੁਸ਼ (absolute), ਜਾਂ ਦੈਵੀ (Divine) ਨਾਲੋਂ ਵਧ ਫੱਬਵਾਂ ਜੱਚਿਆ। ਇਹ ਸਾਰੇ ਸਿਧਾਂਤਕ ਸ਼ਬਦ ਵੀ ਉਸੇ ਵਸਤੂ ਵਲ ਸੰਕੇਤ ਕਰਦੇ ਹਨ।

ਇਹ ਵੀ ਇਕੋ ਵਸਤ ਦੇ ਭਿੰਨ-ਭਿੰਨ ਪੱਖਾਂ ਨੂੰ ਨਿਰੂਪਣ ਕਰਦੇ ਹਨ। ਸ਼ਬਦ 'ਅਸੀਮ' ਦੀ ਵਰਤੋਂ ਲਈ ਮੇਰਾ ਹੋਰ ਕੋਈ ਵਿਸ਼ੇਸ਼ ਝੁਕਾ ਨਹੀਂ ਹੈ। ਸਿਵਾਏ ਇਸ ਗੱਲ ਦੇ ਕਿ ਇਹ ਸ਼ਬਦ ਮੈਨੂੰ ਵਿਸ਼ਾਲ ਪ੍ਰਤੀਤ ਹੁੰਦਾ ਹੈ। ਜੋ ਸੰਬੰਧਿਤ ਭਾਵਾਂ ਨੂੰ ਸਮੋਣ ਦੇ ਸਮਰੱਥ ਹੈ। ਪਰ ਜੇ ਕੋਈ ਸ਼ਬਦ ਇਸ ਤੋਂ ਵਧ ਢੁੱਕਵਾਂ ਹੈ ਤਾਂ ਸਾਨੂੰ ਉਹ ਜ਼ਰੂਰ ਵਰਤ ਲੈਣਾ ਚਾਹੀਦਾ ਹੈ, ਮੈਂ ਇਹ ਗੱਲ ਫਿਰ ਕਹਿੰਦਾ ਹਾਂ।

ਆਓ, ਸਪੱਸ਼ਟ ਰੂਪ ਵਿਚ ਸਮਝਣ ਦਾ ਜਤਨ ਕਰੀਏ ਕਿ ਸਾਡਾ 'ਅਸੀਮ' ਜਾਂ ਜੇ ਕੋਈ ਹੋਰ ਸ਼ਬਦ ਇਸ ਤੋਂ ਚੰਗੇਰਾ ਜੱਚਿਆ ਹੈ ਤਾਂ ਉਸ ਤੋਂ ਭਾਵ ਕੀ ਹੈ

ਜੇ 'ਅਸੀਮ' ਸ਼ਬਦ ਜਿਵੇਂ ਕਿ ਕੁਝ ਚਿੰਤਕ ਮੰਨਦੇ ਹਨ, ਕੇਵਲ 'ਅਭਾਵਾਤਮਕ ਕਲਪਨਾ' (Negative abstraction) ਹੈ। ਤਦ ਨਿਸਚੇ ਹੀ, ਬੁੱਧੀ ਇਹ ਦੱਸਣ ਦੇ ਸਮਰੱਥ ਹੋਵੇਗੀ ਕਿ ਸਾਨੂੰ ਇਹ ਸ਼ਬਦ ਪ੍ਰਾਪਤ ਕਿਵੇਂ ਹੋਇਆ ਹੈ। 'ਕਲਪਿਤ' ਸਾਨੂੰ ਕੇਵਲ ਉਹ ਵਸਤੂ ਹੀ ਦਰਸਾ ਸਕਦਾ ਹੈ ਜਿਸ ਤੋਂ 'ਕਲਪਨਾ' ਤੁਰੀ ਹੈ। ਕੁਝ ਐਂਦ੍ਰਿਕ ਅਨੁਭਵਾਂ ਦੇ ਆਧਾਰ ਤੇ ਅਸੀਂ ਵਿਸ਼ੇਸ਼ ਸਮੂਹ ਬਾਰੇ ਸੰਕਲਪ ਬਣਾ ਸਕਦੇ ਹਾਂ। ਪਰ 'ਅਸੀਮ' ਤੇ 'ਸੀਮਤ' ਵਿਚ ਸਮਾਇਆ ਹੋਇਆ ਨਹੀਂ ਹੋ ਸਕਦਾ; ਇਸ ਲਈ ਜਿੰਨਾ ਮਰਜ਼ੀ ਹੈ ਅਸੀਂ ਜਤਨ ਕਰ ਲਈਏ, ਅਸੀਂ 'ਅਸੀਮ' ਨੂੰ 'ਸੀਮਤ' ਵਿਚੋਂ ਗ੍ਰਹਿਣ ਨਹੀਂ ਕਰ ਸਕਦੇ। ਇਹ ਕਹਿਣਾ, ਜਿਵੇਂ ਕਿ ਬਹੁਤ ਸਾਰੇ ਕਹਿੰਦੇ ਹਨ, ਕਿ 'ਅਸੀਮ' ਇਕ ਅਭਾਵਾਤਮਕ ਕਲਪਨਾ ਦਾ ਸੰਕਲਪ ਹੈ, ਕੇਵਲ ਸ਼ਬਦਾਂ ਨਾਲ ਖੇਡਣਾ ਹੀ ਹੈ। ਅਸੀਂ ਅਭਾਵਾਤਮਕ ਕਲਪਨਾ ਵਾਲਾ ਸੰਕਲਪ ਕੇਵਲ ਉਦੋਂ ਘੜ ਸਕਦੇ ਹਾਂ ਜਦੋਂ ਸਾਡਾ ਵਾਹ ਕ੍ਰਮਬੱਧ (Serial) ਜਾਂ 'ਸੰਬੰਧਤ' (Correlative) ਸੰਕਲਪਾਂ ਨਾਲ ਹੋਵੇ, ਨਹੀਂ ਤੇ ਨਹੀਂ। ਇਕ ਕ੍ਰਮਬੱਧ ਸੰਕਲਪਾਂ ਦੀ ਉਦਾਹਰਣ ਲੈਂਦੇ ਹਾਂ- ਜਿਵੇਂ ਕਿ 'ਨੀਲਾ' ਹੈ ਤਦ 'ਨਾ-ਨੀਲਾ', ਹਰਾ ਪੀਲਾ, ਲਾਲ ਜਾਂ ਨੀਲੇ ਬਿਨਾਂ ਕਿਸੇ ਹੋਰ ਰੰਗ ਦਾ ਸੰਕਲਪ ਦੇਵੇਗਾ। 'ਨਾ-ਨੀਲਾ' ਦਾ ਭਾਵ ਕੇਵਲ 'ਰੰਗ ਦਾ ਸੰਕਲਪ ਤਫਰੀਕ (Miunus) ਨੀਲਾ' ਹੈ। 'ਨਾ-ਨੀਲਾ' ਦੇ ਅਭਾਵਾਤਮਕ ਸੰਕਲਪ ਦੇ ਰੂਪ ਵਿਚ ਅਸੀਂ ਸ਼ਾਇਦ ਮਿੱਠਾ, ਜਾਂ ਭਾਰਾ ਜਾਂ ਟੇਢਾ ਦੀ ਕਲਪਨਾ ਕਰ ਲਈਏ— ਪਰ ਨਿਆਏਸ਼ੀਲਤਾ ਸਾਨੂੰ ਐਸਾ ਕਰਨ ਦੀ ਆਗਿਆ ਨਹੀਂ ਦਿੰਦੀ।

ਜੇ ਅਸੀਂ ਸੰਬੰਧਤ ਸੰਕਲਪਾਂ ਦੀਆਂ ਉਦਾਹਰਣਾਂ ਲਈਏ ਜਿਵੇਂ ਕਿ ਵਿੰਗਾ ਤੇ ਸਿੱਧਾ ਦੀ, ਤਦ 'ਨਾ-ਸਿੱਧਾ' ਨੂੰ ਸ਼ਾਇਦ ਨਿਆਏ ਅਨੁਸਾਰੀ ਆਭਾਵਾਤਮਕ ਕਲਪਨਾ ਕਹਿਣਗੇ, ਪਰ ਅਸਲੀਅਤ ਇਹ ਹੈ ਕਿ 'ਨਾ-ਸਿੱਧਾ' ਵੀ ਉਨਾਂ ਹੀ ਸੱਚ ਹੈ ਜਿੰਨਾ 'ਵਿੰਗਾ' ਹੈ, 'ਨਾ-ਸਿੱਧਾ' ਦਾ ਭਾਵ 'ਵਿੰਗਾ' ਹੈ ਅਤੇ 'ਨਾ-ਵਿੰਗਾ' ਦਾ ਭਾਵ 'ਸਿੱਧਾ' ਹੈ।

ਹੁਣ ਇਸੇ ਜੁਗਤੀ ਨੂੰ 'ਸੀਮਤ' ਤੇ ਘਟਾਈਏ। ਕਿਹਾ ਜਾਂਦਾ ਹੈ ਕਿ 'ਸੀਮਤ' ਦੀ ਸ਼੍ਰੇਣੀ ਵਿਚ ਉਹ ਸਾਰਾ ਕੁਝ ਸ਼ਾਮਲ ਹੈ ਜਿਸ ਦਾ ਇੰਦ੍ਰੀਆਂ ਨਾਲ ਅਨੁਭਵ ਹੋ ਸਕਦਾ ਹੈ, ਜਾਂ ਜਿਸ ਦੀ ਬੁੱਧੀ ਨਾਲ ਜਾਂਚ ਪੜਤਾਲ ਹੋ ਸਕਦੀ ਹੈ। ਜੇ ਅਸੀਂ ਅਨਿਸ਼ਚਿਤ ਤਰੀਕੇ ਨਾਲ ਨਿਖੇਧਾਤਮਕ ਅੱਗੇਤਰ ਜਾਂ ਪਿਛੇਤਰ ਲਗਾ ਕੇ 'ਅਭਾਵਾਤਮਕ' ਸ਼ਬਦ ਨਾ ਬਣਾਈਏ, ਅਤੇ ਸੱਚ-ਮੁਚ ਦਾ 'ਅਭਾਵਾਤਮਕ ਸੰਕਲਪ' ਬਨਾਣ ਦਾ ਜਤਨ ਕਰੀਏ ਤਦ 'ਅਸੀਮ' ਦਾ ਸੰਕਲਪ 'ਸੀਮਤ' ਦੇ ਸੰਕਲਪ ਤੋਂ ਬਾਹਰ ਰਹੇਗਾ; ਅਤੇ ਜਿਵੇਂ ਇਹ ਸਿਧਾਂਤ ਮੰਨਿਆ ਹੋਇਆ ਹੈ ਕਿ ਸੀਮ ਦੇ ਸੰਕਲਪ ਤੋਂ ਜੋ ਕੁਝ ਬਾਹਰ ਹੈ ਉਸ ਦਾ ਸਾਨੂੰ ਕੁਝ ਪਤਾ ਨਹੀਂ ਹੋ ਸਕਦਾ, ਤਦ ਤਾਂ 'ਅਸੀਮ' ਦਾ ਸੰਕਲਪ ਸ਼ੂਨ ਹੋਵੇਗਾ। 'ਅਸੀਮ' ਨੂੰ ਇਸ ਲਈ ਆਭਾਵਾਤਮਕ ਸੰਕਲਪ ਨਹੀਂ ਕਿਹਾ ਜਾ ਸਕਦਾ। ਜੇ ਇਹ 'ਅਭਾਵਾਤਮਕ' ਤੋਂ ਵਧ ਕੁਝ ਨਹੀਂ ਹੈ, ਤਦ ਇਹ ਸ਼ਬਦ 'ਝੂਠੀ ਸਮਰੂਪਤਾ' ਦੇ ਆਸਰੇ ਘੜਿਆ ਗਿਆ ਹੈ ਅਤੇ ਸ਼ੂਨ ਹੈ।

**18. ਕੀ ਸੀਮਤ ਨੂੰ ਅਸਮੀ ਦਾ ਅਨੁਭਵ ਹੋ ਸਕਦਾ ਹੈ?**

ਹੁਣ ਤੀਕ ਜਿਤਨੇ ਇਤਰਾਜ਼ ਅਸੀਂ ਦੇਖੇ ਹਨ, ਉਹ ਮਿੱਤਰ ਆਲੋਚਕਾਂ ਵਲੋਂ ਹਨ।

ਇਹ ਮੇਰੀ ਪੇਸ਼ ਕੀਤੀ ਧਰਮ ਦੀ ਪਰਿਭਾਸ਼ਾ ਵਿਚ ਕੇਵਲ ਸੰਸ਼ੋਧਨ ਕਰਦੇ ਹਨ, ਇਹ ਉਪਰ ਦਿੱਤੇ ਪ੍ਰਸ਼ਨ ਨੂੰ ਸਾਹਮਣੇ ਨਹੀਂ ਲਿਆਉਂਦੇ। ਪਰ ਸਾਰੇ ਜਾਣਦੇ ਹਨ ਕਿ ਇਹ ਪ੍ਰਸ਼ਨ ਵੀ ਪੇਸ਼ ਕੀਤਾ ਗਿਆ ਹੈ। ਮਨੁੱਖਾਂ ਦੀ ਇਕ ਵੱਡੀ ਸ਼੍ਰੇਣੀ ਹੈ ਜਿਸ ਵਿਚ ਕੇਵਲ ਪੇਸ਼ਾਵਰ ਦਰਸ਼ਨਾਚਾਰੀਆ ਹੀ ਨਹੀਂ ਹਨ, ਸਗੋਂ ਸਮਾਜ ਦੇ ਹਰ ਵਰਗ ਦੇ ਸੁਤੰਤਰ ਚਿੰਤਕ ਵੀ ਸ਼ਾਮਲ ਹਨ, ਜੋ ਇਹ ਸੋਚਦੀ ਹੈ ਕਿ ਧਰਮ ਦੀ ਪਰਿਭਾਸ਼ਾ ਦੇਣ ਦਾ ਹਰ ਜਤਨ ਬਿਲਕੁਲ ਨਿਸਫਲ ਹੈ, ਜਿਹੜੇ ਇਸ ਪ੍ਰਕਾਰ ਦੀ ਕੋਈ ਚਰਚਾ ਵੀ ਨਹੀਂ ਸੁਣਨਾ ਚਾਹੁੰਦੇ ਕਿ ਕੋਈ ਧਰਮ ਝੂਠਾ ਹੈ ਜਾਂ ਕੋਈ ਹੋਰ ਧਰਮ ਸੱਚਾ ਹੈ, ਸਗੋਂ ਕੇਵਲ ਇਸੇ ਪ੍ਰਕਾਰ ਦੇ ਧਰਮ ਦੀ ਹੋਂਦ ਤੋਂ ਹੀ ਇਨਕਾਰੀ ਹਨ ਕਿ ਮਨੁੱਖ 'ਅਸੀਮ' ਦਾ ਅਨੁਭਵ ਕਰ ਹੀ ਨਹੀਂ ਸਕਦਾ, ਜਦੋਂ ਕਿ ਸਾਰੇ ਧਰਮ ਇਸ ਗੱਲ ਤੇ ਸਹਿਮਤ ਹਨ ਕਿ ਉਨ੍ਹਾਂ ਦਾ ਵਿਸ਼ਾ ਐਸੀਆਂ ਵਸਤਾਂ ਹਨ ਜੋ, ਪੂਰੇ ਜਾਂ ਅਧੂਰੇ ਰੂਪ ਵਿਚ, ਸਾਡੀਆਂ ਐਂਦ੍ਰਿਕ ਜਾਂ ਬੌਧਿਕ ਸ਼ਕਤੀਆਂ ਦੀ ਸੂਝ ਤੋਂ ਪਰੇ ਦੀਆਂ ਹਨ। ਇਹ ਹੈ ਯੁਕਤੀ ਜੋ 'ਨਿਸ਼ਚਿਤ ਫ਼ਲਸਫ਼ੇ' (Positive Philisophy) ਦਾ ਆਧਾਰ ਹੈ ਤੇ ਜਿਸ ਕਰਕੇ ਉਹ ਧਰਮ ਦੀ ਹੋਂਦ ਤੋਂ ਇਨਕਾਰੀ ਹੈ ਅਤੇ ਐਸੇ ਲੋਕਾਂ ਨੂੰ ਪ੍ਰਮਾਣ ਪੇਸ਼ ਕਰਨ ਲਈ ਵੰਗਾਰਦਾ ਹੈ ਜੋ ਇੰਦ੍ਰੀਆਂ ਅਤੇ ਬੁੱਧੀ ਤੋਂ ਬਿਨਾਂ ਗਿਆਨ ਪ੍ਰਾਪਤੀ ਦਾ ਕੋਈ ਹੋਰ ਸਾਧਨ ਵੀ ਮੰਨਦੇ ਹਨ।

ਇਹ ਕੋਈ ਨਵੀਂ ਵੰਗਾਰ ਨਹੀਂ ਹੈ, ਨਾ ਹੀ ਇਹ ਰਣਭੂਮੀ ਜਿਸ ਤੇ ਲੜਾਈ ਹੋਣੀ ਹੈ, ਨਵੀਂ ਹੈ। ਇਹ ਪੁਰਾਤਨ ਰਣਭੂਮੀ ਹੀ ਹੈ ਜਿਸ ਦੀ ਕਾਂਤ ਨੇ ਪੂਰੀ ਦੇਖ-ਰੇਖ ਕੀਤੀ ਹੋਈ ਹੈ। ਫ਼ਰਕ ਕੇਵਲ ਇਤਨਾ ਹੈ ਕਿ ਇਕ ਰਸਤਾ ਜਿਹੜਾ ਉਸ ਦੇ ਸਮੇਂ ਖੁੱਲ੍ਹਾ ਰਹਿ ਗਿਆ ਸੀ- ਭਾਵ ਨੈਤਿਕ ਸੱਚ ਦਾ ਪੂਰਨ ਵਿਸ਼ਵਾਸ ਅਤੇ ਇਸ ਦੁਆਰਾ ਪ੍ਰਭੂ-ਹੋਂਦ ਦਾ ਦ੍ਰਿੜ ਵਿਸ਼ਵਾਸ.... ਉਹ ਹੁਣ ਬੰਦ ਹੋ ਗਿਆ ਹੈ। ਹੁਣ ਇਸ ਦਲੀਲ ਨਾਲ ਬਚਾ ਨਹੀਂ ਹੋ ਸਕਦਾ। ਇਸ ਲਈ ਦੋ ਧਿਰਾਂ— ਇਕ ਇਹ ਮੰਨਣ ਵਾਲੀ ਕਿ ਕੋਈ ਵਸਤੂ ਐਸੀ ਹੈ ਜੋ ਸਾਡੇ ਇੰਦ੍ਰੀਆਂ ਤੇ ਬੁੱਧੀ ਦੀ ਪਕੜ ਤੋਂ ਉਪਰ ਹੈ ਅਤੇ ਮਨੁੱਖ ਪਾਸ 'ਅਸੀਮ' ਦੀ ਸੂਝ ਲਈ ਕੋਈ ਵਿਸ਼ੇਸ਼ ਸ਼ਕਤੀ ਜਾਂ ਕ੍ਰਿਆਤਮਕ ਸਮਰੱਥਾ ਹੈ, ਦੂਜੀ ਧਿਰ ਉਨ੍ਹਾਂ ਦੀ ਜੋ ਕੇਵਲ ਮਨੋਵਿਗਿਆਨਕ ਕਾਰਨਾਂ ਕਰਕੇ ਇਸ ਸ਼ਕਤੀ ਦੀ ਹੋਂਦ ਤੋਂ ਮੁਨਕਰ ਹਨ— ਦੀ ਲੜਾਈ ਦਾ ਸਿੱਟਾ ਇਕ ਦੀ ਜਿੱਤ ਅਤੇ ਦੂਜੀ ਦਾ ਹਾਰ ਮੰਨਣਾ ਹੀ ਹੋ ਸਕਦਾ ਹੈ।

**19. ਦੋਹਾਂ ਧਿਰਾਂ ਵਲੋਂ ਪ੍ਰਵਾਨ ਹੋਈਆਂ ਸ਼ਰਤਾਂ**

ਇਸ ਤੋਂ ਪਹਿਲਾਂ ਕਿ ਅਸੀਂ ਜ਼ਿੰਦਗੀ-ਮੌਤ ਦੇ ਇਸ ਘੋਲ ਵਿਚ ਜੂਝਣ ਲਈ ਨਿਤਰੀਏ, ਸਾਨੂੰ ਇਕ ਵਾਰੀ ਰਣ-ਖੇਤਰ ਦਾ ਫਿਰ ਜਾਇਜ਼ਾ ਲੈਣਾ ਚਾਹੀਦਾ ਹੈ, ਜਿਵੇਂ ਕਿ ਇਹ ਕੱਛਿਆ-ਮਾਪਿਆ ਗਿਆ ਹੈ ਅਤੇ ਇਹ ਸਰਵੇਖਣ ਕਰੀਏ ਕਿ ਉਹ ਸਾਂਝੀ ਭੂਮੀ ਕਿਹੜੀ ਹੈ ਜਿਸ ਤੇ ਦੋਹਾਂ ਧਿਰਾਂ ਨੇ ਜਿੱਤ, ਹਾਰ ਦਾ ਮੰਨਣਾ ਪ੍ਰਵਾਨ ਕੀਤਾ ਹੈ। ਜੋ ਗੱਲ ਮੰਨੀ ਗਈ ਹੈ ਉਹ ਇਹ ਹੈ ਕਿ ਸਾਰੀ ਚੇਤਨਾ ਦਾ ਆਰੰਭ ਇੰਦ੍ਰੀ-ਅਨੁਭਵ ਨਾਲ ਹੀ ਹੁੰਦਾ ਹੈ, ਜੋ ਅਸੀਂ ਮਹਿਸੂਸ ਕਰਦੇ, ਸੁਣਦੇ ਹਾਂ, ਦੇਖਦੇ ਹਾਂ। ਇਸ ਤਰ੍ਹਾਂ ਹੋਰ ਮੰਨੀ ਹੋਈ ਗੱਲ ਇਹ ਹੈ ਕਿ ਇਸ ਇੰਦ੍ਰੀ-ਗਿਆਨ ਦੇ ਸਹਾਰੇ ਨਾਲ ਹੀ, ਅਸੀਂ ਉਹ ਕੁਝ ਉਸਾਰਦੇ ਹਾਂ ਜਿਸ ਨੂੰ ਸੰਕਲਪੀ-ਗਿਆਨ ਕਿਹਾ ਜਾਂਦਾ ਹੈ, ਜੋ ਭਾਵਾਚਕ ਸੰਕਲਪਾਂ ਦਾ ਸਮੂਹ ਹੈ। ਜਿਸ ਨੂੰ ਅਸੀਂ

ਚਿੰਤਨ ਕਹਿੰਦੇ ਹਾਂ, ਉਹ ਇਨ੍ਹਾਂ ਹੀ ਅਨੁਭਵ ਤੇ ਸੰਕਲਪਾਂ ਦਾ ਜੋੜਨਾ ਹੀ ਹੈ। ਸੰਕਲਪੀ-ਗਿਆਨ ਦਾ ਐਂਦ੍ਰਿਕ-ਗਿਆਨ ਤੋਂ ਭੇਦ ਵਸਤੂ ਕਰਕੇ ਨਹੀਂ, ਕੇਵਲ ਰੂਪ ਕਰਕੇ ਹੈ। ਜਿਥੋਂ ਤੀਕ ਵਸਤੂ ਦਾ ਸੰਬੰਧ ਹੈ, ਬੌਧਿਕਤਾ ਵਿਚ ਕੋਈ ਐਸੀ ਚੀਜ਼ ਨਹੀਂ ਆ ਸਕਦੀ ਜੋ ਪਹਿਲਾਂ ਇੰਦ੍ਰੀਆਂ ਵਿਚ ਨਹੀਂ ਸਮਾਈ। ਗਿਆਨ ਪ੍ਰਾਪਤੀ ਦਾ ਸਾਧਨ ਇਕੋ ਹੀ ਹੈ; ਹਾਂ, ਇਹ ਉਨ੍ਹਾਂ ਪਸ਼ੂਆਂ ਵਿਚ ਵਧ ਵਿਕਸਤ ਹੈ ਜਿਨ੍ਹਾਂ ਦੀਆਂ ਪੰਜ ਇੰਦ੍ਰੀਆਂ ਹਨ ਤੇ ਉਨ੍ਹਾਂ ਵਿਚ ਘੱਟ ਜਿਨ੍ਹਾਂ ਦੀ ਇਕੋ ਹੀ ਇੰਦ੍ਰੀ ਹੈ; ਮਨੁੱਖ ਵਿਚ, ਜਿਹੜਾ ਕਿ ਗਿਣਤੀ-ਮਿਣਤੀ ਕਰਦਾ ਹੈ ਅਤੇ ਸੰਕਲਪ ਬਣਾਂਦਾ ਹੈ, ਪਸ਼ੂਆਂ ਨਾਲੋਂ ਜੋ ਐਸਾ ਨਹੀਂ ਕਰਦੇ, ਵਧ ਵਿਕਸਿਤ ਹੈ।

ਇਹ ਹੈ ਰਣ-ਖੇਤਰ ਅਤੇ ਇਹ ਹਨ ਹਥਿਆਰ ਜਿਨ੍ਹਾਂ ਨਾਲ ਅਸੀਂ ਲੜਨਾ ਹੈ। ਸਾਨੂੰ ਦੱਸਿਆ ਜਾਂਦਾ ਹੈ ਕਿ ਇਨ੍ਹਾਂ ਸਾਧਨਾਂ ਨਾਲ ਹੀ ਸਾਰਾ ਗਿਆਨ ਪ੍ਰਾਪਤ ਹੋਇਆ ਹੈ ਅਤੇ ਇਨ੍ਹਾਂ ਹਥਿਆਰਾਂ ਨਾਲ ਹੀ ਸਾਰਾ ਜਹਾਨ ਜਿੱਤਿਆ ਗਿਆ ਹੈ। ਜੇ ਇਨ੍ਹਾਂ ਸਾਧਨਾਂ ਨਾਲ ਅਸੀਂ ਪਰਾਭੌਤਿਕ ਸੰਸਾਰ ਤੀਕ ਪਹੁੰਚ ਸਕਦੇ ਹਾਂ ਤਾਂ ਠੀਕ ਹੈ, ਜੇ ਨਹੀਂ ਪਹੁੰਚ ਸਕਦੇ, ਤਾਂ ਮੰਗ ਕੀਤੀ ਜਾਂਦੀ ਹੈ ਕਿ ਅਸੀਂ ਮੰਨ ਜਾਈਏ ਕਿ ਉਹ ਸਭ ਕੁਝ ਜਿਸ ਨੂੰ ਧਰਮ ਦਾ ਨਾਂ ਦਿੱਤਾ ਜਾਂਦਾ ਹੈ— ਜੜ੍ਹ-ਪੂਜਾ ਦੇ ਨੀਵੇਂ ਪੱਧਰ ਤੋਂ ਲੈ ਕੇ ਉੱਤਮ ਤੇ ਸ੍ਰੇਸ਼ਟ ਅਧਿਆਤਮਕ ਧਰਮ ਤੀਕ — ਉਹ ਕੇਵਲ ਭਰਮ ਹੈ, ਅਤੇ ਇਸ ਭਰਮ ਦੀ ਪਛਾਣ ਹੀ ਇਸ ਜੁਗ ਦੀ ਸਰਵੋਤਮ ਪ੍ਰਾਪਤੀ ਹੈ।

ਮੈਂ ਇਹ ਸ਼ਰਤਾਂ ਪ੍ਰਵਾਨ ਕਰਦਾ ਹਾਂ, ਅਤੇ ਦ੍ਰਿੜਤਾ ਨਾਲ ਕਹਿੰਦਾ ਹਾਂ ਕਿ 'ਧਰਮ' ਨਾਂ ਕੇਵਲ ਇਹ ਹੈ ਕਿ ਅਸੰਭਵ ਹੀ ਨਹੀਂ ਹੈ, ਸਗੋਂ ਅਵਸ਼ਕ ਹੈ, ਜੇ ਸਾਨੂੰ ਉਨ੍ਹਾਂ ਇੰਦ੍ਰੀਆਂ ਦਾ ਆਸਰਾ ਰਹੇ, ਜੋ ਸਾਨੂੰ ਦਿੱਤੇ ਗਏ ਹਨ, ਨਾ ਕਿ ਉਨ੍ਹਾਂ ਇੰਦ੍ਰੀਆਂ ਦਾ ਜਿਨ੍ਹਾਂ ਦੀ ਵਿਆਖਿਆ ਹੋਰਾਂ ਨੇ ਸਾਡੇ ਲਈ ਕੀਤੀ ਹੈ। ਇਸ ਤਰ੍ਹਾਂ ਸਾਰਾ ਮਸਲਾ ਬਿਲਕੁਲ ਸਾਫ਼ ਹੈ। ਅਸੀਂ ਕਿਸੇ ਵਿਸ਼ੇਸ਼ ਅਨੁਭਵੀ ਸ਼ਕਤੀ (Faculty) ਜਾਂ ਵਿਸ਼ੇਸ਼ ਆਵੇਸ਼ ਦਾ ਦਾਹਵਾ ਨਹੀਂ ਕਰਦੇ। ਜਿਸ ਵਿਸ਼ੇਸ਼ ਸ਼ਕਤੀ ਦਾ ਸਾਨੂੰ ਦਾਹਵਾ ਹੈ ਉਹ ਹੈ ਇੰਦ੍ਰੀ-ਅਨੁਭਵ ਤੇ ਜਿਸ ਆਵੇਸ਼ ਦਾ ਦਾਹਵਾ ਹੈ ਉਹ ਹੈ ਇਤਿਹਾਸ, ਜਾਂ ਜਿਵੇਂ ਅੱਜ ਕੱਲ੍ਹ ਕਿਹਾ ਜਾਂਦਾ ਹੈ, ਇਤਿਹਾਸਕ ਵਿਕਾਸ।

ਇਹ ਨਾ ਮੰਨ ਲਿਆ ਜਾਵੇ ਕਿ ਇਤਿਹਾਸ ਦੇ ਆਰੰਭ ਸਮੇਂ ਹੀ ਅਸੀਮ ਦਾ ਸੰਕਲਪ ਮਨੁੱਖੀ ਮਨ ਵਿਚ ਧਰਿਆ-ਧਰਾਇਆ ਪਿਆ ਸੀ। ਹੁਣ ਵੀ ਲੱਖਾਂ ਮਨੁੱਖ ਹਨ ਜਿਨ੍ਹਾਂ ਨੂੰ 'ਅਸੀਮ' ਸ਼ਬਦ ਦਾ ਵੀ ਬੋਧ ਨਹੀਂ ਹੈ। ਅਸੀਂ ਜੋ ਕੁਝ ਕਹਿੰਦੇ ਹਾਂ ਉਹ ਕੇਵਲ ਇਹ ਹੈ ਕਿ ਇਸ ਸੰਕਲਪ ਦਾ ਬੀਜ ਜਾਂ ਸੰਭਵਤਾ, ਸੰਕਲਪ ਦਾ 'ਅਜੇ-ਨਹੀਂ', ਆਰੰਭਕ ਐਂਦ੍ਰਿਕ-ਅਨੁਭਵਾਂ ਵਿਚ ਗੁਪਤ ਸੀ, ਅਤੇ ਜਿਵੇਂ ਸੀਮਤ ਵਸਤਾਂ ਦੇ ਅਨੁਭਵ ਤੋਂ ਸੋਚ-ਸ਼ਕਤੀ ਪ੍ਰਫੁੱਲਤ ਹੋਈ ਹੈ, ਇਵੇਂ ਹੀ ਧਰਮ ਉਸ ਅਨੁਭਵ ਤੋਂ ਵਿਕਸਿਤ ਹੋਇਆ ਹੈ ਜੋ ਪਹਿਲਾਂ ਸਾਡੀਆਂ ਇੰਦ੍ਰੀਆਂ ਦੇ ਅਨੁਭਵ ਵਿਚ ਆਇਆ।

ਨਿਸ਼ਚਿਤਵਾਦ (Positive Philosophy) ਦਾ ਵਿਚਾਰ ਹੈ ਕਿ ਜਿਸ ਵਸਤੂ ਦਾ ਗਿਆਨ ਸਾਨੂੰ ਇੰਦ੍ਰੀਆਂ ਰਾਹੀਂ ਪ੍ਰਾਪਤ ਹੁੰਦਾ ਹੈ ਉਹ ਜ਼ਰੂਰ ਆਪਣੀ ਪ੍ਰਕ੍ਰਿਤੀ ਕਰਕੇ ਹੀ ਸੀਮਤ ਹੈ; ਅਤੇ ਜੋ ਕੁਝ ਸੀਮਤ ਤੋਂ ਪਰੇ ਹੈ, ਉਹ ਕੇਵਲ ਭਰਮ ਹੈ, ਕਿ 'ਅਸੀਮ' ਦਾ ਸ਼ਬਦ ਹੀ

ਨਿਪਟ ਇਕ ਟਣਕਾਰ ਹੈ, ਜੋ ਕਿ ਵਿਸ਼ੇਸ਼ਣ 'ਸੀਮਤਾ' ਨਾਲ ਨਿਖੇਧਾਤਮਕ ਅੱਗੇਤਰ ਲਾ ਕੇ ਪੈਦਾ ਕੀਤੀ ਗਈ ਹੈ, ਭਾਵੇਂ ਇਹ ਅੱਗੇਤਰ ਕਿਸੇ ਕ੍ਰਮਬੱਧ ਜਾਂ ਸੰਬੰਧਤ ਸੰਕਲਪ ਨਾਲ ਲਗਾਉਣਾ ਬਿਲਕੁਲ ਯੋਗ ਹੋਵੇਗਾ, ਪਰ ਜੋ 'ਸੀਮਤ' ਵਰਗੇ ਨਿਰੰਕੁਸ਼ ਜਾਂ ਨਿਰਾਲੇ ਸੰਕਲਪ ਨਾਲ ਲਗਾਉਣਾ ਬਿਲਕੁਲ ਬੇਮੇਚ ਹੈ। ਜੇ ਇੰਦ੍ਰੀਆਂ ਦੱਸਦੀਆਂ ਹਨ ਕਿ ਸਭ ਕੁਝ ਸੀਮਤ ਹੈ, ਅਤੇ ਜੇ ਬੁੱਧੀ ਆਪਣਾ ਸਾਰਾ ਅਸਾਸਾ ਇੰਦ੍ਰੀਆਂ ਤੋਂ ਹੀ ਲੈਂਦੀ ਹੈ ਤਦ 'ਅਸੀਮ' ਬਾਰੇ ਗੱਲ ਕਰਨ ਦਾ ਕਿਸ ਨੂੰ ਹੱਕ ਹੈ? ਇਹ ਭਾਵੇਂ ਠੀਕ ਹੈ ਕਿ ਸਾਰਾ ਧਰਮ-ਗਿਆਨ ਦਾ ਇਕ ਜ਼ਰੂਰੀ ਤੱਤ ਉਨ੍ਹਾਂ ਹਸਤੀਆਂ ਨੂੰ ਮੰਨਣਾ ਹੈ ਜਿਨ੍ਹਾਂ ਦਾ ਅਨੁਭਵ ਨਾ ਇੰਦ੍ਰੀਆਂ ਨਾਲ ਹੋ ਸਕਦਾ ਹੈ, ਨਾ ਜੋ ਬੁੱਧੀ ਦੁਆਰਾ ਜਾਣੀਆਂ ਜਾ ਸਕਦੀਆਂ ਹਨ, ਅਤੇ ਜੋ ਸੱਚੀ-ਮੁੱਚੀ 'ਅਸੀਮ' ਹਨ ਅਤੇ ਸੀਮਤ ਨਹੀਂ ਹਨ। ਪਰ ਧਰਮ ਦੇ ਇਨ੍ਹਾਂ ਤੱਤਾਂ ਦੀ ਵਿਆਖਿਆ ਲਈ ਬਜਾਏ ਤੀਜੀ ਸ਼ਕਤੀ ਜਾਂ ਕ੍ਰਿਆਤਮਕ ਸ਼ਕਤੀ ਮੰਨਣ ਦੇ ਨਿਸ਼ਚਿਤਵਾਦੀ ਦਲੀਲ ਦਾ ਰੁਖ ਬਦਲ ਦੇਣਗੇ, ਕਿ ਇਸੇ ਕਾਰਨ ਕਰਕੇ ਹੀ ਧਰਮ ਦੀ ਮਨੁੱਖੀ ਚੇਤਨਾ ਵਿਚ ਕੋਈ ਜੜ੍ਹ ਨਹੀਂ ਹੈ, ਅਤੇ ਧਰਮ ਮਾਰੂਥਲ ਵਿਚ ਕੇਵਲ ਛਲਾਵਾ ਹੈ, ਜੋ ਆਪਣੀ ਚਮਤਕਾਰੀ ਝਲਕ ਨਾਲ ਥੱਕੇ-ਟੁੱਟੇ ਯਾਤਰੀਆਂ ਨੂੰ ਖਿੱਚ ਪਾਉਂਦਾ ਹੈ, ਪਰ ਜਦੋਂ ਉਹ ਉਨ੍ਹਾਂ ਚਸ਼ਮਿਆਂ ਦੇ ਨੇੜੇ ਪੁੱਜਦੇ ਹਨ ਜਿਥੇ ਕਿ ਜੀਵਨ ਜਲ ਵਗਦਾ ਪ੍ਰਤੀਤ ਹੁੰਦਾ ਸੀ, ਤਾਂ ਉਹ ਨਿਰਾਸ਼ ਹੁੰਦੇ ਹਨ।

ਕੁਝ ਫ਼ਿਲਾਸਫਰਾਂ ਦਾ ਖ਼ਿਆਲ ਹੈ ਕਿ ਇਤਿਹਾਸ ਦੀ ਪ੍ਰੇਰਨਾ ਹੀ ਇਸ ਨਿਰਾਸ਼ਾਜਨਕ ਦ੍ਰਿਸ਼ਟੀਕੋਣ ਦਾ ਢੁੱਕਵਾਂ ਉੱਤਰ ਹੋਵੇਗੀ। ਨਿਰਸੰਦੇਹ, ਇਹ ਜਾਣਨਾ ਬੜਾ ਜ਼ਰੂਰੀ ਹੈ ਕਿ ਜਦੋਂ ਤੋਂ ਅਸੀਂ ਮਨੁੱਖ ਨੂੰ ਇੰਦ੍ਰੀਆਂ ਤੇ ਬੁੱਧੀ ਦਾ ਧਾਰਨੀ ਦੇਖਦੇ ਹਾਂ, ਉਹ ਧਰਮ ਦਾ ਧਾਰਨੀ ਵੀ ਹੈ। ਪਰ ਸਿਸਰੋ ਦੀ ਸੁ-ਭਾਸ਼ਿਤਾ ਵੀ ਇਸ ਤੱਥ ਨੂੰ ਅਕੱਟ ਦਲੀਲ ਦਾ ਸਨਮਾਨ ਨਹੀਂ ਦੇ ਸਕੀ। ਸਾਰੇ ਮਨੁੱਖਾਂ ਵਿਚ ਦੇਵਤਿਆਂ ਲਈ ਲੋਚਾ ਹੈ- ਇਹ ਗੱਲ ਮਹਾਨ ਸੱਚਾਈ ਹੈ; ਪਰ ਹੋਮਰ ਦੀ ਪ੍ਰਤਿਭਾ ਵੀ ਇਸ ਸੱਚ ਨੂੰ ਸੰਸੇ ਦੀ ਪਹੁੰਚ ਤੋਂ ਉਚੇਰਾ ਨਹੀਂ ਕਰ ਸਕਦੀ। 'ਸਾਰੇ ਮਨੁੱਖ ਦੇਵਤਿਆਂ ਲਈ ਤਰਸਦੇ ਹਨ', ਜਾਂ ਜੇ ਅਸੀਂ ਇਸ ਕਥਨ ਦਾ ਹੋਰ ਸ਼ਾਬਦਿਕ ਅਤੇ ਮੂਲ-ਅਨੁਸਾਰੀ ਅਨੁਵਾਦ ਕਰੀਏ, 'ਜਿਵੇਂ ਬੋਟ ਆਪਣੇ ਚੰਗੇ ਲਈ ਮੂੰਹ ਖੋਲ੍ਹਦੇ ਹਨ, ਸਾਰੇ ਮਨੁੱਖ ਦੇਵਤਿਆਂ ਲਈ ਤਰਸਦੇ ਹਨ।'..... ਪਰ ਇਸ ਸਾਦਾ ਜਿਹੇ ਕਥਨ ਵਿਰੁੱਧ ਬਿਲਕੁਲ ਸਾਦਾ ਜਿਹਾ ਇਤਰਾਜ਼ ਵੀ ਹੈ। ਵਿਰੋਧੀ ਕਹਿੰਦੇ ਹਨ ਕਿ ਪ੍ਰਾਚੀਨ ਕਾਲ ਵਿਚ ਵੀ, ਅਤੇ ਆਧੁਨਿਕ ਸਮੇਂ ਵਿਚ ਵੀ, ਕਈ ਮਨੁੱਖਾਂ ਵਿਚ ਐਸੀ ਕੋਈ ਜਾਚਨਾ ਨਹੀਂ ਸੀ। ਇਸ ਲਈ ਇਹ ਕਹਿਣਾ ਠੀਕ ਨਹੀਂ ਕਿ ਮਨੁੱਖ ਸਦਾ ਉਨ੍ਹਾਂ ਹੱਦਾਂ ਨੂੰ ਉਲੰਘਦਾ ਰਿਹਾ ਹੈ ਜੋ ਇੰਦ੍ਰੇ ਤੇ ਬੁੱਧੀ ਲਈ ਉਲੀਕਦੇ ਰਹੇ ਹਨ। ਇਹ ਸਿੱਧ ਕਰਨਾ ਵੀ ਕੋਈ ਪ੍ਰਮਾਣ ਨਹੀਂ ਹੈ ਕਿ ਅਤਿ ਨੀਵੇਂ ਦਰਜੇ ਦੀ ਜੜ੍ਹ-ਪੂਜਾ ਵਿਚ ਵੀ ਜੜ੍ਹ-ਪੂਜਾ ਉਹੋ ਕੁਝ ਨਹੀਂ ਹੈ ਜੋ ਅਸੀਂ ਦੇਖ, ਸੁਣ ਜਾਂ ਛੋਹ ਸਕਦੇ ਹਾਂ, ਸਗੋਂ ਕੁਝ ਹੋਰ ਹੈ, ਜਿਸ ਨੂੰ ਅਸੀਂ ਦੇਖ, ਸੁਣ ਜਾਂ ਛੋਹ ਨਹੀਂ ਸਕਦੇ। ਇਹ ਦਰਸਾਣਾ ਵੀ ਕੋਈ ਪ੍ਰਮਾਣ ਨਹੀਂ ਹੈ ਕਿ ਕੁਦਰਤ ਦੀਆਂ ਵਸਤਾਂ ਦੀ ਪੂਜਾ-ਉਪਾਸ਼ਨਾ ਵਿਚ ਪਹਾੜ, ਬ੍ਰਿਛ ਤੇ ਦਰਿਆ ਕੇਵਲ ਉਹੋ ਕੁਝ ਨਹੀਂ ਹਨ ਜੋ ਅਸੀਂ ਦੇਖਦੇ ਹਾਂ, ਸਗੋਂ ਕੁਝ ਹੋਰ ਹਨ ਜੋ ਅਸੀਂ ਦੇਖ ਨਹੀਂ ਸਕਦੇ। ਜਾਂ, ਇਹ ਕਹਿਣਾ ਕਿ ਜਦੋਂ ਅਸਮਾਨ ਜਾਂ ਅਸਮਾਨੀ ਵਸਤਾਂ ਅੱਗੇ

ਪ੍ਰਾਰਥਨਾ ਕੀਤੀ ਜਾਂਦੀ ਹੈ ਤਾਂ ਉਹ ਉਸ ਸੂਰਜ, ਚੰਨ ਜਾਂ ਤਾਰਿਆਂ ਪਾਸ ਨਹੀਂ ਕੀਤੀ ਜਾਂਦੀ ਜੋ ਸਾਡੀ ਸਰੀਰਕ ਅੱਖ ਨੂੰ ਦਿਸਦੇ ਹਨ, ਸਗੋਂ ਐਸੀਆਂ ਹਸਤੀਆਂ ਪਾਸ ਕੀਤੀ ਜਾਂਦੀ ਹੈ ਜੋ ਦਿਸਦੀਆਂ ਨਹੀਂ। ਮੀਂਹ ਦਿਸਦਾ ਹੈ, ਪਰ ਜੋ ਮੀਂਹ ਪਾਉਂਦਾ ਹੈ ਉਹ ਨਹੀਂ ਦਿਸਦਾ। ਗਰਜ ਸੁਣਦੀ ਹੈ, ਤੂਫ਼ਾਨ ਮਹਿਸੂਸ ਹੁੰਦਾ ਹੈ, ਪਰ ਜੋ ਗਰਜਦਾ ਹੈ ਜਾਂ ਵਾ-ਵਰੋਲੇ ਤੇ ਉੱਡਦਾ ਹੈ, ਉਸ ਨੂੰ ਮਨੁੱਖੀ ਅੱਖ ਨੇ ਕਦੇ ਨਹੀਂ ਦੇਖਿਆ। ਜੇ ਯਵਨਾਂ ਦੇ ਦੇਵਤੇ ਕਦੇ-ਕਦਾਈਂ ਨਜ਼ਰੀਂ ਪੈ ਜਾਂਦੇ ਹਨ, ਤਾਂ ਵੀ ਦੇਵਤਿਆਂ ਤੇ ਮਨੁੱਖਾਂ ਦਾ ਪਿਤਾ ਕਦੇ ਨਹੀਂ ਨਜ਼ਰੀਂ ਪਿਆ, ਅਤੇ ਉਹ ਜਿਸ ਨੂੰ ਪ੍ਰਾਚੀਨ ਆਰਿਆਈ ਭਾਸ਼ਾ ਵਿਚ 'ਦਿਔ-ਪਿਤਾ' ਜਾਂ ਲਾਤੀਨੀ ਵਿਚ ਜੂਪੀਟਰ (Jupiter) ਕਿਹਾ ਗਿਆ ਹੈ, ਸਾਡੇ ਐਂਦ੍ਰਿਕ ਅਨੁਭਵ ਦਾ ਇਸ ਤੋਂ ਵਧ ਵਿਸ਼ਾ ਨਹੀਂ ਸੀ ਜਿਸ ਨੂੰ ਹੁਣ ਅਸੀਂ ਅਸਮਾਨੀ-ਪਿਤਾ (Father in heaven) ਕਹਿੰਦੇ ਹਾਂ।

ਇਹ ਸਭ ਸੱਚ ਹੈ ਅਤੇ ਇਨ੍ਹਾਂ ਭਾਸ਼ਣਾਂ ਦਾ ਇਹ ਉਦੇਸ਼ ਹੈ ਕਿ ਧਰਮ-ਚੇਤਨਾ ਦੇ ਮਹੱਤਵਪੂਰਣ ਵਿਕਾਸ ਨੂੰ ਆਦਿ ਤੋਂ ਅੰਤ ਤੀਕ ਧਿਆਨ ਨਾਲ ਦੇਖਿਆ ਜਾਏ, ਭਾਵੇਂ ਇਹ ਸਰਵੇਖਣ ਕੇਵਲ ਇਕ ਧਾਰਾ ਭਾਵ ਪ੍ਰਾਚੀਨ ਭਾਰਤੀ ਧਰਮ ਦੀ ਧਾਰਾ ਦਾ ਹੋਵੇਗਾ। ਪਰ ਸਰਵੇਖਣ ਕਰਨ ਤੋਂ ਪਹਿਲਾਂ ਸਾਡੇ ਲਈ ਇਕ ਬੁਨਿਆਦੀ ਤੇ ਭਾਵਾਚੀ ਪ੍ਰਸ਼ਨ ਦਾ ਉੱਤਰ ਦੇਣਾ ਜ਼ਰੂਰੀ ਹੈ। ਪੁੱਛਿਆ ਜਾਂਦਾ ਹੈ ਕਿ ਉਹ ਵਸਤੂ, ਜਿਸ ਨੂੰ ਨਾ ਇੰਦ੍ਰੇ ਨਾ ਬੁੱਧੀ ਦੱਸ ਸਕਦੀ ਹੈ, ਕਿਥੋਂ ਆ ਗਈ ਹੈ? ਉਸ ਦਾ ਆਪਣਾ ਆਧਾਰ ਕੀ ਹੈ ਜੋ ਨਾ ਇੰਦ੍ਰੀਆਂ ਦੇ ਦਿੱਤੇ ਪ੍ਰਮਾਣ ਤੇ ਟਿਕਦਾ ਹੈ, ਨਾ ਬੁੱਧੀ ਦੀ ਯੋਗ ਸੋਚ-ਪ੍ਰਣਾਲੀ ਵਿਚੋਂ ਪੁਣੀਂ-ਛਣੀਂ ਕੇ ਵਿਦਮਾਨ ਹੋਈ ਗੱਲ ਤੇ ਟਿਕਦਾ ਹੈ, ਪਰ ਕਿਸੇ ਐਸੀ ਵਸਤੂ ਦੇ ਵਿਸ਼ਵਾਸ ਵਿਚ ਦ੍ਰਿੜ ਹੈ ਜੋ ਇੰਦ੍ਰੀਆਂ ਤੇ ਬੁੱਧੀ ਦੋਹਾਂ ਤੋਂ ਪਰੇ ਤੇ ਉੱਤੇ ਹੈ?

### 20. 'ਅਸੀਮ' ਦੀ ਅਨੁਭੂਤੀ

ਅਸੀਂ ਇਹ ਪ੍ਰਵਾਨ ਕੀਤਾ ਹੈ ਕਿ ਸਾਡਾ ਗਿਆਨ ਇੰਦ੍ਰੀਆਂ ਤੋਂ ਆਰੰਭ ਹੁੰਦਾ ਹੈ ਅਤੇ ਇਹ ਵੀ ਪ੍ਰਵਾਨ ਕੀਤਾ ਹੈ ਕਿ ਇੰਦ੍ਰੀਆਂ ਤੋਂ ਪ੍ਰਾਪਤ ਹੋਈ ਸਮੱਗਰੀ ਤੋਂ ਬੁੱਧੀ, ਵਿਚਾਰਾਂ ਦਾ ਵਚਿੱਤਰ ਢਾਂਚਾ ਖੜ੍ਹਾ ਕਰਦੀ ਹੈ। ਜੇ ਸਾਰੀ ਸਮੱਗਰੀ ਜੋ ਇੰਦ੍ਰੀਆਂ ਪੇਸ਼ ਕਰਦੀਆਂ ਹਨ ਸੀਮਤ ਹੈ, ਤਾਂ ਇਹ ਪੁੱਛਣਾ ਬਣਦਾ ਹੈ, ਕਿ ਅਨੰਤ-ਅਸੀਮ ਦਾ ਅਨੁਭਵ ਕਿਥੋਂ ਉਪਜਦਾ ਹੈ?

### (ੳ) ਅਤਿਅੰਤ ਮਹਾਨ

ਪਹਿਲਾ ਨੁਕਤਾ ਜਿਸ ਦਾ ਪਹਿਲਾਂ ਫੈਸਲਾ ਹੋਣਾ ਚਾਹੀਦਾ ਹੈ- ਅਤੇ ਸਾਡੀ ਸਾਰੀ ਬਾਕੀ ਤਰਕ ਇਸੇ ਨੁਕਤੇ ਤੇ ਆਧਾਰਤ ਹੈ- ਇਹ ਹੈ : 'ਕੀ ਸਾਰੀ ਸਮੱਗਰੀ ਜੋ ਇੰਦ੍ਰੀਆਂ ਪੇਸ਼ ਕਰਦੀਆਂ ਹਨ ਨਿਰੋਲ ਤੌਰ ਤੇ ਕੇਵਲ ਸੀਮਤ ਹੀ ਹੈ?' ਇਹ ਠੀਕ ਹੈ ਕਿ ਜੋ ਕੁਝ ਅਸੀਂ ਦੇਖ, ਮਹਿਸੂਸ ਤੇ ਸੁਣ ਸਕਦੇ ਹਾਂ ਉਸ ਦਾ ਆਦਿ ਵੀ ਹੈ ਤੇ ਅੰਤ ਵੀ ਹੈ, ਪਰ ਕੀ ਸਾਨੂੰ ਇੰਦ੍ਰੀ-ਗਿਆਨ ਕਿਸੇ ਵਸਤੂ ਦੇ ਆਦਿ-ਅੰਤ ਦੇਖਕੇ ਹੀ ਹੁੰਦਾ ਹੈ? ਅਸੀਂ ਕਿਸੇ ਵਸਤੂ ਦਾ ਢਾਂਚਾ ਦੇਖਕੇ ਉਸ ਦਾ ਅਨੁਭਵ ਕਰ ਲੈਂਦੇ ਹਾਂ, ਅਸੀਂ ਨੀਲੇ ਅਤੇ ਪੀਲੇ ਵਿਚਾਲੇ ਹਰੇ ਨੂੰ ਕਿਤੇ ਕਿਧਰੇ ਦੇਖਦੇ ਹਾਂ, ਜਿਥੇ ਗ-ਸੁਰ ਕਿਤੇ ਰ-ਸੁਰ ਦੇ ਅੰਤ ਤੇ ਅਤੇ ਮ-ਸੁਰ ਦੇ ਆਰੰਭ ਤੇ ਸੁਣਦੇ ਹਾਂ; ਤੇ ਇਸੇ ਤਰ੍ਹਾਂ

ਹੋਰ ਸਾਰੇ ਇੰਦ੍ਰੀ ਅਨੁਭਵਾਂ ਦੀ ਗੱਲ ਹੈ। ਇਹ ਠੀਕ ਹੈ, ਘੱਟੋ-ਘੱਟ ਵਿਵਹਾਰਕ ਸੱਚਾਈ ਹੈ। ਪਰ, ਦੂਜੇ ਪਾਸੇ ਅਸੀਮਤਾ ਜਾਂ ਨ-ਸੀਮਤ ਹੈ। ਸਾਨੂੰ ਯਾਦ ਰੱਖਣਾ ਚਾਹੀਦਾ ਹੈ ਕਿ ਅਸਾਂ ਆਪਣੇ ਵਿਰੋਧੀਆਂ ਦੀਆਂ ਸ਼ਰਤਾਂ ਪ੍ਰਵਾਨ ਕੀਤੀਆਂ ਹੋਈਆਂ ਹਨ, ਤੇ ਇਸ ਲਈ ਅਸੀਂ ਕਹਿੰਦੇ ਹਾਂ ਕਿ ਮਨੁੱਖ ਪਾਸ ਗਿਆਨ-ਪ੍ਰਾਪਤੀ ਲਈ ਕੇਵਲ ਇੰਦ੍ਰੇ ਹੀ ਹਨ। ਮੈਨੂੰ ਸੰਦੇਹ ਨਹੀਂ ਹੈ ਕਿ ਬਹੁਤ ਸਾਰੇ ਫਿਲਾਸਫ਼ਰਾਂ ਨੂੰ ਇਹ ਗੱਲ ਸੁਭਾਵਕ ਪ੍ਰਤੀਤ ਹੋਵੇਗੀ ਅਤੇ ਵਧੇਰੇ ਮੰਨਣਯੋਗ ਵੀ, ਕਿ ਮਨੁੱਖੀ ਬੁੱਧੀ ਦੀ ਹੀ ਲੋੜ ਹੈ ਕਿ ਉਹ ਸੀਮਤ ਤੋਂ ਅਸੀਮਤ ਦਾ ਸੰਕਲਪ ਕੱਢ ਲਵੇ। ਜਦੋਂ ਵੀ ਅਸੀਂ ਸਮੇਂ ਜਾਂ ਸਥਾਨ ਵਿਚ ਕੋਈ ਹੱਦ ਨਿਸ਼ਚਿਤ ਕਰਨ ਦਾ ਜਤਨ ਕਰਦੇ ਹਾਂ, ਤਾਂ ਸਾਡੇ ਲਈ ਇਹ ਕਰ ਸਕਣਾ ਬਿਲਕੁਲ ਸੰਭਵ ਨਹੀਂ ਹੁੰਦਾ, ਕਿਉਂਕਿ ਹੋਰ ਪਰੇ ਤੇ ਪਰੇਰੇ ਦੀ ਸੰਭਵਤਾ ਬਣੀ ਰਹਿੰਦੀ ਹੈ। ਸਹੀ ਗੱਲ ਇਹ ਹੈ, ਕਿ ਹੱਦਬੰਦੀ ਦੇ ਖ਼ਿਆਲ ਵਿਚ ਹੀ ਪਰੇ-ਪਰੇਰੇ ਦਾ ਵਿਚਾਰ ਮੌਜੂਦ ਹੈ, ਅਤੇ ਇਹ ਵਿਚਾਰ 'ਅਸੀਮਤਾ' ਦਾ ਖ਼ਿਆਲ ਬਦੋ-ਬਦੀ ਪੈਦਾ ਕਰ ਦਿੰਦਾ ਹੈ, ਭਾਵੇਂ ਸਾਨੂੰ ਇਹ ਪਸੰਦ ਹੋਵੇ ਜਾਂ ਨਾ।

ਇਹ ਵਿਚਾਰ ਬਿਲਕੁਲ ਠੀਕ ਹੈ, ਪਰ ਸਾਨੂੰ ਕੇਵਲ ਆਪਣੇ ਨਾਲ ਸੰਮਤੀ ਰੱਖਣ ਵਾਲਿਆਂ ਦਾ ਹੀ ਧਿਆਨ ਨਹੀਂ ਹੋਣਾ ਚਾਹੀਦਾ, ਸਾਡੇ ਵਿਰੋਧੀ ਵੀ ਹਨ, ਅਤੇ ਇਹ ਪ੍ਰਗਟ ਹੈ ਕਿ ਉਹ ਇਸ ਦਲੀਲ ਨੂੰ ਨਹੀਂ ਮੰਨਦੇ। ਉਨ੍ਹਾਂ ਦਾ ਕਹਿਣਾ ਹੈ ਕਿ ਜੇ, ਇਕ ਪਾਸੇ, ਹਦਬੰਦੀ ਦੇ ਵਿਚਾਰ ਵਿਚ ਹੀ ਪਰੇ-ਪਰੇਰੇ ਦਾ ਵਿਚਾਰ ਸ਼ਾਮਲ ਹੈ, ਅਤੇ ਸਾਨੂੰ ਅਸੀਮਤਾ ਦਾ ਸੰਕਲਪ ਦਿੰਦਾ ਹੈ, ਤਾਂ ਦੂਜੇ ਪਾਸੇ, ਇਹੋ ਖ਼ਿਆਲ ਪਰੇ-ਪਰੇਰੇ ਨੂੰ ਮੁਕਾਉਂਦਾ ਵੀ ਹੈ, ਤੇ ਇਸ ਤਰ੍ਹਾਂ ਸੀਮਤ ਦਾ ਸੰਕਲਪ ਦਿੰਦਾ ਵੀ ਹੈ। ਕਾਂਤ ਨੇ ਮਨੁੱਖੀ ਬੁੱਧੀ ਦੇ ਇਨ੍ਹਾਂ ਮਤ-ਵਿਰੋਧਾਂ ਦੀ ਭਲੀ-ਭਾਂਤ ਚਰਚਾ ਕੀਤੀ ਹੋਈ ਹੈ। ਉਸ ਤੋਂ ਮਗਰਲੇ ਦਰਸ਼ਨ ਵੇਤਾਵਾਂ ਨੇ ਇਨ੍ਹਾਂ ਮਤ-ਵਿਰੋਧਾਂ ਵਲ, ਇਹ ਦਰਸਾਣ ਲਈ ਕਿ ਜਿਨ੍ਹਾਂ ਗੱਲਾਂ ਨੂੰ ਅਸੀਂ ਮਨੁੱਖੀ ਬੁੱਧੀ ਦੀਆਂ ਲੋੜਾਂ ਕਹਿੰਦੇ ਹਾਂ, ਉਹ, ਹੋ ਸਕਦਾ ਹੈ, ਕਿ ਉਸ ਦੀਆਂ ਕਮਜ਼ੋਰੀਆਂ ਹੀ ਹੋਣ, ਸੰਕੇਤ ਕੀਤੇ ਹਨ, ਅਤੇ ਹੋਰ ਸੰਕਲਪਾਂ ਦੀ ਤਰ੍ਹਾਂ ਸੀਮਤ ਤੇ ਅਸੀਮਤ ਦੇ ਸੰਕਲਪ, ਜੇ ਇਹ ਜ਼ਰੂਰ ਪ੍ਰਵਾਨ ਕਰਨੇ ਹਨ, ਵੀ ਚਿੰਤਨ ਦਾ ਫਲ ਨਹੀਂ ਮੰਨੇ ਜਾਣੇ ਚਾਹੀਦੇ ਸਗੋਂ ਤਜਰਬੇ ਤੇ ਆਧਾਰਤ ਮੰਨੇ ਜਾਣੇ ਚਾਹੀਦੇ ਹਨ, ਅਤੇ ਕਿਉਂਕਿ ਸਾਰਾ ਤਜਰਬਾ ਪਹਿਲਾਂ ਐਂਦ੍ਰਿਕ ਹੀ ਹੁੰਦਾ ਹੈ, ਇਸ ਲਈ ਇਹ ਵੀ ਐਂਦ੍ਰਿਕ ਤਜਰਬੇ ਤੇ ਆਧਾਰਤ ਹਨ। ਇਹ ਹੈ ਫਰਕ ਜਿਸ ਨੂੰ ਅਸਾਂ ਨਜਿੱਠਣਾ ਹੈ, ਅਤੇ ਇਥੇ ਨਾ ਸਰ ਡਬਲੀਊ ਹੈਮਿਲਟਨ ਅਤੇ ਨਾ ਲੂਕਰੀਟਸ (Lucretius) ਸਾਡੀ ਕੋਈ ਸਹਾਇਤਾ ਕਰ ਸਕਦੇ ਹਨ।

ਅਸੀਂ ਪ੍ਰਵਾਨ ਕੀਤਾ ਹੈ ਕਿ ਆਦਿ-ਕਾਲੀਨ ਜਾਂਗਲੀ ਮਾਨਵ ਪਾਸ ਕੇਵਲ ਪੰਜ ਇੰਦ੍ਰੀਆਂ ਸਨ ਤੇ ਹੋਰ ਕੁਝ ਨਹੀਂ ਸੀ। ਇਹ ਪੰਜ ਇੰਦ੍ਰੀਆਂ ਉਸ ਨੂੰ ਸੀਮਤ ਵਸਤਾਂ ਦਾ ਗਿਆਨ ਦਿੰਦੀਆਂ ਸਨ। ਸੋ, ਸਾਡੀ ਸਮੱਸਿਆ ਇਹ ਵਿਚਾਰਨਾ ਹੈ ਕਿ ਕਿਸ ਤਰ੍ਹਾਂ ਐਸਾ ਮਾਨਵ ਵੀ ਕਿਸੇ ਐਸੀ ਵਸਤੂ ਬਾਰੇ ਸੋਚਦਾ ਜਾਂ ਗੱਲ ਕਰਦਾ ਹੈ ਜੋ ਸੀਮਤ ਨਹੀਂ ਹੈ ਜਾਂ ਅਸੀਮ ਹੈ।

ਮੇਰਾ ਉੱਤਰ ਇਹ ਹੈ— ਮੈਨੂੰ ਇਸ ਉੱਤਰ ਦੇ ਕੱਟੇ ਜਾਂ ਰੱਦੇ ਜਾਣ ਦਾ ਬਿਲਕੁਲ ਸੰਸਾ

ਨਹੀਂ ਹੈ — ਕਿ ਉਸ ਦੀਆਂ ਇੰਦ੍ਰੀਆਂ ਹੀ ਉਸ ਨੂੰ 'ਅਸੀਮ' ਵਸਤਾਂ ਦਾ ਪਹਿਲਾ ਝਾਉਲਾ ਦਿੰਦੀਆਂ ਹਨ, ਅਤੇ ਫਿਰ ਉਸ ਨੂੰ ਉਨ੍ਹਾਂ ਦਾ ਦ੍ਰਿੜ ਗ਼ਾਤੀ ਗਿਆਨ ਦਿੰਦੀਆਂ ਹਨ। ਜਿਸ ਵਸਤੂ ਦੀ ਵੀ, ਇੰਦ੍ਰੀਆਂ ਹੱਦ ਨਹੀਂ ਦੇਖ ਸਕਦੀਆਂ, ਉਹ, ਆਦਿਵਾਸੀ ਜਾਂਗਲੀ ਲਈ, ਜਾਂ ਕਿਸੇ ਵੀ ਮਨੁੱਖ ਲਈ ਜਿਸ ਦੀ ਬੁੱਧੀ ਵਿਕਾਸ ਦੇ ਪਹਿਲੇ ਪੜਾ ਵਿਚ ਹੈ, 'ਬੇਹਦ' ਜਾਂ 'ਅਸੀਮ' ਹੈ। ਪਰ ਉਹ ਕਿਸੇ ਹੱਦ ਤੀਕ ਦੇਖ ਸਕਦਾ ਹੈ, ਤੇ ਉਥੇ ਉਸ ਦੀ ਨਜ਼ਰ ਜੁਆਬ ਦੇ ਜਾਂਦੀ ਹੈ, ਜਿਥੇ ਉਸ ਦੀ ਦ੍ਰਿਸ਼ਟੀ ਜੁਆਬ ਦੇ ਦਿੰਦੀ ਹੈ, ਐਨ ਉਥੇ ਹੀ, ਭਾਵੇਂ ਉਹ ਪਸੰਦ ਕਰੇ ਜਾਂ ਨਾਂਹ, ਅਗਮ ਜਾਂ ਅਸੀਮ ਦਾ ਅਨੁਭਵ ਉਸ ਅੰਦਰ ਧਾ ਵੜਦਾ ਹੈ। ਇਹ, ਸ਼ਾਇਦ, ਕਿਹਾ ਜਾਏ ਕਿ ਇਹ ਅਨੁਭਵ ਨਹੀਂ ਹੈ, ਜਿਵੇਂ ਆਮ ਅਰਥ ਲੈ ਲਏ ਜਾਂਦੇ ਹਨ। ਠੀਕ ਹੈ, ਪਰ ਕੀ ਇਹ ਤਰਕ ਹੇ। ਅਸੀਮ ਦੇ ਅਨੁਭਵ ਵਿਚ, ਨਾ ਗਿਣਤੀ ਹੈ, ਨਾ ਮਿਣਤੀ ਹੈ, ਨਾ ਨਾਮ ਹੈ। ਅਸੀਂ ਨਹੀਂ ਜਾਣਦੇ ਕਿ ਇਹ ਕੀ ਹੈ, ਪਰ ਅਸੀਂ ਜਾਣ ਰਹੇ ਹੁੰਦੇ ਹਾਂ ਕਿ ਇਹ ਹੈ, ਅਤੇ ਅਸੀਂ ਜਾਣ ਰਹੇ ਹੁੰਦੇ ਹਾਂ, ਕਿਉਂਕਿ ਅਸੀਂ ਸੱਚ-ਮੁਚ ਮਹਿਸੂਸ ਕਰ ਰਹੇ ਹੁੰਦੇ ਹਾਂ, ਅਤੇ ਸਾਨੂੰ ਪ੍ਰਤੱਖ ਹੁੰਦਾ ਹੈ, ਜੇ ਇਹ ਕਹਿਣਾ ਬਹੁਤ ਉੱਚੀ ਛਾਲ ਮਾਰਨਾ ਹੈ ਕਿ ਮਨੁੱਖ ਸੱਚ-ਮੁਚ ਅਦ੍ਰਿਸ਼ਟ ਨੂੰ ਦੇਖਦਾ ਹੈ, ਤਾਂ ਇਹੋ ਹੀ ਕਹਿ ਦਿੰਦੇ ਹਾਂ ਕਿ ਉਸ ਨੂੰ ਅਦ੍ਰਿਸ਼ਟ ਦਾ ਤੌਖਲਾ ਹੈ, ਅਤੇ ਇਹ ਅਦ੍ਰਿਸ਼ਟ ਉਸ ਅਸੀਮ ਦਾ ਹੀ ਇਕ ਨਾਮ ਹੈ।

ਇਸ ਲਈ, ਜਿਥੋਂ ਤੀਕ ਕੇਵਲ ਫਾਸਲੇ ਜਾਂ ਦੂਰੀ ਦਾ ਸੰਬੰਧ ਹੈ, ਇਸ ਗੱਲ ਤੋਂ ਇਨਕਾਰ ਕਰਨਾ ਕਠਿਨ ਹੈ ਕਿ ਅੱਖ, ਜਿਸ ਕਰਤੱਵ ਨਾਲ ਸੀਮਤ ਨੂੰ ਅਨੁਭਵ ਕਰਦੀ ਹੈ, ਉਸੇ ਨਾਲ ਅਸੀਮ ਨੂੰ ਵੀ ਅਨੁਭਵ ਕਰਦੀ ਹੈ। ਜਿਵੇਂ-ਜਿਵੇਂ ਅਸੀਂ ਫਾਸਲੇ ਵਿਚ ਅੱਗੇ ਜਾਂਦੇ ਹਾਂ, ਨਿਸਚੇ ਹੀ ਸਾਡੀ ਧਰਤ-ਆਕਾਸ਼ ਦੀ ਸੀਮਾ (Horizon) ਅੱਗੇ-ਅੱਗੇ ਹੁੰਦੀ ਜਾਂਦੀ ਹੈ; ਪਰ ਕੋਈ ਐਸੀ ਸੀਮਾਂ ਨਾ ਹੈ, ਨਾ ਹੋ ਸਕਦੀ ਹੈ ਜਿਥੋਂ ਇਕ ਪਾਸੇ ਦ੍ਰਿਸ਼ਟਮਾਨ ਤੇ ਸੀਮਤ ਹੱਦ ਅਤੇ ਦੂਜੇ ਪਾਸੇ ਅਦ੍ਰਿਸ਼ਟਮਾਨ ਤੇ ਅਸੀਮਤਾ ਨਾ ਹੋਵੇ। ਇਸ ਲਈ ਅਸੀਮਤਾ ਕੇਵਲ ਮਗਰੋਂ ਘੜਿਆ ਗਿਆ ਭਾਵਾਂਚਕ ਸ਼ਬਦ ਹੀ ਨਹੀਂ ਹੈ, ਸਗੋਂ ਇੰਦ੍ਰੀ-ਗਿਆਨ ਦੇ ਸਰਬ ਪ੍ਰਿਥਮ ਤਰਜਬੇ ਵਿਚ ਹੀ ਇਹ ਲੁਪਤ ਸੀ। ਜੇ ਅਸੀਂ ਵਿਚਾਰ ਉੱਚੇ ਪਹਾੜਾਂ ਜਾਂ ਇਕ ਵਿਸ਼ਾਲ ਮੈਦਾਨ ਜਾਂ ਇਕ ਮੂੰਗਾ-ਟਾਪੂ ਜਿਸ ਵਿਚ ਪਹਾੜੀਆਂ ਤੇ ਨਦੀਆਂ ਨਹੀਂ ਹਨ ਪਰ ਜੋ ਹਰ ਪਾਸਿਓਂ ਬੇਪਨਾਹ ਸਮੁੰਦਰ ਨਾਲ ਘਿਰਿਆ ਹੋਇਆ ਹੈ, ਤੇ ਉਪਰੋਂ ਅਗਮ ਅਥਾਹ ਆਕਾਸ਼ ਨਾਲ ਢੱਕਿਆ ਹੋਇਆ ਹੈ, ਵਿਚ ਵਸਦੇ ਮਨੁੱਖ ਤੋਂ ਆਰੰਭ ਕਰੀਏ, ਤਦ ਸਾਨੂੰ ਸਮਝ ਆਵੇਗੀ ਕਿ ਕਿਵੇਂ ਉਸ ਦੀਆਂ ਇੰਦ੍ਰੀਆਂ ਦੁਆਰਾ ਗ੍ਰਹਿਣ ਹੋਏ ਪ੍ਰਭਾਵਾਂ ਤੋਂ ਹੀ ਅਸੀਮਤਾ ਦਾ ਖ਼ਿਆਲ ਉਸ ਦੇ ਮਨ ਵਿਚ ਸੀਮਤਾ ਦੇ ਖ਼ਿਆਲ ਨਾਲੋਂ ਵੀ ਪਹਿਲਾਂ ਉਭਰੇਗਾ ਅਤੇ ਉਸ ਦੀ ਰੋਜ਼ਾਨਾ ਜੀਵਨ-ਰਹਿਣੀ ਦੇ ਮੱਧਮ ਚਿੱਤਰ ਦੀ ਸਰਬ-ਵਿਆਪੀ ਪਿਠ-ਭੂਮੀ ਬਣਿਆ ਰਹੇਗਾ।

**(ਅ) ਅਤਿਅੰਤ ਮਹੀਨ**

ਪਰ ਕੇਵਲ ਇੰਨੀ ਹੀ ਗੱਲ ਨਹੀਂ ਹੈ। ਸਾਨੂੰ ਅਸੀਮ ਦਾ ਅਨੁਭਵ ਕੇਵਲ ਦੂਰ-ਦੁਰੇਡੇ ਵਿਚ ਹੀ ਨਹੀਂ ਹੁੰਦਾ, ਸਗੋਂ ਸੀਮਤ ਦੇ ਅੰਦਰ ਵੀ ਹੁੰਦਾ ਹੈ, ਨਾ ਕੇਵਲ ਸਾਰੇ ਮਹਾਨ ਮਾਪ-ਤੋਲ ਤੋਂ ਪਰੇ-ਪਰੇਰੇ ਵਿਚ ਹੁੰਦਾ ਹੈ, ਸਗੋਂ ਛੋਟੇ ਤੋਂ ਛੋਟੇ ਤੋਂ ਵੀ ਪਰੇ-ਪਰੇਰੇ ਵਿਚ ਹੁੰਦਾ ਹੈ। ਸਾਡੀਆਂ

ਇੰਦ੍ਰੀਆਂ ਭਾਵੇਂ ਆਪਣੇ ਸਪਰਸ਼ ਅੰਗਾਂ ਨੂੰ ਕਿੰਨਾ ਹੀ ਸੁਕੇੜ ਲੈਣ, ਉਹ ਲਘੂਤਮ ਵਸਤਾਂ ਦਾ ਸਪਰਸ਼ ਗ੍ਰਹਿਣ ਨਹੀਂ ਕਰ ਸਕਦੀਆਂ। ਮਹੀਨ ਤੋਂ ਮਹੀਨ ਹੋਂਦ ਹੈ, ਤੇ ਉਸ ਤੋਂ ਵੀ ਮਹੀਨ ਪਈ ਹੁੰਦੀ ਹੈ, ਅਸੀਂ ਜੇ ਚਾਹੀਏ ਤਾਂ ਅਣੂ ਦੀ, ਉਸ ਦੇ ਮੂਲ ਅਰਥ ਵਿਚ, ਜਿਥੇ ਕਿ ਉਸ ਦੇ ਹੋਰ ਟੋਟੇ ਨਹੀਂ ਕੀਤੇ ਜਾ ਸਕਦੇ, ਚਿਤਵਨ ਕਰੀਏ ਤਾਂ ਸਾਡੀਆਂ ਇੰਦ੍ਰੀਆਂ....... ਤੇ ਅਸੀਂ ਕੇਵਲ ਇੰਦ੍ਰੀਆਂ ਦੀ ਗੱਲ ਕਰ ਸਕਦੇ ਹਾਂ ਕਿਉਂਕਿ ਸਾਡੇ ਵਿਰੋਧੀਆਂ ਨੇ ਸਾਨੂੰ ਇੰਨੀ ਹੀ ਆਗਿਆ ਦਿੱਤੀ ਹੈ, ਸੱਚ-ਮੁਚ ਦੇ ਅਣੂ ਦਾ ਸਪਰਸ਼ ਨਹੀਂ ਕਰ ਸਕਦੀਆਂ, ਨਾ ਹੀ ਉਨ੍ਹਾਂ ਵਸਤਾਂ ਦਾ ਜੋ ਵਿਚਾਰ ਸ਼ਕਤੀ ਅਧੀਨ ਨਹੀਂ ਆ ਸਕਦੀਆਂ, ਜਾਂ ਜਿਵੇਂ ਰਾਬਟ ਮੋਹ ਨੇ ਉਨ੍ਹਾਂ ਨੂੰ ਯੂਨਾਨ ਦੇ ਅੰਤਮ ਦੇਵ 'ਅਰੂਪ ਪ੍ਰਕ੍ਰਿਤੀ', ਕਿਹਾ ਹੈ। ਮਹੀਨ ਤੋਂ ਮਹੀਨ ਦਾ ਅਨੁਭਵ ਕਰਦਿਆਂ, ਸਾਨੂੰ ਹੋਰ ਤੇ ਹੋਰ ਮਹੀਨ ਦਾ ਅਨੁਭਵ ਹੁੰਦਾ ਹੈ, ਕਿਸੇ ਵੀ ਵਸਤੂ ਦੇ ਦ੍ਰਿਸ਼ਟਮਾਨ ਹੋ ਸਕਣ ਲਈ ਜ਼ਰੂਰੀ ਹੈ ਕਿ ਉਸ ਦੇ ਕੇਂਦਰ (Centre) ਤੇ ਘੇਰੇ (Circumference) ਵਿਚ ਵਿਆਸ (Radius, ਵਿੱਥ) ਹੋਵੇ, ਇਹ ਸਰਬ ਵਿਆਪਕੀ ਵਿਕਾਸ ਜੋ ਕਦੇ ਵੀ ਪੂਰਨ ਭਾਂਤ ਲੋਪ ਨਹੀਂ ਹੁੰਦਾ, ਸਾਨੂੰ ਅਸੀਮ ਦਾ ਐਂਦ੍ਰਿਕ-ਅਨੁਭਵ ਕਰਾਂਦਾ ਹੈ- ਅਤਿਅੰਤ ਮਹਾਨ ਦੇ ਮੁਕਾਬਲੇ ਤੇ ਅਤਿਅੰਤ ਮਹੀਨ ਦਾ।

ਜੋ ਕੁਝ ਸਥਾਨ ਤੇ ਢੁੱਕਦਾ ਹੈ, ਉਹੋ ਐਨ ਉਸੇ ਤਰ੍ਹਾਂ ਸਮੇਂ, ਨਾਮ ਅਤੇ ਰੂਪ ਤੇ ਲਾਗੂ ਹੁੰਦਾ ਹੈ।

ਜਦੋਂ ਅਸੀਂ ਰੰਗਾਂ ਜਾਂ ਧੁਨੀਆਂ ਦੀ ਗੱਲ ਕਰਦੇ ਹਾਂ, ਤਾਂ ਪ੍ਰਤੀਤ ਹੁੰਦਾ ਹੈ ਕਿ ਸੰਭਵ ਤੌਰ ਤੇ ਅਸੀਂ ਬਿਲਕੁਲ ਸੀਮਤ ਦੇ ਅੰਦਰ ਹੀ ਘੁੰਮ ਰਹੇ ਹਾਂ। ਅਸੀਂ ਨਿਸ਼ਚਿਤ ਰੂਪ ਵਿਚ ਕਹਿੰਦੇ ਹਾਂ ਕਿ ਇਹ ਲਾਲ ਹੈ, ਇਹ ਹਰਾ ਹੈ, ਇਹ ਜਾਮਣੀ ਹੈ, ਇਹ ਰਤਾ ਹੈ, ਇਹ ਰੇ ਹੈ, ਇਹ ਮਾ ਹੈ। ਪ੍ਰਤੱਖ ਹੈ : ਇਸ ਤੋਂ ਵਧ ਹੋਰ ਨਿਸ਼ਚਿਤ ਕੀ ਹੋ ਸਕਦਾ ਹੈ? ਪਰ ਆਓ ਜ਼ਰਾ ਹੋਰ ਧਿਆਨ ਨਾਲ ਵਿਚਾਰੀਏ। ਆਕਾਸ਼ੀ-ਪੀਂਘ ਦੇ ਸੱਤ ਰੰਗ ਹੀ ਲੈ ਲਓ; ਤੀਖਣ ਅੱਖ ਦਾ ਵੀ ਉਹ ਮਹਾਨ ਕੋਨਾ ਕਿੱਥੇ ਹੈ ਜਿਹੜਾ ਉਥੇ ਟਿਕ ਸਕੇ ਜਿਥੇ ਨੀਲਾ ਮੁਕਦਾ ਹੈ ਅਤੇ ਹਰਾ ਆਰੰਭ ਹੁੰਦਾ ਹੈ, ਜਾਂ ਜਿਥੇ ਹਰਾ ਮੁੱਕਦਾ ਹੈ ਤੇ ਪੀਲਾ ਆਰੰਭ ਹੁੰਦਾ ਹੈ, ਇਵੇਂ ਹੀ ਅਸੀਂ ਆਪਣੀਆਂ ਬੇਡੋਲ ਉਂਗਲਾਂ ਉਸ ਬਿੰਦੂ ਤੇ ਨਹੀਂ ਰੱਖ ਸਕਦੇ ਜਿਥੇ ਇਕ ਮਿਲੀਮੀਟਰ ਮੁੱਕਦਾ ਹੈ ਅਤੇ ਦੂਜਾ ਆਰੰਭ ਹੁੰਦਾ ਹੈ। ਅਸੀਂ ਰੰਗ ਨੂੰ ਮੋਟੇ ਜਿਹੇ ਤਰੀਕੇ ਨਾਲ ਸੱਤ ਸ਼੍ਰੇਣੀਆਂ ਵਿਚ ਵੰਡ ਲੈਂਦੇ ਹਾਂ, ਅਤੇ ਇਸ ਤਰ੍ਹਾਂ ਆਕਾਸ਼ੀ-ਪੀਂਘ ਦੇ ਸੱਤ ਰੰਗ ਕਹਿ ਦਿੰਦੇ ਹਾਂ। ਸਾਡੇ ਐਂਦ੍ਰਿਕ ਗਿਆਨ ਦੇ ਵਿਕਾਸ ਵਿਚ ਇਹ ਸੱਤ ਮੋਟੀਆਂ ਸ਼੍ਰੇਣੀਆਂ ਵੀ ਅਜੋਕੀ ਹੀ ਕਾਢ ਹਨ : ਜ਼ੇਨੋਫੇਨਜ਼ ਕਹਿੰਦਾ ਹੈ ਕਿ ਲੋਕੀਂ ਕਹਿੰਦੇ ਹਨ ਕਿ ਆਇਰਸ (Iris ਆਕਾਸ਼ੀ ਪੀਂਘ) ਇਕ ਬੱਦਲ ਹੈ ਜੋ ਊਦਾ (Purple) ਲਾਲ (Red) ਅਤੇ ਪੀਲਾ (Yellow) ਹੈ। ਅਰਸਤੂ ਵੀ ਤ੍ਰਿਰੰਗੀ ਪੀਂਘ ਦੀ ਗੱਲ ਕਰਦਾ ਹੈ ਜੋ ਲਾਲ (Red), ਪੀਲੀ (Yellow) ਤੇ ਹਰੀ ਹੈ ਅਤੇ ਐਡਾ (Edda) ਵਿਚ ਆਕਾਸ਼ੀ-ਪੀਂਘ ਨੂੰ ਤ੍ਰਿਰੰਗੀ ਪੁਲ ਕਿਹਾ ਗਿਆ ਹੈ। ਨੀਲਾ, ਜਿਹੜਾ ਹੁਣ ਸਾਨੂੰ ਇਤਨਾ ਨਿਸ਼ਚਿਤ ਰੰਗ ਪ੍ਰਤੀਤ ਹੁੰਦਾ ਹੈ, ਮੁਕਾਬਲਤਨ ਬਹੁਤ ਥੋੜ੍ਹਾ ਸਮਾਂ ਹੋਇਆ ਜਦੋਂ ਰੰਗਾਂ ਦੀ ਅਸੀਮਤਾ ਵਿਚੋਂ ਅਸੀਂ ਇਸ ਨੂੰ ਨਿਖੇੜ ਸਕੇ ਹਾਂ। ਹੁਣ ਕੋਈ ਵੀ ਪੁਸਤਕ

ਨਹੀਂ ਹੈ ਜਿਸ ਵਿਚ ਨੀਲੇ ਆਕਾਸ਼ ਦਾ ਵਰਨਣ ਨਹੀਂ ਹੈ। ਪਰ ਵੇਦ ਦੇ ਪ੍ਰਾਚੀਨ ਮੰਤ੍ਰਾਂ ਜਿਨ੍ਹਾਂ ਵਿਚ ਊਸ਼ਾ, ਸੂਰਜ ਤੇ ਆਕਾਸ਼ ਦਾ ਭਰਪੂਰ ਵਰਨਣ ਹੈ, ਉਥੇ ਨੀਲੇ ਆਕਾਸ਼ ਦਾ ਕੋਈ ਸੰਕੇਤ ਨਹੀਂ ਹੈ, ਜ਼ੇਦਆਵੇਸਤਾ ਵਿਚ ਵੀ ਨੀਲੇ ਆਕਾਸ਼ ਦਾ ਕਿਤੇ ਵਰਨਣ ਨਹੀਂ ਹੈ, ਹੋਮਰ ਦੀ ਰਚਨਾ ਵਿਚ ਨੀਲੇ ਆਕਾਸ਼ ਦਾ ਕਿਤੇ ਵਰਨਣ ਨਹੀਂ ਹੈ; ਪੁਰਾਤਨ ਤੇ ਨਵੇਂ ਅਹਿਦਨਾਮੇ (Tastament) ਵਿਚ ਨੀਲੇ ਆਕਾਸ਼ ਦਾ ਕਿਤੇ ਵਰਨਣ ਨਹੀਂ ਹੈ, ਪ੍ਰਸ਼ਨ ਕੀਤਾ ਜਾਂਦਾ ਹੈ ਕਿ ਕੀ ਇਸ ਦਾ ਕਾਰਨ ਇਹ ਹੈ ਕਿ ਅਸੀਂ ਆਪਣੀਆਂ ਇੰਦ੍ਰੀਆਂ ਵਿਚ ਸਰੀਰਕ ਵਿਕਾਸ ਸਥਿਤੀ ਪੈਦਾ ਹੋ ਗਈ ਮੰਨ ਲਈਏ ਜਾਂ ਇਹ ਮੰਨਿਆ ਜਾਏ ਕਿ ਸਮੇਂ ਨਾਲ ਸ਼ਬਦ-ਭੰਡਾਰ ਵਧ ਗਿਆ ਹੈ ਜੋ ਮਹੀਨ ਭਿੰਨਤਾ ਦੇ ਰੂਪ ਬਿਆਨਣ ਦੇ ਸਮਰੱਥ ਹੈ। ਸ਼ਾਇਦ ਕੋਈ ਵੀ ਇਹ ਮੰਨਣੋਂ ਇਨਕਾਰ ਨਹੀਂ ਕਰੇਗਾ ਕਿ ਸਾਡੀਆਂ ਇੰਦ੍ਰੀਆਂ ਦੀ ਉਕਸਾਹਟ, ਜੋ ਝਰਨਾਹਟ ਨਾ-ਕਿ ਅਨੁਭਵ-ਪੈਦਾ ਕਰਦੀ ਹੈ, ਉਹ ਅੱਜ ਨਾਲੋਂ ਹਜ਼ਾਰਾਂ ਵਰ੍ਹੇ ਪਹਿਲਾਂ ਭਿੰਨ ਸੀ। ਇਹ ਇੰਦ੍ਰੇ ਸਭ ਮਨੁੱਖਾਂ ਦੇ ਇਕੋ ਭਾਂਤ ਕੰਮ ਕਰਦੇ ਹਨ, ਕੁਝ ਜਾਨਵਰਾਂ ਵਿਚੋਂ ਵੀ ਮਨੁੱਖ ਵਾਂਗ ਹਨ, ਸਾਨੂੰ ਪਤਾ ਹੈ ਕਿ ਕਈ ਕਿਰਮਾਂ ਦਾ ਵੀ ਭਿੰਨ-ਭਿੰਨ ਰੰਗਾਂ ਬਾਰੇ ਪ੍ਰਤਿਕਰਮ ਬੜਾ ਤੇਜ਼ ਹੁੰਦਾ ਹੈ। ਪਰ ਇਥੇ ਸਾਨੂੰ ਬੜੇ ਸਪੱਸ਼ਟ ਰੂਪ ਵਿਚ ਇਹ ਪਤਾ ਲੱਗਦਾ ਹੈ ਕਿ ਚੇਤਨ ਅਨੁਭਵ ਦਾ ਪ੍ਰਗਟਾ ਬੋਲੀ ਬਿਨਾਂ ਸੰਭਵ ਨਹੀਂ ਹੈ। ਇਸ ਤੱਥ ਤੋਂ ਕੋਈ ਇਨਕਾਰੀ ਨਹੀਂ ਹੋਵੇਗਾ ਕਿ ਜੋ ਜਾਂਗਲੀ, ਜਿਵੇਂ ਕਿਹਾ ਜਾਂਦਾ ਹੈ, ਤਿੰਨ ਤੋਂ ਅੱਗੇ ਨਹੀਂ ਗਿਣ ਸਕਦੇ ਭਾਵ ਤਿੰਨ ਤੋਂ ਅੱਗੇ ਉਨ੍ਹਾਂ ਪਾਸ ਨਿਸ਼ਚਿਤ ਰੂਪ ਦੇ ਹਿੰਦਸੇ ਨਹੀਂ ਹਨ- ਉਨ੍ਹਾਂ ਤੇ ਚਾਰ ਟੰਗਾਂ ਵਾਲੀ ਗਾਂ ਦਾ ਪ੍ਰਭਾਵ ਤਿੰਨਾਂ ਜਾਂ ਦੋ ਵਾਲੀ ਤੋਂ ਭਿੰਨ ਨਹੀਂ ਹੋਵੇਗਾ। ਪਰ ਨਹੀਂ, ਰੰਗਾਂ ਦੀ ਚੇਤਨਾ ਦੇ ਵਿਕਾਸ ਵਿਚ ਪਤਾ ਲੱਗਦਾ ਹੈ ਕਿ ਕਿਵੇਂ ਅਨੁਭਵ, ਜੋ ਝਰਨਾਹਟ ਤੋਂ ਭਿੰਨ ਹੈ, ਦਾ ਵਿਕਾਸ ਤੇ ਬੋਲੀ ਦਾ ਵਿਕਾਸ ਨਾਲ-ਨਾਲ ਤੁਰਦੇ ਹਨ, ਅਤੇ ਅਨੇਕ-ਅਨੰਤ ਘੁਲੇ-ਮਿਲੇ ਅਨੁਭਵਾਂ ਵਿਚੋਂ ਨਿਸ਼ਚਿਤ ਸੰਕਲਪ ਹੌਲੀ-ਹੌਲੀ ਪ੍ਰਾਪਤ ਹੁੰਦੇ ਹਨ। ਡੈਮੋਕਰਾਈਟਸ ਨੂੰ ਚਾਰ ਰੰਗਾਂ ਦਾ ਹੀ ਪਤਾ ਸੀ- ਕਾਲਾ ਤੇ ਚਿੱਟਾ, ਲਾਲ ਤੇ ਪੀਲਾ। ਕੀ ਅਸੀਂ ਇਹ ਕਹਿ ਸਕਦੇ ਹਾਂ ਕਿ ਉਸ ਨੇ ਆਕਾਸ਼ ਦਾ ਨੀਲਾਪਨ ਦੇਖਿਆ ਹੀ ਨਹੀਂ ਸੀ, ਕੇਵਲ ਇਸ ਲਈ ਕਿ ਉਸ ਨੇ ਇਸ ਨੂੰ ਨੀਲਾ ਨਹੀਂ ਕਿਹਾ, ਸਗੋਂ ਕਾਲਾ ਚਿੱਟਾ ਕਿਹਾ ਹੈ? ਚੀਨ ਵਿਚ ਪਹਿਲਾਂ ਪੰਜ ਰੰਗ ਹੀ ਮੰਨੇ ਹੋਏ ਸਨ। ਜਿਉਂ-ਜਿਉਂ ਉਨ੍ਹਾਂ ਦਾ ਨਿਖੇੜਾ ਕਰਨ ਦੀ ਸ਼ਕਤੀ ਅਤੇ ਨਿਖੇੜੇ ਨੂੰ ਸ਼ਬਦਾਂ ਵਿਚ ਬਿਆਨ ਕਰਨ ਦੀ ਸ਼ਕਤੀ ਵਧਦੇ ਗਏ, ਰੰਗਾਂ ਦੀ ਗਿਣਤੀ ਵੀ ਵਧਦੀ ਗਈ। ਸਾਧਾਰਨ ਅਰਬੀ ਵਿਚ, ਜਿਵੇਂ ਪਾਲਗ੍ਰੇਵ ਦਾ ਕਥਨ ਹੈ, ਹੁਣ ਤੀਕ ਹਰੇ, ਕਾਲੇ ਤੇ ਭੂਰੇ ਵਿਚ ਨਿਖੇੜਾ ਸਪੱਸ਼ਟ ਨਹੀਂ ਹੈ। ਸਾਰੇ ਜਾਣਦੇ ਹਨ ਕਿ ਜਾਂਗਲੀ ਕੌਮਾਂ ਵਿਚ ਨੀਲੇ ਅਤੇ ਕਾਲੇ ਲਈ ਵੱਖਰੇ ਸ਼ਬਦ ਨਹੀਂ ਹਨ। ਪਰ ਜੇ ਅਸੀਂ ਆਪਣੀ ਬੋਲੀ ਦੇ ਪਿਛੋਕੜ ਵਲ ਧਿਆਨ ਮਾਰੀਏ ਤਾਂ ਸਾਨੂੰ ਇਹੋ ਅਨਿਸ਼ਚਿਤਤਾ ਦਿਸ ਪਵੇਗੀ। ਭਾਵੇਂ ਹੁਣ ਨੀਲੇ ਦਾ ਭਾਵ ਕਾਲਾ ਨਹੀਂ ਹੈ ਪਰ ਸਾਡੇ ਮਾਰ-ਮਾਰ ਕੇ ਕਾਲਾ ਨੀਲਾ ਕਰਨਾ (To beat black and blue) ਦੇ ਮੁਹਾਵਰੇ ਤੋਂ ਦੋਹਾਂ ਰੰਗਾਂ ਦੀ ਨੇੜਤਾ ਦਾ ਅਨੁਭਵ ਹੁੰਦਾ ਹੈ। ਪੁਰਾਤਨ (Norse) ਬੋਲੀ ਵਿਚ ਵੀ (Blar, blablatt) ਦਾ ਹੁਣ ਅਰਥ ਨੀਲਾ ਹੋਇਆ ਹੈ ਜੋ ਕਿ (Blakkr) ਕਾਲਾ ਤੋਂ ਨਿੱਖੜਵਾਂ ਹੈ। ਪਰ ਪੁਰਾਤਨ ਨਾਰਸ (O. n.)

ਦੇ ਸ਼ਬਦ (Blaman) ਲਾਸ ਦਾ ਸੁਰਮਈ ਰੰਗ ਵਿਚ ਨੀਲਾ ਤੇ ਕਾਲਾ ਅਨਿਸ਼ਚਿਤ ਹਨ ਅਤੇ (Bia-madr) ਕਾਲਾ ਆਦਮੀ, ਹਬਸ਼ੀ-ਵਿਚ (Bla) ਦਾ ਅਰਥ ਸਪੱਸ਼ਟ ਕਾਲਾ ਹੈ। ਇਨ੍ਹਾਂ ਸ਼ਬਦਾਂ ਦੇ ਧਾਤੂਆਂ ਦਾ ਪੂਰਨ ਗਿਆਨ ਨਹੀਂ ਹੈ। ਸ੍ਰੀ ਗ੍ਰਿਮ ਨੇ Blue ਸ਼ਬਦ ਦੀ ਉਤਪਤੀ O. H. C. ਦੇ Plao, Plawes? ਲਾਤੀਨੀ ਦੇ Blavus ਤੇ Blavius. ਇਟਾਲੀਅਨ ਦੇ Blavo, ਫ਼੍ਰਾਂਸੀਸੀ ਦੇ Blan ਗਾਥਿਕ ਦੇ Bliggvan-ਸੱਟ ਮਾਰਨਾ-ਤੋਂ ਲਈ ਹੈ ਅਤੇ ਲਾਸ ਦਾ ਕਾਲੇ-ਨੀਲੇ ਰੰਗ ਦਾ ਭਾਵ ਉਸ ਦੇ ਪਹਿਲੇ ਅਰਥ ਵਿਚ ਹੀ ਸ਼ਾਮਲ ਦੱਸਿਆ ਹੈ...।

ਜਿਵੇਂ ਬੋਲੀਆਂ ਉੱਨਤ ਹੁੰਦੀਆਂ ਹਨ ਹੋਰ-ਹੋਰ ਨਿਖੇੜੇ ਕਰਨ ਵਾਲੇ ਸ਼ਬਦ ਉਨ੍ਹਾਂ ਵਿਚ ਪ੍ਰਵੇਸ਼ ਕਰਦੇ ਹਨ, ਪਰ ਰੰਗਾਂ ਦੀ ਭਿੰਨਤਾ ਸਾਡੇ ਲਈ ਸਦਾ ਹੀ ਸੱਚਮੁਚ ਅਸੀਮਤ ਰਹਿੰਦੀ ਹੈ, ਭਾਵੇਂ ਪ੍ਰਤੀ ਸਕਿੰਟ ਵਿਚ ਲੱਖਾਂ-ਕਰੋੜਾਂ ਚੁੰਬਕੀ ਥਰਹਾਟਾਂ ਨਾਲ ਇਨ੍ਹਾਂ ਨੂੰ ਜਾਂਚਿਆ ਜਾਵੇ, ਪਰ ਰੰਗ ਨੂੰ ਤੇਜ਼ ਤੋਂ ਤੇਜ਼ ਦ੍ਰਿਸ਼ਟੀ ਲਈ ਵੀ ਜਾਂਚਣਾ ਤੇ ਇਕ ਦੂਜੇ ਤੋਂ ਭਿੰਨ ਕਰਨਾ ਸੰਭਵ ਨਹੀਂ ਹੈ।

ਜੋ ਗੱਲ ਰੰਗਾਂ ਬਾਰੇ ਠੀਕ ਹੈ, ਉਹੋ ਧੁਨੀਆਂ ਬਾਰੇ ਵੀ ਠੀਕ ਹੈ। ਜਦੋਂ ਪ੍ਰਤੀ ਸਕਿੰਟ ਤੀਹ ਥਰਹਾਟਾਂ ਹੋਣ ਤਾਂ ਸਾਡਾ ਕੰਨ ਧੁਨੀ ਦਾ ਅਨੁਭਵ ਕਰਨਾ ਆਰੰਭ ਦਿੰਦਾ ਹੈ; ਪਰ ਜਦੋਂ ਪ੍ਰਤੀ ਸਕਿੰਟ ਚਾਰ ਹਜ਼ਾਰ ਥਰਹਾਟਾਂ ਹੋਣ ਤਦ ਇਹ ਧੁਨੀ ਦਾ ਅਨੁਭਵ ਕਰਨਾ ਬੰਦ ਕਰ ਦਿੰਦਾ ਹੈ। ਸਾਡੇ ਕੰਨਾਂ ਦੀ ਕਮਜ਼ੋਰੀ ਉਨ੍ਹਾਂ ਦੀਆਂ ਇਹ ਸੀਮਾਵਾਂ ਨਿਸ਼ਚਿਤ ਕਰਦੀ ਹੈ। ਪਰ ਜਿਵੇਂ ਉਸ ਊਦੇ ਰੰਗ ਤੋਂ ਪਰੇ ਜਿਸ ਨੂੰ ਅਸੀਂ ਦੇਖਦੇ ਹਾਂ, ਵੀ ਊੱਦਾ ਰੰਗ ਹੈ, ਪਰਾ-ਊਦਾ ਰੰਗ ਜੋ ਸਾਡੀਆਂ ਅੱਖਾਂ ਨੂੰ ਗੂੜ੍ਹਾ ਕਾਲਾ ਦਿਸਦਾ ਹੈ ਪਰ ਜੋ ਰੰਗ-ਜੰਤਰ (Spectroscope) ਦੁਆਰਾ ਸੈਂਕੜੇ ਲਕੀਰਾਂ ਵਿਚ ਵਿਦਮਾਨ ਹੁੰਦਾ ਹੈ, ਇਸੇ ਤਰ੍ਹਾਂ ਹੋ ਸਕਦਾ ਹੈ, ਐਸੇ ਮਨੁੱਖਾਂ ਲਈ ਜਿਨ੍ਹਾਂ ਦੀ ਸੁਨਣ ਸ਼ਕਤੀ ਵਧੇਰੇ ਚੰਗੀ ਹੈ, ਉਥੇ ਵੀ ਸੰਗੀਤ ਹੋਵੇ ਜਿਥੇ ਸਾਨੂੰ ਸ਼ੋਰ ਪ੍ਰਤੀਤ ਹੁੰਦਾ ਹੈ। ਭਾਵੇਂ ਅਸੀਂ ਧੁਨੀਆਂ ਤੇ ਅਰਥ-ਧੁਨੀਆਂ ਦਾ ਨਿਖੇੜ ਕਰ ਸਕਦੇ ਹਾਂ ਪਰ ਧੁਨੀ ਦੀਆਂ ਅਨੇਕ ਹੋਰ ਛੋਟੀਆਂ ਵੰਡਾਂ ਹੋ ਸਕਦੀਆਂ ਹਨ ਜੋ ਸਾਡੇ ਅਨੁਭਵ ਨੂੰ ਸ਼ਸ਼ੋ-ਪੰਜ ਵਿਚ ਪਾ ਦੇਣ ਅਤੇ ਹੋਰ ਅਨੇਕ ਵਸਾਂਤਾਂ ਦੀ ਤਰ੍ਹਾਂ, ਸਾਨੂੰ ਇਹ ਅਹਿਸਾਸ ਕਰਾਉਂਦੀਆਂ ਹਨ ਕਿ ਸੰਸਾਰ ਦੀ ਅਸੀਮ ਸਮੱਗਰੀ ਜਿਸ ਨੂੰ ਅਸੀਂ ਹੌਲੇ-ਹੌਲੇ ਵੰਡਣ, ਨਿਸ਼ਚਿਤ ਕਰਨ ਤੇ ਸਮਝਣ ਦਾ ਜਤਨ ਕਰਦੇ ਹਾਂ, ਦੇ ਟਾਕਰੇ ਤੇ ਸਾਡੀਆਂ ਇੰਦ੍ਰੀਆਂ ਦੀ ਅਨੁਭਵ ਸ਼ਕਤੀ ਕਿਤਨੀ ਸੀਮਿਤ ਹੈ।

### 21. ਅਸੀਮ ਦੇ ਵਿਚਾਰ ਦਾ ਵਿਕਾਸ

ਮੈਂ ਆਸ ਕਰਦਾ ਹਾਂ ਕਿ ਮੈਨੂੰ ਗ਼ਲਤ ਨਹੀਂ ਸਮਝਿਆ ਜਾਏਗਾ ਜਾਂ, ਮੈਨੂੰ ਕਹਿਣਾ ਚਾਹੀਦਾ ਹੈ ਕਿ ਮੈਨੂੰ ਭੈ ਹੈ ਕਿ ਮੇਰਾ ਭਾਵ ਠੀਕ ਤਰ੍ਹਾਂ ਨਹੀਂ ਸਮਝਿਆ ਜਾਏਗਾ, —ਕਿ ਇਹ ਕਿਤੇ ਮੇਰਾ ਮਤ ਹੈ ਕਿ ਅਤਿ ਨੀਵੇਂ ਦਰਜੇ ਦੇ ਵਹਿਸ਼ੀ ਦਾ ਧਰਮ ਕੇਵਲ ਅਸੀਮ ਦੇ ਵਿਚਾਰ ਨਾਲ ਆਰੰਭ ਹੁੰਦਾ ਹੈ, ਤੇ ਹੋਰ ਕਾਸੇ ਨਾਲ ਨਹੀਂ; ਕਿਉਂਕਿ ਕੋਈ ਸੰਕਲਪ ਸ਼ਬਦ (ਸੰਗਿਆਂ) ਤੋਂ ਬਿਨਾਂ ਸੰਭਵ ਨਹੀਂ ਹੈ, ਇਸ ਲਈ, ਐਨ ਸੰਭਵ ਹੈ ਕਿ ਮੈਨੂੰ ਵੇਡਾਂ (Veddas) ਜਾਂ ਪਪੂਆਂ (Papuas) ਕਬੀਲਿਆਂ ਦੇ ਕੋਸ਼ਾਂ ਵਿਚ 'ਅਸੀਮ' ਦੇ ਭਾਵ ਨੂੰ ਪ੍ਰਗਟ ਕਰਨ ਵਾਲਾ

ਕੋਈ ਸ਼ਬਦ ਦੱਸਣ ਲਈ ਕਿਹਾ ਜਾਏ ਪਰ ਮੇਰੇ ਸਿਧਾਂਤ ਦਾ ਉੱਤਰ ਇਹੋ ਕਾਫ਼ੀ ਹੋਵੇਗਾ ਕਿ ਬੜੀਆਂ ਸਭਿਅਤ ਨਸਲਾਂ ਦੇ ਕੋਸ਼ਾਂ ਵਿਚ ਵੀ ਐਸੇ ਸ਼ਬਦ ਦੀ ਅਣਹੋਂਦ ਹੈ।

ਇਸ ਲਈ ਮੈਨੂੰ ਇਕ ਵਾਰੀ ਫਿਰ ਇਹ ਦੁਹਰਾਣ ਦੀ ਆਗਿਆ ਦਿੱਤੀ ਜਾਵੇ ਕਿ ਮੈਂ ਐਸੀ ਦਲੀਲ ਨੂੰ ਅਪ੍ਰਵਾਨ ਕਰਦਾ ਹਾਂ। ਮੈਂ ਹੁਣ ਕੇਵਲ ਆਪਣੀ ਦਲੀਲ ਦੀ ਪ੍ਰੋੜ੍ਹਤਾ ਲਈ ਦਲੀਲਾਂ ਦੇ ਰਿਹਾ ਹਾਂ। ਮੈਂ ਕੇਵਲ ਉਨ੍ਹਾਂ ਫਿਲਾਸਫ਼ਰਾਂ ਦੇ ਬੁਨਿਆਦੀ ਇਤਰਾਜ਼ਾਂ ਦਾ ਉਤਰ ਦੇ ਰਿਹਾ ਹਾਂ ਜਿਹੜੇ ਕਹਿੰਦੇ ਹਨ ਕਿ ਧਰਮ ਫ਼ਲਸਫ਼ੇ ਦੇ ਖੇਤਰ ਤੋਂ ਬਾਹਰ ਦੀ ਚੀਜ਼ ਹੈ, ਅਤੇ ਜੋ ਕਹਿੰਦੇ ਹਨ ਕਿ ਉਹ ਸਦਾ ਲਈ ਸਿੱਧ ਕਰ ਚੁੱਕੇ ਹਨ ਕਿ 'ਅਸੀਮ' ਕਦੇ ਸਾਡੀ ਚੇਤਨਾ ਦਾ ਯੋਗ ਵਿਸ਼ਾ ਨਹੀਂ ਬਣ ਸਕਦਾ ਕਿਉਂਕਿ ਸਾਡੇ ਇੰਦ੍ਰੇ, ਜਿਹੜੇ ਕਿ ਮਨੁੱਖੀ ਚੇਤਨਾ ਦਾ ਕੇਵਲ ਇਕੋ ਇਕ ਸਾਧਨ ਹਨ, ਕਦੇ 'ਅਸੀਮ' ਦਾ ਸਪਰਸ਼ ਨਹੀਂ ਕਰ ਸਕਦੇ। ਮੈਂ ਦਰਸ਼ਨ ਦੇ ਉਸ ਸ਼ਕਤੀਸ਼ਾਲੀ ਵਰਗ ਦੇ ਚਿੰਤਕਾਂ ਨੂੰ ਜਿਨ੍ਹਾਂ ਨੇ ਕੇਵਲ ਇਕੋ ਨੁਕਤਾ ਪੇਸ਼ ਕਰਕੇ ਧਰਮ ਦੇ ਅਨੇਕਾਂ ਰੂੜ੍ਹੀਵਾਦੀ ਅਨੁਆਈਆਂ ਨੂੰ ਪਰਿਵਰਤਿਤ ਕਰ ਲਿਆ ਹੈ, ਇਹ ਹੁਣੇ ਹੀ ਦੱਸ ਦੇਣਾ ਜ਼ਰੂਰੀ ਸਮਝਦਾ ਹਾਂ ਕਿ ਉਨ੍ਹਾਂ ਦੇ ਤੱਥ ਕੋਈ ਤੱਥ ਨਹੀਂ ਹਨ,ਅਤੇ 'ਅਸੀਮ' ਦਾ ਵਿਚਾਰ ਆਦਿ ਤੋਂ ਹੀ ਸਾਰੇ 'ਸੀਮਿਤ' ਵਸਤਾਂ ਦੇ ਅਨੁਭਵ ਵਿਚ ਮੌਜੂਦ ਸੀ, ਜਿਵੇਂ ਕਿ ਨੀਲਾ ਰੰਗ, ਰੰਗਾਂ ਵਿਚ ਭਾਵੇਂ ਸਾਨੂੰ ਇਸ ਲਈ ਵੈਡਾਂ ਤੇ ਪਧੂਆਂ ਦੇ ਕੋਸ਼ਾਂ ਵਿਚ ਸ਼ਬਦ ਨਹੀਂ ਮਿਲਦਾ। ਆਕਾਸ਼ ਸਦਾ ਨੀਲਾ ਸੀ, ਵੇਦ ਰਿਸ਼ੀਆਂ ਦੇ ਸਮੇਂ ਜ਼ੁਰਾਸ਼ਟਰ ਧਰਮ ਅਵਲੰਬੀਆਂ ਦੇ ਸਮੇਂ, ਹਿਬਰੂ ਪੈਗੰਬਰਾਂ ਦੇ ਸਮੇਂ, ਹੋਮਰ ਦੇ ਢਾਡੀਆਂ ਦੇ ਸਮੇਂ, ਅਤੇ ਭਾਵੇਂ ਉਨ੍ਹਾਂ ਨੇ ਨੀਲਾ ਦੇਖਿਆ, ਪਰ ਇਹ ਨਹੀਂ ਸਨ ਜਾਣਦੇ ਕਿ ਇਹ ਨੀਲਾ ਹੈ, ਉਨ੍ਹਾਂ ਪਾਸ ਆਕਾਸ਼ ਦੀ ਆਪਣੀ ਵਿਸ਼ੇਸ਼ ਭਾਹ, ਆਕਾਸ਼ੀ ਨੀਲਾਹਟ ਲਈ, ਸ਼ਬਦ ਨਹੀਂ ਸੀ। ਅਸੀਂ ਉਸ ਭਾਹ ਨੂੰ ਸਮਝਦੇ ਹਾਂ ਕਿਉਂਕਿ ਸਾਡੇ ਪਾਸ ਉਸ ਲਈ ਸ਼ਬਦ ਹੈ। ਅਸੀਂ ਕਿਸੇ ਹੱਦ ਤੀਕ ਘੱਟੋ-ਘੱਟ ਇਸ ਨੀਲੀ ਭਾਹ ਨੂੰ ਜਾਣਦੇ ਹਾਂ ਕਿਉਂਕਿ ਅਸੀਂ ਉਨ੍ਹਾਂ ਕਰੋੜਾਂ ਥਰਕਨਾਂ ਨੂੰ, ਜਿਹੜੀਆਂ ਉਹ ਕੁਝ ਬਣਾਂਦੀਆਂ ਹਨ ਜਿਸ ਨੂੰ ਅਸੀਂ ਨੀਲਾ ਕਹਿੰਦੇ ਹਾਂ, ਗਿਣ ਸਕਦੇ ਹਾਂ। ਸੋ ਅਸੀਂ ਵੀ ਇਸ ਨੂੰ ਗਿਣਾਤਮਕ ਦ੍ਰਿਸ਼ਟੀ ਤੋਂ ਸਮਝਦੇ ਹਾਂ, ਗੁਣਾਤਮਕ ਦ੍ਰਿਸ਼ਟੀ ਤੋਂ ਨਹੀਂ। ਨਹੀਂ, ਸਾਡੇ ਵਿਚੋਂ ਬਹੁਤਿਆਂ ਲਈ ਇਹ ਨੀਲਾਹਟ ਹੋਰ ਕੁਝ ਨਹੀਂ ਹੈ, ਜੋ ਉਸ ਪਰੇ-ਪਰੇਰੇ ਦੇ ਅਸੀਮ ਪ੍ਰਕਾਸ਼ ਨੂੰ ਕੁਝ ਕਜਦਾ ਹੈ, ਕੁਝ ਦਰਸਾਂਦਾ ਹੈ, ਅਤੇ ਉਨ੍ਹਾਂ ਲਈ ਸਦਾ ਐਸਾ ਹੀ ਰਹੇਗਾ।

'ਅਸੀਮ' ਬਾਰੇ ਵੀ ਇਹੋ ਗੱਲ ਹੈ। ਆਦਿ ਕਾਲ ਤੋਂ ਇਹ ਮੌਜੂਦ ਸੀ, ਪਰ ਇਸ ਦਾ ਸੰਕਲਪ ਨਹੀਂ ਸੀ ਬੰਨ੍ਹਿਆ ਗਿਆ ਜਾਂ ਇਸ ਲਈ ਸ਼ਬਦ ਨਹੀਂ ਸੀ ਘੜਿਆ ਗਿਆ। ਜੇ ਆਰੰਭ ਤੋਂ ਹੀ 'ਅਸੀਮ' ਦਾ ਅਨੁਭਵ ਸਾਡੇ ਐਂਦ੍ਰਿਕ ਅਨੁਭਵ ਵਿਚ ਮੌਜੂਦ ਨਾ ਹੁੰਦਾ, ਤਦ 'ਅਸੀਮ' ਦਾ ਸ਼ਬਦ ਸਿਵਾਏ-ਇਕ ਝਨਕਾਰ ਦੇ ਹੋਰ ਕੁਝ ਨਾ ਹੁੰਦਾ। ਇਸ ਕਰਕੇ ਮੈਨੂੰ ਇਹ ਸਿੱਧ ਕਰਨਾ ਪਹਿਲਾਂ ਜ਼ਰੂਰੀ ਜਾਪਿਆ ਕਿ ਕਿਵੇਂ 'ਅਸੀਮ' ਦਾ ਪੂਰਨ-ਅਨੁਭਵ 'ਸੀਮਿਤ' ਦੇ ਅਹਿਸਾਸ ਤੇ ਹੀ ਨਿਰਧਾਰਤ ਹੈ, ਅਤੇ ਪੂਰਨ ਯਥਾਰਥ ਹੈ, ਭਾਵੇਂ ਇਸ ਦੀ ਹੋਂਦ ਸਾਨੂੰ ਸੀਮਤ ਵਸਤਾਂ ਦੇ ਐਂਦ੍ਰਿਕ ਅਨੁਭਵਾਂ ਵਿਚ ਪੂਰੀ ਤਰ੍ਹਾਂ ਨਹੀਂ ਪ੍ਰਤੀਤ ਹੁੰਦੀ। 'ਅਸੀਮ' ਦਾ ਇਹ ਪੂਰਨ ਅਨੁਭਵ ਜਾਂ ਮੁੱਢਲੀ ਸੋਝੀ ਅਨੇਕਾਂ ਪੜਾਵਾਂ ਵਿਚੋਂ ਗੁਜਰਦੀ ਹੈ ਅਤੇ ਅਨੇਕਾਂ ਨਾਮ ਗ੍ਰਹਿਣ

ਕਰਦੀ ਹੈ। ਮੈਂ 'ਅਸੀਮ' ਦੀ ਸੋਝੀ ਦਾ ਬਿੰਦੂ ਉਸ ਵਿਸਮਾਦ ਵਿਚ ਲੱਭ ਸਕਦਾ ਹਾਂ ਜੋ ਪਾਲੀਕੇਸ਼ੀਆ ਦੇ ਮਲਾਹ ਨੇ ਸਾਗਰ ਦੇ ਅਨੰਤ ਪਾਸਾਰੇ ਨੂੰ ਦੇਖ ਕੇ ਅਨੁਭਵ ਕੀਤਾ, ਜਾਂ ਆਰੀਆ ਨਸਲ ਦੇ ਆਜੜੀ ਨੇ ਊਸ਼ਾ ਦੇ ਪ੍ਰਕਾਸ਼ ਨੂੰ ਦੇਖ ਕੇ ਜੋ ਉਤਸ਼ਾਹ ਉਮਾਹ ਦੇ ਪ੍ਰਗਟਾਵੇ ਲਈ ਹੇਕ ਲਾਈ, ਜਾਂ ਮਾਰੂਥਲ ਵਿਚ ਜਾ ਰਹੇ ਉਸ ਇਕਲੜੇ ਪਾਂਧੀ ਦੀ ਚੁੱਪ-ਘੜੁੱਪ ਵਿਚ ਜਿਸ ਦੀਆਂ ਥੱਕੀਆਂ ਅੱਖਾਂ ਅਸਤ ਹੋ ਰਹੇ ਸੂਰਜ ਦੀ ਆਖਰੀ ਸ਼ੁਆ ਦੇਖਦੀਆਂ ਹਨ ਤੇ ਚੁੰਧਿਆ ਜਾਂਦੀਆਂ ਹਨ ਤੇ ਉਸ ਦਾ ਬਿਆਨ ਕਿਸੇ ਸੁਪਨਿਆਂ ਦੀ ਦੁਨੀਆਂ ਵਿਚ ਲੀਨ ਹੋ ਜਾਂਦਾ ਹੈ। ਇਨ੍ਹਾਂ ਸਾਰੇ ਅਹਿਸਾਸਾਂ ਤੇ ਪੂਰਬ-ਅਹਿਸਾਸਾਂ ਵਿਚ ਹਜ਼ਾਰਾਂ ਕਸਕਾਂ ਤੇ ਤਣਾਵਾਂ ਵਿਚ ਇਕੋ ਧਾਰਾ ਦੀ ਥਰਕੰਬਣੀ ਹੈ, ਤੇ ਜੇ ਅਸੀਂ ਧਿਆਨ ਨਾਲ ਸੁਣੀਏ ਤਾਂ ਇਸ ਥਰਕੰਬਣੀ ਦੀ ਝਨਕਾਰ ਨੂੰ ਹੁਣ ਵੀ ਅਸੀਂ ਵਰਡਜ਼ਵਰਥ ਦੇ ਸ੍ਰੇਸ਼ਟ ਕਾਵਿ-ਰਸ ਵਿਚੋਂ ਸੁਣ ਸਕਦੇ ਹਾਂ। ਵਰਡਜ਼ਵਰਥ ਲਿਖਦਾ ਹੈ :

> *ਇੰਦ੍ਰੀਆਂ ਤੇ ਬਾਹਰਮੁਖਤਾ ਵਲੋਂ, ਮੁੜ ਮੁੜ ਪੁੱਛੇ ਜਾਂਦੇ ਪ੍ਰਸ਼ਨ, ਝੜ ਪਏ ਹਨ, ਤੇ ਅਲੋਪ ਹੋ ਗਏ ਹਨ, ਤੇ ਸਰਬ ਵਿਆਪੀ ਪੁਰਸ਼ ਨੂੰ ਪਛਾਣਿਆ ਨਹੀਂ ਗਿਆ, ਸੰਬੰਧੀ ਸਾਰੇ ਨਿਗੂਣੇ ਭੁਲੇਖੇ, ਮੁੱਕ-ਚੁੱਕ ਗਏ ਹਨ।*

**22. ਅਸੀਮਤ ਬਿਨਾਂ ਸੀਮਤ ਵੀ ਅਣਹੋਣਾ**

ਮੇਰਾ ਸਿਧਾਂਤ ਇਹ ਹੈ ਕਿ ਜਦੋਂ ਵੀ 'ਸੀਮਿਤ' ਦਾ ਅਨੁਭਵ ਹੁੰਦਾ ਹੈ, ਨਾਲ ਹੀ ਅਵੱਸ਼ 'ਅਸੀਮ' ਦਾ ਅਨੁਭਵ ਵੀ ਹੁੰਦਾ ਹੈ, ਜਾਂ ਜੇ 'ਅਨੁਭਵ' ਸ਼ਬਦ ਵਧੇਰੇ ਮੁਸਬਤੀ ਹੈ ਤਾਂ ਘੱਟੋ-ਘੱਟ 'ਅਸੀਮ' ਦਾ ਅਹਿਸਾਸ ਜਾਂ ਪੂਰਬ-ਅਹਿਸਾਸ ਜ਼ਰੂਰ ਹੁੰਦਾ ਹੈ। ਸਿਧਾਂਤ ਇਹ ਹੈ ਕਿ ਜਦੋਂ ਵੀ ਸਪਰਸ਼, ਸੁਨਣ ਜਾਂ ਦੇਖਣ ਦੀ ਕ੍ਰਿਆ ਹੁੰਦੀ ਹੈ, ਤਦ ਸਾਡਾ ਸਪਰਸ਼ ਕੇਵਲ ਦ੍ਰਿਸ਼ਟਮਾਨ ਨਾਲ ਨਹੀਂ ਹੁੰਦਾ, ਸਗੋਂ ਤਤਕਾਲ ਹੀ ਅਦ੍ਰਿਸ਼ਟ ਜਗਤ ਨਾਲ ਵੀ ਹੁੰਦਾ ਹੈ। ਤਾਂ ਤੇ ਐਸੇ ਲੋਕਾਂ ਨੂੰ ਜਿਹੜੇ ਮਨੁੱਖੀ ਚੇਤਨਾ ਵਿਚ 'ਅਸੀਮ' ਦੇ ਵਿਚਾਰ ਦੀ ਹੋਂਦ ਜਾਂ ਸੰਭਵਤਾ ਤੋਂ ਹੀ ਇਨਕਾਰੀ ਹਨ, ਸਾਨੂੰ ਇਥੇ ਉਨ੍ਹਾਂ ਦੇ ਆਪਣੇ ਖੇਤਰ ਵਿਚ ਹੀ ਉੱਤਰ ਦੇਣਾ ਹੋਵੇਗਾ। ਉਹ ਕਹਿੰਦੇ ਹਨ ਕਿ ਸਾਡਾ ਸਾਰਾ ਗਿਆਨ ਇੰਦ੍ਰੀਆਂ ਤੋਂ ਆਰੰਭ ਹੁੰਦਾ ਹੈ। ਅਸੀਂ ਵੀ ਕਹਿੰਦੇ ਹਾਂ ਕਿ ਇਹ ਠੀਕ ਹੈ, ਪਰ ਇੰਦ੍ਰੇ ਹੀ ਹਨ ਜੋ ਸਾਨੂੰ 'ਅਸੀਮ' ਦੀ ਪਹਿਲੀ ਸੋਝੀ ਦਿੰਦੇ ਹਨ। ਇਸ ਸੋਝੀ ਵਿਚੋਂ ਜੋ ਕੁਝ ਮਗਰੋਂ ਸੂਝਵਾਨ ਹੁੰਦਾ ਹੈ; ਉਹ ਹੀ ਮਨੋ ਵਿਗਿਆਨੀ ਅਤੇ ਧਰਮ ਦੇ ਇਤਿਹਾਸਕਾਰ ਨੂੰ ਸਮੱਗਰੀ ਦਿੰਦਾ ਹੈ, ਅਤੇ ਉਨ੍ਹਾਂ ਦੋਹਾਂ ਲਈ ਇਹ 'ਅਸੀਮ' ਦਾ ਯਕੀਨੀ ਅਹਿਸਾਸ ਹੀ ਹੈ ਜੋ ਧਰਮ ਦੇ ਵਿਚਾਰ ਲਈ ਪਹਿਲੀ ਪੂਰਬ-ਇਤਿਹਾਸਕ ਥਰਕਣ ਬਣਦਾ ਹੈ। ਮੈਂ ਇਹ ਨਹੀਂ ਕਹਿੰਦਾ ਕਿ ਜਦੋਂ ਹੀ ਸਾਡੇ ਤੇ 'ਅਸੀਮ' ਦੇ ਵਿਚਾਰ ਦਾ ਧੁੰਧਲਾ ਜਿਹਾ ਭਾਰ ਪੈਂਦਾ ਹੈ, ਸਾਨੂੰ ਤੁਰੰਤ ਹੀ ਇਸ ਉੱਚਤਮ ਸੰਬੋਧ ਦੀ ਪੂਰਨ ਤੇ ਸਪੱਸ਼ਟ ਚੇਤਨਾ ਹੋ ਜਾਂਦੀ ਹੈ। ਮੇਰਾ ਵਿਚਾਰ ਬਿਲਕੁਲ ਇਸ ਦੇ ਉਲਟ ਹੈ। ਮੈਂ ਤੇ ਕੇਵਲ ਇਤਨਾ ਕਹਿੰਦਾ ਹਾਂ ਕਿ ਇਸ ਅਹਿਸਾਸ ਵਿਚ ਉਹ ਅਣੂ ਹੈ, ਸਜਿੰਦ ਕੀਟਾਣੂ ਹੈ, ਇਸ ਵਿਚ ਉਹ ਕੁਝ ਹੈ ਜਿਸ ਤੋਂ ਬਿਨਾਂ ਧਰਮ ਸੰਭਵ ਹੀ ਨਹੀਂ ਸੀ ਹੋ ਸਕਦਾ- 'ਅਸੀਮ' ਦੇ ਇਸ ਅਨੁਭਵ ਵਿਚ ਮਨੁੱਖੀ ਧਰਮ ਦੇ ਸਾਰੇ ਇਤਿਹਾਸਕ ਵਿਕਾਸ ਦੀ ਜੜ੍ਹ ਹੈ।

ਇਹ ਨਹੀਂ ਸਮਝਿਆ ਜਾਣਾ ਚਾਹੀਦਾ ਕਿ 'ਅਸੀਮ' ਦੇ ਯਥਾਰਥਕ ਅਨੁਭਵ ਤੇ ਜ਼ੋਰ ਦਿੰਦਿਆਂ, ਮੈਂ ਕਾਵਿਕ ਬੋਲੀ ਦੀ ਵਰਤੋਂ ਕਰਦਾ ਹਾਂ; ਭਾਵੇਂ ਮੈਂ ਇਸ ਗੱਲ ਤੋਂ ਇਨਕਾਰ ਕਰਨ ਵਿਚ ਆਖਰੀ ਹੋਵਾਂਗਾ ਕਿ ਕਾਵਿਕ ਬੋਲੀ ਊਲ ਜਲੂਲ ਦਲੀਲਾਂ ਦੇ ਜਾਲੇ ਵਾਲੀ ਵਾਰਤਕ ਤੋਂ ਕਈ ਵਾਰੀ ਵਧ ਉਚੇਰੇ ਸੱਚ ਨੂੰ ਪ੍ਰਗਟ ਕਰਦੀ ਹੈ। 'ਅਸੀਮ' ਦੀ ਯਥਾਰਥਕਤਾ ਦੇ ਹੱਥ ਵਿਚ ਘੱਟੋ-ਘੱਟ ਇਕ ਕਾਵਿਕ ਪ੍ਰਮਾਣ ਮੈਂ ਹੋਰ ਪੇਸ਼ ਕਰਨ ਦੀ ਆਗਿਆ ਚਾਹਾਂਗਾ :

ਇਹ ਕਹਿਣਾ ਨਿਰਮੂਲ ਹੈ, ਕਿ ਅਸੀਮਤਾ ਤੇ ਸਦੀਵਤਾ ਸਮਝੋਂ ਪਰੇ ਦੀਆਂ ਗੱਲਾਂ ਹਨ, ਸਗੋਂ ਸੀਮਤ ਤੇ ਅਸਦੀਵੀ ਹਨ, ਜਿਨ੍ਹਾਂ ਨੂੰ ਸੁਪਨਾ ਮੰਨਿਆ ਜਾਵੇਗਾ। ਕਾਰਨ ਇਹ ਕਿ ਵਿਚਾਰ ਦਾ ਅੰਤ ਨਹੀਂ ਹੁੰਦਾ, ਅਤੇ ਮਨੁੱਖ ਸੁੰਨ ਦਾ ਸੰਕਲਪ ਬਣਾਉਣ ਤੋਂ ਅਸਮਰਥ ਹੈ। ਨਿਸ਼ਚਿਤ ਰੂਪ ਦੇ ਵਿਗਿਆਨਕ ਵਿਸ਼ਿਆਂ ਵਿਚ ਅਮੀਰੀ ਨਹੀਂ ਆ ਸਕਦੀ, ਜਿੰਨੇ ਤੀਕ ਉਨ੍ਹਾਂ ਦਾ ਵਾਹ ਅਸੀਮ ਤੇ ਸਦੀਵੀ ਨਾਲ ਨਹੀਂ ਪੈਂਦਾ। ਕਿਸੇ ਵਿਸ਼ੇਸ਼ ਸੰਬੰਧ ਅਧੀਨ ਤਾਂ ਅਤਿ ਸਥੂਲ ਤੱਤ ਵੀ ਉਨੇ ਹੀ ਅਸੀਮਤਾ ਤੇ ਸਦੀਵਤਾ ਦਾ ਭਾਗ ਹੁੰਦੇ ਹਨ ਜਿੰਨੇ ਜਜ਼ਬਾ ਤੇ ਕਲਪਨਾ।

ਮੈਂ ਪੂਰੀ ਤਰ੍ਹਾਂ ਮੰਨਦਾ ਹਾਂ ਕਿ ਇਨ੍ਹਾਂ ਭਾਵਕ ਬਚਨਾਂ ਵਿਚ ਭਰਪੂਰ ਸੱਚਾਈ ਹੈ, ਪਰ ਸਾਨੂੰ ਉਸ ਸੱਚ ਦੀਆਂ ਅਤਿ ਡੂੰਘੀਆਂ ਬੁਨਿਆਦਾਂ ਤੀਕ ਪੁੱਜਣ ਦੀ ਲੋੜ ਹੈ, ਨਹੀਂ ਤੇ ਸਾਡੇ ਤੇ ਇਹ ਦੋਸ਼ ਲੱਗੇਗਾ ਕਿ ਜਿਥੇ ਕੇਵਲ ਬਹੁਤ ਸੁਘੜ ਤਾਰਕਿਕ ਦਲੀਲਬਾਜ਼ੀ ਹੀ ਲਾਭਕਾਰੀ ਹੋ ਸਕਦੀ ਹੈ ਉਥੇ ਅਸਾਂ ਭਾਵਿਕ ਤੇ ਰਹੱਸਮਈ ਬਿਆਨਬਾਜ਼ੀ ਤੋਂ ਕੰਮ ਲਿਆ ਹੈ। 'ਅਸੀਮ' ਨੂੰ ਮੁੱਢਲੀ ਮਨੌਤ ਦੇ ਤੌਰ ਤੇ ਪ੍ਰਵਾਨ ਕਰਦਿਆਂ ਜਾਂ ਉਸ ਬਿੰਦੂ ਤੇ ਹੱਥ ਰੱਖਦਿਆਂ ਜਿਥੇ 'ਅਸੀਮ' ਨਾਲ ਸਿੱਧਾ ਸੰਪਰਕ ਹੁੰਦਾ ਹੈ, ਮੈਂ ਕਾਂਤ Critik der reinen Vernuft ਦੇ ਕਿਸੇ ਸੰਬੰਧਤ ਨੇਮ ਨੂੰ ਨਾ ਅੱਖੋਂ ਉਹਲੇ ਕਰਦਾ ਹਾਂ ਨਾ ਉਸ ਦੀ ਉਲੰਘਣਾ ਕਰਦਾ ਹਾਂ। ਮੈਂ ਵਿਸ਼ਵਾਸ ਕਰਦਾ ਹਾਂ ਕਿ ਮਨੁੱਖੀ ਚੇਤਨਾ ਦਾ ਜੋ ਵਿਸ਼ਲੇਸ਼ਣ ਕਾਂਤ ਨੇ ਕੀਤਾ ਹੈ ਉਸ ਤੋਂ ਵਧੇਰੇ ਨਿਪੁੰਨ ਹੋਰ ਨਹੀਂ ਹੋ ਸਕਦਾ। 'ਜੋ ਵਸਤਾਂ ਇੰਦ੍ਰੀਆਂ ਦਾ ਵਿਸ਼ਾ ਹਨ ਉਨ੍ਹਾਂ ਨੂੰ ਅਸੀਂ ਉਸੇ ਹੱਦ ਤੀਕ ਜਾਣ ਸਕਦੇ ਜਿਵੇਂ ਉਹ ਇੰਦ੍ਰੀਆਂ ਨੂੰ ਪ੍ਰਤੀਤ ਹੁੰਦੀਆਂ ਹਨ, ਨਾ ਕਿ ਜਿਵੇਂ ਉਹ ਅਸਲੋਂ ਆਪਣੇ ਆਪ ਵਿਚ ਹਨ, ਜੋ ਵਸਤਾਂ ਇੰਦ੍ਰੀਆਂ ਦਾ ਵਿਸ਼ਾ ਨਹੀਂ ਹਨ, ਉਹ ਸਿਧਾਂਤਕ ਗਿਆਨ ਦਾ ਵਿਸ਼ਾ ਵੀ ਨਹੀਂ ਹਨ', ਇਹ ਸਭ ਮੈਂ ਪੂਰੀ ਤਰ੍ਹਾਂ ਪ੍ਰਵਾਨ ਕਰਦਾ ਹਾਂ। ਪਰ ਜੇ ਅਗੋਚਰ ਵਸਤਾਂ ਦਾ ਸਿਧਾਂਤਕ ਗਿਆਨ ਨਹੀਂ ਹੋ ਸਕਦਾ, ਤਾਂ ਕੀ ਉਨ੍ਹਾਂ ਬਾਰੇ ਉੱਕਾ ਕੋਈ ਗਿਆਨ ਨਹੀਂ ਹੋ ਸਕਦਾ? ਕੀ ਇਹ ਵੀ ਗਿਆਨ ਨਹੀਂ ਹੈ, ਜੇ ਅਸੀਂ ਜਾਣਦੇ ਹਾਂ ਕਿ ਕਿਸੇ ਵਸਤੂ ਦੀ ਹੋਂਦ ਹੈ ਭਾਵੇਂ ਸਾਨੂੰ ਪਤਾ ਨਹੀਂ ਹੈ ਕਿ ਉਹ ਵਸਤੂ ਕੈਸੀ ਹੈ? ਕਾਂਤ ਦਾ ਉੱਤਰ ਕੀ ਹੁੰਦਾ ਹੈ ਜੇ ਅਸੀਂ ਕਹਿੰਦੇ ਕਿ ਕਿਉਂ ਜੋ ਅਸੀਂ ਜਾਣਦੇ ਨਹੀਂ ਕਿ 'Ding an Sich' ਕੀ ਹੈ, ਇਸ ਲਈ ਅਸੀਂ ਇਹ ਵੀ ਨਹੀਂ ਜਾਣਦੇ ਕਿ ਉਸ ਦੀ ਹੋਂਦ ਹੈ। ਉਸ ਨੇ ਬੜੀ ਸਾਵਧਾਨੀ ਨਾਲ ਇਹੋ ਜਿਹੀ ਗ਼ਲਤ ਫਹਿਮੀ ਨੂੰ ਰੋਕਣ ਦਾ ਜਤਨ ਕੀਤਾ ਹੈ ਜਿਹੜੀ ਕਿ ਉਸ ਦੇ ਸਾਰੇ ਦਰਸ਼ਨ ਨੂੰ ਹੀ ਨਿਰੋਲ ਆਦਰਸ਼ਵਾਦ ਵਿਚ ਬਦਲ ਦੇਵੇਗੀ। ਹਾਂ, ਉਹ ਇਹ ਜ਼ਰੂਰ ਕਹਿੰਦਾ ਹੈ ਕਿ ਜੇ ਅਸੀਂ ਕਿਸੇ ਵਸਤੂ ਨੂੰ ਜਾਣ ਨਾ ਸਕੀਏ ਤਾਂ ਸਾਨੂੰ ਉਸ ਦੀ ਹਰ ਪੜ੍ਹਾ ਤੇ ਚੇਤਨਾ ਤਾਂ

ਅਵੱਸ਼ ਹੋਣੀ ਚਾਹੀਦੀ ਹੈ, ਨਹੀਂ ਤੇ ਅਸੀਂ ਇਸ ਸਿੱਟੇ ਤੇ ਪਹੁੰਚਾਂਗੇ ਕਿ ਬਿਨਾਂ ਪ੍ਰਤੀਬਿੰਬਤ ਹੋਣ ਵਾਲੀ ਵਸਤੂ ਦੇ ਪ੍ਰਤੀਬਿੰਬ ਹੈ, ਜੋ ਕਿ ਨਿਆਇਯੁਕਤ ਨਹੀਂ ਹੈ। ਜੇ ਮੇਰਾ ਕਾਂਤ ਨਾਲ ਕਿਤੇ ਮਤਭੇਦ ਹੈ ਤਾਂ ਉਹ ਕੇਵਲ ਇਸ ਗੱਲ ਵਿਚ ਹੈ ਕਿ ਮੈਂ ਉਸ ਤੋਂ ਇਕ ਕਦਮ ਅੱਗੇ ਜਾਂਦਾ ਹਾਂ। ਉਸ ਲਈ ਇੰਦ੍ਰਿਆਂ ਤੋਂ ਪਰੇ ਦੀ ਵਸਤ ਜਾਂ 'ਅਸੀਮ' ਕੇਵਲ Nooumenon ਹੈ Phainomenon ਨਹੀਂ ਹੈ। ਮੇਰਾ ਸਿਧਾਂਤ ਇਹ ਹੈ ਕਿ ਐਸੀ ਵਸਤੂ Nooumenon ਬਣਨ ਤੋਂ ਪਹਿਲਾਂ Aistheton ਬਣਦੀ ਹੈ ਭਾਵੇਂ Phainomenon ਨਹੀਂ ਵੀ ਹੋਵੇ। ਮੇਰਾ ਕਹਿਣਾ ਇਹ ਹੈ ਕਿ ਅਸੀਂ ਜੋ ਮਹਿਸੂਸਣ ਵਾਲੇ ਜੀਵ ਹਾਂ ਸਦਾ 'ਅਸੀਮ' ਨਾਲ ਸਪਰਸ਼ ਵਿਚ ਰਹਿੰਦੇ ਹਾਂ, ਅਤੇ ਇਹ ਨਿਰੰਤਰ ਸਪਰਸ਼ ਹੀ ਉਹ ਨੀਂਹ ਹੈ ਜੋ ਅਸੀਮ ਦਾ ਆਧਾਰ ਹੈ ਤੇ ਸਾਨੂੰ ਮਗਰੋਂ Nooumenon ਜਾਂ Pisteuomenon ਦੇ ਤੌਰ ਤੇ ਅਨੁਭਵ ਹੁੰਦੀ ਹੈ। ਮੈਂ ਦ੍ਰਿੜ ਹਾਂ ਕਿ ਜਿਥੇ ਕਿਤੇ ਵੀ ਕੋਈ ਯਥਾਰਥਕ ਸੰਕਲਪ ਬਿਨਾਂ ਪੂਰਬਲੇ ਅਨੁਭਵ ਦੇ ਸੰਭਵ ਨਹੀਂ ਹੈ, ਅਤੇ ਪੂਰਬਲਾ ਅਨੁਭਵ ਹਰ ਉਸ ਮਨੁੱਖ ਨੂੰ ਚਿੱਟੇ ਚਾਨਣ ਵਾਂਗ ਪ੍ਰਤੱਖ ਹੈ ਜਿਸ ਨੂੰ ਰਵਾਇਤੀ ਪਰਿਭਾਸ਼ਕ ਸ਼ਬਦਾਵਲੀਆਂ ਨੇ ਅੰਨਾ ਨਹੀਂ ਕੀਤਾ ਹੋਇਆ।

ਸਾਨੂੰ ਮੁੜ-ਮੁੜ ਕੇ ਦੱਸਿਆ ਗਿਆ ਹੈ ਕਿ 'ਸੀਮਤ' ਮਨ 'ਅਸੀਮ' ਤੀਕ ਨਹੀਂ ਪਹੁੰਚ ਸਕਦਾ, ਇਸ ਲਈ ਅਸੀਂ ਬਾਈਬਲ ਤੇ ਪ੍ਰਾਰਥਨਾ-ਗ੍ਰੰਥ ਸਵੀਕਾਰ ਕਰੀਏ ਤੇ ਇੰਨੇ ਨਾਲ ਹੀ ਸੰਤੁਸ਼ਟ ਰਹੀਏ ਤੇ ਧੰਨਵਾਦ ਕਰੀਏ। ਇਹ ਸਥਿਤੀ ਐਸੀ ਹੈ ਜੋ ਨਿਰਾਸ਼ਤਾ ਪੈਦਾ ਕਰਦੀ ਹੈ, ਸਾਨੂੰ ਆਪਣੇ ਆਪ ਤੋਂ ਵੀ ਅਤੇ ਬਾਈਬਲ ਤੇ ਪ੍ਰਾਰਥਨਾ-ਪੁਸਤਕ ਤੋਂ ਵੀ। ਪਰ ਨਹੀਂ, ਜ਼ਰਾ ਅਸੀਂ ਆਪ ਵਿਚਾਰੀਏ ਤੇ ਨਿਰਣਾ ਕਰੀਏ, ਤਾਂ ਸਾਨੂੰ ਪਤਾ ਲੱਗੇਗਾ ਕਿ ਇਤਿਹਾਸ ਦੇ ਪਹਿਲੇ ਦਿਨ ਤੋਂ ਹੀ ਸਾਡੀ ਚੇਤਨਾ ਦੇ ਆਰੰਭ ਤੋਂ ਹੀ ਅਸੀਂ ਸਦਾ 'ਅਸੀਮ' ਦੇ ਸਨਮੁਖ ਰਹੇ ਹਾਂ। ਕੀ ਕਦੇ ਅਸੀਂ ਉਸ 'ਅਸੀਮ' ਦੀ ਯਥਾਰਥਕ ਹੋਂਦ ਬਾਰੇ ਮੁੱਢਲੇ ਅਹਿਸਾਸ ਤੋਂ ਕੁਝ ਵਧੇਰੇ ਜਾਣ ਸਕਾਂਗੇ, ਕੀ ਅਸੀਂ ਉਸ ਝੌਲੇ ਤੋਂ ਅੱਗੇ ਉਸ ਨੂੰ ਪੂਰੀ ਤਰ੍ਹਾਂ ਸਮਝਣ ਦੇ ਸਮਰੱਥ ਹੋਵਾਂਗੇ- ਇਹ ਐਸੇ ਪ੍ਰਸ਼ਨ ਹਨ ਜੋ ਅੰਤ ਤੇ ਪੁਛੇ ਜਾ ਸਕਦੇ ਹਨ, ਨਾਂ ਕਿ ਆਰੰਭ ਵਿਚ ਹੀ। ਇਸ ਵੇਲੇ ਸਾਡਾ ਸੰਬੰਧ ਕੇਵਲ ਇਤਿਹਾਸ ਨਾਲ ਹੈ ਤੇ ਸਾਡੀ ਭਾਵਨਾ ਉਸ ਦੇ ਪਵਿੱਤਰ ਪੱਤਰਿਆਂ ਤੋਂ ਇਹ ਜਾਣਨ ਦੀ ਹੈ ਕਿ ਨਵੇਂ ਸੀਮਤ ਮਨ 'ਅਸੀਮ' ਵਿਚ ਹੋਰ-ਹੋਰ ਵਧਦਾ ਗਿਆ ਅਤੇ ਉਸ ਦੇ ਨਵੇਂ ਤੋਂ ਨਵੇਂ ਪੱਖ ਜਾਣਦਾ ਗਿਆ। ਅਤੇ 'ਅਸੀਮ' ਬਾਰੇ ਧੁੰਧਲੇ ਖ਼ਿਆਲਾਂ ਨੂੰ ਸਪੱਸ਼ਟ ਆਵੇਸ਼ ਤੇ ਨਿਸ਼ਚਿਤ ਨਾਵਾਂ ਵਿਚ ਬਦਲਦਾ ਗਿਆ। ਮਨੁੱਖ ਨੇ ਸਮੇਂ-ਸਮੇਂ 'ਅਸੀਮ' ਨੂੰ ਜੋ ਨਾਮ ਦਿੱਤੇ ਉਨ੍ਹਾਂ ਵਿਚ ਗ਼ਲਤੀ ਹੋ ਸਕਦੀ ਹੈ, ਪਰ ਗ਼ਲਤੀਆਂ ਦਾ ਇਤਿਹਾਸ ਵੀ ਬੜੇ ਲਾਭਦਾਇਕ ਸ਼ਬਦ ਦਿੰਦਾ ਹੈ। ਜਦੋਂ ਇਹ ਪਤਾ ਲੱਗ ਚੁੱਕਾ ਹੈ ਕਿ ਕਿਵੇਂ ਮਨੁੱਖ ਲਈ ਸੀਮਤ ਤੋਂ ਪਰੇਰੇ ਦਾ ਪੂਰਬ-ਅਨੁਭਵ ਸੰਭਵ ਹੈ, ਤਾਂ ਅਸੀਂ ਦੇਖਦੇ ਹਾਂ ਕਿ ਮਨੁੱਖ ਪਹਾੜਾਂ, ਦਰੱਖਤਾਂ, ਦਰਿਆਵਾਂ, ਤੂਫਾਨਾਂ, ਬਿਜਲੀ ਦੀ ਕੜਕ, ਚੰਨ, ਸੂਰਜ, ਆਕਾਸ਼ ਤੋਂ ਪਰੇਰੇ ਵੀ 'ਅਸੀਮ' ਦੀ ਤਲਾਸ਼ ਕਰ ਰਿਹਾ ਹੈ, ਅਸੀਂ ਉਸ ਨੂੰ ਨਿਸ਼ਚਿਤ ਕਰਕੇ ਸਮਝਣ ਲਈ ਕਈ ਨਾਮ ਦਿੰਦੇ ਹਾਂ ਜਿਵੇਂ ਗਰਜਣਹਾਰ, ਪ੍ਰਕਾਸ਼ਦਾਤਾ, ਬਿਜਲੀ ਕੜਕਾਣ ਵਾਲਾ, ਮੀਂਹ ਦਾਤਾ, ਅੰਨ ਤੇ ਜੀਵਨ ਦਾਤਾ; ਅਤੇ ਕੁਝ ਸਮੇਂ ਮਗਰੋਂ ਉਸੇ 'ਅਸੀਮ' ਨੂੰ ਕਰਤਾ, ਸਾਸ਼ਕ ਤੇ ਭਰਤਾ, ਪਾਤਸ਼ਾਹ ਤੇ

ਪਿਤਾ, ਰਾਜਾਨ ਰਾਜ, ਦੇਵਾਨ ਦੇਵ, ਕਰਣ-ਕਾਰਣ, ਅਦੁੱਤੀ, ਅਲਖ, ਅਗਮ ਕਹਿੰਦਾ ਹੈ। ਇਹ ਸਭ ਕੁਝ ਅਸੀਂ ਘੱਟੋ-ਘੱਟ ਇਕ ਧਰਮ ਦੀ ਵਿਚਾਰਧਾਰਾ ਦੇ ਵਿਕਾਸ ਰਾਹੀਂ ਦੇਖਾਂਗੇ ਜੋ ਕਿ ਪ੍ਰਾਚੀਨ ਭਾਰਤੀ ਸਾਹਿਤ ਵਿਚ ਮਨੁੱਖਤਾ ਲਈ ਸੁਰੱਖਿਅਤ ਹੈ।

ਹੋਰ ਦੇਸ਼ਾਂ ਵਿਚ, ਬਹੁਤ ਪ੍ਰਕਾਰ ਦੇ ਹੋਰ ਇਤਿਹਾਸਕ ਵਿਕਾਸ ਹੋਏ, ਜੋ ਆਪਣੇ-ਆਪਣੇ ਨਿਸ਼ਚਿਤ ਨਿਸ਼ਾਨੇ ਵਲ ਪੁੱਜੇ ਹਨ। ਪਰ ਆਰਿਆਈ, ਸ਼ਾਮੀ ਤੇ ਤੁਰਾਨੀ ਨਸਲਾਂ ਵਿਚ 'ਅਸੀਮ' ਜਾਂ 'ਦੈਵ' ਦੀ ਚੇਤਨਾ ਦਾ ਵਿਕਾਸ ਇਕ ਦੂਜੇ ਤੋਂ ਜਿੰਨਾ ਭਿੰਨ ਹੋਇਆ ਹੈ ਇਤਨਾ ਹੋਰ ਕੋਈ ਵਿਕਾਸ ਭਿੰਨ ਨਹੀਂ ਹੋਇਆ। ਕਈਆਂ ਨੂੰ, ਜਿਵੇਂ ਕਿ ਵੇਦ ਰਿਸ਼ੀਆਂ ਨੂੰ, ਅਸੀਮ ਦਾ ਪਹਿਲਾ ਝੱਲਕਾ ਕੁਦਰਤ ਦੇ ਕੁਝ ਦ੍ਰਿਸ਼ਾਂ 'ਚੋਂ ਵੱਜਾ, ਕੁਝ ਹੋਰਾਂ ਨੂੰ ਆਪਣੇ ਹੀ ਦਿਲਾਂ ਦੀਆਂ ਡੂੰਘਾਣਾਂ ਵਿਚੋਂ ਅਸੀਮ ਦੀ ਮੌਜੂਦਗੀ ਤੇ ਵਿਸਮਾਦ ਹੋਇਆ, ਕਈ ਐਸੇ ਕਬੀਲੇ ਹੋਏ ਹਨ ਜਿਨ੍ਹਾਂ ਨੂੰ 'ਅਸੀਮ' ਦੀ ਪਹਿਲੀ ਸੂਝ ਇਕ ਬੱਚੇ ਦੇ ਜਨਮ ਜਾਂ ਇਕ ਮਿੱਤਰ ਦੀ ਮੌਤ ਵਿਚੋਂ ਮਿਲੀ, ਅਤੇ ਜਿਨ੍ਹਾਂ ਦਾ ਇਹ ਵਿਚਾਰ ਕਿ ਕਈ ਮਨੁੱਖ ਸਾਧਾਰਨ ਮਨੁੱਖਾਂ ਤੋਂ ਭਿੰਨ ਹੁੰਦੇ ਹਨ, ਉਨ੍ਹਾਂ ਮਨੁੱਖਾਂ ਦੀ ਯਾਦ ਵਿਚੋਂ ਉਪਜਿਆ ਜਿਨ੍ਹਾਂ ਨੂੰ ਉਹ ਜੀਵਨ ਵਿਚ ਪਿਆਰ ਕਰਦੇ ਸਨ ਜਾਂ ਜਿਨ੍ਹਾਂ ਤੋਂ ਡਰਦੇ ਸਨ। ਕਈ ਹਾਲਤਾਂ ਵਿਚ ਫ਼ਰਜ਼ ਦਾ ਪਾਲਨ, ਜਿਸ ਨਾਲ ਕਿ ਪ੍ਰਾਚੀਨ ਕਾਲ ਵਿਚ ਸਦਾ ਧਾਰਮਿਕ ਭਾਵਨਾ ਜੁੜੀ ਹੁੰਦੀ ਸੀ, ਕਿਸੇ ਐਸੀ ਤੀਬਰ ਸ਼ਰਮਿੰਦਗੀ ਦੀ ਭਾਵਨਾ ਵਿਚੋਂ ਉਪਜਦਾ ਸੀ ਜੋ ਯਥਾਰਥਕ ਜਾਪਦੀ ਸੀ ਭਾਵੇਂ ਉਸ ਦਾ ਕਾਰਨ ਨਹੀਂ ਸੀ ਨਿਸ਼ਚਿਤ ਕੀਤਾ ਜਾ ਸਕਦਾ। ਕਈ ਕਬੀਲਿਆਂ ਵਿਚ ਕੁਦਰਤ ਵਿਚ ਐਸੇ ਨੇਮ ਦੇਖਕੇ ਜਿਨ੍ਹਾਂ ਦਾ ਉਲੰਘਣ ਦੇਵਤੇ ਵੀ ਨਹੀਂ ਸਨ ਕਰ ਸਕਦੇ, ਹੁਕਮ ਜਾਂ ਨੇਮ ਦੀ ਚੇਤਨਾ ਪੈਦੀ ਹੋਈ। ਅਤੇ ਪਿਆਰ ਦੀ ਭਾਵਨਾ, ਜਿਸ ਤੋਂ ਬਿਨਾਂ ਸੱਚਾ ਧਰਮ ਜਿਊਂਦਾ ਨਹੀਂ ਰਹਿ ਸਕਦਾ : ਕਈ ਹਿਰਦਿਆਂ ਵਿਚ ਸੁਤੇ ਸਿਧ ਉਸ ਤਰ੍ਹਾਂ ਉਤਪੰਨ ਹੋ ਗਈ ਜਿਵੇਂ ਸਵੇਰ ਦੀਆਂ ਕਿਰਨਾਂ ਦੇ ਪ੍ਰਕਾਸ਼ ਨਾਲ ਨਿੱਘ ਮਿਲ ਜਾਂਦੀ ਹੈ, ਅਤੇ ਕਈਆਂ ਵਿਚ ਮਨੁੱਖੀ ਹਮਦਰਦੀ ਵਜੋਂ ਉਪਜੀ ਜਿਵੇਂ ਕਿ ਅਸੀਂ ਇਕ ਦੁਖੀ ਬੱਚੇ ਨੂੰ ਦੇਖ ਕੇ ਠੱਠੰਬਰ ਜਾਂਦੇ ਹਾਂ, ਅਤੇ ਸਾਡੀਆਂ ਨਾੜਾਂ ਤਣੀਆਂ ਜਾਂਦੀਆਂ ਹਨ ਭਾਵੇਂ ਅਸੀਂ ਚਾਹੀਏ ਜਾਂ ਨਾ; ਕਈਆਂ ਵਿਚ ਇਹ ਭਾਵਨਾ ਆਪਣੇ ਇਕਲ ਤੇ ਸੀਮਤਤਾ ਤੋਂ ਉਪਜੀ ਜੋ ਸਾਨੂੰ ਆਪਣੇ ਆਪ ਦੀ ਸੰਕੁਚਿਤ ਸੀਮਤ ਹੋਂਦ ਤੋਂ ਪਰੇ ਜਾਣ ਦੀ ਤੀਬਰ ਇੱਛਾ ਪੈਦਾ ਕਰਦੀ ਹੈ ਤੇ ਅਸੀਂ ਅਸੀਮ ਨੂੰ ਹੋਰ ਮਨੁੱਖਾਂ ਦੀ ਹੋਂਦ ਜਾਂ ਅਸੀਮ ਸੱਤਾ ਵਿਚੋਂ ਲੱਭਦੇ ਫਿਰਦੇ ਹਾਂ, ਤੇ ਇਸੇ ਵਿਚੋਂ ਹੀ ਸਾਨੂੰ ਆਪਣੇ ਆਪ ਦੇ ਦਰਸ਼ਨ ਹੁੰਦੇ ਹਨ ਤੇ ਅੰਤ ਤੇ, ਸਾਨੂੰ ਆਪਣਾ ਅਸਲਾ ਲੱਭਦਾ ਹੈ।

ਹਰ ਧਰਮ ਦਾ ਆਪਣਾ ਹੀ ਵਿਕਾਸ ਹੋਇਆ ਹੈ, ਹਰ ਜਾਤੀ ਨੇ ਜੰਗਲ-ਬੀਆਬਾਨ ਵਿਚੋਂ ਆਪਣਾ ਰਸਤਾ ਆਪ ਹੀ ਬਣਾਇਆ ਹੈ, ਜੇ ਇਹ ਭਾਸ਼ਨ-ਲੜੀ ਜਾਰੀ ਰਹੀ, ਤੇ ਮੈਂ ਆਸ ਕਰਦਾ ਹਾਂ ਕਿ ਜਾਰੀ ਰਹੇਗੀ ਤਾਂ ਹੋਰ ਵਿਦਵਾਨ ਤੇ ਮਨੁੱਖੀ ਮਨ ਦੀ ਚੰਗੇਰੀ ਸੂਝ ਰੱਖਣ ਵਾਲੇ, ਭਵਿੱਸ਼ ਵਿਚ ਆਪ ਦੇ ਸਾਹਮਣੇ ਮਨੁੱਖ ਦੇ ਪ੍ਰਾਚੀਨ ਧਾਰਮਿਕ ਵਿਚਾਰਾਂ ਦੇ ਤਾਣੇ-ਪੇਟੇ ਦੀਆਂ ਅਨੇਕ ਤੰਦਾਂ, ਸੁਲਝਾ ਕੇ, ਪੇਸ਼ ਕਰਨਗੇ; ਅਤੇ ਹੋ ਵਧੇਰੇ ਤਜਰਬੇਕਾਰ ਪੱਥ-ਪ੍ਰਦਰਸ਼ਕ, ਭਵਿੱਸ਼ ਵਿਚ ਤੁਹਾਨੂੰ ਉਨ੍ਹਾਂ ਵਾਦੀਆਂ ਤੇ ਮਾਰੂਥਲਾਂ ਵਿਚੋਂ ਲੰਘਾਣਗੇ ਜਿਨ੍ਹਾਂ ਵਿਚੋਂ ਪ੍ਰਾਚੀਨ

ਜਾਤੀਆਂ ਜਿਵੇਂ ਕਿ ਮਿਸਰੀ, ਬਾਬਲੀ, ਯਹੂਦੀ, ਚੀਨੀ, ਯੂਨਾਨੀ, ਰੋਮਨ, ਕੈਲਟ, ਸਲੈਵ ਤੇ ਜਰਮਨ, ਸਗੋਂ ਵਹਿਸ਼ੀ ਤੇ ਨਿਮਨ-ਮਾਨਵੀ ਜਾਤੀਆਂ ਦੇ ਲੋਕ ਉਸ 'ਅਸੀਮ' ਦੀ ਤਲਾਸ਼ ਵਿਚੋਂ ਲੰਘੇ ਹਨ, ਜਿਸ ਨੇ ਉਸੇ ਤਰ੍ਹਾਂ ਉਨ੍ਹਾਂ ਨੂੰ ਹਰ ਪਾਸਿਉਂ ਘੇਰਿਆ ਹੋਇਆ ਸੀ ਜਿਵੇਂ ਕਿ ਸਾਨੂੰ ਘੇਰਿਆ ਹੋਇਆ ਹੈ, ਅਤੇ ਜਿਸ ਨੂੰ ਉਹ ਗ੍ਰਹਿਣ ਕਰਨ ਤੇ ਸਮਝਣ ਦਾ ਨਿਰੰਤਰ ਨਿਸਫ਼ਲ ਜਤਨ ਕਰਦੇ ਰਹੇ।

ਮੈਂ ਆਪਣੇ ਆਪ ਨੂੰ ਕੇਵਲ ਇਕ ਨਸਲ ਤੀਕ, ਭਾਵ ਪ੍ਰਾਚੀਨ ਭਾਰਤੀ ਆਰੀਆ ਜਾਤੀ ਤੀਕ ਹੀ ਸੀਮਤ ਰੱਖਾਂਗਾ ਜੋ ਕਿ ਕਈ ਪੱਖਾਂ ਤੋਂ ਅਤਿਅੰਤ ਅਦਭੁੱਤ ਜਾਤੀ ਹੈ ਜੋ ਕਦੇ ਇਸ ਧਰਤੀ ਤੇ ਵਿਚਰੀ ਹੈ। ਉਨ੍ਹਾਂ ਦੇ ਧਰਮ ਦਾ ਵਿਕਾਸ ਹੋਰ ਜਾਤੀਆਂ ਦੇ ਧਰਮਾਂ ਦੇ ਵਿਕਾਸ ਤੋਂ ਬਹੁਤ ਭਿੰਨ ਰਿਹਾ ਹੈ, ਭਾਵੇਂ ਹਰ ਧਰਮ ਦਾ ਵਿਕਾਸ ਆਪਣਾ ਤੇ ਵਿਸ਼ੇਸ਼ ਹੁੰਦਾ ਹੈ, ਪਰ ਉਹ ਬੀਜ ਸਦਾ, ਹਰ ਥਾਂ ਇਕੋ ਹੀ ਰਿਹਾ ਹੈ ਜਿਸ ਵਿਚੋਂ ਸਾਰੇ ਧਰਮ ਪੁੰਗਰੇ ਹਨ। ਉਹ ਬੀਜ 'ਅਸੀਮ' ਦਾ ਅਨੁਭਵ ਕਰਨ ਦੀ ਇੱਛਾ ਹੈ ਜਿਸ ਤੋਂ ਕੋਈ ਛੁਟਕਾਰਾ ਨਹੀਂ ਹੈ ਜੇ ਕੋਈ ਜਾਣ-ਬੁੱਝ ਕੇ ਅੱਖਾਂ ਨਾ ਬੰਦ ਕਰ ਲਏ। ਮਨੁੱਖੀ ਚੇਤਨਾ ਦੀ ਪਹਿਲੀ ਫੜਫੜਾਹਟ ਤੋਂ ਲੈ ਕੇ ਸਾਰੀਆਂ ਮਾਨਵੀ ਕਲਪਨਾਵਾਂ, ਸੰਕਲਪਾਂ ਤੇ ਬੁੱਧੀ-ਬਲ ਦੀਆਂ ਦਲੀਲਾਂ ਤੀਕ ਇਸ ਦਾ ਅਨੁਭਵ-ਸਾਡੇ ਸਾਰੇ ਐਂਦ੍ਰਿਕ ਅਨੁਭਵਾਂ ਦੇ ਥੱਲੇ ਮੌਜੂਦ ਰਹਿੰਦਾ ਹੈ। ਇਹ ਬੀਜ ਭਾਵੇਂ ਦਲੀਲਾਂ ਤੀਕ, ਕਈ ਵਾਰੀ ਸਾਡੇ ਸੀਮਤ ਗਿਆਨ ਦੇ ਟੁੱਕੜਿਆਂ ਥੱਲੇ ਦੱਬਿਆ ਜਾਂਦਾ ਹੈ, ਪਰ ਇਹ ਮੌਜੂਦ ਜ਼ਰੂਰ ਰਹਿੰਦਾ ਹੈ, ਅਤੇ ਜੇ ਅਸੀਂ ਡੂੰਘਾ ਜਾਈਏ ਤਾਂ ਸਾਨੂੰ ਇਹ ਬੀਜ ਥੱਲਿਉਂ ਦੱਬਿਆ ਅਵੱਸ਼ ਮਿਲੇਗਾ ਅਤੇ ਇਸ ਵਿਚੋਂ ਹੀ ਸੱਚੇ ਧਰਮ ਦੀਆਂ ਲੱਗਰਾਂ ਤੇ ਕਰੂੰਬਲਾਂ ਨਿਕਲ ਰਹੀਆਂ ਹੋਣਗੀਆਂ ਤੇ ਇਨ੍ਹਾਂ ਨੂੰ ਖ਼ੁਰਾਕ ਮਿਲ ਰਹੀ ਹੋਵੇਗੀ।

ਕਈ ਕਾਰਨਾਂ ਕਰਕੇ, ਮੇਰੀ ਇਹ ਇੱਛਾ ਹੋ ਸਕਦੀ ਸੀ ਕਿ ਕਿਸੇ ਅੰਗਰੇਜ਼ ਵਿਦਵਾਨ ਨੂੰ ਜੋ ਕਈ ਪੱਖਾਂ ਤੋਂ ਯੋਗਤਾ ਕਰਕੇ ਮੇਰੇ ਨਾਲੋਂ ਬਹੁਤ ਚੰਗੇਰਾ ਹੋਣਾ ਸੀ, ਇਸ ਭਾਸ਼ਨ-ਲੜੀ ਨੂੰ ਆਰੰਭ ਕਰਨ ਲਈ ਚੁਣਿਆ ਜਾਂਦਾ। ਉਨ੍ਹਾਂ ਦੀ ਕੋਈ ਘਾਟ ਵੀ ਨਹੀਂ ਸੀ, ਸਗੋਂ ਉਨ੍ਹਾਂ ਦੀ ਬਹੁਤ ਘਣੀ ਗਿਣਤੀ ਹੈ। ਡਾ. ਮਾਰਟੀਨਿਊ ਜਾਂ ਪ੍ਰਿੰਸੀਪਲ ਕੇਹੜਡ ਆਪਣੇ ਵਿਸ਼ਾਲ ਤਜਰਬੇ ਕਰਕੇ ਧਰਮ ਦਾ ਮਨੋਵਿਗਿਆਨਕ ਵਿਸ਼ਲੇਸ਼ਣ ਕਿਤਨੇ ਕਮਾਲ ਨਾਲ ਕਰਦੇ। ਹਿਬਰਟ ਲੈਕਚਰਾਂ ਦੀ ਇਸ ਪਹਿਲੀ ਲੜੀ ਲਈ ਜੇ ਤੁਸੀਂ ਮਿਸਰ ਤੇ ਇਸਦੇ ਪ੍ਰਾਚੀਨ ਧਰਮ ਦਾ ਵਿਸ਼ਾ ਚੁਣਦੇ ਤਾਂ ਤੁਹਾਨੂੰ ਸ੍ਰੀ ਬਿਰਚ ਜਾ ਲੋ ਪੇਜ ਰੀਨਿਊ (Le Page Renouf)ਮਿਲ ਸਕਦੇ ਸਨ; ਬਾਬਲ ਤੇ ਨੈਨਵਾਹ ਲਈ ਰਾਵਲਿਨਸਨ (Rawlinson) ਜਾਂ ਸੇਸੀ (Sayce), ਫਲਸਤੀਨ ਲਈ ਸਟੈਨਲੇ (Stanley), ਜਾਂ ਚੇਨੀ (Cheyne), ਚੀਨ ਲਈ ਲੈਗੀ (Legge), ਜਾਂ ਡਗਲਸ (Douglas), ਯੂਨਾਨ ਲਈ ਗਲੈਡਸਟੋਨ (Gladstone) ਜਾਂ ਜੋਵੈਟ (Jowett) ਜਾਂ ਮਹਾਫੀ (Mahaffy) ਰੋਮ ਲਈ ਮੁਨਰੋ (Munro) ਜਾਂ ਸੀਲੀ (Seely), ਕੈਲਟ ਜਾਤੀ ਲਈ ਰਾਈਸ (Rhys), ਸਲੇਵੋਨਿਕ ਜਾਤੀਆਂ ਲਈ ਰਾਲਸਟਨ (Ralston), ਟੀਊਟਾਨਿਕ ਜਾਤੀਆਂ ਲਈ ਸਕੀਟ (Skeat) ਜਾਂ ਸਵੀਟ (Sweet), ਤੇ ਸਮੁੱਚੇ ਤੌਰ ਤੇ ਵਹਿਸ਼ੀ ਕਬੀਲਿਆਂ ਲਈ ਟਾਇਲਰ (Tylor), ਜਾਂ ਲੁਬੋਕ (Lubbock)

ਮਿਲ ਸਕਦੇ ਸਨ। ਜੇ ਬੜੀ ਕਾਫ਼ੀ ਹਿਚਕਿਚਾਹਟ ਮਗਰੋਂ, ਮੈਂ ਇਸ ਭਾਸ਼ਨ-ਲੜੀ ਵਿਚ ਪਹਿਲੇ ਲੈਕਚਰ ਦੇਣ ਦਾ ਸੱਦਾ ਪ੍ਰਵਾਨ ਕੀਤਾ ਹੈ ਤਾਂ ਕੇਵਲ ਇਸ ਕਰਕੇ ਕਿ ਮੈਂ ਨਿਰਸੰਦੇਹ ਤੌਰ ਤੇ ਇਹ ਮੰਨਦਾ ਹਾਂ ਕਿ ਭਾਰਤ ਦਾ ਪ੍ਰਾਚੀਨ ਸਾਹਿਤ, ਜਿਹੜਾ ਕਿ ਕਿਸੇ ਕਰਾਮਾਤ ਕਾਰਨ ਹੀ ਸੁਰੱਖਿਅਤ ਹੋ ਕੇ ਸਾਡੀ ਤੀਕ ਪੁੱਜ ਗਿਆ ਹੈ, ਸਾਨੂੰ ਧਰਮ ਦੇ ਆਰੰਭ ਤੇ ਵਿਕਾਸ ਦੇ ਅਧਿਐਨ ਲਈ ਐਸੇ ਅਵਸਰ ਦਿੰਦਾ ਹੈ ਜੋ ਹੋਰ ਕਿਤੇ ਪ੍ਰਾਪਤ ਨਹੀਂ; ਨਾਲ ਹੀ ਇਹ ਗੱਲ ਵੀ ਹੈ, ਕਿ ਮੈਂ ਆਪਣੇ ਪਿਛਲੇ ਤਜਰਬੇ ਤੋਂ ਜਾਣਦਾ ਹਾਂ ਕਿ ਅੰਗ੍ਰੇਜ਼ ਸਰੋਤੇ ਕਿਸੇ ਵੀ ਐਸੇ ਵਿਅਕਤੀ ਲਈ ਕਿਤਨਾ ਸਬਰ ਰੱਖਦੇ ਹਨ ਜੋ ਭਾਵੇਂ ਕਿੰਨੀ ਹੀ ਭੱਦੀ ਸ਼ੈਲੀ ਵਿਚ ਕਹੇ, ਪਰ ਨਿਰਸੰਕੋਚ, ਨਿਡਰ, ਨਿਰਪੱਖ ਹੋ ਕੇ ਤੇ ਜਿਥੋਂ ਤੀਕ ਸੰਭਵ ਹੋਵੇ ਬਿਨਾਂ ਕਿਸੇ ਨੂੰ ਦੁਖਾਏ, ਉਹ ਸਭ ਕੁਝ ਕਹਿ ਦੇਵੇ ਜੋ ਉਸ ਪਾਸ ਕਹਿਣ ਨੂੰ ਹੈ।

*****

*ਵਖਿਆਨ ਦੂਜਾ*

# ਕੀ ਜੜ੍ਹ-ਪੂਜਾ ਧਰਮ ਦੀ ਅਣ-ਵਿਕਸਿਤ ਸ਼ਕਲ ਹੈ ?

**1. ਅਸੀਮ ਦੇ ਅਨੁਭਵ ਵਲ ਪਹਿਲੀ ਅੰਤਰ-ਪ੍ਰੇਰਨਾ**

ਆਪਣੇ ਪਹਿਲੇ ਵਖਿਆਨ ਵਿਚ, ਮੈਂ ਉਨ੍ਹਾਂ ਬੁਨਿਆਦੀ ਗੱਲਾਂ ਦਾ ਨਿਰਣਾ ਕਰਨ ਦਾ ਜਤਨ ਕੀਤਾ ਸੀ ਜਿਨ੍ਹਾਂ ਦੇ ਆਸਰੇ ਤੇ ਹੀ ਕੇਵਲ ਧਰਮ ਉਸਾਰਿਆ ਜਾ ਸਕਦਾ ਹੈ। ਜੇ ਮਨੁੱਖ ਪਾਸ 'ਅਸੀਮ' ਨੂੰ, ਆਪਣੇ ਪ੍ਰਾਚੀਨਤਮ ਤੇ ਅਵਿਕਸਿਤ ਰੂਪ ਵਿਚ ਸਮਝਣ ਛੱਡ ਕੇ ਮਹਿਸੂਸਣ ਦੀ ਸ਼ਕਤੀ ਵੀ ਨਹੀਂ ਸੀ, ਤਦ ਉਸ ਨੂੰ ਸੀਮਿਤ ਸੰਸਾਰ ਤੋਂ ਪਰੇ ਦੇ ਸੰਸਾਰ ਦੀ ਜਾਂ ਸੀਮਿਤ ਸਮੇਂ ਤੋਂ ਪਰੇ ਦੇ ਸਮੇਂ ਦੀ ਗੱਲ ਕਰਨ ਦਾ ਕੋਈ ਹੱਕ ਨਹੀਂ ਸੀ ਹੋ ਸਕਦਾ, ਨਾ ਹੀ ਉਸ ਨੂੰ ਐਸੇ ਪੁਰਖ ਦੀ ਕੋਈ ਗੱਲ ਕਰਨ ਦਾ ਹੱਕ ਸੀ ਜਿਸ ਨੂੰ ਹੁਣ ਉਹ Zeus ਜਾਂ Jupiter ਦਿਔ-ਪਿਤਾ ਜਾਂ ਪ੍ਰਭੂ-ਪ੍ਰਭੂ (Lord, Lord) ਕਹਿਣ ਤੋਂ ਝਿੱਜਕਦਾ ਹੈ, ਪਰ ਫਿਰ ਵੀ ਉਸ ਦੇ ਮਗਰ ਲੱਗਾ ਹੋਇਆ ਹੈ, ਉਸ ਦੀ ਉਪਾਸ਼ਨਾ ਕਰਦਾ ਹੈ, ਉਸ ਨੂੰ ਪ੍ਰੇਮ ਜਤਲਾਂਦਾ ਹੈ ਤੇ ਉਸ ਨੂੰ ਅਗਮ, ਅਗੋਚਰ, ਅਲਖ, ਅਪਾਰ ਨਾਮਾਂ ਨਾਲ ਯਾਦ ਕਰਦਾ ਹੈ। ਜੇ, ਇਸ ਦੇ ਉਲਟ, 'ਅਸੀਮ' ਦਾ ਅਨੁਭਵ ਸੰਭਵ ਤੇ ਵਾਜਬੀ ਹੈ, ਅਤੇ ਜੇ ਮੈਂ ਇਹ ਦਰਸਾਣ ਵਿਚ ਸਫ਼ਲ ਰਿਹਾ ਹਾਂ ਕਿ ਹਰ ਸੀਮਿਤ ਵਸਤੂ ਦੇ ਅਨੁਭਵ ਹੇਠਾਂ 'ਅਸੀਮ' ਦਾ ਅਨੁਭਵ ਵਿਆਪਕ ਹੈ, ਅਤੇ ਇਸੇ ਤਰ੍ਹਾਂ ਹਰ ਸੀਮਿਤ ਦੇ ਵਿਚਾਰ ਦੇ ਹੇਠਾਂ ਅਸੀਮ ਦਾ ਵਿਚਾਰ ਹੈ, ਤਦ ਸਾਡਾ ਆਧਾਰ (ਪ੍ਰਮਾਣ) ਭਰੋਸੇਯੋਗ ਹੈ ਭਾਵੇਂ ਅਸੀਂ ਇਹ ਵਿਚਾਰ ਰਹੇ ਹਾਂ ਕਿ ਪ੍ਰਾਚੀਨ ਕੌਮਾਂ ਦੇ ਧਰਮਾਂ ਵਿਚ ਇਸ ਅਨੁਭਵ ਨੇ ਕੀ ਰੂਪ ਧਾਰੇ ਹਨ ਤੇ ਭਾਵੇਂ ਅਸੀਂ ਆਪਣੇ ਧਰਮ ਦੀਆਂ ਬੁਨਿਆਦਾਂ, ਅਤਿ ਡੂੰਘਾਈ ਵਿਚ ਜਾ ਕੇ ਪਰਖ ਰਹੇ ਹਾਂ।

ਜੋ ਦਲੀਲਾਂ ਮੈਂ ਆਪਣੇ ਪਹਿਲੇ ਵਖਿਆਨ ਵਿਚ ਪੇਸ਼ ਕੀਤੀਆਂ ਹਨ, ਉਹ ਨਿਰੋਲ ਸੂਖਮ ਰੂਪ ਦੀਆਂ ਹਨ। ਮੈਂ ਉਥੇ ਕੇਵਲ ਇਹੋ ਸਿੱਧ ਕਰਨ ਦਾ ਜਤਨ ਕੀਤਾ ਹੈ ਕਿ 'ਅਸੀਮ' ਦਾ ਅਨੁਭਵ ਸੰਭਵ ਹੈ, ਇਸ ਦੀ ਯਥਾਰਥਕਤਾ ਦੀ ਗੱਲ ਨਹੀਂ ਕੀਤੀ। ਇਹ ਕਹਿਣਾ ਮੇਰੇ ਚਿਤ-ਚੇਤੇ ਵਿਚ ਵੀ ਨਹੀਂ ਸੀ ਕਿ ਧਰਮਾਂ ਦੇ ਇਤਿਹਾਸਕ ਵਿਕਾਸ ਵਿਚ 'ਅਸੀਮ' ਦਾ ਸੰਪੂਰਣ ਸਿਧਾਂਤ ਜਾਂ ਵਿਚਾਰ ਹੀ ਪਹਿਲਾ ਪੜਾ ਸੀ। ਇਹ ਕਹਿਣਾ ਕਿ ਧਰਮ ਦਾ ਆਰੰਭ ਅਸੀਮ ਦੇ ਪੂਰਣ ਸਿਧਾਂਤ ਨਾਲ ਹੀ ਹੋਇਆ, ਇਹ ਕਹਿਣ ਤੁਲ ਹੀ ਹੈ ਕਿ ਖਗੋਲ-ਵਿਗਿਆਨ ਦਾ ਆਰੰਭ ਸਿੱਧਾ ਹੀ ਗੁਰੁਤਾ (Gravity) ਦੇ ਸਿਧਾਂਤ ਨਾਲ ਹੀ ਹੋਇਆ; ਨਹੀ, ਕਦੇ ਨਹੀਂ, ਮਨੁੱਖੀ ਬੌਧਿਕਤਾ ਦੇ ਵਿਕਾਸ ਵਿਚ 'ਅਸੀਮ' ਦਾ ਪੂਰਨ ਸ਼ੁੱਧ ਵਿਚਾਰ ਅੰਤ ਤੇ ਹੀ ਆ ਸਕਦਾ ਸੀ, ਪਹਿਲਾ ਪੜਾ ਕਦੇ ਨਹੀਂ ਸੀ ਹੋ ਸਕਦਾ।

**2. ਮਾਨਾ (Mana)- 'ਅਸੀਮ' ਲਈ ਮਲੇਨੇਸ਼ੀਆਈ ਨਾਮ 'ਅਸੀਮ'**

ਅਦ੍ਰਿਸ਼ਟ ਜਾਂ ਜਿਵੇਂ ਅਸੀਂ ਮਗਰੋਂ ਇਸ ਨੂੰ ਦੈਵੀ (Divine) ਕਹਿਣ ਲੱਗ ਪਏ, ਦਾ ਵਿਚਾਰ ਕਿਵੇਂ ਅਸਪੱਸ਼ਟ ਤੇ ਧੁੰਧਲੇ ਰੂਪ ਵਿਚ ਅਤਿ ਨੀਵੇਂ ਪੱਧਰ ਦੇ ਕਬੀਲਿਆਂ ਵਿਚ ਵੀ ਮੌਜੂਦ ਸੀ, ਉਸ ਦੀ ਇਕ ਮਿਸਾਲ ਮਲੇਨੇਸ਼ੀਆਈ ਲੋਕਾਂ ਦਾ ਸ਼ਬਦ ਮਾਨਾ (Mana) ਹੈ। ਨਾਰਫੋਕ ਟਾਪੂ ਤੋਂ ਆਪਣੀ ਪਤ੍ਰਿਕਾ ਮਿਤੀ ਜੁਲਾਈ 7, 1877 ਵਿਚ ਸ੍ਰੀ ਆਰ. ਐਚ. ਕਾਡਰਿੰਗਟਨ (Codrington) ਜੋ ਕਿ ਬੜੇ ਲੰਮੇ ਤਜਰਬੇ ਵਾਲੇ ਪ੍ਰਚਾਰਕ ਤੇ ਵਿਚਾਰਵਾਨ ਧਰਮਾਚਾਰੀਆ ਸਨ, ਲਿਖਦੇ ਹਨ : 'ਮਲੇਨੇਸ਼ੀਆਈ ਲੋਕਾਂ ਦੇ ਧਰਮ ਦੇ ਦੋ ਅੰਗ ਹਨ— ਜਿਥੋਂ ਤੀਕ ਵਿਸ਼ਵਾਸ ਦਾ ਸੰਬੰਧ ਹੈ, ਉਨ੍ਹਾਂ ਦੀ ਮਾਨਤਾ ਹੈ ਕਿ ਸਾਰੇ ਪਾਸੇ ਕੋਈ ਗੈਬੀ ਸ਼ਕਤੀ ਜੋ ਅਦ੍ਰਿਸ਼ਟ ਖੰਡਾਂ 'ਚੋਂ ਆਉਂਦੀ ਹੈ, ਪਸਰੀ ਹੋਈ ਹੈ ਅਤੇ ਜਿਥੋਂ ਤੀਕ ਉਨ੍ਹਾਂ ਦੀ ਉਪਾਸ਼ਨਾ ਦਾ ਸੰਬੰਧ ਹੈ ਉਸ ਦਾ ਪ੍ਰਯੋਜਨ ਇਹ ਹੈ ਕਿ ਉਸ ਗੈਬੀ ਸ਼ਕਤੀ ਨੂੰ ਆਪਣੇ ਲਾਭ ਹਿੱਤ ਵਰਤਿਆ ਜਾਏ। ਪਰਮ ਪੁਰਖ ਦਾ ਜਾਂ ਕਿਸੇ ਐਸੇ ਪੁਰਖ ਦਾ ਜੋ ਕਿਤੇ ਉਚੇ ਥਾਂ ਤੇ ਦਰਬਾਰ ਲਗਾ ਕੇ ਬੈਠਾ ਹੈ, ਸਿਧਾਂਤ ਉਨ੍ਹਾਂ ਦੇ ਧਰਮ ਵਿਚ ਬਿਲਕੁਲ ਨਹੀਂ ਹੈ।' (ਪੰਨਾ-14)

ਅਤੇ ਫਿਰ ਉਹ ਲਿਖਦਾ ਹੈ : ਉਨ੍ਹਾਂ ਦਾ ਐਸੀ ਕਿਸੇ ਸ਼ਕਤੀ ਵਿਚ ਵਿਸ਼ਵਾਸ ਹੈ, ਜੋ ਸਰੀਰਕ ਸ਼ਕਤੀ ਤੋਂ ਬਿਲਕੁਲ ਭਿੰਨ ਹੈ, ਪਰ ਜੋ ਨੇਕ ਤੇ ਬਹਾਦਰ ਪ੍ਰਕਾਰ ਦੇ ਕਰਤੱਵ ਕਰਦੀ ਹੈ, ਅਤੇ ਸੋ ਉਸ ਨੂੰ ਵਸ ਜਾਂ ਅਧੀਨ ਕਰਨਾ ਬੜਾ ਲਾਭਦਾਇਕ ਹੈ। ਇਹ ਸ਼ਕਤੀ 'ਮਾਨਾ' ਹੈ। ਇਹ ਸ਼ਬਦ ਸਾਰੇ, ਮੇਰਾ ਵਿਚਾਰ ਹੈ, ਸ਼ਾਂਤ ਮਹਾਂਸਾਗਰ ਵਿਚ ਆਮ ਪ੍ਰਚੱਲਿਤ ਹੈ, ਅਤੇ ਵਿਦਵਾਨਾਂ ਨੇ ਇਹ ਦੱਸਣ ਦਾ ਬੜਾ ਜਤਨ ਕੀਤਾ ਹੈ ਕਿ ਵੱਖੋ-ਵੱਖ ਇਲਾਕਿਆਂ ਵਿਚ ਸ਼ਬਦ ਦਾ ਕੀ ਭਾਵ ਹੈ ਅਤੇ ਉਹ ਭਾਵ ਮੈਨੂੰ ਐਸਾ ਜਾਪਦਾ ਹੈ ਜਿਸ ਵਿਚ ਜੋ ਕੁਝ ਇਸ ਬਾਰੇ ਕਿਤੋਂ ਵੀ ਸੁਣਿਆ ਬੁਝਿਆ ਹੈ ਉਹ ਸਭ ਕੁਝ ਇਸ ਵਿਚ ਸ਼ਾਮਲ ਹੈ। 'ਮਾਨਾ' ਇਕ ਸ਼ਕਤੀ ਹੈ ਜਾਂ ਪ੍ਰਭਾਵ, ਜੋ ਕਿ ਸਰੀਰਧਾਰੀ ਨਹੀਂ ਹੈ, ਸਗੋਂ ਇਕ ਤਰ੍ਹਾਂ ਦੈਵੀ ਹੈ, ਪਰ ਇਹ ਪ੍ਰਤੱਖ ਹੁੰਦਾ ਹੈ ਕਿਸੇ ਨਾ ਕਿਸੇ ਸਰੀਰਕ ਤਾਕਤ, ਜਾਂ ਸ਼ਕਤੀ ਜਾਂ ਕਲਾ ਦੇ ਰੂਪ ਵਿਚ ਮਨੁੱਖ ਦੇ ਅੰਦਰੋਂ ਕੰਮ ਕਰਦੀ ਹੈ। ਇਹ 'ਮਾਨਾ' ਕਿਸੇ ਇਕ ਰੂਪ ਵਿਚ ਨਿਰਧਾਰਤ ਨਹੀਂ, ਅਤੇ ਲਗਭਗ ਹਰ ਵਸਤੂ ਵਿਚ ਧਾਰਨ ਹੋ ਸਕਦੀ ਹੈ, ਪਰ ਭੂਤਾਂ ਵਿਚ ਭਾਵੇਂ ਉਹ ਅਸਰੀਰੀ ਆਤਮਾਵਾਂ ਹੋਣ ਜਾਂ ਪਰਸਾਰੀਰਕ ਹਸਤੀਆਂ, ਇਹ ਸ਼ਕਤੀ ਰਹਿੰਦੀ ਹੈ, ਅਤੇ ਉਹ ਇਹ ਹੋਰਾਂ ਨੂੰ ਵੀ ਦੇ ਸਕਦੇ ਹਨ; ਅਤੇ ਇਹ ਵਿਸ਼ੇਸ਼ ਕਰਕੇ ਸਰੀਰਧਾਰੀ ਜੀਵਾਂ ਵਿਚ ਹੀ ਹੁੰਦੀ ਹੈ, ਭਾਵੇਂ ਇਹ ਪਾਣੀ, ਪੱਥਰ ਜਾਂ ਹੱਡੀ ਦੇ ਮਾਧਿਅਮ ਤੋਂ ਵੀ ਕਰਤੱਵ ਕਰ ਸਕਦੀ ਹੈ। ਸਾਰਾ ਮਲੇਨੇਸ਼ੀਆਈ ਧਰਮ, ਉਸ ਦੀ ਸਾਰੀ ਉਪਾਸਨਾ ਪ੍ਰਾਰਥਨਾ ਜਾਂ ਯੱਗ ਦਾ ਮੰਤਵ ਕੇਵਲ 'ਮਾਨਾ' ਨੂੰ ਆਪਣੇ ਲਈ ਪ੍ਰਾਪਤ ਕਰਨਾ ਹੈ, ਜਾਂ ਇਸ ਨੂੰ ਆਪਣੇ ਲਾਭ ਲਈ ਵਰਤਣਾ ਹੈ।'

ਸੋ 'ਮਾਨਾ' 'ਅਸੀਮ' ਦੇ ਪਹਿਲੇ-ਪਹਿਲੇ ਅਨੁਭਵ ਨੂੰ ਪ੍ਰਗਟ ਕਰਨ ਵਾਲਾ ਪ੍ਰਾਚੀਨ, ਕਮਜ਼ੋਰ ਧੁੰਧਲਾ ਸ਼ਬਦ ਹੈ, ਭਾਵੇਂ ਮਲੇਨੇਸ਼ੀਆ ਦੇ ਇਸ ਸ਼ਬਦ ਵਿਚ ਵਿਕਾਸ ਤੇ ਵਿਨਾਸ਼ ਦੇ ਕਈ ਪੜਾਵਾਂ ਦੇ ਰੂਪ ਮੌਜੂਦ ਹਨ।

ਇਸ ਲਈ ਮੇਰੇ ਪਹਿਲੇ ਭਾਸ਼ਣ ਦਾ ਮੰਤਵ ਕੇਵਲ ਇਕ ਆਰੰਭਕ ਸਿਧਾਂਤ ਦਾ

ਆਰੰਭਕ ਉੱਤਰ ਦੇਣਾ ਹੀ ਸੀ, ਤੇ ਇਸ ਤੋਂ ਵਧ ਕੁਛ ਨਹੀਂ ਸੀ। ਚਿੰਤਕਾਂ ਦੀ ਉਸ ਸ਼੍ਰੇਣੀ ਨੂੰ ਜੋ ਕਿ ਬੜੀ ਸ਼ਕਤੀਸ਼ਾਲੀ ਹੈ ਅਤੇ ਜਿਸ ਦੀ ਚੋਖੀ ਗਿਣਤੀ ਹੈ ਤੇ ਜੋ ਸਾਨੂੰ ਖੋਜ ਦੇ ਆਰੰਭ ਵਿਚ ਹੀ ਰੋਕ ਦੇਣਾ ਚਾਹੁੰਦੇ ਹਨ, ਅਤੇ ਜੋ ਸਾਨੂੰ ਦੱਸਦੇ ਹਨ ਕਿ ਇਸ ਧਰਤੀ ਤੇ 'ਅਸੀਮ' ਦੇ ਪਰਵਾਨ ਕਰਨ ਦੀ ਕੋਈ ਗੁੰਜਾਇਸ਼ ਨਹੀਂ ਹੈ ਅਤੇ ਦਸਦੇ ਹਨ ਕਿ ਕਾਂਤ ਨੇ ਜੇ ਕੋਈ ਐਸਾ ਕੰਮ ਕੀਤਾ ਹੈ ਤਾਂ ਉਹ ਇਹੋ ਹੈ ਕਿ ਉਸ ਨੇ ਸਾਡਾ ਰਸਤਾ ਸਦੀਵੀ ਤੌਰ ਤੇ ਬੰਦ ਕਰ ਦਿੱਤਾ ਹੈ— ਅਸਾਂ ਉੱਤਰ ਦੇਣਾ ਹੈ, ਤੇ 'ਅਸੀਮ' ਦੇ ਪ੍ਰਮਾਣ-ਪੱਤਰ ਪੇਸ਼ ਕਰਕੇ ਆਪਣਾ ਹੱਕ ਜਤਲਾਣਾ ਹੈ— ਉਹ ਪ੍ਰਮਾਣ-ਪੱਤਰ ਜਿਸ ਨੂੰ ਕਿ ਕੱਟੜ ਤੋਂ ਕੱਟੜ ਪਦਾਰਥਵਾਦੀ (Positive) ਨੂੰ ਵੀ ਪਰਵਾਨ ਕਰਨਾ ਪਵੇ— ਭਾਵ ਆਪਣੇ ਇੰਦ੍ਰੀਆਂ ਦਾ ਪ੍ਰਮਾਣ।

ਹੁਣ ਅਸਾਂ ਨਵਾਂ ਰਾਹ ਪਕੜਨਾ ਹੈ; ਅਸਾਂ ਇਹ ਦਰਸਾਣਾ ਹੈ ਕਿ ਸੰਸਾਰ ਦੇ ਵੱਖ-ਵੱਖ ਭਾਗਾਂ ਵਿਚ ਕਿਵੇਂ ਮਨੁੱਖ, ਇਕ-ਇਕ ਕਦਮ ਪੁੱਟਦੇ, ਆਪਣੇ ਆਲੇ-ਦੁਆਲੇ ਦੀਆਂ ਸਥੂਲ ਸੰਸਾਰਕ ਵਸਤਾਂ ਦੇ ਉੱਚਤਮ ਸੰਕਲਪਾਂ ਤੀਕ, ਆਪਣਾ ਰਸਤਾ ਬਣਾਉਂਦੇ ਗਏ ਹਨ, ਕਿਵੇਂ, ਅਸਲੋਂ 'ਅਸੀਮ' ਦੀ ਚੇਤਨਾ ਜੋ ਮਨੁੱਖ ਦੇ ਆਦਿ ਕਾਲੀ ਪ੍ਰਭਾਵਾਂ ਦੀ ਹਰ ਤਹਿ ਵਿਚ ਲੁਕੀ ਹੋਈ ਸੀ, ਹਜ਼ਾਰਾਂ ਤਰੀਕਿਆਂ ਨਾਲ ਰੂਪਮਾਨ ਹੁੰਦੀ ਗਈ, ਤੇ ਆਪਣੀ ਸਥੂਲਤਾ ਦੇ ਅੰਸ਼ਾਂ ਤੋਂ ਸੁਤੰਤਰ ਹੁੰਦੀ, ਉਸ ਬਿੰਦੂ ਤੀਕ ਪੁੱਜੀ, ਜਿਸ ਨੂੰ ਅਸੀਂ ਮਨੁੱਖੀ ਵਿਚਾਰ ਦੀ ਸਿਖਰ ਕਹਿ ਸਕਦੇ ਹਾਂ। ਇਸ ਵਿਕਾਸ ਦਾ ਇਤਿਹਾਸ ਧਰਮ ਦਾ ਇਤਿਹਾਸ ਹੈ, ਨਾ ਇਸ ਤੋਂ ਵਧ ਹੈ ਨਾ ਘੱਟ ਹੈ ਅਤੇ ਇਹ ਇਤਿਹਾਸ, ਦਰਸ਼ਨ ਦੇ ਇਤਿਹਾਸ ਨਾਲ ਬੜੇ ਨਿਕਟੀ ਤਰੀਕੇ ਨਾਲ ਸੰਬੰਧਤ ਰਿਹਾ ਹੈ, ਜਿਵੇਂ ਕਿ ਇਹ ਸਦਾ ਹੁੰਦਾ ਰਿਹਾ ਹੈ ਅਤੇ ਹੋਣਾ ਉਚਿਤ ਹੈ। ਹੁਣ ਅਸੀਂ ਉਸ ਇਤਿਹਾਸ ਵਲ ਧਿਆਨ ਮੋੜਦੇ ਹਾਂ, ਕਿਉਂਕਿ ਇਸ ਵਿਚ ਹੀ 'ਅਸੀਮ' ਦੇ ਵਿਚਾਰ ਦਾ ਅਤਿ ਨੀਵੇਂ ਆਰੰਭ ਤੋਂ ਲੈ ਕੇ ਅਤਿ ਉੱਚੀਆਂ ਸਿਖਰਾਂ, ਜਿਥੇ ਵਿਰਲੇ ਹੀ ਪੁੱਜ ਸਕਦੇ ਹਨ, ਤੀਕ ਦੇ ਵਿਕਾਸ ਦਾ ਭਰੋਸੇਯੋਗ ਪ੍ਰਮਾਣ ਲੁਪਤ ਹੈ। ਅਸੀਂ ਇਸ ਸਿਖਰ ਨੂੰ ਪਹਾੜ ਦੇ ਪੈਰਾਂ ਵਿਚ ਖੜੋ ਕੇ ਹੀ ਦੇਖ ਸਕਾਂਗੇ।

### 3. ਜੜ੍ਹ ਪੂਜਾ—ਸਾਰੇ ਧਰਮ ਦਾ ਆਰੰਭਕ ਰੂਪ

ਜੇ ਤੁਸਾਂ ਪਿਛਲੇ ਸੌ ਸਾਲਾਂ ਵਿਚ ਧਰਮ ਦੇ ਇਤਿਹਾਸ ਦੇ ਵਿਸ਼ੇ ਤੇ ਲਿਖੀਆਂ ਗਈਆਂ ਪੁਸਤਕਾਂ ਵਿਚੋਂ ਕੁਝ ਵੀ ਦੇਖੀਆਂ ਹਨ, ਤਦ ਤੁਹਾਨੂੰ ਉਨ੍ਹਾਂ ਵਿਚ ਘੱਟੋ-ਘੱਟ ਇਕ ਨੁਕਤੇ ਤੇ ਹੈਰਾਨ ਕਰਨ ਵਾਲੀ ਸੰਮਤੀ ਦਿਸੀ ਹੋਵੇਗੀ, ਭਾਵ ਇਸ ਨੁਕਤੇ ਤੇ ਕਿ ਧਰਮ ਦਾ ਅਤਿ ਨਿਚਲੇ ਦਰਜੇ ਤੇ ਜੋ ਰੂਪ ਹੈ ਉਹ ਜੜ੍ਹ-ਪੂਜਾ ਹੀ ਹੈ, ਅਤੇ ਇਸ ਤੋਂ ਥੱਲੇ ਦੇ ਕਿਸੇ ਰੂਪ ਦੀ ਕਲਪਨਾ ਕਰਨਾ ਅਸੰਭਵ ਹੈ ਜਿਸ ਨੂੰ ਧਰਮ ਦਾ ਨਾਮ ਦਿੱਤਾ ਜਾ ਸਕੇ। ਸੋ ਜੜ੍ਹ-ਪੂਜਾ ਨੂੰ ਨਿਸਚਿੰਤ ਹੋ ਕੇ ਧਰਮ ਦਾ ਆਰੰਭ ਮੰਨਿਆ ਜਾ ਸਕਦਾ ਹੈ। ਜਦੋਂ ਕਦੇ ਵੀ ਕਿਸੇ ਨੁਕਤੇ ਤੇ ਮੈਂ ਇਸ ਪ੍ਰਕਾਰ ਦੀ ਸਰਬ-ਸੰਮਤੀ ਦੇਖਦਾ ਹਾਂ ਕਿ ਸਾਰਿਆਂ ਨੇ ਇਕੋ ਵਿਚਾਰ ਨੂੰ ਲਗਭਗ ਇਕੋ ਸ਼ਬਦਾਂ ਵਿਚ ਦਰਸਾਇਆ ਹੈ, ਤਾਂ ਮੈਨੂੰ ਮੰਨਣ ਤੋਂ ਝਿਜਕ ਨਹੀਂ ਕਿ ਮੇਰੇ ਮਨ ਵਿਚ ਸ਼ੱਕ ਪੈਦਾ ਹੋ ਜਾਂਦਾ ਹੈ, ਅਤੇ ਮੈਂ ਉਦੋਂ ਇਹੋ ਠੀਕ ਸਮਝਦਾ ਹਾਂ ਕਿ ਉਸ ਸੋਮੇ ਤੀਕ ਪੁੱਜਿਆ ਜਾਏ ਜਿਥੋਂ ਇਹ ਵਿਚਾਰ ਸ਼ੁਰੂ ਹੋਇਆ ਸੀ ਤੇ ਇਹ ਦੇਖਿਆ ਜਾਏ ਕਿ ਕਿਨ੍ਹਾਂ ਹਾਲਾਤ ਵਿਚ, ਕਿਸ

ਵਿਸ਼ੇਸ਼ ਮੰਤਵ ਲਈ, ਇਕ ਸਿਧਾਂਤ, ਜਿਸ ਨੂੰ ਇਸ ਤਰ੍ਹਾਂ ਸਰਬ-ਸੰਮਤੀ ਦੀ ਪ੍ਰਵਾਨਗੀ ਮਿਲੀ, ਪਹਿਲਾਂ ਆਰੰਭ ਹੋਇਆ।

**4. ਡੇ ਬ੍ਰੋਸੀਸ (De Brosses)— ਜੜ੍ਹ-ਪੂਜਾ ਦੇ ਸਿਧਾਂਤ ਦਾ ਸੰਚਾਲਕ**

ਜੜ੍ਹ-ਪੂਜਾ ਦਾ ਸ਼ਬਦ ਸੰਨ 1760 ਤੋਂ ਪਹਿਲਾਂ ਕਦੇ ਨਹੀਂ ਸੀ ਵਰਤਿਆ ਗਿਆ। ਇਸ ਸਾਲ ਵਿਚ ਇਕ ਪੁਸਤਕ ਪ੍ਰਕਾਸ਼ਿਤ ਹੋਈ ਜਿਸ ਦਾ ਨਾਂ ਸੀ Du Culte des Dieux Fethiches, On, Parallela de I' ancienne Religion de le Egypta a Vec la Religion actuella de Nigritie'। ਸਭ ਜਾਣਦੇ ਹਨ ਕਿ ਇਹ ਕਿਤਾਬ ਡੇ ਬ੍ਰੋਸੀਸ ਦੀ ਲਿਖੀ ਹੋਈ ਸੀ, ਸੁਪ੍ਰਸਿੱਧ ਡੇ ਬ੍ਰੋਸੀਸ ਦੀ, ਜੋ ਡੇ ਬ੍ਰੋਸੀਸ ਦਾ ਪ੍ਰਧਾਨ ਸੀ, ਤੇ ਵਾਲਟੇਅਰ ਦਾ ਪੱਤਰ-ਪ੍ਰੇਰਕ ਸੀ ਤੇ ਜੋ ਟਾਲਟੇਅਰ ਦੇ ਸਮੇਂ ਦਾ ਬੜਾ ਹੀ ਅਦਭੁੱਤ ਮਨੁੱਖ ਸੀ- (ਜਨਮ 1709, ਮ੍ਰਿਤੂ 1777)। ਪ੍ਰਤੀਤ ਹੁੰਦਾ ਹੈ ਕਿ ਡੇ ਬ੍ਰੋਸੀਸ ਨੇ ਵਹਿਸ਼ੀ ਕਬੀਲਿਆਂ ਦਾ ਅਧਿਐਨ ਜਾਂ ਮਨੁੱਖ ਦਾ ਇਤਿਹਾਸਕ ਤੇ ਪੂਰਬ-ਇਤਿਹਾਸਕ ਕਾਲ ਦਾ ਅਧਿਐਨ, ਆਪਣੇ ਮਿੱਤਰ ਮਹਾਂ ਬਫ਼ਨ (Buffon) ਦੀ ਪ੍ਰੇਰਣਾ ਨਾਲ ਸ਼ੁਰੂ ਕੀਤਾ ਸੀ। ਉਸ ਨੇ ਇਹ ਕੰਮ ਪੁਰਾਤਨ ਤੇ ਨਵੀਨ ਯਾਤਰੀਆਂ, ਮਲਾਹਾਂ, ਪ੍ਰਚਾਰਕਾਂ, ਤਾਜਰਾਂ ਤੇ ਦੂਰ ਦੇਸ਼ਾਂ ਦੇਸ਼ਾਂਤਰਾਂ ਦੇ ਖੋਜੀਆਂ ਦੀਆਂ ਪੁਸਤਕਾਂ ਵਿਚੋਂ ਸਰਵੋਤਮ ਚਿਤਰਨ ਦੀਆਂ ਟੂਕਾਂ ਇਕੱਤਰ ਕਰਕੇ ਅਰੰਭਿਆ ਅਤੇ ਸੰਨ 1756 ਵਿਚ ਦੋ ਜਿਲਦਾਂ ਵਿਚ ਆਪਣੀ ਪੁਸਤਕ 'Historie des navigations aux terres Australas' ਵਿਚ ਪ੍ਰਕਾਸ਼ਿਤ ਕੀਤਾ। ਭਾਵੇਂ ਇਹ ਪੁਸਤਕ ਹੁਣ ਪ੍ਰਚੱਲਿਤ ਨਹੀਂ ਹੈ, ਪਰ ਇਸ ਵਿਚ ਦੋ ਨਾਮ ਆਏ ਹਨ ਜੋ, ਮੇਰਾ ਵਿਸ਼ਵਾਸ ਹੈ ਕਿ, ਕਿ ਪਹਿਲੀ ਵਾਰੀ ਹੀ ਕਿਤੇ ਵਰਤੇ ਗਏ ਹਨ, ਅਤੇ ਜੋ, ਪ੍ਰਤੀਤ ਹੁੰਦਾ ਹੈ, ਡੇ ਬ੍ਰੋਸੀਸ ਨੇ ਆਪ ਹੀ ਘੜੇ ਸਨ, ਅਤੇ ਜੋ ਸ਼ਾਇਦ ਉਦੋਂ ਵੀ ਪ੍ਰਚੱਲਿਤ ਰਹਿਣਗੇ ਜਦੋਂ ਉਸ ਦੀਆਂ ਹੋਰ ਪ੍ਰਾਪਤੀਆਂ ਤੇ ਜੜ੍ਹਵਾਦ ਦਾ ਸਿਧਾਂਤ ਵੀ ਭੁੱਲ-ਵਿਸਰ ਜਾਣਗੇ— ਇਹ ਦੋ ਨਾਮ ਹਨ ਆਸਟ੍ਰੇਲੀਆ (Australia) ਤੇ (Polynesia) ਪੋਲੀਨੇਸ਼ੀਆ।

ਇਸੇ ਲੇਖਕ ਦੀ ਇਕ ਹੋਰ ਪੁਸਤਕ, ਜਿਸ ਦਾ ਨਾਂ ਬਹੁਤ ਵਾਰੀ ਲਿਆ ਜਾਂਦਾ ਹੈ ਪਰ ਜੋ ਉਨੀ ਪੜ੍ਹੀ ਨਹੀਂ ਗਈ, ਭਾਵ 'Traite de la Formation mecanique des Langues' ਸੰਨ 1765 ਵਿਚ ਪ੍ਰਕਾਸ਼ਿਤ ਹੋਈ। ਇਹ ਐਸੀ ਰਚਨਾ ਹੈ ਕਿ ਜਿਸ ਦੇ ਸਿਧਾਂਤ ਤਾਂ ਭਾਵੇਂ ਪਹਿਲੀ ਪੁਸਤਕ ਦੀ ਤਰ੍ਹਾਂ ਹੀ ਪ੍ਰਚੱਲਿਤ ਨਹੀਂ ਰਹੇ, ਪਰ ਜੋ ਤੁਲਨਾਤਮਕ ਭਾਸ਼ਾ ਦਾ ਵਿਗਿਆਨ ਦੇ ਅਜੋਕੇ ਜੋਬਨ ਦੇ ਦਿਨਾਂ ਵਿਚ ਵੀ ਬੜੇ ਧਿਆਨ ਸਹਿਤ ਅਧਿਐਨ ਦੀ ਹੱਕਦਾਰ ਹੈ, ਅਤੇ ਜੋ ਵਿਸ਼ੇਸ਼ ਕਰਕੇ ਧੁਨੀ-ਵਿਗਿਆਨ ਦੇ ਪੱਖ ਵਿਚ ਆਪਣੇ ਸਮੇਂ ਤੋਂ ਬਹੁਤ ਅੱਗੇ ਸੀ।

ਉਸ ਦੀ ਪੁਸਤਕ 'ਉੱਤਰ ਵਲ ਦੇ ਸਮੁੰਦਰੀ ਸਫ਼ਰਾਂ' ਅਤੇ ਖੋਜ-ਪੱਤਰ 'ਬੋਲੀ ਦੀ ਯਾਂਤਰਿਕ ਬਨਾਵਟ' ਦੇ ਵਿਚਾਲੇ ਉਸ ਦੀ ਰਚਨਾ 'ਜੜ੍ਹਵਾਦੀ ਦੇਵਤਿਆਂ ਦੀ ਪੂਜਾ' (Worship of the Fetish Deities) ਪ੍ਰਕਾਸ਼ਿਤ ਹੋਈ ਜਿਸ ਨੂੰ ਯੋਗ ਤੌਰ ਤੇ 'ਧਰਮ ਦੀ ਯਾਂਤਰਿਕ ਬਨਾਵਟ' ਤੇ ਇਕ ਲੇਖ ਕਿਹਾ ਜਾ ਸਕਦਾ ਹੈ। ਧਰਮ ਤੇ ਮਿਥਿਹਾਸ ਦੇ ਆਰੰਭ ਸੰਬੰਧੀ ਜੋ ਉਸ

ਵੇਲੇ ਪ੍ਰਚੱਲਿਤ ਰਾਵਾਂ (ਸਿਧਾਂਤ) ਸਨ ਉਨ੍ਹਾਂ ਨਾਲ ਡੋ ਬ੍ਰੋਸੀਸ ਦੀ ਤਸੱਲੀ ਨਹੀਂ ਸੀ, ਅਤੇ ਉਸ ਦਾ ਵਿਚਾਰ ਸੀ ਕਿ ਉਸ ਦਾ ਅਤਿ ਵਹਿਸ਼ੀ ਲੋਕਾਂ, ਵਿਸ਼ੇਸ਼ ਕਰਕੇ ਅਫ਼ਰੀਕਾ ਦੇ ਪੱਛਮੀ ਤੱਟ ਦੇ ਕਬੀਲਿਆਂ, ਜਿਨ੍ਹਾਂ ਦਾ ਚਿਤਰਨ ਪੁਰਤਗਾਲੀ ਮਲਾਹਾਂ ਨੇ ਦਿੱਤਾ ਸੀ, ਦਾ ਅਧਿਐਨ, ਉਸ ਨੂੰ ਇਸ ਪੁਰਾਤਨ ਤੇ ਕਠਿਨ ਸਮੱਸਿਆ ਦੇ ਹੱਲ ਲਈ ਵਧੇਰੇ ਸੁਭਾਵਕ ਸਮੱਗਰੀ ਉਪਲਬਧ ਕਰੇਗਾ।

ਡੋ ਬ੍ਰੋਸੀਸ ਲਿਖਦਾ ਹੈ ਕਿ 'ਪ੍ਰਾਚੀਨ ਦੀ ਉਗੜ-ਦੁਗੜ ਸਮੱਗਰੀ ਸਾਡੇ ਲਈ ਅਬੁੱਝ ਧੁੰਦ ਗੁਬਾਰ ਰਹੀ ਹੈ, ਜਾਂ ਨਿਰੋਲ ਇਕ-ਪਾਸੜ ਬੁਝਾਰਤ ਰਹੀ ਹੈ, ਜਦੋਂ ਤੀਕ ਕਿ ਇਸ ਦੇ ਹੱਲ ਲਈ ਉਨ੍ਹਾਂ ਅੰਤਮ ਅਫ਼ਲਾਤੂਨੀ ਦਰਸ਼ਨਵੇਤਾਵਾਂ ਵਾਲਾ ਅਲੰਕਾਰ ਨਾ ਵਰਤ ਲਿਆ ਜਾਵੇ ਜਿਨ੍ਹਾਂ ਦਾ ਕਥਨ ਸੀ ਕਿ ਅਤਿਅੰਤ ਅਗਿਆਨੀ ਤੇ ਵਹਿਸ਼ੀ ਕੌਮਾਂ ਨੂੰ ਕੁਦਰਤ ਦੇ ਅਤਿ ਗੁੱਝੇ ਕਾਰਨਾਂ ਦਾ ਗਿਆਨ ਹੈ, ਅਤੇ ਜੋ ਅਤਿ ਮੂੜ੍ਹ ਤੇ ਮੁਗਧ ਲੋਕਾਂ ਦੀਆਂ ਨਿਰਾਰਥਕ ਰਸਮਾਂ ਰੀਤਾਂ ਵਿਚ ਅਧਿਆਤਮਕ ਗਿਆਨ ਦੇ ਅਤਿ ਸੂਖਮ ਤੇ ਬੌਧਿਕ ਵਿਚਾਰਾਂ ਦੀ ਹੋਂਦ ਅਨੁਭਵ ਕਰਦੇ ਸਨ, ਉਨ੍ਹਾਂ ਨੂੰ ਵੀ ਕੋਈ ਵਧੇਰੇ ਸਫ਼ਲਤਾ ਨਹੀਂ ਮਿਲੀ ਜਿਨ੍ਹਾਂ, ਧੂਹ-ਘਸੀਟ ਕਰਕੇ, ਤੇ ਨਿਆਏ-ਪ੍ਰਤੀਕੂਲ ਤੁਲਨਾਂ ਦੇ ਆਧਾਰ ਤੇ, ਪ੍ਰਾਚੀਨ ਮਿਥਿਹਾਸ ਵਿਚੋਂ ਯਹੂਦੀ ਲੋਕਾਂ ਦੇ ਵਿਗੜੇ-ਵਿਗਾੜੇ ਹੋਏ ਇਤਿਹਾਸ ਦੇ ਵੇਰਵੇ ਲੱਭਣ ਦਾ ਜਤਨ ਕੀਤਾ ਹੈ— ਉਸ ਯਹੂਦੀ ਕੌਮ ਦੇ ਜਿਸ ਬਾਰੇ ਕਿਸੇ ਹੋਰ ਨੂੰ ਕੁਝ ਵੀ ਪਤਾ ਨਹੀਂ ਸੀ, ਅਤੇ ਜਿਸ ਨੇ ਆਪਣੇ ਸਿਧਾਂਤ ਓਪਰੇ ਲੋਕਾਂ ਨੂੰ ਨਾ ਸਮਝਾਣ ਦਾ ਫੈਸਲਾ ਕੀਤਾ ਹੋਇਆ ਸੀ..... ਪਰ ਦੁਅਰਥੀ (Allegory) ਰਚਨਾ ਐਸਾ ਹਥਿਆਰ ਹੈ ਜਿਹੜਾ ਹਰ ਕਮਾਲ ਕਰ ਸਕਦੀ ਹੈ। ਅਲੰਕਾਰਕ ਜਾਂ ਪ੍ਰਤੀਕ ਪ੍ਰਣਾਲੀ ਨੂੰ ਇਕ ਵਾਰੀ ਪ੍ਰਵਾਨ ਕਰਨ ਦੀ ਕਸਰ ਹੈ, ਫਿਰ ਹਰ ਵਸਤੂ ਵਿਚ ਹਰ ਵਸਤੂ ਦਿਸਣ ਲੱਗ ਪੈਂਦੀ ਹੈ, ਜਿਵੇਂ ਬੱਦਲਾਂ ਵਿਚ। ਮਾਮਲਾ ਪ੍ਰੇਸ਼ਾਨ ਕਰਨ ਵਾਲਾ ਕਦੇ ਨਹੀਂ ਹੁੰਦਾ, ਲੋੜ ਕੇਵਲ ਦ੍ਰਿੜ੍ਹਤਾ ਤੇ ਦੂਰ-ਦਰਸ਼ੀ ਸਿਆਣਪ ਦੀ ਹੁੰਦੀ ਹੈ। ਇਹ ਖੇਤਰ ਵਿਸ਼ਾਲ ਤੇ ਉਪਜਾਊ ਹੈ, ਜਿਸ ਤਰ੍ਹਾਂ ਦਾ ਵੀ ਅਰਥ-ਵਿਸਥਾਰ ਅਸੀਂ ਕਰਨਾ ਚਾਹੀਏ।'

ਅੱਗੇ ਚੱਲ ਕੇ ਉਹ ਲਿਖਦਾ ਹੈ ਕਿ 'ਕੁਝ ਵਿਦਵਾਨਾਂ ਨੇ, ਜੋ ਵਧੇਰੇ ਸੂਝਵਾਨ ਸਨ ਅਤੇ ਉਨ੍ਹਾਂ ਕੌਮਾਂ ਦੇ ਮੁੱਢਲੇ ਇਤਿਹਾਸ ਦੀ ਚੰਗੇਰੀ ਜਾਣਕਾਰੀ ਰੱਖਦੇ ਸਨ ਜਿਨ੍ਹਾਂ ਦੀਆਂ ਬਸਤੀਆਂ ਦੁਆਰਾ ਉਨ੍ਹਾਂ ਨੇ ਪੂਰਬ ਨਾਲ ਸਾਂਝ ਪਾਈ, ਅਤੇ ਜੋ ਪੂਰਬੀ ਬੋਲੀਆਂ ਨਾਲ ਵਧ ਪਰੀਚਿਤ ਸਨ, ਅੰਤ ਤੇ, ਮਿਥਿਹਾਸ ਤੋਂ ਉਸ ਗੰਦ-ਗੁੱਦੜ ਨੂੰ ਹੂੰਝਿਆ ਜਿਸ ਨਾਲ ਯੂਨਾਨੀਆਂ ਨੇ ਇਸ ਨੂੰ ਢੱਕਿਆ ਹੋਇਆ ਸੀ, ਤੇ ਇਹ ਪ੍ਰਗਟ ਕੀਤਾ ਕਿ ਮਿਥਿਹਾਸ ਵਿਚ ਇਨ੍ਹਾਂ ਪ੍ਰਾਚੀਨ ਕੌਮਾਂ ਦੇ ਯਥਾਰਥ ਇਤਿਹਾਸ ਦਾ ਬੀਜ-ਰੂਪ ਹੈ, ਉਨ੍ਹਾਂ ਦੇ ਵਿਸ਼ਵਾਸ ਹਨ, ਉਨ੍ਹਾਂ ਦੇ ਰਾਜਿਆਂ ਦਾ ਬਿਆਨ ਹੈ ਜੋ ਕਿ ਕਈ ਸਾਦਾ ਸ਼ਬਦਾਂ ਜਿਨ੍ਹਾਂ ਦੀ ਵਰਤੋਂ ਭਾਵੇਂ ਜਾਰੀ ਰਹੀ ਹੈ ਪਰ ਜਿਨ੍ਹਾਂ ਦੇ ਅਸਲ ਅਰਥ ਅਲੋਪ ਹੋ ਚੁੱਕੇ ਹਨ, ਜਾਂ ਕਈ ਸਮ-ਰੂਪਕ ਸ਼ਬਦਾਂ, ਜਿਨ੍ਹਾਂ ਦੁਆਰਾ ਇਕੋ ਵਸਤੂ ਦੇ ਅਨੇਕ ਨਾਮ ਥਾਪ ਕੇ ਉਨ੍ਹਾਂ ਤੋਂ ਅਨੇਕ ਹਸਤੀਆਂ ਜਾਂ ਵਿਅਕਤੀਆਂ ਦੇ ਭਾਵ ਉਜਾਗਰ ਕੀਤੇ ਜਾਂਦੇ ਹਨ, ਵਿਚ ਲੁਕਿਆ ਪਿਆ ਹੈ।'

'ਪਰ ਇਹ ਹੱਲ ਜਿਨ੍ਹਾਂ ਨਾਲ ਇਤਿਹਾਸਕ ਕਥਾਵਾਂ ਦੇ ਭੇਦ ਤਾਂ ਚੰਗੀ ਤਰ੍ਹਾਂ ਖੁੱਲ੍ਹ

ਜਾਂਦੇ ਹਨ, ਉਨ੍ਹਾਂ ਦੇ ਦ੍ਰਿੜ ਸਿਧਾਂਤਾਂ ਦੀ ਇਕਸਾਰਤਾ ਤੇ ਉਨ੍ਹਾਂ ਪ੍ਰਾਚੀਨ ਕੌਮਾਂ ਵਿਚ ਵਰਤੀਆਂ ਜਾਂਦੀਆਂ ਰਸਮਾਂ ਰੀਤਾਂ ਦੇ ਭੇਦ ਪ੍ਰਗਟ ਕਰਨ ਲਈ ਉਪਯੋਗੀ ਨਹੀਂ ਸਿੱਧ ਹੋਏ। ਜੜ੍ਹ-ਪੂਜਾ ਕਬੀਲਿਆਂ ਦੇ ਧਾਰਮਿਕ ਵਿਸ਼ਵਾਸਾਂ ਦੇ ਇਹ ਦੋ ਭਾਗ ਹਨ : ਜਾਂ ਤਾਂ ਉਹ ਆਸਮਾਨੀ ਵਸਤਾਂ ਦੀ ਪੂਜਾ ਕਰਦੇ ਹਨ ਜਿਨ੍ਹਾਂ ਨੂੰ ਵਿਦਵਾਨ ਸਾਬੀਵਾਦ (Sabeism) ਕਹਿੰਦੇ ਹਨ, ਜਾਂ ਉਤਨੀ ਹੀ ਪ੍ਰਾਚੀਨ ਪੂਜਾ ਹੈ ਜੋ ਉਹ ਕੁਝ ਸੰਸਾਰੀ ਤੇ ਸਥੂਲ ਵਸਤਾਂ ਦੀ ਕਰਦੇ ਹਨ, ਜਿਸ ਨੂੰ ਉਨ੍ਹਾਂ ਵਿਦਵਾਨਾਂ ਨੇ (Fetiche) ਜੜ੍ਹ-ਪੂਜਾ ਕਿਹਾ ਹੈ, ਜੋ ਅਫ਼ਰੀਕਾ ਦੇ ਹਬਸ਼ੀਆਂ ਦੇ ਸੰਪਰਕ ਵਿਚ ਆਏ ਅਤੇ ਮੈਂ, ਇਸੇ ਕਾਰਨ, ਇਸ ਪੂਜਾ ਨੂੰ Fetichisme ਜੜ੍ਹ-ਪੂਜਾ ਕਹਿ ਰਿਹਾ ਹਾਂ। ਮੈਂ ਇਸ ਸ਼ਬਦ (Fetichisme) ਨੂੰ ਖੁੱਲ੍ਹੇ ਤੌਰ ਤੇ ਆਮ ਵਰਤਣ ਦੀ ਆਗਿਆ ਚਾਹੁੰਦਾ ਹਾਂ ਭਾਵੇਂ ਵਿਸ਼ੇਸ਼ ਤੌਰ ਤੇ ਇਸ ਦਾ ਸੰਕੇਤ ਅਫ਼ਰੀਕਾ ਦੇ ਹਬਸ਼ੀਆਂ ਦੇ ਧਰਮ ਵਲ ਹੀ ਹੈ, ਪਰ ਮੈਂ ਇਹ ਦੱਸ ਦੇਣਾ ਚਾਹੁੰਦਾ ਹਾਂ ਕਿ ਮੈਂ ਇਸ ਦੀ ਵਰਤੋਂ ਕਿਸੇ ਹੋਰ ਕੌਮ ਦੇ ਧਰਮ ਲਈ ਵੀ ਕਰਾਂਗਾ ਜੋ ਕਿ ਪਸ਼ੂਆਂ ਜਾਂ ਐਸੀਆਂ ਨਿਰਜਿੰਦ ਵਸਤਾਂ ਦੀ ਪੂਜਾ ਕਰਦੀ ਹੈ ਜੋ ਦੇਵਤਿਆਂ ਦਾ ਦਰਜਾ ਪ੍ਰਾਪਤ ਕਰ ਲੈਂਦੀਆਂ ਹਨ, ਭਾਵੇਂ ਉਹ ਅਸਲੋਂ ਦੈਵੀ ਨਹੀਂ ਹਨ, ਅਤੇ ਉਨ੍ਹਾਂ ਵਸਤਾਂ ਦੇ ਤੁਲ ਵੀ ਨਹੀਂ, ਜਿਨ੍ਹਾਂ ਵਿਚ ਦੈਵੀ ਗੁਣ ਮੰਨੇ ਜਾਂਦੇ ਹਨ ਜਿਵੇਂ ਕਿ ਆਕਾਸ਼ਬਾਣੀ ਕਰਨ ਵਾਲੀ ਦੇਵ-ਮੂਰਤੀ, ਤਵੀਤ ਜਾਂ ਰੱਖਿਆ ਕਰਨ ਵਾਲੀ ਰੱਖ (ਜੰਤਰ-ਮੰਤ੍ਰ)। ਇਸ ਦਾ ਕਾਰਨ ਇਹ ਹੈ ਕਿ ਇਹ ਵਿਸ਼ਵਾਸ ਨਾਲ ਕਿਹਾ ਜਾ ਸਕਦਾ ਹੈ ਕਿ ਇਸ ਦੇ ਸਾਰੇ ਵਿਚਾਰਾਂ ਦਾ ਸੋਮਾਂ ਇਕੋ ਹੈ ਜਿਸ ਦਾ ਆਧਾਰ ਇਕੋ ਸਰਬ ਵਿਆਪੀ ਧਰਮ ਹੈ ਜੋ ਪਹਿਲਾਂ ਸਾਰੀ ਧਰਤੀ ਤੇ ਪਸਰਿਆ ਹੋਇਆ ਸੀ ਅਤੇ ਜਿਸ ਦੀ ਖੋਜ ਆਪਣੇ ਆਪ ਦੇ ਤੌਰ ਤੇ ਹੋਣੀ ਉਚਿਤ ਹੈ, ਕਿਉਂਕਿ ਬੁੱਤ ਪੂਜਾ ਸੰਸਾਰ ਦੇ ਅਨੇਕ ਧਰਮਾਂ ਵਿਚ ਵੀ ਇਹ ਆਪਣੇ ਆਪ ਵਿਚ ਇਕ ਵੱਖਰੀ ਸ਼੍ਰੇਣੀ ਹੈ।'

ਡੋ ਬ੍ਰੋਸੀਸ ਨੇ ਆਪਣੀ ਪੁਸਤਕ ਦੇ ਤਿੰਨ ਭਾਗ ਕੀਤੇ ਹਨ : ਪਹਿਲੇ ਭਾਗ ਵਿਚ ਉਸ ਨੇ ਉਹ ਸਾਰੀ ਜਾਣਕਾਰੀ ਇਕੱਤਰ ਕੀਤੀ ਹੈ ਜੋ ਉਦੋਂ ਜੜ੍ਹ-ਪੂਜਾ ਸੰਬੰਧੀ ਪ੍ਰਾਪਤ ਹੋ ਸਕਦੀ ਸੀ, ਤੇ, ਜੋ ਜੜ੍ਹ-ਪੂਜਾ ਹੁਣ ਵੀ ਅਫ਼ਰੀਕਾ ਤੇ ਸੰਸਾਰ ਦੇ ਹੋਰ ਭਾਗਾਂ ਦੇ ਅਸੱਭਯ ਕਬੀਲਿਆਂ ਵਿਚ ਪ੍ਰਚੱਲਿਤ ਹੈ। ਪੁਸਤਕ ਦੇ ਦੂਜੇ ਭਾਗ ਵਿਚ ਉਸ ਨੇ ਜੜ੍ਹ-ਪੂਜਾ ਤੇ ਪ੍ਰਾਚੀਨ ਵੱਡੀਆਂ ਜਾਤੀਆਂ ਦੀਆਂ ਧਾਰਮਿਕ ਰੀਤਾਂ ਦਾ ਤੁਲਨਾਤਮਿਕ ਅਧਿਐਨ ਦਿੱਤਾ ਹੈ। ਤੀਜੇ ਭਾਗ ਵਿਚ ਉਸ ਨੇ ਇਹ ਦਰਸਾਣ ਦਾ ਜਤਨ ਕੀਤਾ ਹੈ ਕਿ ਕਿਉਂਕਿ ਇਹ ਰੀਤਾਂ ਆਪਣੇ ਪ੍ਰਤੱਖ ਰੂਪ ਵਿਚ ਬਹੁਤ ਹੱਦ ਤੀਕ ਇਕ ਦੂਜੇ ਨਾਲ ਮਿਲਦੀਆਂ ਹਨ, ਇਸ ਲਈ ਇਸ ਤੋਂ ਅਸੀਂ ਸਿੱਟਾ ਕੱਢ ਸਕਦੇ ਹਾਂ ਕਿ ਇਨ੍ਹਾਂ ਦੀ ਮੂਲ ਭਾਵਨਾ ਸਮਕਾਲੀ ਹਬਸ਼ੀਆਂ ਅਤੇ ਮਿਸਰੀ, ਯੂਨਾਨੀ ਤੇ ਰੋਮਨ ਲੋਕਾਂ ਵਿਚ ਇਕੋ ਹੀ ਸੀ।

ਸੋ, ਉਸ ਦਾ ਸਿਧਾਂਤ ਹੈ ਕਿ ਹਰ ਜਾਤੀ ਨੂੰ ਆਰੰਭ, ਜੜ੍ਹ-ਪੂਜਾ ਤੋਂ ਹੀ ਕਰਨਾ ਪਿਆ ਹੈ ਤੇ ਮਗਰੋਂ ਉਹ ਬਹੁਦੇਵਵਾਦ ਜਾਂ ਏਕਦੇਵਵਾਦ ਤੇ ਪੁੱਜੀਆਂ ਹਨ।

ਉਸ ਅਨੁਸਾਰ ਕੇਵਲ ਇਕ ਕੌਮ ਐਸੀ ਹੈ ਜੋ ਇਸ ਹਾਲਤ ਵਿਚੋਂ ਨਹੀਂ ਲੰਘੀ ਉਹ ਯਹੂਦੀ ਕੌਮ ਹੈ, ਜਿਸ ਤੇ ਪਰਮਾਤਮਾ ਦੀ ਵਿਸ਼ੇਸ਼ ਬਖਸ਼ਿਸ਼ ਸੀ। ਡੋ ਬ੍ਰੋਸੀਸ ਅਨੁਸਾਰ, ਯਹੂਦੀ

ਕਦੇ ਜੜ੍ਹ-ਪੂਜ ਨਹੀਂ ਰਹੇ, ਜਦੋਂ ਕਿ ਹੋਰ ਸਾਰੀਆਂ ਜਾਤੀਆਂ ਨੂੰ ਪਹਿਲਾਂ ਰੱਬੀ-ਗਿਆਨ ਪ੍ਰਾਪਤ ਹੋਇਆ, ਪਰ ਉਹ ਇਸ ਨੂੰ ਭੁੱਲ ਗਈਆਂ, ਅਤੇ ਮੁੜ ਆਰੰਭ ਤੋਂ, ਭਾਵ ਜੜ੍ਹ-ਪੂਜਾ ਤੋਂ, ਉਨ੍ਹਾਂ ਨੂੰ ਸ਼ੁਰੂ ਕਰਨਾ ਪਿਆ।

ਇਹ ਦੇਖ ਕੇ ਬੜੀ ਹੈਰਾਨੀ ਹੁੰਦੀ ਹੈ ਕਿ ਸਮੇਂ ਦੇ ਪ੍ਰਚੱਲਿਤ ਧਾਰਮਿਕ ਖ਼ਿਆਲਾਂ ਦਾ ਡੇ ਬ੍ਰੋਸੀਸ ਤੇ ਵੀ ਕਿਤਨਾ ਪ੍ਰਭਾਵ ਸੀ। ਜੇ ਉਹ ਉਸੇ ਬਰੀਕੀ ਤੇ ਤੀਖਣਤਾ ਨਾਲ ਪੁਰਾਤਨ ਅਹਿਦਨਾਮੇ (Old Testament) ਵਿਚੋਂ ਜੜ੍ਹ-ਪੂਜਾ ਦੇ ਤੱਤ ਲੱਭਣ ਦੀ ਜੁਰਤ ਕਰਦਾ, ਜਿਸ ਨਾਲ ਕਿ ਉਸ ਨੇ ਇਹ ਤੱਤ ਮਿਸਰ, ਯੂਨਾਨ, ਰੋਮ ਤੇ ਹੋਰ ਥਾਈਂ ਲੱਭਣ ਦਾ ਜਤਨ ਕੀਤਾ ਤਾਂ ਨਿਸਚੇ ਹੀ ਉਸ ਨੂੰ ਪੁਰਾਤਨ ਅਹਿਦਨਾਮੇ (Gen, xxviii, 18; Jerem, ii, 27) ਦੇ ਟੈਰਾਫੀਮ (Terephim), ਯੂਰੀਮ (Urim) ਤੇ ਥੀਊਮੀਮ (Thummim) ਜਾਂ ਈਫੋਡ (Ephod) ਵਿਚ ਬਥੇਰੇ ਮਿਲ ਜਾਂਦੇ— ਸੁਨਹਿਰੀ ਵੱਛਿਆਂ ਤੇ ਤਾਂਬੇ ਵੰਨੇ ਸੱਪਾਂ ਦੀ ਗੱਲ ਤੇ ਰਹਿਣ ਦਿਓ।

ਭਾਵੇਂ ਇਸ ਤੇ ਅਤੇ ਕਈ ਹੋਰ ਨੁਕਤਿਆਂ ਤੇ, ਉਹ ਜਿਨ੍ਹਾਂ ਡੇ ਬ੍ਰੋਸੀਸ ਦੇ ਸਿਧਾਂਤ ਨੂੰ ਅਪਣਾਇਆ ਹੈ ਅਤੇ ਉਸ ਦਾ ਸਮਰਥਨ ਕੀਤਾ ਹੈ, ਉਸ ਨਾਲ ਮਤ ਭੇਦ ਵੀ ਰੱਖਦੇ ਹੋਣ, ਪਰ ਪਿਛਲੇ ਸੌ ਸਾਲਾਂ ਵਿਚ ਉਸ ਦਾ ਸਿਧਾਂਤ, ਆਮ ਕਰਕੇ ਮੰਨਿਆ ਦੰਨਿਆ ਰਿਹਾ ਹੈ। ਇਹ ਸਿਧਾਂਤ ਇਤਨਾ ਸਰਲ, ਸੁਭਾਵਕ, ਤੇ ਸਿੱਧ ਪ੍ਰਤੀਤ ਹੁੰਦਾ ਸੀ ਕਿ ਇਹ ਤੁਰੰਤ ਹੀ ਹੱਥ-ਲਿਖਤਾਂ ਤੇ ਸਕੂਲੀ ਪਾਠ ਪੁਸਤਕਾਂ ਵਿਚ ਪ੍ਰਵੇਸ਼ ਕਰ ਗਿਆ, ਅਤੇ ਮੇਰਾ ਵਿਚਾਰ ਹੈ ਕਿ ਅਸੀਂ ਸਾਰੇ ਇਸੇ ਸਿਧਾਂਤ ਤੇ ਪਲੇ ਹਾਂ। ਬਹੁਤ ਸਮਾਂ ਮੇਰਾ ਵੀ ਇਹੋ ਸਿਧਾਂਤ ਰਿਹਾ ਹੈ, ਮੈਨੂੰ ਇਸ ਵਿਚ ਉਦੋਂ ਤੀਕ ਕਦੇ ਸੰਦੇਹ ਨਹੀਂ ਸੀ ਹੋਇਆ ਜਦੋਂ ਤੀਕ ਮੈਨੂੰ ਇਸ ਹੈਰਾਨ ਕਰਨ ਵਾਲੇ ਤੱਥ ਦਾ ਗਿਆਨ ਨਾ ਹੋਇਆ ਕਿ ਪ੍ਰਾਚੀਨ ਧਾਰਮਿਕ ਖ਼ਿਆਲਾਂ ਦੇ ਗ੍ਰੰਥਾਂ ਜਾਂ ਦਸਤਾਵੇਜਾਂ ਵਿਚ ਜੜ੍ਹ-ਪੂਜਾ ਦਾ ਖ਼ਿਆਲ ਸਪੱਸ਼ਟ ਰੂਪ ਵਿਚ ਕਿਤੇ ਨਹੀਂ ਹੈ, ਪਰ ਮਗਰਲੇ ਧਾਰਮਿਕ ਵਿਕਾਸ ਦੇ ਪੜਾਵਾਂ ਦੇ ਸਾਹਿਤ ਵਿਚ ਤੇ ਭ੍ਰਸ਼ਟ ਰੂਪ ਦੇ ਭਾਰਤੀ ਧਰਮ ਦੇ ਸਾਹਿਤ ਵਿਚ ਇਸ ਦਾ ਵਰਣਨ ਆਮ ਹੁੰਦਾ ਰਿਹਾ ਹੈ, ਜਿਵੇਂ ਕਿ ਅਥਰਵ ਵੇਦ ਵਿਚ, ਰਿਗਵੇਦ ਦੇ ਪ੍ਰਾਚੀਨ ਮੰਤ੍ਰਾਂ ਨਾਲੋਂ ਕਿਤੇ ਵਧ ਹੈ।

### 5. Fetish (ਜੜ੍ਹ-ਪੂਜਾ) ਸ਼ਬਦ ਦੀ ਉਤਪਤੀ

ਐਸਾ ਕਿਉਂ ਹੋਇਆ? ਜਦੋਂ ਪੁਰਤਗਾਲੀ ਮਲਾਹਾਂ ਜੋ ਕਿ ਆਪ ਈਸਾਈ ਸਨ— ਉਹ ਈਸਾਈ ਜੋ ਪਿਛਲੀ ਸ਼ਤਾਬਦੀ ਦੇ ਰੋਮਨ ਕੈਥੋਲਿਕ ਦੇ ਬਦਲੇ ਹੋਏ ਰੂਪ ਦੇ ਈਸਾਈ ਸਨ- ਨੇ ਗੋਲਡਕੋਸਟ ਦੇ ਹਬਸ਼ੀਆਂ ਦੇ ਪੂਜਾ-ਢੰਗ ਆਦਿ ਦੇਖੇ, ਤਾਂ ਝੱਟ ਕਹਿ ਦਿੱਤਾ ਕਿ ਇਹ (Feiticos) ਜਾਂ ਜੜ੍ਹ-ਪੂਜਾ ਹੈ? ਇਸ ਦਾ ਉੱਤਰ ਸਪੱਸ਼ਟ ਹੈ। ਕਿਉਂਕਿ ਉਹ ਆਪ Feitico ਨਾਲ ਪੂਰੀ ਤਰ੍ਹਾਂ ਪਰੀਚਿਤ ਸਨ—ਭਾਵ ਤਵੀਤ ਜਾਂ ਰੱਖ ਤੋਂ, ਅਤੇ ਬਿਲਕੁਲ ਸੰਭਵ ਹੈ ਕਿ ਉਨ੍ਹਾਂ ਸਭ ਪਾਸ ਮੱਣਕੇ ਜਾਂ ਸਲੀਬ-ਚਿੰਨ੍ਹ ਜਾਂ ਬੁੱਤ-ਚਿੰਨ੍ਹ ਹੋ ਸਨ, ਜੋ ਕਿ ਉਨ੍ਹਾਂ ਦੇ ਸਫ਼ਰ ਤੇ ਤੁਰਨ ਤੋਂ ਪਹਿਲਾਂ ਉਹਨਾਂ ਦੇ ਪਾਦਰੀਆਂ ਨੇ ਫੂਕ ਕੇ ਦਿੱਤੇ ਸਨ। ਕਿਸੇ ਨਾ ਕਿਸੇ ਰੂਪ ਵਿਚ ਉਹ ਆਪ ਹੀ ਜੜ੍ਹ-ਪੂਜ ਸਨ। ਜਦੋਂ ਉਨ੍ਹਾਂ ਨੇ ਅਫ਼ਰੀਕਾ ਦੇ ਆਦਿ-ਵਾਸੀ ਨੂੰ ਗਹਿਣੇ ਨੂੰ ਚੁੰਮਦੇ ਦੇਖਿਆ ਜਾਂ ਉਸ ਨੂੰ ਕਿਸੇ ਚਮਕਦਾਰ ਪੱਥਰ ਤੋਂ ਵਿਛੜਨ ਵਿਚ ਝਿੱਜਕਦਾ

ਦੇਖਿਆ, ਜਾਂ ਉਸ ਨੂੰ ਆਪਣੇ ਝੌਂਪੜੇ ਵਿਚ ਸਤਿਕਾਰ ਨਾਲ ਸੁਰੱਖਿਅਤ ਕੀਤੀਆਂ ਅਸਥੀਆਂ ਅੱਗੇ ਡੰਡੌਤ ਕਰਦੇ ਦੇਖਿਆ, ਤਾਂ ਉਨ੍ਹਾਂ ਲਈ ਇਹ ਕਹਿਣ ਤੋਂ ਵਧ ਸੁਭਾਵਕ ਕੀ ਹੋ ਸਕਦਾ ਸੀ ਕਿ ਹਬਸ਼ੀ ਇਹ ਵਸਤਾਂ ਚੰਗੇ ਸ਼ਗਨਾਂ ਵਜੋਂ ਨਹੀਂ ਰੱਖਦੇ, ਸਗੋਂ ਪਵਿੱਤਰ ਯਾਦਗਾਰੀ ਨਿਸ਼ਾਨੀਆਂ ਵਜੋਂ ਰੱਖਦੇ ਹਨ, ਕੁਝ ਅਸਲੋਂ ਉਸੇ ਤਰ੍ਹਾਂ ਜਿਵੇਂ ਉਹ ਆਪ (Feitico) (ਤਵੀਤ, ਰੱਖਾਂ) ਰੱਖਦੇ ਸਨ। ਕਿਉਂਕਿ ਉਨ੍ਹਾਂ ਨੂੰ ਹੋਰ ਧਾਰਮਿਕ-ਪੂਜਾ ਦੇ ਕੋਈ ਚਿੰਨ੍ਹ ਨਾ ਦਿਸੇ, ਸੁਭਾਵਕ ਹੀ ਉਨ੍ਹਾਂ ਇਹ ਸਿੱਟਾ ਕੱਢਿਆ ਕਿ ਜੜ੍ਹ-ਵਸਤਾਂ ਲਈ ਬਾਹਰਮੁਖੀ ਸਤਿਕਾਰ ਪ੍ਰਗਟ ਕਰਨਾ ਹੀ ਹਬਸ਼ੀਆਂ ਦਾ ਸਾਰਾ ਧਰਮ ਹੈ।

ਫਰਜ਼ ਕਰੋ ਕਿ ਜੇ ਇਹ ਹਬਸ਼ੀ ਆਪਣੇ ਦੇਸ਼ ਵਿਚ ਆਏ ਇਨ੍ਹਾਂ ਗੋਰੇ ਲੋਕਾਂ ਦਾ ਕ੍ਰਿਆ-ਕਰਮ ਦੇਖਣ ਉਪਰੰਤ ਆਪਣੇ ਆਪ ਤੋਂ ਪੁੱਛਦੇ ਕਿ ਉਨ੍ਹਾਂ ਗੋਰੇ ਲੋਕਾਂ ਦਾ ਧਰਮ ਕੀ ਹੋ ਸਕਦਾ ਸੀ, ਤਾਂ ਉਹ ਕੀ ਸਿੱਟਾ ਕੱਢਦੇ? ਉਨ੍ਹਾਂ ਨੇ ਪੁਰਤਗਾਲੀ ਮਲਾਹਾਂ ਨੂੰ ਆਪਣੀਆਂ ਮਾਲਾਂ ਫੇਰਦਿਆਂ, ਬੁੱਤ ਚਿੰਨ੍ਹਾਂ ਸਾਮ੍ਹਣੇ ਧੂਪ ਧੁੱਖਦਿਆਂ, ਸਲੀਬ ਦੇ ਸਾਮ੍ਹਣੇ ਮੱਥਾ ਟੇਕਦਿਆਂ, ਰੰਗ-ਬਰੰਗੇ ਝੰਡੇ ਝੁਲਾਂਦਿਆਂ, ਲੱਕੜ ਦੀ ਸਲੀਬ ਦੇ ਸਾਮ੍ਹਣੇ ਡੰਡੌਤ ਕਰਦਿਆਂ, ਦੇਖਿਆ ਸੀ। ਉਨ੍ਹਾਂ ਨੇ ਉਨ੍ਹਾਂ ਨੂੰ ਪ੍ਰਾਰਥਨਾ ਕਰਦਿਆਂ, ਦੇਵਤਿਆਂ ਦੇ ਸਨਮੁਖ ਚੜ੍ਹਾਵੇ ਚੜ੍ਹਾਂਦਿਆਂ ਨਹੀਂ ਸੀ ਦੇਖਿਆ ਅਤੇ ਨਾ ਹੀ ਉਨ੍ਹਾਂ ਦਾ ਨੈਤਿਕ ਵਤੀਰਾ ਐਸਾ ਸੀ ਜਿਸ ਤੋਂ ਆਦਿ-ਵਾਸੀਆਂ ਨੂੰ ਇਹ ਖ਼ਿਆਲ ਹੁੰਦਾ ਕਿ ਉਹ, ਦੇਵਤਿਆਂ ਦੇ ਭੈ ਕਾਰਨ ਜੁਰਮ ਤੋਂ ਸੰਕੋਚ ਕਰਦੇ ਸਨ। ਤਦ ਉਨ੍ਹਾਂ ਲਈ ਇਹ ਕਹਿਣਾ ਬਿਲਕੁਲ ਸੁਭਾਵਕ ਹੁੰਦਾ ਕਿ ਉਨ੍ਹਾਂ ਦਾ ਧਰਮ ਗ੍ਰੂ-ਗ੍ਰੂ (gru-grus, ਜੜ੍ਹ-ਵਸਤਾਂ) ਦੀ ਪੂਜਾ ਹੈ— ਤੇ ਇਹ ਉਨ੍ਹਾਂ ਦਾ ਉਹੋ ਸ਼ਬਦ ਸੀ ਜਿਸ ਨੂੰ ਪੁਰਤਗਾਲੀ Feitico ਕਹਿੰਦੇ ਸਨ, ਅਤੇ ਉਨ੍ਹਾਂ ਇਹੋ ਕਹਿਣਾ ਸੀ ਕਿ ਉਨ੍ਹਾਂ ਨੂੰ ਪਰਮ ਸੱਤਾ ਜਾਂ ਸੁਰਗੀ ਪਾਤਸ਼ਾਹ ਦਾ ਕੋਈ ਪਤਾ ਨਹੀਂ ਜਾਂ ਉਹ ਉਸ ਦੀ ਪੂਜਾ ਨਹੀਂ ਕਰਦੇ।

ਇਸ ਸ਼ਬਦ (Fetish) ਬਾਰੇ ਇਤਨੀ ਗੱਲ ਤੇ ਆਮ ਜਾਣਦੇ ਹਨ ਕਿ ਪੁਰਤਗਾਲੀ ਸ਼ਬਦ Feitico ਲਾਤੀਨੀ ਸ਼ਬਦ Factitius ਦੇ ਸਮਾਨ ਹੈ। Factititus ਜਿਸ ਦਾ ਅਸਲ ਅਰਥ ਹੈ 'ਹੱਥ ਦਾ ਬਣਿਆ ਹੋਇਆ' ਸੀ, ਦਾ ਅਰਥ ਬਨਾਉਟੀ (Artificial) ਪ੍ਰਚੱਲਿਤ ਹੋ ਗਿਆ, ਫਿਰ ਗ਼ੈਰ-ਕੁਦਰਤੀ, ਜੰਤਰ-ਮੰਤ੍ਰ, ਜਾਦੂ-ਵਸ ਤੇ ਜਾਦੂ-ਕਾਮਣ ਕਰਨ ਵਾਲਾ ਹੋ ਗਿਆ। ਓਪਰੀ ਕੁੰਜੀ ਨੂੰ ਪੁਰਤਗਾਲੀ ਵਿਚ Chave feitica ਕਹਿੰਦੇ ਹਨ, ਤੇ Feitico ਤਵੀਤਾਂ ਤੇ ਇਸ ਪ੍ਰਕਾਰ ਦੀਆਂ ਕੁਝ ਦੈਵੀ-ਭਾਵਨਾ ਵਾਲੀਆਂ ਰੱਖਾਂ, ਟੂਮਾਂ ਲਈ ਪ੍ਰਵਾਨ ਨਾਮ ਹੋ ਗਿਆ। ਮੱਧਕਾਲ ਵਿਚ ਇਹੋ ਜਿਹੀਆਂ ਵਸਤਾਂ ਦਾ ਵਪਾਰ ਯੂਰਪ ਵਿਚ ਪੂਰਨ ਭਾਂਤ ਪ੍ਰਚੱਲਿਤ ਸੀ, ਜਿਵੇਂ ਕਿ ਅਫ਼ਰੀਕਾ ਦੇ ਹਬਸ਼ੀਆਂ ਵਿਚ ਹੁਣ ਵੀ ਹੈ। ਇਨ੍ਹਾਂ ਵਸਤਾਂ ਦੇ ਬਨਾਣ ਵਾਲੇ ਤੇ ਵੇਚਣ ਵਾਲੇ ਨੂੰ Feiticero ਕਿਹਾ ਜਾਂਦਾ ਸੀ— ਤੇ ਇਹੋ ਹੀ ਸ਼ਬਦ ਇਸੇ ਤਰ੍ਹਾਂ ਜਾਦੂਗਰ, ਮਾਂਦਰੀ ਜਾਂ ਮਦਾਰੀ ਲਈ ਵੀ ਵਰਤਿਆ ਜਾਂਦਾ ਸੀ, ਇਸ ਸ਼ਬਦ ਦੀ ਵਰਤੋਂ ਪੁਰਤਗਾਲੀਆਂ ਵਿਚ ਕਿੰਨੀ ਆਮ ਸੀ— ਦਾ ਅਨੁਮਾਨ ਇਸ ਗੱਲ ਤੋਂ ਹੋ ਸਕਦਾ ਹੈ ਕਿ ਆਪਣੇ ਲਘੂ ਰੂਪ ਵਿਚ ਇਹ ਪਿਆਰੇ (Darling) ਲਈ ਵੀ ਵਰਤਿਆ ਜਾਂਦਾ ਸੀ।

ਇਸੇ ਤਰ੍ਹਾਂ ਦਾ ਹੀ ਅਰਥ-ਪਰਿਵਰਤਨ ਸੰਸਕ੍ਰਿਤ ਸ਼ਬਦ Kritya, ਅਤਾਲਵੀ

Fattira ਜੰਤਰ (Incantation) ਜੋ ਮੱਧਕਾਲੀ ਲਾਤੀਨੀ ਵਿਚ ਸੰਨ 1311 ਵਿਚ ਵਰਤਿਆ ਮਿਲਦਾ ਹੈ ਤੇ Charme ਸ਼ਬਦ ਜਿਸ ਦਾ ਮੁੱਢਲਾ ਅਰਥ Carmen ਤੋਂ ਵਧ ਨਹੀਂ ਸੀ ਵਿਚ ਹੋਇਆ ਹੈ।

**6. ਸ਼ਬਦ Fetish ਦਾ ਗ਼ਲਤ ਅਰਥ-ਵਿਸਥਾਰ**

ਇਨ੍ਹਾਂ ਵਿਚਾਰਾਂ ਤੋਂ ਇਹ ਗੱਲ ਸਪੱਸ਼ਟ ਹੈ ਕਿ ਪੁਰਤਗਾਲੀ ਮਲਾਹਾਂ— ਜਿਨ੍ਹਾਂ ਦੇ ਅਸਲੋਂ ਸ਼ਬਦ Fetish ਬੋਲੀ ਵਿਚ ਲਿਆਣ ਲਈ ਅਸੀਂ ਦੇਣਦਾਰ ਹਾਂ— ਨੇ ਇਸ ਸ਼ਬਦ ਦੀ ਵਰਤੋਂ ਕੁਝ ਸਥੂਲ ਵਸਤਾਂ ਤੇ, ਕੇਵਲ ਨਿਰਜਿੰਦ ਚੀਜ਼ਾਂ ਵਾਸਤੇ ਕੀਤੀ ਸੀ, ਅਤੇ ਡੋ ਬ੍ਰੋਸੀਸ ਨੇ ਇਹ ਅਯੋਗ ਖੁੱਲ੍ਹ ਲੈ ਲਈ ਕਿ ਉਸ ਨੇ ਇਸੇ ਸ਼ਬਦ ਦੀ ਵਰਤੋਂ ਪਸ਼ੂਆਂ, ਅਤੇ ਪਹਾੜਾਂ, ਬ੍ਰਿਛਾਂ ਤੇ ਦਰਿਆਵਾਂ ਵਰਗੀਆਂ ਵਸਤਾਂ ਵਾਸਤੇ ਵੀ ਕਰ ਲਈ। ਡੋ ਬ੍ਰੋਸੀਸ ਨੇ ਮੰਨ ਲਿਆ ਕਿ ਸ਼ਬਦ Feitico ਕਿਸੇ ਤਰ੍ਹਾਂ Fatum ਨਾਲ ਸੰਬੰਧਤ ਹੈ ਜਿਸ ਦਾ ਆਧੁਨਿਕ ਰੂਪ Fata, Fee ਜਾਂ Farry (ਪਰੀ) ਹੈ; ਅਤੇ ਇਸ ਲਈ ਉਸ ਨੂੰ ਇਹ ਗੱਲ ਘੱਟ ਅਯੋਗ ਤੇ ਅਜੋੜ ਜਾਪੀ ਕਿ Fetish ਦਾ ਸ਼ਬਦ ਨਾ ਕੇਵਲ ਬਨਾਵਟੀ ਤੇ ਸਥੂਲ ਵਸਤਾਂ ਲਈ ਹੀ ਹੈ ਸਗੋਂ ਬ੍ਰਿਛਾਂ, ਪਹਾੜਾਂ, ਦਰਿਆਵਾਂ ਤੇ ਪਸ਼ੂਆਂ ਲਈ ਭੀ ਵਰਤ ਲਿਆ ਜਾਵੇ। ਡੋ ਬ੍ਰੋਸੀਸ ਦਾ ਇਹ ਪਹਿਲਾ ਕਦਮ ਬੜਾ ਅਯੋਗ ਸੀ, ਕਿਉਂਕਿ ਇਸ ਨਾਲ ਧਰਮ ਦੇ ਤਿੰਨ ਭਿੰਨ ਪੱਖ ਰਲ—ਮਿਲ ਗਏ, ਜਿਵੇਂ ਕਿ ਪ੍ਰਕ੍ਰਿਤੀ ਪੂਜਾ (Physiolatry) ਜਾਂ ਕੁਦਰਤ ਦੀਆਂ ਐਸੀਆਂ ਵਸਤਾਂ ਦੀ ਪੂਜਾ ਜੋ ਮਨੁੱਖੀ ਮਨ ਤੇ ਭਾਵਾਂ ਤੇ ਭੈ ਜਾਂ ਕ੍ਰਿਤਗਯਤਾ ਦਾ ਪ੍ਰਭਾਵ ਪਾਉਂਦੀਆਂ ਹਨ ਜਿਵੇਂ ਕਿ ਦਰਿਆ, ਬ੍ਰਿਛ, ਪਹਾੜ; ਦੂਜੇ, ਪਸ਼ੂ-ਪੂਜਾ (Zeolatry) ਜਾਂ ਪਸ਼ੂਆਂ ਦੀ ਉਪਾਸ਼ਨਾ ਜਿਵੇਂ ਉਦਾਹਰਣਾਂ ਤੇ ਤੌਰ ਤੇ ਪ੍ਰਾਚੀਨ ਮਿਸਰ ਦੇ ਸ੍ਰੇਸ਼ਟ ਸਭਿਆਚਾਰੀ ਲੋਕੀਂ ਕਰਦੇ ਸਨ, ਅਤੇ ਆਖਰੀ ਨਿਰੋਲ ਜੜ੍ਹ-ਪੂਜਾ ਜਾਂ ਭ੍ਰਾਂਤੀ ਕਾਰਨ ਐਸੀਆਂ ਊਲ-ਜਲੂਲ ਵਸਤਾਂ ਦੀ ਪੂਜਾ ਤੇ ਉਪਾਸ਼ਨਾ ਜਿਨ੍ਹਾਂ ਵਿਚ ਕੋਈ ਵਿਸ਼ੇਸ਼ ਗੁਣ ਨਹੀਂ ਦਿਸਦਾ।

ਪਰ ਇੰਨੀ ਹੀ ਗੱਲ ਨਹੀਂ ਹੈ। ਡੋ ਬ੍ਰੋਸੀਸ ਨੇ ਤੇ ਉਸ ਪੂਜਾ ਨੂੰ, ਜਿਸ ਨੂੰ ਉਹ ਜੜ੍ਹ-ਪੂਜਾ (Fetish Worship) ਕਹਿੰਦਾ ਹੈ, ਬੁੱਤ-ਪੂਜਾ (Idolatry) ਤੋਂ ਵੀ ਵੱਖ ਨਹੀਂ ਰੱਖਿਆ, ਹਾਲਾਂਕਿ ਦੋਹਾਂ ਵਿਚ ਵਿਸ਼ੇਸ਼ ਭੇਦ ਹੈ। ਜਿਸ ਵਸਤੂ ਨੂੰ Fetish ਅਸਲੋਂ— ਕਿਹਾ ਜਾਂਦਾ ਹੈ ਉਸ ਨੂੰ ਆਪਣੇ ਆਪ ਵਿਚ ਹੀ ਪਰਾਲੌਕਿਕ ਮੰਨਿਆ ਜਾਂਦਾ ਹੈ, ਪਰ ਇਸ ਦੇ ਉਲਟ ਮੂਰਤੀ ਜਾਂ ਬੁੱਤ ਦਾ ਆਰੰਭਿਕ ਅਰਥ ਕੇਵਲ ਕਿਸੇ ਹੋਰ ਵਸਤੂ ਦਾ ਸਰੂਪ ਜਾਂ ਚਿੰਨ੍ਹ ਹੀ ਸੀ। ਇਸ ਗੱਲ ਵਿਚ ਸੰਦੇਹ ਨਹੀਂ ਹੈ ਕਿ ਬੁੱਤ ਦੀ (Fetish) (ਜੜ੍ਹ-ਪੂਜਾ) ਵਿਚ ਬਦਲ ਜਾਣ ਦੀ ਸੰਭਾਵਨਾ ਸੀ, ਪਰ ਆਰੰਭ ਵਿਚ, ਠੀਕ ਅਰਥਾਂ ਵਿਚ ਦੇਖਦਿਆਂ, ਜੜ੍ਹ-ਪੂਜਾ ਐਸੇ ਸਮੇਂ ਤੇ ਸ਼ੁਰੂ ਹੋਈ ਜੋ ਉਸ ਤੋਂ ਬਿਲਕੁਲ ਭਿੰਨ ਸੀ ਜਿਨ੍ਹਾਂ ਨੇ ਬੁੱਤ-ਪੂਜਾ ਨੂੰ ਜਨਮ ਦਿੱਤਾ।

ਡੋ ਬ੍ਰੋਸੀਸ ਜਿਵੇਂ Fetish ਜੜ੍ਹ-ਪੂਜਾ ਬਾਰੇ ਆਪਣਾ ਵਿਚਾਰ ਪ੍ਰਗਟ ਕਰਦਾ ਹੈ, ਉਹ ਸੁਣ ਲਈਏ। ਉਹ ਕਹਿੰਦਾ ਹੈ, 'Fetish (ਪੂਜਣ ਯੋਗ ਜੜ੍ਹ ਵਸਤੂ) ਕੋਈ ਵੀ ਵਸਤਾਂ ਹੋ ਸਕਦੀਆਂ ਹਨ ਜੋ ਲੋਕੀਂ ਪੂਜਾ-ਅਰਾਧਨਾ ਲਈ ਚੁਣਦੇ ਹਨ ਜਿਵੇਂ ਕਿ ਕੋਈ ਬ੍ਰਿਛ,

ਪਹਾੜ, ਸਾਗਰ, ਲੱਕੜੀ ਦਾ ਟੁਕੜਾ, ਸ਼ੇਰ ਦੀ ਪੂਛ, ਕੰਕਰ, ਘੋਗਾ, ਲੂਣ ਦੀ ਡਲੀ, ਮੱਛੀ, ਪੌਦਾ, ਫੁੱਲ ਤੇ ਕੋਈ ਜਨੌਰ ਜਿਵੇਂ ਕਿ ਗਾਂਵਾਂ, ਬੱਕਰੀਆਂ, ਹਾਥੀ, ਭੇਡਾਂ ਜਾਂ ਇਹੋ ਜਿਹੀਆਂ ਹੋਰ ਵਸਤਾਂ, ਇਹ ਹਬਸ਼ੀਆਂ ਲਈ ਦੇਵਤੇ, ਪਵਿੱਤਰ ਵਸਤਾਂ ਜਾਂ ਟੂਮਾਂ-ਟੂਣੇ ਹਨ। ਹਬਸ਼ੀ ਇਨ੍ਹਾਂ ਦੀ ਪੂਜਾ ਕਰਦੇ ਹਨ। ਉਨ੍ਹਾਂ ਅੱਗੇ ਪ੍ਰਾਰਥਨਾ ਕਰਦੇ ਹਨ, ਉਨ੍ਹਾਂ ਪਾਸ ਬਲੀ ਦਿੰਦੇ ਹਨ, ਉਨ੍ਹਾਂ ਦੇ ਜਲੂਸ ਕੱਢਦੇ ਹਨ ਅਤੇ ਵਿਸ਼ੇਸ਼ ਮੌਕਿਆਂ ਤੇ ਉਨ੍ਹਾਂ ਦੀ ਸਲਾਹ ਲੈਂਦੇ ਹਨ। ਉਹ ਉਨ੍ਹਾਂ ਦੀ ਸੌਂਹ ਖਾਂਦੇ ਹਨ ਅਤੇ ਐਸੀ ਸੌਂਹ ਕਦੇ ਤੋੜਦੇ ਨਹੀਂ।'

ਪੂਰੇ ਕਬੀਲੇ ਦੇ ਵੀ Fetish (ਪੂਜਣ ਯੋਗ ਜੜ੍ਹ ਵਸਤਾਂ) ਹੁੰਦੇ ਹਨ ਅਤੇ ਜਾਤੀ ਵੀ। ਕੌਮੀ Fetishes ਲਈ ਇਕ ਤਰ੍ਹਾਂ ਦੇ ਜੰਤਕ ਧਰਮਦੁਆਰ ਹੁੰਦੇ ਹਨ। ਜਾਤੀ Fetishes ਆਪਣੇ ਘਰ ਵਿਚ ਨਿਸ਼ਚਿਤ ਥਾਂ ਤੇ ਰੱਖੇ ਜਾਂਦੇ ਹਨ।'

'ਜੇ ਹਬਸ਼ੀਆਂ ਨੂੰ ਮੀਂਹ ਦੀ ਲੋੜ ਹੋਵੇ, ਤਾਂ ਉਹ Fetish ਦੇ ਸਾਮ੍ਹਣੇ ਸਖਣਾ ਭਾਂਡਾ ਰੱਖ ਦਿੰਦੇ ਹਨ। ਜਦੋਂ ਉਹ ਜੁੱਧ ਵਿਚ ਜਾਂਦੇ ਹਨ ਤਾਂ ਆਪਣੇ ਹਥਿਆਰ ਉਸ ਦੇ ਸਾਮ੍ਹਣੇ ਢੇਰ ਕਰ ਦਿੰਦੇ ਹਨ। ਜੇ ਉਨ੍ਹਾਂ ਨੂੰ ਮੱਛੀ-ਮਾਸ ਦੀ ਥੁੜ੍ਹ ਹੋਵੇ, ਤਾਂ ਸੁਕੀਆਂ ਹੱਡੀਆਂ ਉਸ ਅੱਗੇ ਰੱਖ ਦਿੰਦੇ ਹਨ। ਜੇ ਉਹ ਤਾੜੀ ਦੇ ਇੱਛਕ ਹੋਣ ਤਾਂ ਉਹ Fetish ਦੇ ਪਾਸ ਇਹ ਇੱਛਾ ਪ੍ਰਗਟ ਕਰਨ ਲਈ ਉਹ ਕੈਂਚੀ ਰੱਖ ਦਿੰਦੇ ਹਨ ਜਿਸ ਨਾਲ ਤਾੜ ਬ੍ਰਿਛ ਵਿਚ ਛੇਕ ਕੀਤੇ ਜਾਂਦੇ ਹਨ। ਜੇ ਉਨ੍ਹਾਂ ਦੀ ਅਰਦਾਸ ਮੰਨੀ ਜਾਏ ਤਦ ਠੀਕ ਹੈ ਪਰ ਜੇ ਨਾ ਮੰਨੀ ਜਾਏ ਤਦ ਉਹ ਸਮਝਦੇ ਹਨ ਕਿ ਕਿਸੇ ਗੱਲੋਂ Fetish ਗੁੱਸੇ ਹੋ ਗਿਆ ਹੈ, ਅਤੇ ਉਸ ਨੂੰ ਮਨਾਉਣ ਲਈ ਉਪਾਸ਼ਨਾ ਕਰਦੇ ਹਨ।'

ਸੰਖੇਪ ਵਿਚ ਇਹ ਹੈ ਜੋ ਡੇ ਬ੍ਰੋਸੀਸ ਦਾ ਜੜ੍ਹ-ਪੂਜਾ (Fetishism) ਤੋਂ ਭਾਵ ਸੀ, ਜੋ ਉਹ ਹਬਸ਼ੀਆਂ ਦਾ ਧਰਮ ਸਮਝ ਸਕਿਆ ਸੀ ਅਤੇ ਜੋ ਉਹ ਪ੍ਰਾਚੀਨ ਸਾਰੀਆਂ ਕੌਮਾਂ ਦੇ ਧਰਮ ਬਾਰੇ ਵਿਚਾਰ ਕਰ ਸਕਦਾ ਸੀ, ਇਸ ਤੋਂ ਪਹਿਲਾਂ ਕਿ ਉਹ ਕੌਮਾਂ ਬਹੁ ਦੇਵਵਾਦ ਜਾਂ ਏਕਦੇਵਵਾਦ ਦੇ ਉਪਰਲੇ ਪੜਾਵਾਂ ਤੇ ਪਹੁੰਚੀਆਂ।

**7. ਵਹਿਸ਼ੀ ਕਬੀਲਿਆਂ ਦੇ ਅਧਿਐਨ ਦੀ ਉਪਯੋਗਤਾ**

ਇਹ ਸਿਧਾਂਤ ਬਿਲਕੁਲ ਠੀਕ ਹੈ ਕਿ ਅਜੋਕੇ ਸਮੇਂ ਵਿਚ ਸਭਿਅਕ ਸਮਝੇ ਜਾਂਦੇ ਲੋਕਾਂ ਦੀ ਵਰਤਮਾਨ ਗਿਆਨਮਈ ਅਵਸਥਾ ਤੋਂ ਪਹਿਲਾਂ ਦੀ ਹਾਲਤ ਜਾਣਨ ਲਈ, ਸਾਨੂੰ ਵਹਿਸ਼ੀ ਕਬੀਲਿਆਂ ਦਾ, ਜਿਵੇਂ ਕਿ ਉਹ ਅੱਜ ਕੱਲ੍ਹ ਵੀ ਹਨ, ਅਧਿਐਨ ਕਰਨਾ ਉਚਿਤ ਹੈ। ਭੂ-ਵਿਗਿਆਨ (Geology) ਨੇ ਸਾਨੂੰ ਇਹ ਸਿਖਾਇਆ ਹੈ, ਅਤੇ ਇਸ ਸਿੱਖਿਆ ਨੂੰ ਅਸੀਂ ਮਨੁੱਖ ਜਾਤੀ ਦੀਆਂ ਤੈਹਾਂ ਨਿਸ਼ਚਿਤ ਕਰਨ ਲਈ ਵਰਤ ਸਕਦੇ ਹਾਂ ਪਰ ਭੂ-ਵਿਗਿਆਨ ਵਿਚ ਪ੍ਰਕ੍ਰਿਤਕ ਪ੍ਰਭਾਵਾਂ ਨਾਲ ਬਣੀ ਚਿਟਾਨ ਨੂੰ ਮੁੱਢਲੀ ਆਤਿਸ਼ੀ ਚਿਟਾਨ ਸਮਝਣ ਦਾ ਭੁਲੇਖਾ ਲੱਗਣ ਦੀ ਘੱਟ ਸੰਭਾਵਨਾ ਹੈ ਤੇ ਮਾਨਵ-ਵਿਗਿਆਨ ਵਿਚ ਇਹ ਸੰਭਾਵਨ ਵਧ ਹੈ। ਇਸ ਨੁਕਤੇ ਤੇ ਮੈਨੂੰ ਸ੍ਰੀ ਹਰਬਰਟ ਸਪੈਨਸਰ ਦੇ ਕੁਝ ਵਿਸ਼ੇਸ਼ ਸੰਪੰਨ ਕਥਨ ਇਥੇ ਅੰਕਤ ਕਰਨ ਦੀ ਆਗਿਆ ਦਿੱਤੀ ਜਾਵੇ : ਉਹ ਲਿਖਦੇ ਹਨ, 'ਕਿਹੜੇ ਸੰਕਲਪ ਸੱਚਮੁਚ ਪ੍ਰਾਚੀਨ ਹਨ— ਨਿਸ਼ਚਿਤ ਕਰਨਾ ਸਹਿਲ ਹੋਵੇਗਾ ਜੇ ਸਾਡੇ ਪਾਸ ਸੱਚ-ਮੁਚ ਦੇ ਪ੍ਰਾਚੀਨ ਲੋਕਾਂ ਦੀ ਜਾਣਕਾਰੀ

ਹੋਵੇ। ਪਰ ਇਹ ਸੰਦੇਹ ਕਰਨ ਲਈ ਕਈ ਹੀ ਕਾਰਨ ਹਨ ਕਿ ਜਿਨ੍ਹਾਂ ਲੋਕਾਂ ਨੂੰ ਹੁਣ ਅਤਿ ਪ੍ਰਾਚੀਨ ਮਨੁੱਖ ਸਮਝਿਆ ਜਾਂਦਾ ਹੈ, ਜੋ ਪ੍ਰਾਚੀਨਤਮ ਕਿਸਮ ਦੇ ਸਾਦਾ ਸਮਾਜਕ ਕਬੀਲੇ ਸਮਝੇ ਜਾਂਦੇ ਹਨ, ਉਹ ਮਨੁੱਖ ਨਹੀਂ ਜੋ ਆਰੰਭਿਕ ਮਾਨਵ ਸਨ। ਸੰਭਵ ਹੈ ਕਿ ਜੇ ਸਾਰੇ ਨਹੀਂ ਤਾਂ ਉਨ੍ਹਾਂ ਵਿਚੋਂ ਬਹੁਤੇ ਕਬੀਲੇ ਐਸੇ ਹਨ ਜਿਨ੍ਹਾਂ ਦੇ ਪਿਉ-ਦਾਦੇ ਵਿਕਸਿਤ ਪੜ੍ਹਾ ਦੇ ਵਿਅਕਤੀ ਸਨ; ਅਤੇ ਉਨ੍ਹਾਂ ਦੇ ਵਿਸ਼ਵਾਸਾਂ ਵਿਚ ਕਈ ਐਸੇ ਵਿਸ਼ਵਾਸ ਬਾਕੀ ਹਨ ਜੋ ਉਨ੍ਹਾਂ ਦੇ ਉਚੇਰੇ ਪੜਾਵਾਂ ਵਿਚ ਵਿਕਸਿਤ ਹੋਏ ਸਨ।

'ਜੇ ਮਾਨਵੀ ਪਤਨ ਦਾ ਸਿਧਾਂਤ, ਜਿਵੇਂ ਵਰਤਮਾਨ ਵਿਚ ਪ੍ਰਚੱਲਿਤ ਹੈ, ਮੰਨਣਯੋਗ ਨਹੀਂ ਹੈ, ਤਾਂ ਮਾਨਵੀ-ਉਥਾਨ ਦਾ ਸਿਧਾਂਤ ਵੀ, ਆਪਣੇ ਨਿਰਕੁਸ਼ ਰੂਪ ਵਿਚ ਮੈਨੂੰ ਮੰਨਣਯੋਗ ਪ੍ਰਤੀਤ ਹੁੰਦਾ। ਜੇ ਇਕ ਪਾਸੇ, ਪ੍ਰਮਾਣ ਦੀ ਘਾਟ ਕਾਰਨ ਇਹ ਮੰਨਣਾ ਕਠਿਨ ਹੈ ਕਿ ਸਭਿਅਤਾ ਦੇ ਪਤਨ ਨਾਲ ਵਹਿਸ਼ੀ ਦਸ਼ਾ ਉਪਜਦੀ ਹੈ, ਤਾਂ ਦੂਜੇ ਪਾਸੇ, ਇਹ ਮੰਨਣ ਲਈ ਵੀ ਕਾਫ਼ੀ ਸ਼ਹਾਦਤ ਪ੍ਰਾਪਤ ਨਹੀਂ ਹੈ ਕਿ ਅਧਮ ਵਹਿਸ਼ੀ ਦਸ਼ਾ ਇਤਨੀ ਹੀ ਅਧਮ ਸੀ। ਇਹ ਐਨ ਸੰਭਵ ਹੈ, ਅਤੇ, ਮੇਰਾ ਵਿਸ਼ਵਾਸ ਹੈ, ਬਹੁਤ ਮੰਨਣਯੋਗ ਹੈ, ਕਿ ਪਤਨ ਵੀ ਉੱਨਾ ਹੀ ਆਮ ਹੁੰਦਾ ਰਿਹਾ ਹੈ ਜਿਤਨਾ ਉਥਾਨ।'

ਇਨ੍ਹਾਂ ਸ਼ਬਦਾਂ ਵਿਚ ਮਨੁੱਖ-ਵਿਗਿਆਨ ਦੇ ਉਨ੍ਹਾਂ ਮਾਹਿਰਾਂ ਲਈ ਬੜੀ ਹੀ ਲਾਭਵੰਦੀ ਤਾੜਨਾ ਹੈ ਜਿਹੜੇ ਇਹ ਸਮਝਦੇ ਹਨ ਕਿ ਯੂਨਾਨੀ ਤੇ ਰੋਮਨ ਲੋਕਾਂ ਦੇ ਪ੍ਰਾਚੀਨ ਪੂਰਵਜਾਂ ਨੂੰ ਜਾਣਨ ਲਈ ਪਪੂਆ, ਗੀਊਜੀ ਜਾਂ ਅੰਡੇਮਾਨ ਟਾਪੂਆਂ ਦੇ ਲੋਕਾਂ ਵਿਚ ਕੁਝ ਵਰ੍ਹੇ ਰਹਿਣ ਦੀ ਹੀ ਲੋੜ ਹੈ। ਉਹ ਅੱਜ ਦੇ ਵਹਿਸ਼ੀ ਬੰਦੇ ਬਾਰੇ ਇਵੇਂ ਗੱਲਾਂ ਕਰਦੇ ਹਨ ਜਿਵੇਂ ਕਿ ਉਹ (ਵਹਿਸ਼ੀ) ਅੱਜ ਹੀ ਸੰਸਾਰ ਵਿਚ ਭੇਜਿਆ ਗਿਆ ਹੈ, ਅਤੇ ਇਹ ਭੁੱਲ ਹੀ ਜਾਂਦੇ ਹਨ, ਕਿ ਜਾਨਦਾਰ ਸ਼੍ਰੇਣੀ ਦੇ ਤੌਰ ਤੇ, ਉਹ ਸਾਡੀ ਹੀ ਉਮਰ ਦਾ ਹੈ। ਹੋ ਸਕਦਾ ਹੈ ਕਿ ਉਹ ਵਧੇਰੇ ਸਥਾਈ-ਜੀਵ ਰਿਹਾ ਹੋਵੇ, ਪਰ ਇਹ ਵੀ ਸੰਭਵ ਹੈ, ਆਪਣੇ ਵਰਤਮਾਨ ਪੱਧਰ ਤੇ ਪੁੱਜਣ ਤੋਂ ਪਹਿਲਾਂ ਉਸ ਨੇ ਵੀ ਕਈ ਉਤਾਰ ਚੜ੍ਹਾਅ ਦੇਖੇ ਹੋਣ। ਮੁੱਕਦੀ ਗੱਲ ਇਹ, ਕਿ ਜੇ ਇਹ ਸਿੱਧ ਹੋ ਵੀ ਜਾਵੇ ਕਿ ਹਰ ਹੋਰ ਵਸਤੂ ਲਗਾਤਾਰ ਉਨਿਤ ਹੁੰਦੀ ਰਹੀ ਹੈ, ਕੋਈ ਇਹ ਸਿੱਧ ਨਹੀਂ ਕਰ ਸਕਦਾ ਕਿ ਇਹ ਗੱਲ ਧਰਮ ਤੇ ਵੀ ਉਤਨੀ ਹੀ ਢੁੱਕਦੀ ਹੈ।

**8. ਧਰਮ ਵਿਚ ਪਤਨ ਆਮ ਵਾਪਰਦਾ ਰਿਹਾ ਹੈ**

ਧਰਮ ਵਿਚ ਹੀ ਉਸ ਦੀ ਗਿਰਾਵਟ ਦਾ ਬੀਜ ਮੌਜੂਦ ਹੈ— ਸੰਸਾਰ ਇਤਿਹਾਸ ਵਿਚ ਇਹ ਗੱਲ ਨਿਸਚੇ ਹੀ, ਕਈ ਵਾਰ ਦੇਖੀ ਗਈ ਹੈ। ਇਕ ਤਰ੍ਹਾਂ ਤੇ, ਬਹੁਤ ਧਰਮਾਂ ਦਾ ਇਤਿਹਾਸ ਇਹੋ ਹੈ, ਕਿ ਉਹ ਕਿਵੇਂ ਹੌਲੇ-ਹੌਲੇ ਆਪਣੀ ਪ੍ਰਾਚੀਨ ਪਵਿੱਤਰਤਾ ਤੋਂ ਡਿੱਗਦੇ ਗਏ ਹਨ। ਕੋਈ ਵੀ ਇਸ ਸਿਧਾਂਤ ਤੇ ਡਟਣ ਦੀ ਦਲੇਰੀ ਨਹੀਂ ਕਰੇਗਾ ਕਿ, ਹਰ ਪੱਖ ਵਿਚ, ਧਰਮ ਸਦਾ ਆਮ ਸਭਿਅਤਾ ਦਾ ਹਮ-ਰਕਾਬ ਰਿਹਾ ਹੈ। ਜੇਕਰ ਇਹ ਮੰਨ ਵੀ ਲਿਆ ਜਾਏ ਕਿ ਇਤਿਹਾਸ ਦੇ ਆਰੰਭ ਤੋਂ ਪਹਿਲਾਂ ਯੂਨਾਨੀ, ਰੋਮਨ, ਜਰਮਨ ਤੇ ਕੈਲਟ ਲੋਕਾਂ ਦੇ ਹਥਿਆਰ, ਪੁਸ਼ਾਕ, ਰਹਿਣ-ਸਹਿਣ ਤੇ ਰਸਮ-ਰਿਵਾਜ ਇਹੋ ਹੀ ਸਨ ਜੋ ਹੁਣ ਦੀਆਂ ਅਫ਼ਰੀਕਾਂ ਦੀਆਂ ਨਸਲਾਂ ਦੇ ਹਨ, ਤਾਂ ਵੀ ਇਹ ਸਿੱਟਾ ਕੱਢਣਾ ਠੀਕ ਨਹੀਂ ਹੋਵੇਗਾ, ਕਿ ਉਨ੍ਹਾਂ ਦਾ ਧਰਮ ਵੀ ਜ਼ਰੂਰ ਉਹੋ

ਜਿਹਾ ਰਿਹਾ ਹੋਵੇਗਾ ਅਤੇ ਉਹ ਜ਼ਰੂਰ ਜੜ੍ਹ ਵਸਤਾਂ, ਮੁੱਢਾਂ ਤੇ ਪੱਥਰਾਂ ਦੀ ਪੂਜਾ ਕਰਦੇ ਹੋਣੇ ਹਨ, ਅਤੇ ਹੋਰ ਕੁਝ ਨਹੀਂ ਕਰਦੇ ਹੋਣੇ।

ਉਦਾਹਰਣ ਵਜੋਂ, ਕਿ ਇਬ੍ਰਾਹੀਮ, ਜੋ ਕਿ ਕੇਵਲ ਇਕ ਟਪਰੀ-ਵਾਸ ਸੀ, ਨੂੰ ਪਰਮ ਸੱਤਾ ਦੀ ਏਕਤਾ ਦਾ ਪੂਰਨ ਭਾਂਤ ਅਹਿਸਾਸ ਸੀ, ਜਦੋਂ ਕਿ ਸੁਲੇਮਾਨ, ਜੋ ਸੰਸਾਰ ਦੇ ਰਾਜਿਆਂ ਵਿਚੋਂ ਪ੍ਰਸਿੱਧ ਰਾਜਾ ਹੋਇਆ ਹੈ, ਚਮੋਸ਼ ਤੇ ਮੋਲੋਸ਼ ਦੇਵਤਿਆਂ ਲਈ ਮੰਦਰ ਸਿਰਜਦਾ ਰਿਹਾ ਹੈ। ਸੋ ਈਸਾ ਤੋਂ ਛੇ ਸੌ ਸਾਲ ਪੂਰਬ, (Ephesus) ਦੇ ਲੋਕ ਹੀਰਾਕਲੀਟਸ (Herakleitas) ਜੋ ਕਿ ਯੂਨਾਨ ਦਾ ਮਹਾਨ ਸਿਆਣਾ ਪੁਰਸ਼ ਹੋਇਆ ਹੈ, ਦੇ ਬਚਨ ਸੁਣਦੇ ਰਹੇ ਸਨ, ਪਰ ਇਕ ਹਜ਼ਾਰ ਸਾਲ ਮਗਰੋਂ ਉਸੇ ਸ਼ਹਿਰ ਵਿਚ ਸਾਰੀਲਸ਼ (Cyrillus) ਤੇ (Ephesus) ਦੀ ਪੰਚਾਇਤ ਦੇ ਹੋਛੇ ਤੇ ਨਿਗੂਣੇ ਝਗੜਿਆਂ ਦੀ ਗੂੰਜ ਸੁਣਾਈ ਦੇ ਰਹੀ ਸੀ। ਹਿੰਦੂ ਲੋਕ ਜੋ ਅੱਜ ਤੋਂ ਹਜ਼ਾਰਾਂ ਸਾਲ ਪਹਿਲਾਂ, ਉਪਨਿਸ਼ਦਾਂ ਵਿਚ ਦਰਸ਼ਨ ਦੀਆਂ ਉਚਤਮ ਸਿਖਰਾਂ ਨੂੰ ਛੋਹ ਰਹੇ ਸਨ, ਅੱਜ ਕਈ ਥਾਂਈ ਗਾਂਵਾਂ ਤੇ ਬੰਦਰਾਂ ਦੀ ਪੂਜਾ ਦੇ ਜਿਲ੍ਹਣ ਵਿਚ ਖੁਭੇ ਹੋਏ ਹਨ।

**9. ਵਹਿਸ਼ੀ ਲੋਕਾਂ ਦੇ ਧਰਮ ਦੇ ਅਧਿਐਨ ਵਿਚ ਕਠਿਨਾਈ**

ਪਰ ਇਕ ਹੋਰ ਕਠਿਨਾਈ ਵੀ ਹੈ ਜੋ ਇਸ ਤੋਂ ਵੀ ਦੁਰਗਮ ਹੈ। ਜੇ ਸਾਡਾ ਝੁਕਾ ਇਹ ਹੈ ਕਿ ਜੋ ਧਰਮ ਅੱਜ ਕੱਲ੍ਹ ਦੇ ਹਬਸ਼ੀਆਂ ਤੇ ਹੋਰ ਵਹਿਸ਼ੀ ਲੋਕਾਂ ਦਾ ਹੈ, ਉਹੋ ਹੀ ਯੂਨਾਨ ਤੇ ਰੋਮ ਦੇ ਵਡੇਰਿਆਂ ਦਾ ਸੀ, ਤਾਂ ਕੀ ਅਸੀਂ ਇਹ ਆਤਮ-ਪੜਤਾਲ ਕੀਤੀ ਹੈ ਕਿ ਅਸੀਂ ਅਖੌਤੀ ਵਹਿਸ਼ੀ ਲੋਕਾਂ ਦੇ ਧਾਰਮਿਕ ਵਿਚਾਰਾਂ ਬਾਰੇ ਕਿੰਨਾ ਕੁਛ ਜਾਣਦੇ ਹਾਂ?

ਅੱਜ ਤੋਂ ਸੌ ਸਾਲ ਪਹਿਲਾਂ, ਵਹਿਸ਼ੀ ਲੋਕਾਂ ਦੇ ਧਰਮ ਬਾਰੇ ਮਨ-ਆਈਆਂ ਬੇਥਵੀਆਂ ਕਹਿ ਦੇਣ ਲਈ ਸ਼ਾਇਦ ਕੋਈ ਬਹਾਨਾ ਹੋਵੇ। ਉਦੋਂ ਵਹਿਸ਼ੀ ਲੋਕਾਂ ਨੂੰ ਅਜੂਬੇ ਸਮਝਿਆ ਜਾਂਦਾ ਸੀ ਅਤੇ ਜੋ ਕੁਝ ਵੀ ਉਨ੍ਹਾਂ ਬਾਰੇ ਸੁਣਾਇਆ ਜਾਂਦਾ, ਉਹ ਮੰਨ ਲਿਆ ਜਾਂਦਾ ਸੀ। ਉਦੋਂ ਹਬਸ਼ੀ ਤੇ ਵਹਿਸ਼ੀ ਗਲਗਡ ਕੀਤੇ ਜਾਂਦੇ ਸਨ, ਕੁਝ ਇਸੇ ਤਰ੍ਹਾਂ ਜਿਵੇਂ ਮੈਂ ਨੇ ਨੀਂਡਰ (Neander) ਤੇ ਸਤ੍ਰਸ਼ (Strauss) ਦੋਹਾਂ ਵਿਚੋਂ, ਜਰਮਨ ਹਬਸ਼ੀ-ਅਧਿਐਨ ਕਰਤਾ ਦੇ ਤੌਰ ਤੇ ਗਿਰਜੇ ਦੇ ਉਪਦੇਸ਼-ਅਸਥਾਨ ਤੋਂ ਟੂਕਾਂ ਦਿੰਦਿਆਂ ਸੁਣਿਆ ਹੈ ਅਤੇ ਉਦੋਂ ਕੋਈ ਜਤਨ ਨਹੀਂ ਸੀ ਕੀਤਾ ਜਾਂਦਾ ਕਿ ਇਕ ਹਬਸ਼ੀ ਨੂੰ ਦੂਜੇ ਤੋਂ ਜਾਂ ਇਕ ਵਹਿਸ਼ੀ ਨੂੰ ਦੂਜੇ ਤੋਂ ਨਿਖੇੜਿਆ ਜਾਏ।

ਅੱਜ-ਕੱਲ੍ਹ, ਮਨੁੱਖ-ਵਿਗਿਆਨੀ, ਧਿਆਨ ਨਾਲ, ਇਹੋ ਜਿਹੇ ਸਮੂਹਵਾਦੀ ਸਿਧਾਂਤਕ ਸ਼ਬਦਾਂ ਦੀ ਵਰਤੋਂ ਤੋਂ ਸੰਕੋਚ ਕਰਦੇਹਨ। ਆਮ ਗੱਲਬਾਤ ਵਿਚ ਅਸੀਂ ਹੁਣ ਵੀ ਹਬਸ਼ੀ ਸ਼ਬਦ ਸਾਰੇ ਕਾਲੇ ਲੋਕਾਂ ਲਈ ਵਰਤ ਦਿੰਦੇ ਹਾਂ, ਪਰ ਜਦੋਂ ਅਸੀਂ ਵਿਗਿਆਨਕ ਭਾਵ ਵਿਚ ਗੱਲ ਕਰਦੇ ਹਾਂ, ਤਾਂ ਹਬਸ਼ੀ ਸ਼ਬਦ ਉਨ੍ਹਾਂ ਨਸਲਾਂ ਲਈ ਸੀਮਿਤ ਸਮਝਿਆ ਜਾਂਦਾ ਹੈ ਜੋ ਅਫ਼ਰੀਕਾ ਦੇ ਪੱਛਮੀ ਤੱਟ ਤੇ ਸੈਨੀਗਾਲ ਤੇ ਨਾਈਜਰ ਦੇ ਇਲਾਕੇ ਵਿਚ, ਜੋ ਕਿ ਅੰਦਰਵਾਰ ਝੀਲ ਤਹਡ (Lake of Tehad) ਤੀਕ ਤੇ ਪਤਾ ਨਹੀਂ ਕਿਥੋਂ ਤੀਕ ਹੋਰ ਪਰੇ ਫੈਲਿਆ ਹੋਇਆ ਹੈ, ਵਸਦੀਆਂ ਹਨ। ਜਦੋਂ ਹਬਸ਼ੀ ਨੂੰ ਮਨੁੱਖਤਾ ਦੇ ਨਿਚਲੇ ਤੋਂ ਨਿਚਲੇ ਦਰਜੇ ਦੇ ਪ੍ਰਾਣੀ ਮੰਨਿਆ ਜਾਂਦਾ ਹੈ, ਤਾਂ ਆਮ ਕਰਕੇ ਭਾਵ ਪੱਛਮੀ ਤੱਟ ਦੇ ਇਸ ਹਬਸ਼ੀ ਤੋਂ ਹੁੰਦਾ ਹੈ, ਜਿਸ ਤੋਂ ਯੂਰਪੀ

ਲੋਕਾਂ ਨੇ ਜੜ੍ਹ-ਪੂਜਾ ਦਾ ਵਿਚਾਰ ਪਹਿਲਾਂ ਗ੍ਰਹਿਣ ਕੀਤਾ।

ਇਹ ਯੋਗ ਥਾਂ ਨਹੀਂ ਹੈ, ਜਿਥੇ ਕਿ ਅਫ਼ਰੀਕੀ ਨਸਲੀ ਬ੍ਰਿਤਾਂਤ, ਜਿਵੇਂ ਕਿ ਨਵੀਨ ਯਾਤਰੀਆਂ ਨੇ ਨਿਰਣੇ ਕੀਤਾ ਹੈ, ਵਿਚਾਰਿਆ ਜਾਏ। ਸੈਨੇਗਾਲ ਤੇ ਨਾਈਜਰ ਦੇ ਹਬਸ਼ੀਆਂ ਨੂੰ ਨੇੜੇ ਦੇ ਆਲੇ-ਦੁਆਲੇ ਦੇ ਹਬਸ਼ੀਆਂ ਤੋਂ ਨਿਖੇੜਨ ਲਈ ਜੋ ਵਰਗੀਕਰਣ ਵੇਟਜ਼ (Waitz) ਨੇ ਦਿੱਤਾ ਹੈ, ਉਹ ਹੀ ਕਾਫੀ ਹੋਵੇਗਾ :-

ਪਹਿਲਾਂ, ਬਰਾਬਰ ਤੇ ਕੋਪਟ ਕਬੀਲਿਆਂ ਦਾ ਹਾਲ ਦਿੰਦੇ ਹਾਂ ਜੋ ਅਫ਼ਰੀਕਾ ਦੇ ਉੱਤਰ ਵਿਚ ਰਹਿੰਦੇ ਸਨ। ਇਤਿਹਾਸ ਦੇ ਮੰਤਵ ਲਈ, ਇਨ੍ਹਾਂ ਨੂੰ ਯੂਰਪ, ਨਾ ਕਿ ਅਫ਼ਰੀਕਾ, ਦਾ ਵਾਸੀ ਮੰਨਣਾ ਉਚਿਤ ਹੈ, ਮੁਸਲਮਾਨੀ ਫੌਜਾਂ ਨੇ ਇਨ੍ਹਾਂ ਜਾਤੀਆਂ ਤੇ ਜਿੱਤ ਪ੍ਰਾਪਤ ਕੀਤੀ, ਅਤੇ ਇਹ ਛੇਤੀ ਹੀ ਆਪਣੇ ਜੇਤੂਆਂ ਨਾਲ ਇਕ-ਮਿਕ ਹੋ ਗਈਆਂ। ਇਨ੍ਹਾਂ ਨੂੰ ਕਦੇ-ਕਦੇ ਮੂਰ (Moors) ਕਿਹਾ ਜਾਂਦਾ ਹੈ। ਪਰ ਇਨ੍ਹਾਂ ਨੂੰ ਹਬਸ਼ੀ ਕਦੇ ਨਹੀਂ ਕਿਹਾ ਜਾਂਦਾ।

ਦੂਜੇ, ਉਨ੍ਹਾਂ ਨਸਲਾਂ ਦਾ ਹਾਲ ਦਿੰਦੇ ਹਾਂ ਜੋ ਦਰਿਆ ਨੀਲ ਤੋਂ ਭੂ-ਮੱਧ-ਰੇਖਾ ਦੇ ਇਲਾਕੇ ਵਿਚ ਪੂਰਬੀ ਅਫ਼ਰੀਕਾ ਵਿਚ ਰਹਿੰਦੀਆਂ ਹਨ। ਉਹ ਐਬਾਸੀਨੀਆ ਜਾਂ ਨੂਬੀਆ ਜਾਤਾਂ ਹਨ, ਅਤੇ ਬੋਲੀ ਦੇ ਪੱਖੋਂ ਸਪੱਸ਼ਟ ਹੀ ਸੈਮੇਟਿਕ ਪਰਿਵਾਰ ਨਾਲ ਸੰਬੰਧਤ ਹਨ।

ਤੀਜੇ, ਫੱਲਾਂ ਲੋਕ ਹਨ, ਜੋ ਮੱਧ ਅਫ਼ਰੀਕਾ ਦੇ ਬਹੁਤ ਹਿੱਸੇ ਵਿਚ ਫੈਲੇ ਹੋਏ ਹਨ, ਅਤੇ ਹਰ ਥਾਂ ਉਹ ਆਪਣੇ ਆਪ ਨੂੰ ਹਬਸ਼ੀਆਂ ਤੋਂ ਭਿੰਨ ਮੰਨਦੇ ਹਨ।

ਚੌਥੇ, ਕਾਫ਼ਰ ਤੇ ਕਾਂਗੋ ਜਾਤੀਆਂ ਦੇ ਲੋਕ ਹਨ, ਜੋ ਭੂ-ਮੱਧ-ਰੇਖਾ ਤੋਂ ਥੱਲੇ ਵਲ ਹਾਟਨ ਟਾਟਸ ਤੀਕ ਫੈਲੇ ਹੋਏ ਹਨ, ਤੇ ਆਪਣੀਆਂ ਹੀ ਨਿਸ਼ਚਿਤ ਭਿੰਨ ਬੋਲੀਆਂ ਬੋਲਦੇ ਹਨ, ਅਤੇ ਜਿਨ੍ਹਾਂ ਦੇ ਧਾਰਮਿਕ ਵਿਚਾਰ ਬੜੇ ਉਦਾਂਤ ਹਨ ਤੇ ਜੋ ਸਰੀਰਕ ਤੌਰ ਤੇ ਉਸ ਰੂਪ ਤੋਂ ਬਹੁਤ ਭਿੰਨ ਹਨ ਜੋ ਆਮ ਕਰਕੇ ਹਬਸ਼ੀਆਂ ਦਾ ਮੰਨਿਆ ਜਾਂਦਾ ਹੈ।

ਅੰਤ ਵਿਚ, ਹਾਟਨਟਾਟ ਲੋਕ ਹਨ ਜੋ ਦੋਵੇਂ ਤਰ੍ਹਾਂ ਭਾਵ ਬੋਲੀ ਕਰਕੇ ਵੀ ਤੇ ਸਰੀਰਕ ਦੱਖ ਕਰਕੇ, ਬਾਕੀ ਸਾਰਿਆਂ ਤੋਂ ਭਿੰਨ ਹਨ।

ਜੋ ਜਾਤੀਆਂ ਹੁਣ ਅਫ਼ਰੀਕਾ ਵਿਚ ਰਹਿੰਦੀਆਂ ਹਨ, ਇਹ ਉਨ੍ਹਾਂ ਦੀ ਬਹੁਤ ਹੀ ਸਾਧਾਰਨ ਜਹੀ ਵੰਡ ਹੈ। ਜੇ ਅਸੀਂ ਉਨ੍ਹਾਂ ਸਭਨਾਂ ਨੂੰ ਹਬਸ਼ੀ ਹੀ ਕਹੀਏ ਤਾਂ ਅਸੀਂ ਉਸ ਅਨਿਸ਼ਚਿਤ ਤਰੀਕੇ ਨਾਲ ਕਹਿ ਰਹੇ ਹੋਵਾਂਗੇ ਜਿਵੇਂ ਯੂਨਾਨੀ ਸਾਰੇ Scythians ਬਾਰੇ ਅਤੇ ਰੋਮਨ, ਸੀਜ਼ਰ (Ceasar) ਤੋਂ ਪਹਿਲਾਂ Celts ਬਾਰੇ ਵਰਨਣ ਕਰਦੇ ਸਨ। ਜੇ ਵਿਗਿਆਨਕ ਰੂਪ ਵਿਚ ਗੱਲ ਕਰਨੀ ਹੋਵੇ, ਤਦ ਅਵਲ ਤੇ ਹਬਸ਼ੀ ਸ਼ਬਦ ਬਿਲਕੁਲ ਵਰਤਣਾ ਨਹੀਂ ਚਾਹੀਦਾ, ਜਾਂ ਇਹ ਉਨ੍ਹਾਂ ਜਾਤੀਆਂ ਤੀਕ ਸੀਮਤ ਰੱਖਣਾ ਚਾਹੀਦਾ ਹੈ ਜੋ 12° ਡਿਗਰੀ ਅਕਸ਼ਾਂਸ਼ (Latitude) ਤੀਕ, ਸੈਨੀਗਾਲ ਤੋਂ ਨਾਈਜਰ, ਤੇ ਅੰਦਰਵਾਰ ਅਨਿਸ਼ਚਿਤ ਸੀਮਾਂ ਤੀਕ, ਉਥੋਂ ਤੀਕ ਜਿਥੇ ਬਰਬਰ, ਨੂਬੀਆ ਤੇ ਕਾਫ਼ਰ ਕਬੀਲਿਆਂ ਦੀਆਂ ਸਰਹੱਦਾਂ ਹਨ, ਤੀਕ ਫੈਲੀਆਂ ਹੋਈਆਂ ਹਨ।

ਭਾਵੇਂ ਨਸਲੀ-ਵਿਗਿਆਨੀ ਹੁਣ ਅਫ਼ਰੀਕਾ ਵਾਸੀਆਂ ਨੂੰ ਨਿਰਾ ਹਬਸ਼ੀ ਜਾਂ ਕਾਲੇ ਲੋਕ (Niggers) ਨਹੀਂ ਗਿਣਦੇ, ਪਰ ਇਤਿਹਾਸ ਦੇ ਵਿਦਿਆਰਥੀਆਂ ਨੂੰ ਮੰਨਾਉਣਾ ਹੋਰ ਵੀ

ਵਧ ਕਠਿਨ ਹੈ ਕਿ ਇਨ੍ਹਾਂ ਜਾਤੀਆਂ ਨੂੰ ਇਕਸਾਰ ਵਹਿਸ਼ੀ ਨਹੀਂ ਕਿਹਾ ਜਾ ਸਕਦਾ ਅਤੇ ਇਸ ਦਸ਼ਾ ਵਿਚ ਵੀ, ਸਾਨੂੰ ਤੁਲਨਾ ਕਰਨ ਤੋਂ ਪਹਿਲਾਂ ਪੂਰਾ ਨਿਖੇੜਾ ਕਰਨ ਦੀ ਲੋੜ ਹੈ। ਜੋ ਆਮ ਕਰਕੇ ਅਫ਼ਰੀਕਾ, ਅਮਰੀਕਾ, ਜਾਂ ਆਸਟ੍ਰੇਲੀਆ ਵਾਸੀ ਵਹਿਸ਼ੀਆਂ ਬਾਰੇ ਕਥਨ ਕਰਦੇ ਹਨ, ਉਨ੍ਹਾਂ ਲਈ ਵੀ ਸ਼ਬਦ ਵਹਿਸ਼ੀ ਦੀ ਪਰਿਭਾਸ਼ਾ ਦੇ ਸਕਣਾ ਘੋਰ ਕਠਿਨ ਹੈ, ਸਿਵਾਏ ਇਹ ਕਹਿਣ ਦੇ ਕਿ ਵਹਿਸ਼ੀ ਲੋਕ ਸਾਡੇ ਨਾਲੋਂ ਭਿੰਨ ਹਨ। ਵਹਿਸ਼ੀ ਹੁਣ ਵੀ ਸਾਡੇ ਲਈ ਬਹੁਤ ਹੱਦ ਤੀਕ ਉਹੋ ਕੁਝ ਹਨ ਜੋ ਯੂਨਾਨੀਆਂ ਲਈ ਜਾਂਗਲੀ (Barbarians) ਸਨ। ਪਰ ਜਿਵੇਂ ਯੂਨਾਨੀਆਂ ਨੂੰ ਇਹ ਪ੍ਰਵਾਨ ਕਰਨਾ ਪਿਆ ਕਿ ਅਖੌਤੀ ਜਾਂਗਲੀਆਂ ਵਿਚ ਕਈ ਐਸੇ ਗੁਣ ਹਨ ਜਿਨ੍ਹਾਂ ਦੀ ਉਨ੍ਹਾਂ ਨੂੰ ਰੀਸ ਕਰਨੀ ਚਾਹੀਦੀ ਹੈ, ਇਸੇ ਤਰ੍ਹਾਂ ਸਾਨੂੰ ਵੀ ਮੰਨਣਾ ਪਏਗਾ ਕਿ ਕੁਝ ਵਹਿਸ਼ੀ ਲੋਕਾਂ ਦੇ ਐਸੇ ਧਰਮ ਤੇ ਜੀਵਨ-ਦਰਸ਼ਨ ਹਨ ਜੋ ਸਹਿਜੇ ਹੀ ਉਨ੍ਹਾਂ ਕੌਮਾਂ ਦੇ ਧਰਮ ਤੇ ਦਰਸ਼ਨ ਨਾਲ ਮੇਲ ਖਾਂਦੇ ਹਨ ਜਿਨ੍ਹਾਂ ਨੂੰ ਅਸੀਂ ਸਭਯ ਤੇ ਪ੍ਰਾਚੀਨਤਾ ਨੂੰ ਸਭਯ ਕਰਨ ਦੇ ਹੱਕਦਾਰ ਕਹਿੰਦੇ ਹਾਂ। ਜੋ ਵੀ ਹੋਵੇ, ਵਹਿਸ਼ੀ ਲੋਕਾਂ ਸੰਬੰਧੀ ਜੋ ਆਮ ਵਿਚਾਰ ਹੈ ਉਸ ਵਿਚ ਬਹੁਤ ਸਾਰੇ ਸੁਧਾਰ ਤੇ ਨਿਖਾਰ ਦੀ ਲੋੜ ਹੈ ਅਤੇ ਸ਼ਾਇਦ ਮਾਨਵ-ਵਿਗਿਆਨ ਨਾਲ ਸੰਬੰਧਤ ਕੋਈ ਹੋਰ ਸ਼ਾਖਾ ਇਤਨੀਆਂ ਕਠਿਨਾਈਆਂ ਦਾ ਟਾਕਰਾ ਨਹੀਂ ਕਰ ਰਹੀ ਜਿਤਨੀਆਂ ਦਾ ਵਹਿਸ਼ੀ ਜਾਤੀਆਂ ਨਾਲ ਸੰਬੰਧਤ ਸ਼ਾਖਾ ਕਰ ਰਹੀ ਹੈ।

**10. ਵਹਿਸ਼ੀਆਂ ਦੀ ਬੋਲੀ**

ਅਖੌਤੀ ਵਹਿਸ਼ੀਆਂ ਬਾਰੇ ਜੋ ਆਮ ਪ੍ਰਚੱਲਿਤ ਤਅਸਬ ਹਨ ਉਨ੍ਹਾਂ ਵਿਚੋਂ ਕੁਝ ਦੀ ਜ਼ਰਾ ਪੁਣ-ਛਾਣ ਕਰਕੇ ਦੇਖੀਏ। ਮੰਨਿਆ ਜਾਂਦਾ ਹੈ ਕਿ ਉਨ੍ਹਾਂ ਦੀਆਂ ਬੋਲੀਆਂ ਸਾਡੀਆਂ ਬੋਲੀਆਂ ਨਾਲੋਂ ਘਟੀਆ ਹਨ। ਸ਼ੁਕਰ ਹੈ ਕਿ ਭਾਸ਼ਾ-ਵਿਗਿਆਨ ਨੇ ਇਸ ਖੇਤਰ ਵਿਚ ਚੰਗਾ ਕੰਮ ਕਰ ਲਿਆ ਹੈ। ਇਸ ਨੇ ਪਹਿਲੀ ਗੱਲ ਇਹ ਦਰਸਾਈ ਹੈ ਕਿ ਕੋਈ ਮਨੁੱਖ-ਜਾਤੀ ਐਸੀ ਨਹੀਂ ਹੈ ਜਿਸ ਦੀ ਭਾਸ਼ਾ ਨਾ ਹੋਵੇ, ਅਤੇ ਸਪੱਸ਼ਟ ਹੈ ਕਿ ਇਸ ਕਥਨ ਵਿਚ ਕੀ ਕੁਝ ਕਿਹਾ ਗਿਆ ਹੈ। ਕਈ ਕਬੀਲਿਆਂ ਬਾਰੇ ਦੱਸੀਆਂ ਜਾਂਦੀਆਂ ਐਸੀਆਂ ਸਾਰੀਆਂ ਕਹਾਣੀਆਂ, ਕਿ ਉਨ੍ਹਾਂ ਪਾਸ ਬੋਲੀ ਨਹੀਂ ਹੈ ਜਾਂ ਐਸੀਆਂ ਬੋਲੀਆਂ ਹਨ ਜੋ ਵਧੇਰੇ ਪੰਛੀਆਂ ਦੀ ਚੀਂ-ਚੀਂ ਨਾਲ ਮਿਲਦੀਆਂ ਹਨ, ਨਾ ਕਿ ਮਨੁੱਖਾਂ ਦੀਆਂ ਅਰਥ ਭਰਪੂਰ ਧੁਨਾਤਮਕ ਅਵਾਜ਼ਾਂ ਨਾਲ, ਜਾਤੀ-ਵਿਗਿਆਨ ਦੇ ਪੰਜ-ਤੰਤਰ ਕਾਂਡ ਦੀਆਂ ਹਨ।

ਇਸ ਤੋਂ ਜੋ ਵਧ ਮਹਾਨਤਾ ਵਾਲੀ ਗੱਲ ਹੈ ਉਹ ਇਹ ਹੈ ਕਿ ਬਹੁਤ ਸਾਰੀਆਂ ਅਖੌਤੀ ਵਹਿਸ਼ੀ ਬੋਲੀਆਂ ਦੀ ਇਤਨੀ ਸੰਪੂਰਣ, ਬਹੁਤ ਹੀ ਸੰਪੂਰਣ, ਭਾਵ ਬਹੁਤ ਹੀ ਬਨਾਵਟੀ, ਵਿਆਕਰਣ ਹੈ, ਅਤੇ ਉਨ੍ਹਾਂ ਦੇ ਕੋਸ਼ਾਂ ਵਿਚ ਨਾਵਾਂ ਦੀ ਇਤਨੀ ਅਮੀਰੀ ਹੈ ਕਿ ਕਿਸੇ ਕਵੀ ਨੂੰ ਵੀ ਉਨ੍ਹਾਂ ਤੇ ਰੀਸ ਆਵੇ। ਮੰਨ ਲਿਆ ਕਿ ਵਿਆਕਰਣ ਰੂਪਾਂ ਦੀ ਇਤਨੀ ਅਮੀਰੀ ਅਤੇ ਵਿਸ਼ੇਸ਼ ਵਸਤਾਂ ਲਈ ਨਾਮਾਂ ਦੀ ਇਤਨੀ ਬਹੁਤਾਤ, ਇਕ ਦ੍ਰਿਸ਼ਟੀਕੋਨ ਤੋਂ, ਤਾਰਕਿਕ ਕਮਜ਼ੋਰੀ ਅਤੇ ਬਲਵਾਨ ਸਾਧਾਰਣੀ ਕਰਨ ਦੀ ਸ਼ਕਤੀ ਦੀ ਘਾਟ ਦਾ ਚਿੰਨ੍ਹ ਹੈ। ਬੋਲੀਆਂ ਜਿਨ੍ਹਾਂ ਪਾਸ ਕਿਸੇ ਵਸਤੂ ਨਾਲ ਨਿਕਟਤਾ, ਉਸ ਨਾਲ ਖਹਿਬਰਣੀ ਹਰਕਤ, ਉਸ ਵਲ ਵਧਣ ਦੀ ਕਿਰਿਆ, ਉਸ ਵਿਚ ਪ੍ਰਵੇਸ਼ ਕਰਨ ਦੀ ਕ੍ਰਿਆ ਲਈ ਤੇ ਕਾਰਕ-ਚਿੰਨ੍ਹ ਹਨ, ਪਰ ਉਨ੍ਹਾਂ ਪਾਸ ਸ਼ੁੱਧ ਕਰਣ

ਜਾਂ ਅਧਿਕਰਣ ਕਾਰਕ ਦੇ ਚਿੰਨ੍ਹ ਨਹੀਂ ਹਨ, ਉਨ੍ਹਾਂ ਨੂੰ ਇਕ ਪੱਖੋਂ ਅਮੀਰ ਕਿਹਾ ਜਾ ਸਕਦਾ ਹੈ, ਪਰ ਨਿਰਸੰਦੇਹ ਹੋਰ ਪੱਖੋਂ ਇਹ ਅਮੀਰੀ ਅਸਲ ਵਿਚ ਉਨ੍ਹਾਂ ਦੀ ਕੰਗਾਲਤਾ ਹੈ। ਇਹੋ ਗੱਲ ਉਨ੍ਹਾਂ ਦੇ ਕੋਸ਼ ਤੇ ਵੀ ਢੁੱਕਦੀ ਹੈ। ਕਿਸੇ ਕੋਸ਼ ਵਿਚ ਹਰ ਜਿਨਸ ਦੇ ਜਾਨਵਰ ਲਈ ਨਾਮ ਹੋ ਸਕਦੇ ਹਨ, ਫਿਰ, ਉਸ ਪਸ਼ੂ ਦੀ ਹਰ ਅਵਸਥਾ-ਜੁਆਨ ਜਾਂ ਬਿਰਧ, ਨਰ ਜਾਂ ਮਾਦਾ, ਲਈ ਨਾਮ ਹੋ ਸਕਦੇ ਹਨ, ਉਸ ਵਿਚ ਮਨੁੱਖ, ਘੋੜੇ, ਸ਼ੇਰ ਤੇ ਸਾਹੇ ਦੇ ਪੈਰ ਲਈ ਭਿੰਨ ਸ਼ਬਦ ਹੋ ਸਕਦੇ ਹਨ; ਪਰ ਬਹੁਤ ਸੰਭਵ ਹੈ ਕਿ ਉਸ ਵਿਚ ਪਸ਼ੂ ਸ਼੍ਰੇਣੀ ਲਈ ਵਰਗਾਤਮਕ ਸ਼ਬਦ ਨਾ ਹੋਵੇ ਜਾਂ ਅਧਿਅਸ (Member) ਜਾਂ ਸਭਾ (Body) ਲਈ ਸ਼ਬਦ ਨਾ ਹੋਵੇ। ਪਰ ਜਿਵੇਂ ਹਰ ਥਾਂ ਹੁੰਦਾ ਹੈ, ਇਸ ਹਾਲਤ ਦਾ ਲਾਭ ਵੀ ਹੈ ਤੇ ਹਾਣ ਵੀ ਹੈ। ਭਾਵੇਂ ਕੋਈ ਬੋਲੀ ਕਿੰਨੀ ਹੀ ਅਧੂਰੀ ਪਈ ਹੋਵੇ, ਕਿਸੇ ਇਕ ਜਾਂ ਦੂਜੇ ਪੱਖ ਵਿਚ-ਪਪੂਆਂ ਤੇ ਵੈਦਾਂ ਦੀ ਬੋਲੀ ਵੀ-ਸੂਖਮ ਖ਼ਿਆਲਾਂ ਦਾ ਐਸਾ ਸ਼ਾਹਕਾਰ ਹੁੰਦੀ ਹੈ ਕਿ ਬਹੁਤ ਸਾਰੇ ਚਿੰਤਕਾਂ ਦੀ ਸਿਆਣਪ, ਇਹੋ ਜਿਹੇ ਵਿਚਾਰ ਪ੍ਰਗਟ ਕਰਨ ਵਿਚ, ਦੰਗ ਰਹਿ ਜਾਏ। ਕਈ ਹਾਲਤਾਂ ਵਿਚ, ਇਨ੍ਹਾਂ ਅਖੌਤੀ ਵਹਿਸ਼ੀ ਬੋਲੀਆਂ ਦੀ ਵਿਆਕਰਣ ਨੇ ਇਹ ਪ੍ਰਮਾਣ ਦਿੱਤਾ ਹੈ ਕਿ ਇਨ੍ਹਾਂ ਦਾ ਕਿਸੇ ਪਹਿਲੇ ਸਮਿਆਂ ਵਿਚ ਬੌਧਿਕ ਵਿਕਾਸ ਬਹੁਤ ਉਚੇਰਾ ਸੀ ਅਤੇ ਇਹ ਭੁੱਲਣਾ ਨਹੀਂ ਚਾਹੀਦਾ ਕਿ ਹਰ ਬੋਲੀ ਵਿਚ ਸੰਭਾਵਨਾਵਾਂ ਹਨ, ਜੇ ਉਨ੍ਹਾਂ ਨੂੰ ਵੰਗਾਰਿਆ ਜਾਏ ਅਤੇ ਹੁਣ ਤੀਕ ਕੋਈ ਬੋਲੀ ਐਸੀ ਨਹੀਂ ਮਿਲੀ ਜਿਸ ਵਿਚ ਅੰਜੀਲ ਦਾ ਅਨੁਵਾਦ ਸੰਭਵ ਨਹੀਂ ਸੀ।

**11. ਵਹਿਸ਼ੀਆਂ ਦੇ ਹਿੰਦਸੇ**

ਬੜਾ ਸਮਾਂ, ਕਈ ਵਹਿਸ਼ੀਆਂ ਦੀ ਨੀਵੀਂ ਬੌਧਿਕ ਪੱਧਰ ਦਾ ਇਹ ਜ਼ਬਰਦਸਤ ਪ੍ਰਮਾਣ ਸਮਝਿਆ ਜਾਂਦਾ ਰਿਹਾ ਹੈ ਕਿ ਉਹ ਤਿੰਨ, ਚਾਰ ਜਾਂ ਪੰਜ ਤੋਂ ਅੱਗੇ ਗਿਣਨ ਦੇ ਅਸਮਰਥ ਹਨ। ਪਹਿਲੀ ਗੱਲ ਤੇ ਇਹ ਹੈ ਕਿ ਜੇ ਇਹ ਗੱਲਾਂ ਸਤਿ ਹਨ ਤਾਂ ਸਾਨੂੰ ਇਨ੍ਹਾਂ ਲਈ ਕਿਸੇ ਚੰਗੇ ਵਿਦਵਾਨ ਦੀ ਪੁਸ਼ਟੀ ਦੀ ਲੋੜ ਹੈ, ਪਰ ਜਦੋਂ ਇਨ੍ਹਾਂ ਦੀ ਹੋਂਦ ਸਿੱਧ ਹੋ ਵੀ ਜਾਵੇ, ਤਦ ਵੀ ਸਾਨੂੰ ਕੁਝ ਨਿਰਣਾ ਕਰਨਾ ਹੋਵੇਗਾ। ਹੋ ਸਕਦਾ ਹੈ ਕਿ ਐਸੇ ਕਬੀਲੇ ਹੋਣ ਜਿਨ੍ਹਾਂ ਵਿਚ ਪੰਜ, ਭਾਵ ਹੱਥ ਦੀਆਂ ਪੰਜ ਉਂਗਲਾਂ ਤੋਂ ਅੱਗੇ ਸਭ ਗਿਣਤੀ ਨੂੰ 'ਬਹੁਤ' ਕਹਿ ਦਿੰਦੇ ਹੋਣ, ਫਿਰ ਵੀ ਮੈਂ ਕਹਿੰਦਾ ਹਾਂ ਕਿ ਮੈਨੂੰ ਬੜਾ ਭਾਰੀ ਸੰਦੇਹ ਹੈ ਕਿ ਜਿਤਨੇ ਤੀਕ ਬਿਲਕੁਲ ਮੂੜ੍ਹ-ਬੁੱਧੂ ਨਾ ਹੋਣ, ਕੋਈ ਮਨੁੱਖ ਐਸੇ ਵੀ ਹੋ ਸਕਦੇ ਹਨ ਜੋ ਪੰਜ ਜਾਂ ਛੇ ਜਾਂ ਸੱਤ ਗਾਂਵਾਂ ਵਿਚ ਨਿਖੇੜਾ ਨਾ ਕਰ ਸਕਣ।

ਆਓ, ਦੋ ਜਾਂ ਤਿੰਨ ਤੋਂ ਅੱਗੇ ਗਿਣਤੀ ਦੇ ਹਿੰਦਸੇ ਨਾ ਹੋਣ ਵਾਲੀਆਂ ਕਹਾਣੀਆਂ ਨੂੰ ਹੋਰ ਠੀਕ ਤਰ੍ਹਾਂ ਪੜ੍ਹੀਏ। ਉਦਾਹਰਣ ਵਜੋਂ, ਇਹ ਕਿਹਾ ਜਾਂਦਾ ਹੈ ਕਿ ਐਬੀਪੋਨੀਆ ਪਾਸ ਤਿੰਨ ਤੋਂ ਅੱਗੇ ਗਿਣਤੀ ਦੇ ਹਿੰਦਸੇ ਨਹੀਂ ਹਨ। ਪਰ ਅਸਲ ਗੱਲ ਕੀ ਹੈ? ਅਸਲ ਗੱਲ ਇਹ ਹੈ ਕਿ ਉਹ ਚਾਰ ਦੀ ਗਿਣਤੀ ਤਿੰਨ ਜਮਾਂ ਇਕ ਨਾਲ ਪ੍ਰਗਟ ਕਰਦੇ ਹਨ। ਜੇ ਵਿਚਾਰਿਆ ਜਾਏ, ਤਾਂ ਇਹ ਗੱਲ ਦਿਮਾਗ ਦੀ ਕਿਸੇ ਕਮਜ਼ੋਰੀ ਦਾ ਪ੍ਰਮਾਣ ਨਹੀਂ ਹੈ, ਸਗੋਂ ਅਸਲ ਵਿਚ, ਇਸ ਨਾਲੋਂ ਵਧ ਵਿਸ਼ਲੇਸ਼ਾਤਮਕ ਸ਼ਕਤੀ ਨੂੰ ਪ੍ਰਗਟ ਕਰਦੀ ਹੈ ਕਿ ਚਾਰ ਨੂੰ ਦਰਸਾਣ ਲਈ ਹੱਥਾਂ ਤੇ ਪੈਰਾਂ ਜਾਂ ਅੱਖਾਂ ਤੇ ਕੰਨਾਂ ਦੀ ਗਿਣਤੀ ਦੇ ਸੰਕੇਤਕ ਸ਼ਬਦ ਨੂੰ ਵਰਤਿਆ ਜਾਏ। ਵਹਿਸ਼ੀ ਲੋਕ

ਜਿਹੜੇ ਕਿ ਚਾਰ ਨੂੰ ਦੋ-ਦੋ ਕਹਿੰਦੇ ਹਨ ਉਹ ਕਦੇ ਟਪਲਾ ਨਹੀਂ ਖਾ ਸਕਦੇ ਕਿ ਦੋ ਤੇ ਦੋ ਚਾਰ ਹੁੰਦੇ ਹਨ- ਇਕ ਸਰਬ ਸਿੱਧ ਸੰਜੋਗਾਤਮਕ ਨਿਰਣਾ ਹੈ ਅਤੇ ਉਨ੍ਹਾਂ ਨੂੰ ਝੱਟ ਪਤਾ ਲੱਗੇਗਾ ਕਿ ਜਦੋਂ ਉਹ ਦੋ ਤੇ ਦੋ ਦੋ-ਦੋ ਬਣਦੇ ਹਨ ਇਹ ਕਹਿੰਦੇ ਹਨ ਤਦ ਉਹ ਇਕ ਵਿਸ਼ੇਸ਼ਲਾਤਮਕ ਨਿਰਣਾ ਕਰ ਰਹੇ ਹਨ।

ਜਿਨ੍ਹਾਂ ਜਾਤੀਆਂ ਵਿਚੋਂ ਅਸੀਂ ਆਪ ਹਾਂ ਉਨ੍ਹਾਂ ਦੀ ਬੁੱਧੀ ਦੀ ਉੱਚਮਤਾ ਦਾ ਦਾਹਵਾ ਕਰਨ ਵਿਚ ਸਾਨੂੰ ਬਹੁਤੀ ਕਾਹਲ ਨਹੀਂ ਕਰਨੀ ਚਾਹੀਦੀ, ਕੁਝ ਬੜੇ ਹੀ ਉੱਚ ਵਿਦਵਾਨਾਂ ਨੇ ਆਰੀਆਂ ਦਾ ਚਾਰ ਲਈ ਜੋ ਸ਼ਬਦ ਹੈ (ਮੈਂ ਇਥੇ ਇਹ ਨਹੀਂ ਕਹਿੰਦਾ ਕਿ ਗ਼ਲਤ ਜਾਂ ਠੀਕ) ਉਹ ਸੰਸਕ੍ਰਿਤ ਦੇ Kature ਤੋਂ ਨਿਕਲਿਆ ਮੰਨਿਆ ਹੈ ਤੇ ਕਾਤੁਰ ਦਾ ਸੰਸਕ੍ਰਿਤ ਵਿਚ ਪਹਿਲਾ ਸੰਕਲਪ ਇਕ ਜਮ੍ਹਾ ਤਿੰਨ ਦਾ ਹੈ। ਜੇ ਅਫ਼ਰੀਕਾ ਦੇ ਕੁਝ ਕਬੀਲੇ ਸੱਤ ਨੂੰ ਪੰਜ ਜਮਾਂ ਦੋ ਜਾਂ ਛੇ ਜਮਾਂ ਇਕ ਕਰਕੇ ਪ੍ਰਗਟ ਕਰਦੇ ਹਨ ਤਾਂ ਉਨ੍ਹਾਂ ਨੂੰ ਨੀਚ ਤੋਂ ਨੀਚ ਕਿਉਂ ਗਰਦਾਨਿਆ ਜਾਏ, ਜਦੋਂ ਕਿ ਫ੍ਰਾਂਸੀਸੀਆਂ ਨੂੰ, ਜੋ ਕਿ ਯੂਰਪੀ ਸਭਿਅਤਾ ਦੀ ਮੂਹਰਲੀ ਕਤਾਰ ਵਿਚ ਹਨ, ਕੋਈ ਇਸ ਕਾਰਨ ਦੋਸ਼ ਨਹੀਂ ਦਿੰਦਾ ਕਿ ਉਹ ਨਵ੍ਹੇ (90) ਦੀ ਗਿਣਤੀ ਨੂੰ Quatre-vingt-dix ਭਾਵ ਚਾਰ ਕੋੜੀ ਤੇ ਦਸ ਕਹਿੰਦੇ ਹਨ, ਨਾ ਰੋਮਨਾਂ ਨੂੰ ਉੱਨ੍ਹੀ (19) ਲਈ Undeviginti ਕਹਿਣ ਲਈ ਦੋਸ਼ ਦਿੰਦੇ ਹਾਂ।

ਨਹੀਂ, ਇਹ ਠੀਕ ਨਹੀਂ; ਇਸ ਹਾਲਤ ਵਿਚ ਵੀ ਸਾਨੂੰ ਦੂਜਿਆਂ ਲਈ ਉਹੋ ਮਾਪ ਵਰਤਣਾ ਚਾਹੀਦਾ ਹੈ ਜੋ ਅਸੀਂ ਆਪਣੇ ਆਪ ਲਈ ਵਰਤਦੇ ਹਾਂ। ਦੂਜਿਆਂ ਬਾਰੇ ਕੋਈ ਫੈਸਲਾ ਦੇਣ ਤੋਂ ਪਹਿਲਾਂ, ਸਾਨੂੰ ਸਮਝਣ ਦਾ ਜਤਨ ਕਰਨਾ ਚਾਹੀਦਾ ਹੈ।

**12. ਵਹਿਸ਼ੀ ਲੋਕਾਂ ਵਿਚ ਇਤਿਹਾਸ ਦੀ ਅਣਹੋਂਦ**

ਵਹਿਸ਼ੀ ਮਨੁੱਖ ਵਿਰੁੱਧ ਇਕ ਹੋਰ ਗੰਭੀਰ ਦੋਸ਼ ਇਹ ਲਾਇਆ ਜਾਂਦਾ ਹੈ ਕਿ ਉਸ ਪਾਸ ਆਪਣਾ ਇਤਿਹਾਸ ਹੀ ਨਹੀਂ ਹੈ। ਉਹ ਵਰ੍ਹੇ ਦੇ ਦਿਹਾੜੇ ਹੀ ਗਿਣਨਾ ਨਹੀਂ ਜਾਣਦਾ, ਜੀਵਨ ਦੇ ਵਰ੍ਹੇ ਤਾਂ ਕੀ ਗਿਣਨੇ ਹਨ। ਕੁਝ ਹਬਸ਼ੀ ਫ਼ਿਰਕੇ ਉਮਰ ਦੇ ਵਰ੍ਹੇ ਗਿਣਨਾ ਹੀ ਗ਼ਲਤ ਸਮਝਦੇ ਹਨ ਇਸ ਦਾ ਭਾਵ ਪ੍ਰਭੂ ਵਿਚ ਅਵਿਸ਼ਵਾਸ ਮੰਨਦੇ ਹਨ। ਕਿਉਂਕਿ ਉਨ੍ਹਾਂ ਨੂੰ ਲਿਖਣ ਦਾ ਗਿਆਨ ਨਹੀਂ ਹੈ, ਇਸ ਲਈ ਇਹ ਸੱਚ ਹੈ ਕਿ ਉਨ੍ਹਾਂ ਵਿਚ ਜਿਸ ਚੀਜ਼ ਨੂੰ ਅਸੀਂ ਇਤਿਹਾਸ ਕਹਿੰਦੇ ਹਾਂ ਉਸ ਦਾ ਨਾਂ-ਨਿਸ਼ਾਨ ਨਹੀਂ ਹੈ। ਮੈਂ ਇਨਕਾਰ ਨਹੀਂ ਕਰਦਾ ਕਿ ਆਪਣੇ ਭੂਤ ਤੇ ਭਵਿੱਸ਼ ਤੋਂ ਬਿਲਕੁਲ ਅਵੇਸਲੇ ਹੋਣਾ ਸਭਿਅਤਾ ਦੇ ਨੀਵੇਂ ਪੱਧਰ ਤੇ ਹੋਣ ਦਾ ਚਿੰਨ੍ਹ ਹੈ; ਪਰ ਇਹ ਦੋਸ਼ ਸਾਰੇ ਅਖੌਤੀ ਵਹਿਸ਼ੀ ਲੋਕਾਂ ਤੇ ਨਹੀਂ ਲਾਇਆ ਜਾ ਸਕਦਾ। ਉਨ੍ਹਾਂ ਵਿਚੋਂ ਕਈਆਂ ਨੂੰ ਆਪਣੇ ਬਾਪ-ਦਾਦਾ ਦੇ ਨਾਂ ਤੇ ਕਾਰਨਾਮੇ ਯਾਦ ਹਨ, ਅਤੇ ਹੈਰਾਨੀ ਦੀ ਗੱਲ ਇਹ ਹੈ ਕਿ, ਬਿਨਾਂ ਲਿਖਣ ਦੀ ਸ਼ਕਤੀ ਦੇ, ਉਹ ਆਪਣੀਆਂ ਰਵਾਇਤਾਂ ਕਈ ਹਾਲਤਾਂ ਵਿਚ ਪੁਸ਼ਤ-ਦਰ-ਪੁਸ਼ਤ ਸੁਰੱਖਿਅਤ ਰੱਖ ਸਕੇ ਹਨ।

ਪੂਜਯ ਐਸ. ਜੇ. ਵਿੱਟਮੀ (Rev. S. J. Whitmee) ਦੇ ਇਕ ਲੇਖ ਵਿਚੋਂ ਲਈਆਂ ਗਈਆਂ ਨਿਮਨ ਦਰਜ ਟੂਕਾਂ ਇਸ ਵਿਸ਼ੇ ਤੇ ਬੜੀ ਦਿਲਚਸਪ ਰੌਸ਼ਨੀ ਪਾਂਦੀਆਂ ਹਨ- '(ਭੂਰੇ ਪੋਲੀਨੀਸ਼ੀ ਲੋਕਾਂ ਵਿਚ) ਇਨ੍ਹਾਂ ਕੌਮੀ ਰਵਾਇਤਾਂ ਨੂੰ ਸੁਰੱਖਿਅਤ ਰੱਖਣ ਵਾਲੇ ਲੋਕ ਆਮ

ਕਰਕੇ ਕੁਝ ਵਿਸ਼ੇਸ਼ ਪਰਵਾਰਾਂ ਵਿਚੋਂ ਹੀ ਹੁੰਦੇ ਸਨ, ਅਤੇ ਇਹ ਉਨ੍ਹਾਂ ਦਾ ਧਰਮ ਸੀ ਕਿ ਉਹ ਉਨ੍ਹਾਂ ਮਿੱਥਾਂ ਤੇ ਗਾਉਣਾਂ ਨੂੰ ਪੂਰੀ ਤਰ੍ਹਾਂ ਯਾਦ ਰੱਖਣ ਜੋ ਉਨ੍ਹਾਂ ਨੂੰ ਸੌਂਪੇ ਗਏ ਹਨ ਅਤੇ ਪੀੜ੍ਹੀਓਂ ਪੀੜ੍ਹੀ ਅੱਗੇ ਪੁਚਾਣ। ਉਨ੍ਹਾਂ ਪਰਵਾਰਾਂ ਦਾ ਸਤਿਕਾਰ ਹੀ ਇਸੇ ਗੱਲ ਵਾਸਤੇ ਸੀ। ਇਨ੍ਹਾਂ ਪਰਵਾਰਾਂ ਦੇ ਵਿਚਲੇ ਵੱਡੇ ਪੁੱਤਰਾਂ ਦਾ ਇਹ ਜੱਦੀ ਫ਼ਰਜ ਸੀ ਕਿ ਉਹ ਮਿਥਿਹਾਸ ਤੇ ਗੀਤ ਪ੍ਰਾਪਤ ਕਰਨ ਤੇ ਸਿਮਰਤੀ ਵਿਚ ਕਾਇਮ ਰੱਖਣ ਅਤੇ ਲਫ਼ਜ਼-ਬ-ਲਫ਼ਜ਼ ਜ਼ਬਾਨੀ ਅੱਗੇ ਪੁਚਾਣ। ਇਹ ਕੇਵਲ ਉਨ੍ਹਾਂ ਦਾ ਧਰਮ ਹੀ ਨਹੀਂ ਸੀ, ਸਗੋਂ ਮਿੱਥਾਂ ਤੇ ਗੀਤਾਂ ਦੀ ਮਾਲਕੀ ਬੜਾ ਬਹੁਮੁੱਲਾ ਤੇ ਮਾਣ ਵਾਲਾ, ਹੋਰਾਂ ਤੋਂ ਬਚਾ ਕੇ ਰੱਖਣ ਵਾਲਾ ਵਿਰਸਾ ਸਮਝਿਆ ਜਾਂਦਾ ਸੀ। ਇਸ ਲਈ ਲਿਖਤੀ ਰੂਪ ਵਿਚ ਲਿਆਉਣ ਲਈ ਇਨ੍ਹਾਂ ਦਾ ਪ੍ਰਾਪਤ ਕਰਨਾ ਵੀ ਕਠਿਨ ਸੀ। ਸਰੋਤਿਆਂ ਨੂੰ ਭੁਲੇਖੇ ਵਿਚ ਪਾਉਣ ਲਈ ਕਈ ਵਾਰੀ ਇਨ੍ਹਾਂ ਮਿੱਥਾਂ ਤੇ ਗੀਤਾਂ ਵਿਚ, ਜਾਣ ਬੁੱਝ ਕੇ, ਅਦਲਾ ਬਦਲੀ ਕਰ ਦਿੱਤੀ ਜਾਂਦੀ ਸੀ। ਜਿਹੜੇ ਪਾਦਰੀ ਤੇ ਹੋਰ ਵਿਦੇਸ਼ੀ ਇਨ੍ਹਾਂ ਮਿੱਥਾਂ ਵਿਚ ਦਿਲਚਸਪੀ ਪ੍ਰਗਟ ਕਰਦੇ, ਉਨ੍ਹਾਂ ਨੂੰ ਇਸ ਤਰ੍ਹਾਂ ਧੋਖਾ ਦਿੱਤਾ ਜਾਂਦਾ ਸੀ। ਕੇਵਲ ਉਹ ਮਨੁੱਖ ਹੀ ਇਨ੍ਹਾਂ ਦਾ ਸ਼ੁੱਧ ਸਰੂਪ ਪ੍ਰਾਪਤ ਕਰ ਸਕਦਾ ਸੀ ਜੋ ਪੂਰੀ ਤਰ੍ਹਾਂ ਉਨ੍ਹਾਂ ਦੀ ਬੋਲੀ ਜਾਣਦਾ ਸੀ, ਉਨ੍ਹਾਂ ਲੋਕਾਂ ਦੀਆਂ ਆਦਤਾਂ ਤੋਂ ਭਲੀ ਭਾਂਤ ਜਾਣੂ ਹੁੰਦਾ ਸੀ, ਅਤੇ ਉਨ੍ਹਾਂ ਦਾ ਵਿਸ਼ਵਾਸ ਜਿੱਤ ਸਕਦਾ ਸੀ। ਇਹ ਖ਼ਜ਼ਾਨਾ ਆਮ ਕਰਕੇ ਕੇਵਲ ਤਦ ਹੀ ਪ੍ਰਾਪਤ ਹੁੰਦਾ ਸੀ ਜਦੋਂ ਕਿ ਰਵਾਇਤਾਂ ਦੇ ਰਾਖਿਆਂ ਨੂੰ ਇਹ ਪ੍ਰਣ ਦੇ ਦਿੱਤਾ ਜਾਂਦਾ ਕਿ ਇਨ੍ਹਾਂ ਨੂੰ ਟਾਪੂਆਂ ਵਿਚ ਵਿਗਿਆਪਤ ਨਹੀਂ ਕੀਤੀ ਜਾਏਗਾ।'

'ਪਰ ਇਨ੍ਹਾਂ ਮੁਸ਼ਕਲਾਂ ਦੇ ਬਾਵਜੂਦ, ਕੁਝ ਪਾਦਰੀ ਤੇ ਹੋਰ ਬਹੁਤ ਸਾਰੀਆਂ ਚੋਣਵੀਆਂ ਮਿੱਥ-ਕਥਾਵਾਂ ਤੇ ਗੀਤ ਇਕੱਤਰ ਕਰਨ ਵਿਚ ਸਫ਼ਲ ਹੋ ਗਏ ਹਨ, ਅਤੇ ਮੈਨੂੰ ਆਸ ਹੈ ਕਿ ਛੇਤੀ ਹੀ ਅਸੀਂ ਉਨ੍ਹਾਂ ਨੂੰ ਇਕੱਠਾ ਕਰਨ ਵਿਚ ਸਫ਼ਲ ਹੋ ਸਕਾਂਗੇ ਤਾਂ ਜੋ ਪਾਲੀਨੇਸ਼ੀਆ ਦੇ ਮਿਥਿਹਾਸ ਦਾ ਤੁਲਨਾਤਮਿਕ ਅਧਿਐਨ ਹੋ ਸਕੇ।'

'ਇਨ੍ਹਾਂ ਵਿਚੋਂ ਬਹੁਤੀਆਂ ਰਵਾਇਤਾਂ ਤੇ ਗੀਤਾਂ ਵਿਚ ਸ਼ਬਦਾਂ ਤੇ ਮੁਹਾਵਰਿਆਂ ਦੇ ਐਸੇ ਰੂਪ ਵਰਤੇ ਹੋਏ ਹਨ ਜੋ ਹੁਣ ਪ੍ਰਚੱਲਿਤ ਨਹੀਂ ਹਨ, ਇਸ ਲਈ ਵਰਤਮਾਨ ਪੀੜ੍ਹੀ ਦੇ ਲੋਕਾਂ ਵਿਚੋਂ ਬਹੁਤਿਆਂ ਨੂੰ ਉਨ੍ਹਾਂ ਦਾ ਗਿਆਨ ਨਹੀਂ ਹੈ।'

'ਜਿਸ ਤਰੀਕੇ ਨਾਲ ਇਨ੍ਹਾਂ ਰਵਾਇਤਾਂ ਨੂੰ ਅੱਗੇ ਪਹੁੰਚਾਣ ਵਿਚ ਸ਼ਬਦਾਂ ਦੀ ਸ਼ੁੱਧਤਾ ਕਾਇਮ ਰੱਖੀ ਗਈ ਹੈ, ਉਥੇ ਇਹ ਦੱਸਣਯੋਗ ਹੈ। ਕੁਝ ਟਾਪੂਆਂ ਵਿਚ ਸਾਰੀਆਂ ਮਹਾਨ ਕਥਾਵਾਂ, ਜਿਨ੍ਹਾਂ ਦਾ ਅਸਲੋਂ ਕੋਈ ਵਿਸ਼ੇਸ਼ ਮਹੱਤਵ ਹੈ, ਦੋ ਰੂਪਾਂ ਵਿਚ ਪ੍ਰਚੱਲਿਤ ਹਨ- ਵਾਰਤਕ ਤੇ ਕਵਿਤਾ ਵਿਚ। ਵਾਰਤਕ ਰੂਪ ਸਰਲ ਭਾਸ਼ਾ ਵਿਚ ਕਥਾ ਬਿਆਨ ਕਰਦਾ ਹੈ। ਕਾਵਿਕ ਰੂਪ ਉਸੇ ਨੂੰ ਤਰਨੱਮ ਤੇ ਆਮ ਕਰਕੇ ਕਾਫ਼ੀਏ ਸਹਿਤ ਕਵਿਤਾ ਵਿਚ ਦਰਸਾਂਦਾ ਹੈ। ਇਸ ਤਰ੍ਹਾਂ ਕਾਵਿਕ ਰੂਪ ਵਾਰਤਕ ਰੂਪ ਦੀ ਹੋਂਦ ਨੂੰ ਸੁਰੱਖਿਅਤ ਕਰਦਾ ਹੈ ਜੋ ਕਿ ਸਰਲ ਹੁੰਦਾ ਹੈ ਤੇ ਸਹਜੇ ਬਦਲ ਸਕਦਾ ਹੈ। ਕਿਉਂਕਿ ਵਾਰਤਕ ਬਿਆਨ ਵਿਚ ਵਾਧਾ-ਘਾਟਾ ਕਰਨਾ ਸਹਿਲ ਹੈ, ਇਸ ਲਈ ਇਸ ਰੂਪ ਨੂੰ ਸ਼ੁੱਧ ਨਹੀਂ ਮੰਨਿਆ ਜਾਂਦਾ ਜਿਤਨੇ ਤੀਕ ਇਸ ਦਾ ਹਰ ਵੇਰਵਾ ਕਾਵਿਕ ਰੂਪ ਨਾਲ ਮੇਲ ਨਾ ਖਾਂਦਾ ਹੋਵੇ। ਕਾਵਿਕ ਰੂਪ ਵਿਚ ਕੀਤਾ ਘਾਟਾ ਜਾਂ ਵਾਧਾ

ਸਹਿਜੇ ਹੀ ਪਤਾ ਲੱਗ ਸਕਦਾ ਹੈ। ਇਸ ਤਰ੍ਹਾਂ ਲੋਕਾਂ ਨੇ ਇਹ ਪ੍ਰਵਾਨ ਕਰ ਲਿਆ ਹੈ ਕਿ ਵਾਰਤਕ ਨਾਲੋਂ ਕਾਵਿਕ ਰੂਪ ਯਾਦ ਕਰਨ ਵਿਚ ਸਹਿਲ ਹੈ ਅਤੇ ਇਹ ਇਤਿਹਾਸਕ ਕਥਾਵਾਂ ਦੀ ਪੂਰਨ ਸ਼ੁੱਧਤਾ ਕਾਇਮ ਰੱਖਣ ਲਈ ਚੰਗੇਰਾ ਮਾਧਿਅਮ ਹੈ।'

ਹਾਂ, ਇਹ ਗੱਲ ਹੈ, ਕਿ ਸਾਡਾ ਇਤਿਹਾਸ ਦਾ ਸੰਕਲਪ ਬਿਲਕੁਲ ਹੀ ਉਨ੍ਹਾਂ ਤੋਂ ਭਿੰਨ ਹੈ। ਮਿਸਰ ਤੇ ਬਾਬੁਲ ਦੇ ਬਾਦਸ਼ਾਹਾਂ ਦੇ ਨਾਂ ਯਾਦ ਰੱਖ ਸਕਣਾ ਉਨ੍ਹਾਂ ਦੀਆਂ ਲੜਾਈਆਂ ਦੀਆਂ ਤਿੱਥਾਂ ਜ਼ਬਾਨੀ ਜਾਣਨਾ, ਉਨ੍ਹਾਂ ਦੇ ਵਜ਼ੀਰਾਂ, ਇਸਤ੍ਰੀਆਂ ਤੇ ਰਖੇਲੀਆਂ ਦੇ ਨਾਂ ਦੱਸ ਸਕਣ ਦੇ ਸਮਰਥ ਹੋਣਾ-ਨਿਰਸੰਦੇਹ ਸਿਵਲ ਸਰਵਿਸ ਦਾ ਇਮਤਿਹਾਨ ਪਾਸ ਕਰਨ ਲਈ ਤੇ ਪ੍ਰਸੰਸਾਜਨਕ ਹੈ, ਪਰ ਮੈਨੂੰ ਸੰਦੇਹ ਹੈ ਕਿ ਇਹ ਉੱਚੇ ਸਭਿਆਚਾਰ ਦਾ ਚਿੰਨ੍ਹ ਵੀ ਹੈ। ਸੁਕਰਾਤ ਵਹਿਸ਼ੀ ਨਹੀਂ ਸੀ, ਪਰ ਮੈਨੂੰ ਸੰਦੇਹ ਹੈ ਕਿ ਉਹ ਆਪਣੇ ਏਥਨ ਦੇ ਵਜ਼ੀਰਾਂ ਦੇ ਨਾਂ, ਥਿੱਤਾਂ ਵੀ ਸੁਣਾ ਸਕਦਾ ਸੀ, ਮਿਸਰ ਤੇ ਬਾਬੁਲ ਦੇ ਬਾਦਸ਼ਾਹਾਂ ਦੀਆਂ ਥਿੱਤਾਂ ਤੇ ਇਕ ਪਾਸੇ ਰਹਿਣ ਦਿਓ।

ਅਤੇ ਜੇ ਅਸੀਂ ਵਿਚਾਰ ਕਰੀਏ ਕਿ ਆਧੁਨਿਕ ਸਮੇਂ ਵਿਚ ਇਤਿਹਾਸ ਕਿਵੇਂ ਘੜਿਆ ਜਾਂਦਾ ਹੈ, ਤਾਂ ਅਸੀਂ ਉਨ੍ਹਾਂ ਲੋਕਾਂ ਦੇ ਜਜ਼ਬਾਤ ਨੂੰ ਹੋਰ ਚੰਗੀ ਤਰ੍ਹਾਂ ਸਮਝ ਸਕਾਂਗੇ ਜਿਹੜੇ ਵੈਰੀ ਕਬੀਲਿਆਂ ਦੀ ਲੜਾਈ ਵਿਚ ਹੋਏ ਹਰ ਕਤਲਾਮ, ਜਾਂ ਰਾਜਦੂਤਾਂ ਦੀ ਹਰ ਚਰਚਾ ਤੇ ਵਾਦ-ਵਿਵਾਦ, ਜਾਂ ਹਰ ਸ਼ਾਹੀ ਵਿਆਹ ਦੀ ਦਾਹਵਤ ਦਾ ਵਰਨਣ, ਆਉਣ ਵਾਲੀਆਂ ਪੀੜ੍ਹੀਆਂ ਦੇ ਲਾਭ ਹਿੱਤ ਅੰਕਤ ਕਰਨ ਦੇ ਯੋਗ ਨਹੀਂ ਸਨ ਮੰਨਦੇ। ਜਿਵੇਂ ਇਤਿਹਾਸ ਘੜਿਆ ਜਾਂਦਾ ਹੈ, ਇਸ ਦੀ ਜਿਤਨੀ ਜਾਣਕਾਰੀ ਸਾਨੂੰ ਹੁੰਦੀ ਜਾਂਦੀ ਹੈ, ਉਤਨਾ ਹੀ ਅਸੀਂ ਵਿਚਾਰਦੇ ਹਾਂ ਕਿ ਕੀ ਇਤਿਹਾਸ ਦੀ ਉਹ ਕਦਰ ਹੋਣੀ ਚਾਹੀਦੀ ਹੈ ਜੋ ਕਦੇ ਸਮਝੀ ਜਾਂਦੀ ਸੀ? ਜੇ ਲਾਰਡ ਬੀਕਨਫ਼ੀਲਡ, ਸ੍ਰੀ ਗਲੈਡਸਟੋਨ ਅਤੇ ਕੰਵਰ ਗੋਰਟਸ਼ੈਕੋਟ ਪਿਛਲੇ ਦੋ ਸਾਲਾਂ ਦਾ ਇਤਿਹਾਸ ਅੰਕਤ ਕਰਨ ਤਾਂ ਆਉਣ ਵਾਲੀਆਂ ਪੀੜ੍ਹੀਆਂ ਕਿਸਦੀ ਗੱਲ ਤੇ ਵਿਸ਼ਵਾਸ ਕਰ ਸਕਣਗੀਆਂ! ਭਵਿੱਸ਼ ਦੀਆਂ ਪੁਸ਼ਤਾਂ ਉਨ੍ਹਾਂ ਬਾਰੇ ਉਨ੍ਹਾਂ ਦੀਆਂ ਆਪਣੀਆਂ ਕਹੀਆਂ ਗੱਲਾਂ ਨੂੰ ਮੰਨਣਗੀਆਂ, ਜਦੋਂ ਕਿ ਉਨ੍ਹਾਂ ਦੀ ਪ੍ਰਤੀਨਿਧਤਾ ਉਹ ਸਮਕਾਲੀ ਕਰ ਰਹੇ ਹਨ ਜਿਨ੍ਹਾਂ ਪਾਸ ਉਨ੍ਹਾਂ ਬਾਰੇ ਇਹ ਨਿਰਣੇ ਦੇਣ ਦੇ ਚੰਗੇ ਮੌਕੇ ਸਨ ਕਿ ਕੀ ਉਹ ਉੱਚ-ਪਾਏ ਦੇ ਦੇਸ਼ ਭਗਤ ਸਨ ਜਾਂ ਖ਼ੁਦਗਰਜ਼ ਧੜੇਬੰਦ ਸਨ? ਦੋ ਦਰਸ਼ਕ ਤੇ ਇਕੋ ਘਟਨਾ, ਜਿਵੇਂ ਕਿ ਬਲਗਾਰੀਆ ਵਿਚ ਹੋਏ ਅਤਿਆਚਾਰ, ਦਾ ਵੀ ਸਮਾਨ ਵਰਣਨ ਨਹੀਂ ਦੇ ਸਕਦੇ। ਤਦ ਕੀ ਸਾਨੂੰ ਹੈਰਾਨ ਹੋਣ ਦੀ ਲੋੜ ਹੈ ਕਿ ਸਾਰੀ ਕੌਮ, ਮੇਰਾ ਭਾਵ ਹਿੰਦੂ ਜਾਤੀ ਤੋਂ ਹੈ, ਕਿਉਂ ਇਤਿਹਾਸ ਨੂੰ ਪੂਰੀ ਤਰ੍ਹਾਂ ਘ੍ਰਿਣਾ ਕਰਦੀ ਸੀ, ਅਤੇ ਆਪਣੀ ਸਿਮਰਤੀ ਨੂੰ ਬਾਦਸ਼ਾਹਾਂ, ਰਾਣੀਆਂ ਤੇ ਜੁੱਧਾਂ ਦੇ ਨਾਵਾਂ ਤੇ ਥਿੱਤਾਂ ਨਾਲ ਭਾਰੂ ਕਰਨ ਦੀ ਥਾਂ ਉਨ੍ਹਾਂ ਮਨੁੱਖਤਾ ਦੇ ਸੱਚੇ ਪਾਤਸ਼ਾਹਾਂ ਨੂੰ ਯਾਦ ਰੱਖਣ ਦੀ ਲਾਲਸਾ ਰੱਖਦੀ ਸੀ ਜੋ ਚਿੰਤਨ ਦੀ ਬਾਦਸ਼ਾਹਤ ਦੇ ਮਾਲਕ ਹੋਏ ਅਤੇ ਜਿਨ੍ਹਾਂ ਸੱਚ ਦੀ ਵਿਜੈ ਲਈ ਨਿਰਣੇਜਨਕ ਜੁੱਧ ਜਿੱਤੇ?

**13. ਵਹਿਸ਼ੀ ਲੋਕਾਂ ਵਿਚ ਨੈਤਿਕਤਾ ਦੀ ਅਣਹੋਂਦ**

ਅੰਤਮ ਗੱਲ ਇਹ ਹੈ, ਕਿ ਇਹ ਮੰਨਿਆ ਜਾਂਦਾ ਸੀ ਕਿ ਸਾਰੇ ਵਹਿਸ਼ੀ ਲੋਕਾਂ ਵਿਚ ਨੈਤਿਕ ਨੇਮਾਂ ਦੀ ਘਾਟ ਹੈ। ਮੈਂ ਵਹਿਸ਼ੀ ਪੁਰਸ਼ ਨੂੰ ਉਸ ਤਰ੍ਹਾਂ ਨਹੀਂ ਪੇਸ਼ ਕਰਨ ਲੱਗਾ ਜਿਵੇਂ ਕਿ

ਰੂਸੋ (Rousseau) ਨੇ ਉਸ ਨੂੰ ਕਲਪਿਆ ਹੈ, ਨਾ ਹੀ ਮੈਂ ਇਸ ਤੱਥ ਤੋਂ ਇਨਕਾਰ ਕਰਨ ਲੱਗਾ ਹਾਂ ਕਿ ਸਾਡਾ ਸਮਾਜਕ ਤੇ ਰਾਜਸੀ ਜੀਵਨ ਅਫ਼ਰੀਕਾ ਤੇ ਅਮਰੀਕਾ ਦੇ ਫਿਰਕਿਆਂ ਦੇ ਗੁਫਾਂ ਵਾਲੇ ਜਾਂ ਟਾਪੂਵਾਸੀ ਜੀਵਨ ਤੋਂ ਉਨਿਤ ਨਹੀਂ ਹੈ। ਪਰ ਮੇਰਾ ਸਿਧਾਂਤ ਇਹ ਜ਼ਰੂਰ ਹੈ ਕਿ ਜ਼ਿੰਦਗੀ ਦੇ ਹਰ ਪੜਾ ਨੂੰ ਆਪਣੇ ਆਪ ਵਿਚ ਨਿਖੇੜ ਕੇ ਦੇਖਣਾ ਉਚਿਤ ਹੈ। ਵਹਿਸ਼ੀ ਲੋਕਾਂ ਵਿਚ ਆਪਣੇ ਔਗੁਣ ਹਨ, ਪਰ ਉਨ੍ਹਾਂ ਦੇ ਆਪਣੇ ਗੁਣ ਵੀ ਹਨ। ਜੇ ਕੋਈ ਹਬਸ਼ੀ ਗੋਰਿਆਂ ਬਾਰੇ ਕਾਲੀ (ਨੁਕਤਾਚੀਨੀ ਦੀ) ਪੁਸਤਕ ਲਿਖ ਸਕਦਾ ਤਾਂ ਅਸੀਂ ਅਵੱਸ਼ ਦੇਖਦੇ ਕਿ ਉਸ ਵਿਚ ਕੁਝ ਉਹ ਬੁਰਾਈਆਂ ਨਾ ਹੁੰਦੀਆਂ ਜੋ ਅਸੀਂ ਵਹਿਸ਼ੀ ਲੋਕਾਂ ਦੀ ਖਸਲਤ ਮੰਨਦੇ ਹਾਂ। ਸੱਚਾਈ ਇਹ ਹੈ ਕਿ ਹਬਸ਼ੀ ਤੇ ਗੋਰੇ ਦੀ ਨੈਤਿਕਤਾ ਦਾ ਮੁਕਾਬਲਾ ਨਹੀਂ ਹੋ ਸਕਦਾ ਕਿਉਂਕਿ ਦੋਹਾਂ ਦੇ ਜੀਵਨ ਦੇ ਦ੍ਰਿਸ਼ਟੀ-ਕੋਣ ਬਿਲਕੁਲ ਭਿੰਨ ਹਨ। ਜਿਸ ਚੀਜ਼ ਨੂੰ ਅਸੀਂ ਗ਼ਲਤ ਸਮਝਦੇ ਹਾਂ, ਉਹ ਗ਼ਲਤ ਨਹੀਂ ਸਮਝਦੇ। ਉਦਾਹਰਣ ਵਜੋਂ ਅਸੀਂ ਬਹੁਪਤੀਵਾਦ (Polygamy) ਜਾਂ ਬਹੁਪਤਨੀਵਾਦ ਦੀ ਨਿਖੇਧੀ ਕਰਦੇ ਹਾਂ, ਯਹੂਦੀ ਤੇ ਮੁਸਲਮਾਨ ਇਸ ਨੂੰ ਮਾੜਾ ਨਹੀਂ ਮੰਨਦੇ, ਵਹਿਸ਼ੀ ਇਸ ਨੂੰ ਸ਼ਾਨ ਮੰਨਦੇ ਹਨ, ਅਤੇ ਮੈਨੂੰ ਸੰਦੇਹ ਨਹੀਂ ਹੈ ਕਿ ਉਨ੍ਹਾਂ ਦੀ ਸਮਾਜਕ ਦਸ਼ਾ ਅਨੁਸਾਰ ਉਹ ਠੀਕ ਹਨ। ਵਹਿਸ਼ੀ ਲੋਕ ਯੂਰਪੀ ਬਸਤੀਵਾਦੀਆਂ ਨੂੰ ਉਤਮਤਾ ਦੇ ਰਾਖੇ ਨਹੀਂ ਮੰਨਦੇ, ਅਤੇ ਉਨ੍ਹਾਂ ਲਈ ਉਨ੍ਹਾਂ ਦੇ ਜੀਵਨ ਦ੍ਰਿਸ਼ਟੀਕੋਣ ਨੂੰ ਅਪਣਾਉਣਾ ਬਹੁਤ ਹੀ ਕਠਿਨ ਹੈ।

ਨਿਰੋਲ ਵਹਿਸ਼ੀ ਆਦਮੀ ਨੂੰ ਇਸ ਤੋਂ ਵੱਡੀ ਹੈਰਾਨੀ ਸਾਡੇ ਬਾਰੇ ਕੋਈ ਨਹੀਂ ਕਿ ਅਸੀਂ ਇਉਂ ਭੱਸੜ ਕਿਉਂ ਪਾਂਦੇ ਹਾਂ ਅਤੇ ਹੋਰ-ਹੋਰ ਪ੍ਰਾਪਤ ਕਰਨ ਤੇ ਇਕੱਤਰ ਕਰਨ ਦੀ ਧੁਨ ਵਿਚ ਕਿਉਂ ਲੱਗੇ ਹੋਏ ਹਾਂ, ਅਤੇ ਨਿਸਲ ਹੋ ਕੇ ਜੀਵਨ ਮਾਣਨਾ ਕਿਉਂ ਨਹੀਂ ਚਾਹੁੰਦੇ। ਲਿਖਿਆ ਹੈ ਕਿ ਇਕ ਭਾਰਤੀ ਸਰਦਾਰ ਨੇ ਇਕ ਯੂਰਪੀਨ ਨੂੰ ਕਿਹਾ : 'ਹੇ, ਭਰਾ, ਤੁਹਾਨੂੰ 'ਕੁਝ ਨ ਕਰਨ' ਤੇ 'ਕੁਝ ਨ ਸੋਚਣ' (ਨਿਸਲ ਅਤੇ ਅਚੇਤ) ਦੀ ਬਰਕਤ ਦਾ ਕਦੇ ਪਤਾ ਨਹੀਂ ਲੱਗੇਗਾ, ਪਰ, ਨੀਂਦ ਤੋਂ ਘੱਟ, ਇਹ ਮਹਾਂ ਅਨੰਦ-ਦਾਇਕ ਅਵਸਥਾ ਹੈ। ਜਨਮ ਤੋਂ ਪਹਿਲਾਂ ਅਸੀਂ ਇਹੋ ਕੁਝ ਸਾਂ ਅਤੇ ਮੌਤ ਮਗਰੋਂ ਅਸੀਂ ਇਹੋ ਕੁਝ ਹੋਵਾਂਗੇ।' ਤਾਹੀਤੀ (Tahiti) ਵਿਚ ਜਿਨ੍ਹਾਂ ਮੁਟਿਆਰਾਂ ਨੂੰ ਕੱਪੜਾ ਬੁਨਣਾ ਸਿਖਾਇਆ ਜਾ ਰਿਹਾ ਸੀ, ਉਹ ਛੇਤੀ ਹੀ ਖੱਡੀਆਂ ਤੋਂ ਉਠ ਗਈਆਂ ਤੇ ਕਹਿਣ ਲੱਗੀਆਂ, "ਅਸੀਂ ਕਿਉਂ ਭੱਸੜ ਪਾਈਏ? ਕੀ ਸਾਡੇ ਪਾਸ ਰੱਜ ਕੇ ਖਾਣ ਨੂੰ ਫਲ ਤੇ ਨਾਰੀਅਲ ਨਹੀਂ ਹਨ? ਤੁਸੀਂ ਜਿਹੜੇ ਜਹਾਜ਼ ਤੇ ਸੁੰਦਰ ਪੁਸ਼ਾਕਾਂ ਚਾਹੁੰਦੇ ਹੋ ਤੁਹਾਨੂੰ ਜ਼ਰੂਰ ਮੁਸ਼ੱਕਤ ਕਰਨੀ ਚਾਹੀਦੀ ਹੈ, ਪਰ ਸਾਨੂੰ ਜੋ ਕੁਝ ਸਾਡੇ ਪਾਸ ਹੈ ਉਸ ਤੇ ਹੀ ਸੰਤੋਖ ਹੈ।"

ਇਹੋ ਜਿਹੇ ਭਾਵ ਨਿਰਸੰਦੇਹ ਯੂਰਪੀਨਾਂ ਲਈ ਓਪਰੇ ਹਨ, ਪਰ ਇਨ੍ਹਾਂ ਵਿਚ ਵੀ ਕੋਈ ਜੀਵਨ-ਦਰਸ਼ਨ ਹੈ, ਜੋ ਭਾਵੇਂ ਠੀਕ ਹੈ ਜਾਂ ਗ਼ਲਤ ਹੈ, ਪਰ ਜਿਸ ਨੂੰ ਨਿਰਾ ਵਹਿਸ਼ੀ ਕਹਿ ਕੇ ਪਰੇ ਨਹੀਂ ਸੁਟਿਆ ਜਾ ਸਕਦਾ।

ਅਖੌਤੀ ਵਹਿਸ਼ੀਆਂ ਤੇ ਸਾਡੇ ਵਿਚ ਬੜਾ ਬੁਨਿਆਦੀ ਫ਼ਰਕ ਇਹ ਹੈ ਕਿ ਉਹ ਜੀਵਨ ਨੂੰ ਬਹੁਤਾ ਕੀਮਤੀ ਨਹੀਂ ਮੰਨਦੇ। ਸ਼ਾਇਦ, ਸਾਨੂੰ ਇਸ ਤੇ ਹੈਰਾਨ ਨਹੀਂ ਹੋਣਾ ਚਾਹੀਦਾ।

ਬੜੀਆਂ ਹੀ ਥੋੜ੍ਹੀਆਂ ਚੀਜ਼ਾਂ ਹਨ ਜੋ ਉਨ੍ਹਾਂ ਦਾ ਜੀਵਨ ਪ੍ਰਤੀ ਮੋਹ ਪੈਦਾ ਕਰਨ। ਅਫ਼ਰੀਕਾ ਜਾਂ ਆਸਟ੍ਰੇਲੀਆ ਦੇ ਬਹੁਤੇ ਭਾਗਾਂ ਵਿਚ ਇਕ ਇਸਤ੍ਰੀ ਜਾਂ ਗ਼ੁਲਾਮ ਨੂੰ ਮੌਤ ਬੜਾ ਛੁਟਕਾਰਾ ਜਾਪਦੀ ਹੈ, ਜੇ ਕੇਵਲ ਉਨ੍ਹਾਂ ਨੂੰ ਇਹ ਵਿਸ਼ਵਾਸ ਹੋ ਸਕੇ ਕਿ ਅਗਲਾ ਜੀਵਨ ਇਸੇ ਵਰਗਾ ਨਹੀਂ ਹੋਵੇਗਾ। ਉਹ ਬੱਚਿਆਂ ਵਾਂਗ ਹਨ, ਜਿਨ੍ਹਾਂ ਨੂੰ ਜੀਵਨ ਤੇ ਮੌਤ ਇਸ ਤਰ੍ਹਾਂ ਹਨ ਜਿਵੇਂ ਇਕ ਥਾਂ ਤੋਂ ਦੂਜੇ ਥਾਂ ਤੁਰ ਜਾਣਾ ਹੈ, ਜਿਥੋਂ ਤੀਕ ਬਿਰਧ ਲੋਕਾਂ ਦਾ ਸੰਬੰਧ ਹੈ, ਉਹ ਜਾਣਦੇ ਹਨ ਕਿ ਉਨ੍ਹਾਂ ਦੇ ਬਹੁਤੇ ਮਿੱਤਰ ਕਬਰ ਦੇ ਉਸ ਪਾਰ ਹਨ, ਇਸ ਪਾਸੇ ਨਹੀਂ ਇਸ ਲਈ ਉਹ ਉਧਰ ਜਾਣ ਨੂੰ ਤੱਤਪਰ ਹਨ; ਸਗੋਂ ਉਹ ਆਪਣੇ ਬੱਚਿਆਂ ਦੀ ਬਰਖ਼ੁਰਦਾਰੀ ਸਮਝਦੇ ਹਨ ਕਿ ਉਹ ਉਨ੍ਹਾਂ ਨੂੰ ਮਾਰ ਦੇਣ ਜਦੋਂ ਜੀਵਨ ਬੋਝਲ ਹੋ ਜਾਵੇ। ਸਾਨੂੰ ਇਹ ਗੱਲ ਭਾਵੇਂ ਕਿਤਨੀ ਅਲੌਕਿਕ ਜਾਪੇ, ਇਹ ਗ਼ੈਰ-ਕੁਦਰਤੀ ਨਹੀਂ ਜਾਪਦੀ। ਜੇ ਅਸੀਂ ਇਹ ਵਿਚਾਰੀਏ ਕਿ ਟਪਰੀਵਾਸਾਂ ਵਿਚੋਂ ਜਿਹੜੇ ਤੁਰ ਸਕਣ ਦੇ ਅਸਮਰਥ ਹੋ ਜਾਂਦੇ ਹਨ ਉਨ੍ਹਾਂ ਨੂੰ ਜਾਂ ਜੰਗਲੀ ਜਾਨਵਰ ਖਾ ਜਾਂਦੇ ਹਨ ਜਾਂ ਉਹ ਭੁੱਖੇ ਮਰਦੇ ਹਨ। ਜਦੋਂ ਤੀਕ ਅਸੀਂ ਇਨ੍ਹਾਂ ਸਾਰੀਆਂ ਗੱਲਾਂ ਦਾ ਧਿਆਨ ਨਾ ਰੱਖੀਏ, ਅਸੀਂ ਵਹਿਸ਼ੀ ਫਿਰਕਿਆਂ ਦੀ ਨੈਤਿਕਤਾ ਤੇ ਧਰਮ ਬਾਰੇ ਠੀਕ ਰਾਏ ਨਹੀਂ ਬਣਾ ਸਕਦੇ।

### 14. ਵਹਿਸ਼ੀ ਲੋਕਾਂ ਵਿਚ ਧਰਮ ਸਰਬਵਿਆਪੀ ਹੈ

ਜਦੋਂ ਡੇ ਬ੍ਰੋਸਿਸ ਨੇ ਆਪਣੀਆਂ ਪੁਸਤਕਾਂ ਲਿਖੀਆਂ, ਉਸ ਸਮੇਂ ਤੇ ਇਹ ਗੱਲ ਹੀ ਹੈਰਾਨ ਕਰਨ ਵਾਲੀ ਸੀ ਕਿ ਕਾਲੇ ਲੋਕਾਂ ਦੀ ਵੀ ਕੋਈ ਐਸੀ ਚੀਜ਼ ਹੈ ਜਿਸ ਨੂੰ ਨੈਤਿਕਤਾ ਜਾਂ ਧਰਮ ਜਾਂ ਲੱਕੜਾਂ, ਪੱਥਰਾਂ ਦੀ ਪੂਜਾ ਹੀ ਸਹੀ, ਕਿਹਾ ਜਾ ਸਕੇ। ਹੁਣ ਸਾਨੂੰ ਸਮਝ ਆ ਗਈ ਹੈ ਤੇ ਅਸਾਂ ਰਾਏ ਬਦਲ ਲਈ ਹੈ; ਇਸ ਲਈ ਸਾਨੂੰ ਈਸਾਈ ਪ੍ਰਚਾਰਕਾਂ ਦੇ ਜਤਨਾਂ ਦਾ ਵਿਸ਼ੇਸ਼ ਕਰਕੇ ਧੰਨਵਾਦ ਕਰਨਾ ਚਾਹੀਦਾ ਹੈ, ਜਿਨ੍ਹਾਂ ਨੇ ਵਹਿਸ਼ੀ ਲੋਕਾਂ ਵਿਚ ਆਪਣੇ ਜੀਵਨ ਬਤੀਤ ਕੀਤੇ ਹਨ, ਉਨ੍ਹਾਂ ਦੀਆਂ ਬੋਲੀਆਂ ਸਿੱਖੀਆਂ ਹਨ, ਉਨ੍ਹਾਂ ਦਾ ਵਿਸ਼ਵਾਸ ਜਿੱਤਿਆ ਹੈ, ਅਤੇ ਜਿਨ੍ਹਾਂ ਨੇ ਆਮ ਕਰਕੇ ਉਨ੍ਹਾਂ ਦੇ ਸੁਭਾ ਦੇ ਚੰਗੇ ਗੁਣਾਂ ਨਾਲ ਪੂਰਾ ਨਿਆ ਕੀਤਾ ਹੈ, ਭਾਵੇਂ ਉਨ੍ਹਾਂ ਦੇ ਆਪਣੇ ਤਅਸਬ ਵੀ ਅਵੱਸ਼ ਹੈ ਸਨ। ਅਸੀਂ ਨਿਝੱਕ ਹੋ ਕੇ ਕਹਿ ਸਕਦੇ ਹਾਂ ਕਿ ਸਾਰੀਆਂ ਖੋਜਾਂ ਦੇ ਅਤਿਰਿਕਤ, ਕਿਸੇ ਥਾਂ ਵੀ ਕੋਈ ਐਸੇ ਮਨੁੱਖ ਨਹੀਂ ਮਿਲੇ ਜਿਨ੍ਹਾਂ ਪਾਸ ਕੋਈ ਐਸੀ ਚੀਜ਼ ਨਾ ਹੋਵੇ ਜਿਸ ਨੂੰ ਉਨ੍ਹਾਂ ਦੀ ਮਾਨਤਾ ਅਨੁਸਾਰ ਧਰਮ ਕਿਹਾ ਜਾਂਦਾ ਹੈ। ਜਾਂ ਸਾਧਾਰਨ ਸ਼ਬਦਾਂ ਵਿਚ ਇਵੇਂ ਕਹਿ ਲਓ ਕਿ ਉਨ੍ਹਾਂ ਦਾ ਕਿਸੇ ਐਸੀ ਚੀਜ਼ ਵਿਚ ਵਿਸ਼ਵਾਸ ਹੈ ਜਿਸ ਨੂੰ ਉਹ ਆਪਣੀਆਂ ਅੱਖਾਂ ਨਾਲ ਨਹੀਂ ਦੇਖ ਸਕਦੇ।

ਕਿਉਂਕਿ ਇਸ ਬਿਆਨ ਦੀ ਪ੍ਰੋੜ੍ਹਤਾ ਲਈ ਮੈਂ ਸਾਰੀਆਂ ਸ਼ਹਾਦਤਾਂ ਇਸ ਵੇਲੇ ਪੇਸ਼ ਨਹੀਂ ਕਰ ਸਕਦਾ, ਮੈਨੂੰ ਕੇਵਲ ਧਰਮ ਵਿਗਿਆਨ ਦੇ ਇਕ ਹੋਰ ਵਿਦਿਆਰਥੀ ਪ੍ਰੋਫੈਸਰ ਤਿਲੀ (Tiele) ਦਾ ਇਸ ਵਿਸ਼ੇ ਤੇ ਨਿਰਣਾ ਇਥੇ ਦੱਸਣ ਦੀ ਆਗਿਆ ਦਿੱਤੀ ਜਾਵੇ, ਖਾਸ ਕਰਕੇ ਇਸ ਲਈ ਵੀ ਕਿ ਹੋਰ ਕਈ ਨੁਕਤਿਆਂ ਬਾਰੇ ਉਸ ਦੇ ਵਿਚਾਰ ਮੇਰੇ ਤੋਂ ਬਹੁਤ ਭਿੰਨ ਹਨ। ਉਹ ਲਿਖਦੇ ਹਨ ਕਿ 'ਇਸ ਕਥਨ ਕਿ ਕਈ ਕੌਮਾਂ ਜਾਂ ਫਿਰਕੇ ਐਸੇ ਹਨ ਜਿਨ੍ਹਾਂ ਦਾ ਕੋਈ ਧਰਮ ਨਹੀਂ ਹੈ, ਦਾ ਆਧਾਰ ਜਾਂ ਗ਼ਲਤ ਜਾਂਚ ਪੜਤਾਲ ਹੈ ਜਾਂ ਵਿਚਾਰਾਂ ਦੀ ਅਨਿਸ਼ਚਿਤਤਾ ਹੈ।

ਹਾਲੀ ਤੀਕ ਐਸਾ ਕੋਈ ਫ਼ਿਰਕਾ ਜਾਂ ਕੌਮ ਨਹੀਂ ਦੇਖੀ ਗਈ ਜੋ ਦੈਵੀ ਹੋਂਦ ਦੇ ਵਿਸ਼ਵਾਸ ਤੋਂ ਊਣੀ ਹੋਵੇ ਅਤੇ ਜਿਨ੍ਹਾਂ ਯਾਤਰੂਆਂ ਨੇ ਐਸੇ ਲੋਕਾਂ ਦੀ ਹੋਂਦ ਦੀ ਸਾਖੀ ਭਰੀ ਹੈ, ਮਗਰੋਂ ਪ੍ਰਗਟ ਹੋਈ ਅਸਲੀਅਤ ਨੇ ਉਨ੍ਹਾਂ ਦਾ ਖੰਡਨ ਕਰ ਦਿੱਤਾ ਹੈ। ਇਸ ਲਈ ਇਹ ਕਹਿਣਾ ਵਾਜਬੀ ਜਾਪਦਾ ਹੈ ਕਿ ਸਾਧਾਰਨ ਰੂਪ ਵਿਚ ਧਰਮ ਮਨੁੱਖਤਾ ਦੀ ਸਰਬ ਵਿਆਪਕ ਸਥਿਤੀ ਹੈ।

**15. ਸਾਹਿਤ ਵਾਲੀਆਂ ਕੌਮਾਂ ਦੇ ਧਰਮ ਦਾ ਅਧਿਐਨ**

ਜਦੋਂ ਇਹ ਪੁਰਾਤਨ ਤੁਅਸਬ ਟੁੱਟ ਗਏ, ਅਤੇ ਜਦੋਂ ਇਹ ਪ੍ਰਗਟ ਹੋ ਗਿਆ ਕਿ ਅਫ਼ਰੀਕਾ, ਅਮਰੀਕਾ ਤੇ ਆਸਟ੍ਰੇਲੀਆ ਦੀਆਂ ਭਿੰਨ-ਭਿੰਨ ਜਾਤੀਆਂ ਨੂੰ ਵਹਿਸ਼ੀ ਦਾ ਸਾਂਝਾ ਲਕਬ ਨਹੀਂ ਦਿੱਤਾ ਜਾ ਸਕਦਾ, ਤਦ ਇਨ੍ਹਾਂ ਜਾਤੀਆਂ ਬਾਰੇ ਅਧਿਐਨ ਲਈ, ਵਿਸ਼ੇਸ਼ ਕਰਕੇ ਉਨ੍ਹਾਂ ਦੇ ਧਾਰਮਿਕ ਵਿਚਾਰ ਜਾਣਨ ਬਾਰੇ, ਅਸਲ ਕਠਿਨਾਈਆਂ ਦਾ ਅਨੁਭਵ ਹੋਣ ਲੱਗਾ। ਯਹੂਦੀਆਂ, ਯੂਨਾਨੀਆਂ, ਰੋਮਨਾਂ, ਹਿੰਦੂਆਂ ਤੇ ਪਾਰਸੀਆਂ ਦੇ ਧਰਮ ਦਾ ਸ਼ੁੱਧ ਤੇ ਵਿਦਵਤਾ ਪੂਰਣ ਵਰਨਣ ਦੇਣਾ ਕਾਫ਼ੀ ਕਠਿਨ ਹੈ, ਪਰ ਅਨਪੜ੍ਹ ਜਾਤੀਆਂ ਦੇ ਸਿਧਾਂਤਾਂ ਤੇ ਰਸਮਾਂ ਨੂੰ ਸਮਝਣਾ ਤੇ ਬਿਆਨ ਕਰਨਾ ਬਹੁਤ ਵਧ ਕਠਿਨ ਹੈ। ਜਿਸ ਕਿਸੇ ਨੇ ਧਰਮ ਦੇ ਇਤਿਹਾਸ ਦੀ ਖੋਜ ਕੀਤੀ ਹੈ ਉਹ ਜਾਣਦਾ ਹੈ ਕਿ ਯੂਨਾਨੀਆਂ, ਰੋਮਨਾਂ, ਹਿੰਦੂਆਂ ਤੇ ਪਾਰਸੀਆਂ ਦੇ ਜੀਵਨ ਦੀ ਮਹਾਨ ਸਮੱਸਿਆ ਦੇ ਕਿਸੇ ਪੱਖ ਬਾਰੇ ਸਪੱਸ਼ਟਤਾ ਨਾਲ ਵਿਚਾਰ ਜਾਣ ਸਕਣਾ ਕਿਤਨਾ ਕਠਿਨ ਹੈ। ਹਾਲਾਂਕਿ ਸਾਡੇ ਪਾਸ ਸਾਰਾ ਸਾਹਿਤ ਹੈ, ਧਾਰਮਿਕ ਤੇ ਸੰਸਾਰੀ ਸਾਹਿਤ, ਅਸੀਂ ਉਨ੍ਹਾਂ ਸਾਹਿਤਾਂ ਦੇ ਜਾਣਨ ਵਾਲਿਆਂ ਨਾਲ ਚਰਚਾ ਕਰ ਸਕਦੇ ਹਾਂ, ਅਤੇ ਕਿਸੇ ਨੁਕਤੇ ਤੇ ਦੋ ਧਿਰਾਂ ਦੇ ਵਿਚਾਰ ਸੁਣ ਸਕਦੇ ਹਾਂ। ਤਾਂ ਵੀ, ਜੇ ਸਾਨੂੰ ਪੁੱਛਿਆ ਜਾਵੇ ਕਿ ਦੱਸੋ ਕਿ ਸਾਰੇ ਯੂਨਾਨੀਆਂ ਜਾਂ ਵਿਸ਼ੇਸ਼ ਕਰਕੇ ਯਵਨ ਜਾਤੀਆਂ ਵਿਚੋਂ ਇਕ ਜਾਤੀ, ਕਿਸੇ ਵਿਸ਼ੇਸ਼ ਸਮੇਂ ਵਿਚ, ਪੁਨਰ ਜਨਮ, ਪਾਪ-ਪੁੰਨ ਦੇ ਫ਼ਲ, ਦੇਵਤਿਆਂ ਜਾਂ ਭਾਵੀ ਦੀ ਪ੍ਰਮੁੱਖਤਾ, ਪੂਜਾ ਤੇ ਜੱਗ, ਧਰਮ ਅਸਥਾਨਾਂ ਤੇ ਪ੍ਰੋਹਤਾਂ ਦੀ ਵਿਸ਼ੇਸ਼ ਪਵਿੱਤਰਤਾ, ਨਬੀ-ਰਸੂਲਾਂ ਤੇ ਉਨ੍ਹਾਂ ਦੇ ਆਵੇਸ਼ ਵਿਚ ਵਿਸ਼ਵਾਸ ਕਰਦੀ ਸੀ ਜਾਂ ਨਹੀਂ, ਤਦ ਸਾਨੂੰ ਨਿਸ਼ਚਿਤ ਉੱਤਰ ਦੇਣਾ ਆਮ ਕਰਕੇ ਅਤਿਅੰਤ ਕਠਿਨ ਜਾਪੇਗਾ। ਹੋਮਰ (Homer) ਦੇ ਧਾਰਮਿਕ ਸਿਧਾਂਤਾਂ ਬਾਰੇ ਬੜਾ ਸਾਹਿਤ ਹੈ, ਪਰ ਪਿਛਲੇ ਦੋ ਸਾਲਾਂ ਵਿਚ ਜਿਨ੍ਹਾਂ ਸ੍ਰੇਸ਼ਟਤਮ ਵਿਦਵਾਨਾਂ ਨੇ ਇਸ ਵਿਸ਼ੇ ਤੇ ਕੁਝ ਲਿਖਿਆ ਹੈ ਉਨ੍ਹਾਂ ਵਿਚ ਹੋਰ ਭਾਵੇਂ ਕੁਝ ਹੋਵੇ ਪਰ ਸੰਮਤੀ ਬਿਲਕੁਲ ਨਹੀਂ ਹੈ।

ਜਦੋਂ ਹਿੰਦੂਆਂ ਜਾਂ ਈਰਾਨੀਆਂ ਦੇ ਧਰਮ ਦੀ ਹਾਲਤ ਵਿਚ ਅਸਾਂ ਕੋਈ ਨਿਰਣੇ ਕਰਨੇ ਹੋਣ ਤਾਂ ਦਸ਼ਾ ਹੋਰ ਵੀ ਗੰਭੀਰ ਹੋ ਜਾਂਦੀ ਹੈ। ਸਾਡੇ ਪਾਸ ਉਨ੍ਹਾਂ ਦੇ ਧਰਮ ਪੁਸਤਕ ਹਨ, ਸਾਡੇ ਪਾਸ ਉਨ੍ਹਾਂ ਬਾਰੇ ਪ੍ਰਮਾਣਿਕ ਭਾਸ਼ ਜਾਂ ਟੀਕੇ ਵੀ ਹਨ : ਪਰ ਕੌਣ ਨਹੀਂ ਜਾਣਦਾ ਕਿ ਇਸ ਗੱਲ ਦੇ ਨਿਰਣੇ ਲਈ ਕਿ ਰਿਗਵੇਦ ਦੇ ਰਿਸ਼ੀ ਜੀਵ-ਆਤਮਾ ਦੇ ਅਬਿਨਾਸ਼ੀ ਹੋਣ ਦੇ ਵਿਸ਼ਵਾਸੀ ਸਨ ਜਾਂ ਨਹੀਂ, ਆਧਾਰ ਕਈ ਵਾਰੀ ਇਕੋ ਸ਼ਬਦ ਦੀ ਸਹੀ ਵਿਆਖਿਆ ਹੋਵੇਗੀ। ਇਸੇ ਤਰ੍ਹਾਂ ਇਸ ਪ੍ਰਸ਼ਨ ਦਾ ਨਿਰਣਾ ਕਿ ਅਵੇਸਤਾ (Avesta) ਦਾ ਲੇਖਕ ਬੁਨਿਆਦੀ ਤੌਰ ਤੇ ਦ੍ਵੈਤ, ਭਾਵ ਨੇਕੀ ਤੇ ਬਦੀ ਦੇ ਅਸੂਲਾਂ ਦੀ ਬਰਾਬਰੀ ਨੂੰ ਪ੍ਰਵਾਨ ਕਰਦਾ ਸੀ ਜਾਂ ਨਹੀਂ, ਕਈ ਵਾਰੀ, ਨਿਰੋਲ ਵਿਆਕਰਣ ਨਿਯਮਾਂ ਦੇ ਆਧਾਰ ਨਾਲ ਕਰਨਾ ਪਵੇਗਾ।

ਮੈਨੂੰ ਇਕ ਉਦਾਹਰਣ ਪੇਸ਼ ਕਰਨ ਦੀ ਆਗਿਆ ਦਿੱਤੀ ਜਾਵੇ। ਰਿਗਵੇਦ ਦੇ ਇਕ ਸੂਕਤ ਵਿਚ, ਜਿਹੜਾ ਕਿ ਮ੍ਰਿਤਕ ਸਰੀਰ ਦੇ ਦਾਹ ਸੰਸਕਾਰ ਸਮੇਂ ਪੜ੍ਹਿਆ ਜਾਂਦਾ ਹੈ, ਨਿਮਨ ਦਰਜ ਬੰਦ ਵੀ ਆਉਂਦਾ ਹੈ (x, 16, 3) :—

ਸਾਡੀ ਅਰਦਾਸ ਹੈ ਕਿ

*" ਅਖਾਂ ਦੀ ਜੋਤਿ ਸੂਰਜ ਵਿਚ ਮਿਲ ਜਾਵੇ, ਸੁਆਸ ਪਵਣ ਵਿਚ ਮਿਲ ਜਾਵ,*
*ਤੂੰ ਆਕਸ਼ ਨੂੰ ਜਾਂ ਧਰਤ ਨੂੰ ਜਾ, ਜਿਵੇਂ ਯੋਗ ਹੈ;*
*ਜਾਂ ਸਾਗਰ ਵਿਚ ਮਿਲ ਜਾ, ਜੇ ਉਹ ਤੇਰੇ ਲਈ ਠੀਕ ਹੈ,*
*ਤੂੰ ਜੜੀਆਂ ਬੂਟੀਆਂ ਵਿਚਾਲੇ ਆਪਣੇ ਅੰਗਾਂ ਸਹਿਤ ਬਿਸਰਾਮ ਕਰ।*
*ਹੇ ਅਗਨੀ ਦੇਵਤਾ,*
*ਜੋ ਇਸ ਦਾ ਉਹ ਭਾਗ ਹੈ ਜੋ ਅਜਨਮਾ ਹੈ, ਉਸਨੂੰ ਆਪਣੇ ਨਿਘ ਨਾਲ ਨਿਘ ਪੁਚਾ,*
*ਅਰਦਾਸ ਹੈ ਕਿ ਤੇਰਾ ਪ੍ਰਕਾਸ਼ ਤੇ ਤੇਰੀ ਲਾਟ ਇਸ ਨੂੰ ਗਰਮਾਏ।*
*ਤੇਰੇ ਪਰਮ ਕ੍ਰਿਪਾਲੂ ਤਤ,*
*ਹੇ ਅਗਨੀ,*
*ਇਸ ਨੂੰ ਦੇਵਤਿਆਂ ਦੇ ਸੰਸਾਰ ਵਿਚ ਲੈ ਜਾਣ।"*

ਇਸ ਬੰਦ ਤੇ ਕਈ ਹੀ ਵਾਰੀ ਚਰਚਾ ਹੋਈ ਹੈ, ਅਤੇ ਇਸ ਦੀ ਠੀਕ ਸੂਝ ਨਿਰਸੰਦੇਹ ਬੜੀ ਮਹਾਨਤਾ ਰੱਖਦੀ ਹੈ। 'ਅਜ' ਦਾ ਅਰਥ ਅਜਨਮਾ ਹੈ ਜਿਸ ਦੇ ਅੱਗੋਂ ਸਹਿਜੇ ਹੀ ਭਾਵ ਅਬਿਨਾਸ਼ੀ, ਅਮਰ ਤੇ ਅਕਾਲ ਲਏ ਜਾ ਸਕਦੇ ਹਨ। ਮੈਂ 'ਅਜ' ਭਾਗ ਦਾ ਅਨੁਵਾਦ 'ਅਜਨਮ' ਕਰਦਾ ਹਾਂ, ਭਾਵ ਮਨੁੱਖ ਦਾ ਉਹ ਭਾਗ ਜੋ ਸਦੀਵੀ ਹੈ; ਅਤੇ ਇਸ ਤੋਂ ਮਗਰ ਵਿਸ਼ਰਾਮ ਮੰਨਦਾ ਹਾਂ ਤਾਂ ਜੋ ਪਦ ਨੂੰ ਠੀਕ ਸਰੂਪ ਦਿੱਤਾ ਜਾ ਸਕੇ। ਪਰ ਮੈਨੂੰ ਸੁਝਾਇਆ ਗਿਆ ਹੈ ਕਿ 'ਅਜ' ਦਾ ਅਰਥ 'ਬਕਰੀ' ਭੀ ਹੈ, ਅਤੇ ਦੂਜੇ ਅਨੁਵਾਦਕਾਂ ਨੇ ਤਰਜਮਾ ਕੀਤਾ ਹੈ 'ਬਕਰੀ ਤੇਰਾ ਭਾਗ ਹੈ'। ਪਰ ਉਨ੍ਹਾਂ ਨੂੰ ਵੀ ਇਸ ਪ੍ਰਕਾਰ ਦੇ ਬੋਲ ਵਿਚ ਬਿਸਰਾਮ (Aposiopesis) ਮੰਨਣਾ ਪਏਗਾ, ਜੋ ਕਿ ਸੰਸਕ੍ਰਿਤ ਵਿਚ ਨਿਰਸੰਦੇਹ ਬਹੁਤ ਵਾਰੀ ਨਹੀਂ ਆਉਂਦਾ, ਜਿਵੇਂ ਕਿ ਕਲਪ-ਸੂਤ੍ਰਾਂ ਵਿਚ ਆਉਂਦਾ ਹੈ। ਇਹ ਬਿਲਕੁਲ ਠੀਕ ਹੈ ਕਿ ਕਈ ਵਾਰੀ ਨੜੋਏ ਦੇ ਮਗਰ ਇਕ ਮਾਦਾ ਜਾਨਵਰ ਵੀ ਚਿਖਾ ਤੀਕ ਲਿਜਾਇਆ ਜਾਂਦਾ ਸੀ ਅਤੇ ਉਸਨੂੰ ਵੀ ਮ੍ਰਿਤਕ ਸਰੀਰ ਨਾਲ ਜਲਾ ਦਿੱਤਾ ਜਾਂਦਾ ਸੀ। ਇਸੇ ਲਈ ਇਸ ਰਸਮ ਨੂੰ ਅਨੁਸਤਰਣੀ ਜਾਂ ਕਜਣਾ (Covering) ਕਹਿੰਦੇ ਸਨ। ਪਰ ਇਸ ਰਸਮ ਬਾਰੇ ਪਹਿਲੀ ਗੱਲ ਤੇ ਇਹ ਹੈ ਕਿ ਆਮ ਪ੍ਰਚੱਲਿਤ ਨਹੀਂ ਸੀ, ਜਿਵੇਂ ਕਿ ਇਸ ਨੂੰ ਹੋਣਾ ਚਾਹੀਦਾ ਸੀ ਜੋ ਇਹ ਦਰਸਾਇਆ ਜਾ ਸਕਦਾ ਕਿ ਇਸ ਦਾ ਆਧਾਰ ਵੇਦ ਮੰਤ੍ਰ ਹੀ ਹੈ। ਦੂਜੀ ਗੱਲ ਇਹ ਹੈ ਕਿ ਇਕ ਸੂਤ੍ਰ ਹੈ ਜੋ ਇਸ ਰੀਤੀ ਨੂੰ ਇਸ ਲਈ ਅਪ੍ਰਵਾਨ ਕਰਦਾ ਹੈ ਕਿ, ਜਿਵੇਂ ਕਾਤੀਆਇਨ ਕਹਿੰਦਾ ਹੈ, ਜੇ ਸ਼ਵ ਤੇ ਜਾਨਵਰ ਇਕੱਠੇ ਸਾੜੇ ਜਾਣ, ਤਾਂ ਫੁਲ ਚੁਗਣ ਸਮੇਂ ਮ੍ਰਿਤਕ ਤੇ ਪਸ਼ੂ ਦੀਆਂ ਹੱਡੀਆਂ ਰਲ ਸਕਦੀਆਂ ਹਨ। ਤੀਜੀ ਗੱਲ ਇਹ ਹੈ, ਕਿ ਇਹ ਸਪੱਸ਼ਟ ਤੌਰ ਤੇ ਨਿਸ਼ਚਿਤ ਹੈ ਕਿ ਪਸ਼ੂ ਭਾਵੇਂ ਉਹ ਗਊ ਹੋਵੇ ਜਾਂ ਬੱਕਰੀ, ਜ਼ਰੂਰ ਮਾਦਾ ਹੋਣਾ ਚਾਹੀਦਾ ਹੈ। ਇਸ ਲਈ ਜੇ ਅਸੀਂ ਇਹ

ਅਨੁਵਾਦ ਕਰੀਏ ਕਿ 'ਬੱਕਰਾ ਤੇਰਾ ਭਾਗ ਹੈ' ਤਾਂ ਇਹ ਸੂਕਤ ਸਿੱਧਾ ਉਨ੍ਹਾਂ ਸੂਤ੍ਰਾਂ ਦੀਆਂ ਰਵਾਇਤਾਂ ਦਾ ਵਿਰੋਧੀ ਸਿੱਧ ਹੁੰਦਾ ਹੈ। ਇਕ ਦੀਰਘ ਕਠਿਨਾਈ ਹਾਲੀ ਰਹਿੰਦੀ ਹੈ। ਜੇ ਕਵੀ ਦੀ ਭਾਵਨਾ ਸੱਚਮੁਚ ਇਹ ਕਹਿਣਾ ਸੀ ਕਿ 'ਇਹ ਬੱਕਰਾ ਤੇਰਾ ਭਾਗ ਹੈ' ਤਾਂ ਕੀ ਅਤਿ ਜ਼ਰੂਰੀ ਸ਼ਬਦ 'ਤੇਰਾ' ਨੂੰ ਛੱਡ ਦਿੰਦਾ। ਉਹ ਇਹ ਨਹੀਂ ਕਹਿੰਦਾ ਕਿ 'ਬੱਕਰਾ ਤੇਰਾ ਭਾਗ ਹੈ' ਸਗੋਂ 'ਬੱਕਰਾ-ਭਾਗ' ਕਹਿੰਦਾ ਹੈ।

ਪਰ ਜੇ ਅਸੀਂ ਪੁਰਾਤਨ ਅਨੁਵਾਦ ਹੀ ਮੰਨੀਏ, ਤਾਂ ਵੀ ਕਠਿਨਾਈਆਂ ਬੇਅੰਤ ਹਨ, ਭਾਵੇਂ ਸਾਰਾ ਅਰਥ ਵਧੇਰੇ ਸੁਭਾਵਕ ਪ੍ਰਤੀਤ ਹੁੰਦਾ ਹੈ। ਕਵੀ ਪਹਿਲਾਂ ਕਹਿੰਦਾ ਹੈ ਕਿ ਅੱਖਾਂ ਦੀ ਜੋਤਿ ਸੂਰਜ ਵਿਚ ਮਿਲ ਜਾਵੇ, ਸੁਆਸ ਹਵਾ ਵਿਚ ਮਿਲ ਜਾਵੇ, ਮ੍ਰਿਤਕ ਆਕਾਸ਼ ਜਾਂ ਧਰਤੀ ਨੂੰ ਪਰਤ ਜਾਵੇ, ਉਸ ਦੇ ਅੰਗ ਜੜੀਆਂ ਬੂਟੀਆਂ ਵਿਚ ਬਿਸਰਾਮ ਕਰਨ। ਇਹ ਕੁਝ ਕਹਿਣ ਮਗਰੋਂ ਉਸ ਲਈ ਇਹ ਪੁੱਛਣਾ ਕਿਤਨਾ ਸੁਭਾਵਕ ਹੈ, ਕਿ ਉਸ ਦਾ ਕੀ ਬਣੇਗਾ ਜੋ ਮਨੁੱਖ ਦਾ ਅਨਾਦੀ ਭਾਗ ਹੈ। ਇਹ ਵੀ ਕਿਤਨਾ ਸੁਭਾਵਕ ਹੈ ਕਿ ਐਸੇ ਪ੍ਰਸ਼ਨ ਮਗਰੋਂ ਬਿਸਰਾਮ ਹੋਵੇ, ਅਤੇ ਫਿਰ ਕਵੀ ਕਹੇ- ਹੇ ਅਗਨੀ, ਇਸ ਨੂੰ ਆਪਣੀ ਨਿਘ ਨਾਲ ਨਿਘ ਪੁਚਾ! ਹੇ ਅਗਨੀ, ਤੇਰੀ ਨਿਘ ਤੇ ਤੇਰੀ ਲਾਟ ਇਸ ਨੂੰ ਨਿਘ ਦੇਣ! ਹੇ ਅਗਨੀ, ਆਪਣੇ ਕ੍ਰਿਪਾਲੂ ਰੂਪ ਧਾਰਨ ਕਰਕੇ ਇਸ ਨੂੰ ਦੇਵਤਿਆਂ ਦੀ ਦੁਨੀਆਂ ਵਿਚ ਲੈ ਜਾ! ਕਿਸ ਨੂੰ? ਨਿਸ਼ਚੇ ਬੱਕਰੇ ਵਲ ਸੰਕੇਤ ਨਹੀਂ, ਨਾ ਹੀ ਸ਼ਵ ਵਲ ਸੰਕੇਤ ਹੈ, ਸਗੋਂ ਮਨੁੱਖ ਦੇ ਅਨਾਦੀ ਭਾਗ ਵਲ ਸੰਕੇਤ ਹੈ।

ਇਹ ਸੰਭਵ ਹੈ, ਨਿਰਸੰਦੇਹ, ਬਹੁਤ ਸੰਭਵ ਹੈ ਕਿ ਇਸੇ ਬੰਦ ਵਿਚੋਂ ਸਹਿਵਨ ਗ਼ਲਤੀ ਕਾਰਨ, ਇਹ ਵਿਚਾਰ ਉਪਜਿਆ ਹੋਵੇ ਕਿ ਸ਼ਵ ਦੇ ਨਾਲ ਬੱਕਰੀ (ਅਜ) ਵੀ ਸਾੜੀ ਜਾਏ। ਅਥਰਵਣ ਵਿਚੋਂ ਪਤਾ ਲੱਗਦਾ ਹੈ ਕਿ ਕਿੰਨੀ ਛੇਤੀ ਪ੍ਰੋਹਤਾਂ ਨੇ ਇਸ ਵਿਚਾਰ ਨੂੰ ਪਕੜਿਆ। ਸਾਨੂੰ ਪਤਾ ਹੈ ਕਿ ਇਸੇ ਤਰ੍ਹਾਂ ਦੀ ਗ਼ਲਤ ਵਿਆਖਿਆ ਕਾਰਨ ਵੀ ਵਿਧਵਾਵਾਂ ਨੂੰ ਆਪਣੇ ਮ੍ਰਿਤਕ ਪਤੀਆਂ ਨਾਲ ਸਾੜ ਦਿੱਤਾ ਜਾਂਦਾ ਸੀ, ਅਤੇ ਜਮ ਜੋ ਅਸਤ ਹੁੰਦੇ ਸੂਰਜ ਦਾ ਦੇਵਤਾ ਮੰਨਿਆ ਜਾਂਦਾ ਸੀ ਉਸ ਨੂੰ ਮਰੇ ਪ੍ਰਾਣੀਆਂ ਦਾ ਰਾਜਾ ਮੰਨਿਆ ਜਾਣ ਲੱਗਾ ਅਤੇ ਅੰਤ ਤੇ ਉਸੇ ਨੂੰ ਪਹਿਲਾ ਮਰਿਆ ਪ੍ਰਾਣੀ ਮੰਨਿਆ ਜਾਣ ਲੱਗਾ। ਵੇਦ ਮੰਤ੍ਰਾਂ ਦੇ ਉਚਾਰੇ ਜਾਣ ਦੇ ਸਮੇਂ ਵਿਚ ਬੜੀ-ਬੜੀ ਵਿੱਥ ਹੈ। ਪ੍ਰਾਚੀਨਤਮ ਮੰਤ੍ਰਾਂ ਵਿਚ ਵੀ ਕਈ ਚੀਜ਼ਾਂ ਦੀ ਸਮਝ ਕੇਵਲ ਤਦ ਪੈਂਦੀ ਹੈ, ਜੇ ਅਸੀਂ ਇਹ ਮੰਨੀਏ ਕਿ ਇਹ ਹੁਣ ਹੀ ਨਹੀਂ ਰਚਿਆ ਗਿਆ, ਸਗੋਂ ਕਈ ਰੂਪ-ਪਰਿਵਰਤਨ ਦੇਖ ਚੁੱਕਾ ਹੈ।

ਇਹ ਕੇਵਲ ਇਕ ਉਦਾਹਰਣ ਹੈ ਇਸ ਗੱਲ ਦੀ ਕਿ ਕਿਸੇ ਧਰਮ ਨੂੰ ਠੀਕ ਤਰ੍ਹਾਂ ਸਮਝਣ ਵਿਚ ਕਿਤਨੀਆਂ ਕਠਿਨਾਈਆਂ ਹਨ, ਭਾਵੇਂ ਉਸ ਧਰਮ ਦਾ ਬਹੁਤ ਭਾਰੀ ਸਾਹਿਤ ਵੀ ਕਿਉਂ ਨਾ ਹੋਵੇ। ਤਾਂ ਵੀ, ਇਸ ਗੱਲ ਦਾ ਕਿ ਵਿਦਵਾਨਾਂ ਵਿਚ ਮਤਭੇਦ ਹੈ, ਉਨ੍ਹਾਂ ਦੀ ਖੋਜ ਦੇ ਵਿਗਿਆਨਕ ਪੱਧਰ ਤੇ ਕੋਈ ਪ੍ਰਭਾਵ ਨਹੀਂ ਪੈਂਦਾ। ਉਨ੍ਹਾਂ ਨੇ ਦੋਹਾਂ ਪਾਸੇ ਆਪਣੀ ਮਨਾਉਤ ਲਈ ਦਲੀਲਾਂ ਦੇਣੀਆਂ ਹਨ, ਤੇ ਪਾਠਕ ਦੋਹਾਂ ਪਾਸਿਆਂ ਨੂੰ ਪੜ੍ਹਕੇ ਆਪਣੇ ਲਈ ਨਿਰਣਾ ਆਪ ਕਰ ਸਕਦੇ ਹਨ। ਇਹ ਸੱਚ ਹੈ ਤੇ ਠੀਕ ਹੈ।

ਪਰ ਖਰਾਬੀ ਉਦੋਂ ਸ਼ੁਰੂ ਹੁੰਦੀ ਹੈ ਜਦੋਂ ਉਹ ਫ਼ਿਲਾਸਫਰ ਜਾਂ ਆਪਣੇ ਕਿੱਤੇ ਕਰਕੇ

ਵਿਦਵਾਨ ਨਹੀਂ, ਸੰਸਕ੍ਰਿਤ, ਜੈਂਦ ਜਾਂ ਪ੍ਰਾਚੀਨ ਬੋਲੀਆਂ ਦੇ ਵਿਦਵਾਨਾਂ ਦੀਆਂ ਮਿਹਨਤ ਨਾਲ ਲਿਖੀਆਂ ਰਚਨਾਵਾਂ ਨੂੰ ਆਪਣੇ ਮੰਤਵਾਂ ਲਈ ਵਰਤਣਾ ਆਰੰਭ ਕਰਦੇ ਹਨ। ਇਸ ਗੱਲ 'ਚੋਂ ਅਸਲ ਖ਼ਤਰਾ ਪੈਦਾ ਹੁੰਦਾ ਹੈ। ਉਹੋ ਲੇਖਕ ਜੋ ਬਿਨਾਂ ਕੋਈ ਹਵਾਲਾ ਦੇਣ ਦੇ ਜਾਂ ਆਪਣੇ ਸੋਮਿਆਂ ਦੀ ਪ੍ਰਮਾਣਿਕਤਾ ਦੇਖੇ ਬਿਨਾਂ ਹੀ ਸਾਨੂੰ ਕਾਫ਼ਰਾ (Kaffers), ਬੁਸ਼ਾਂ (Bushan) ਤੇ ਹਾਟਨਟਾਟ (Hottentots) ਲੋਕਾਂ ਦੇ ਆਤਮਾ, ਮੌਤ, ਪਰਮਾਤਮਾ, ਜਗਤ, ਆਦਿ ਦੇ ਸਿਧਾਂਤਾਂ ਬਾਰੇ ਨਿਸ਼ਚਿਤ ਰੂਪ ਵਿਚ ਦੱਸਣ ਲੱਗ ਪੈਂਦੇ ਹਨ, ਯਵਨ, ਰੋਮਨ, ਪਾਰਸੀ ਜਾਂ ਹਿੰਦੂਆਂ ਦੇ ਧਰਮਾਂ ਬਾਰੇ ਕਦੇ ਐਸੀ ਰਾਏ ਨਹੀਂ ਦਿੰਦੇ ਜਿਸ ਨੂੰ ਕਿ ਕੋਈ ਇਨ੍ਹਾਂ ਧਰਮਾਂ ਦਾ ਸਹੀ ਵਿਦਵਾਨ ਝੁਠਲਾ ਨਾ ਦੇਵੇ। ਇਸ ਸੰਬੰਧ ਵਿਚ ਵੀ ਮੈਂ ਕੁਝ ਉਦਾਹਰਣਾਂ ਜ਼ਰੂਰ ਦੇਵਾਂਗਾ। ਨੁਕਤਾਚੀਨੀ ਦੀ ਭਾਵਨਾ ਨਾਲ ਨਹੀਂ, ਸਗੋਂ ਇਹ ਦਰਸਾਣ ਲਈ ਕਿ ਸਾਨੂੰ ਸਾਰਿਆਂ ਨੂੰ ਧਰਮ ਦੇ ਇਤਿਹਾਸ ਦੀ ਖੋਜ ਕਰਦਿਆਂ ਕਿੰਨਾ ਚੇਤੰਨ ਤੇ ਸਾਵਧਾਨ ਰਹਿਣਾ ਚਾਹੀਦਾਹੈ।

ਬ੍ਰਹਮਣ ਹੋਰ ਕਿਸੇ ਸ਼ਬਦ ਦੀ ਇਤਨੀ ਆਮ ਵਰਤੋਂ ਨਹੀਂ ਕਰਦੇ ਜਿਤਨੀ ਸ਼ਬਦ 'ਓਮ' ਦੀ ਕਰਦੇ ਹਨ। ਹੋ ਸਕਦਾ ਹੈ ਕਿ ਸ਼ਬਦ 'ਓਮ' 'ਅਵਮ' (Avam) ਦਾ ਲਖਾਇਕ ਹੋਵੇ ਜਿਵੇਂ ਫ੍ਰਾਂਸੀਸੀ ਬੋਲੀ ਦਾ 'oui' 'hoc illud' ਦਾ ਲਖਾਇਕ ਹੈ ਅਤੇ ਇਸ ਦਾ ਮੂਲ ਅਰਥ ਹਾਂ (Yes) ਦਾ ਹੋਵੇ, ਪਰ ਛੇਤੀ ਹੀ ਇਸ ਸ਼ਬਦ ਨੂੰ ਗੰਭੀਰਤਾ ਤੇ ਸ੍ਰੇਸ਼ਟਤਾ ਮਿਲ ਗਈ ਅਤੇ ਇਸ ਦੇ ਅਰਥ ਸਾਡੇ 'Amen' ਸ਼ਬਦ ਦੇ ਲਾਗੇ ਚਾਗੇ ਦੇ ਹੋ ਗਏ। ਹਰ ਪਾਠ ਦੇ ਆਰੰਭ ਵਿਚ ਅਤੇ ਅੰਤ ਤੇ ਇਸ ਸ਼ਬਦ ਦਾ ਉਚਾਰਣ ਜ਼ਰੂਰੀ ਹੋ ਗਿਆ ਅਤੇ ਥੋੜ੍ਹੇ ਹੀ ਹੱਥ-ਲਿਖਤੀ ਖਰੜੇ ਜਿਨ੍ਹਾਂ ਦਾ ਆਰੰਭ ਇਸੇ ਸ਼ਬਦ ਨਾਲ ਨਹੀਂ ਹੁੰਦਾ। ਕਈ ਸਮਿਆਂ ਤੇ ਸ਼ੁਭ-ਭਾਵਨਾ ਪ੍ਰਗਟ ਕਰਨ ਲਈ ਵੀ ਇਹ ਸ਼ਬਦ ਨਿਸ਼ਚਿਤ ਹੈ। ਇਹ ਅਸਲੀਅਤ ਹੈ ਕਿ ਪ੍ਰਾਚੀਨ ਤੇ ਆਧੁਨਿਕ ਭਾਰਤ ਵਿਚ ਸ਼ਾਇਦ ਹੀ ਕੋਈ ਹੋਰ ਸ਼ਬਦ ਇਤਨੀ ਵਾਰੀ ਕੰਨੀਂ ਪੈਂਦਾ ਹੈ ਜਿਤਨੀ ਵਾਰੀ ਇਹ ਸ਼ਬਦ 'ਓਮ'। ਫਿਰ ਵੀ ਸ੍ਰੀ ਐਚ. ਸਪੈਂਸਰ ਦੱਸਦੇ ਹਨ ਕਿ ਹਿੰਦੂ ਆਪਣੇ ਪਵਿੱਤਰ ਸ਼ਬਦ 'ਓਮ' ਦੇ ਉਚਾਰਨ ਤੋਂ ਸੰਕੋਚ ਕਰਦੇ ਹਨ, ਅਤੇ ਉਨ੍ਹਾਂ ਇਹ ਗੱਲ ਇਸ ਕਥਨ ਨੂੰ ਸਿੱਧ ਕਰਨ ਲਈ ਕਹੀ ਕਿ ਅਰਧ-ਸਭਯ ਜਾਤੀਆਂ ਨੂੰ ਆਪਣੇ ਦੇਵਤਿਆਂ ਦੇ ਨਾਂ ਉਚਾਰਨ ਕਰਨ ਦੀ ਮਨਾਹੀ ਸੀ। ਇਹ ਐਨ ਸੰਭਵ ਹੈ ਕਿ ਕਿਸੇ ਐਸੇ ਸੰਗ੍ਰਹਿ ਵਿਚ, ਜਿਵੇਂ ਕਿ ਡਾ. ਮੁਈਅਰ ਰਚਿਤ ਸਰਵੋਤਮ 'ਸੰਸਕ੍ਰਿਤ ਮੂਲ ਗ੍ਰੰਥ' ਹਨ, ਕੋਈ ਐਸਾ ਪੈਰਾ ਹੋਵੇ ਜੋ ਇਸ ਕਥਨ ਦਾ ਸਮਰਥਨ ਕਰਦਾ ਹੋਵੇ ਕਿ ਉਪਨਿਸ਼ਦਾਂ ਦੇ ਰਹੱਸਵਾਦੀ ਦਰਸ਼ਨ ਵਿਚ 'ਓਮ' ਸਰਵੋਤਮ ਬ੍ਰਹਮ ਦੇ ਮੁੱਖ ਨਾਵਾਂ ਵਿਚੋਂ ਇਕ ਹੋ ਗਿਆ ਸੀ, ਅਤੇ ਬ੍ਰਹਮ ਦੇ ਰਹੱਸ ਨੂੰ ਪ੍ਰਗਟ ਕਰਨ ਦੀ ਜ਼ਰੂਰੀ ਮਨਾਹੀ ਸੀ। ਪਰ ਇਹ ਗੱਲ ਸ੍ਰੀ ਸਪੈਂਸਰ ਦੇ ਇਸ ਕਥਨ ਤੋਂ ਕਿੰਨੀ ਭਿੰਨ ਹੈ : 'ਕਈ ਅਰਧ-ਸਭਯ ਜਾਤੀਆਂ ਵਲੋਂ ਆਪਣੇ ਦੇਵਤਿਆਂ ਨੂੰ ਉਨ੍ਹਾਂ ਦੇ ਅਸਲ ਨਾਵਾਂ ਨਾਲ ਪੁਕਾਰਣ ਦੀ ਮਨਾਹੀ ਹੈ ਜਾਂ ਇਹ ਠੀਕ ਨਹੀਂ ਸਮਝਿਆ ਜਾਂਦਾ। ਹਿੰਦੂਆਂ ਵਿਚ ਵੀ ਇਹੋ ਗੱਲ ਹੈ, ਉਹ ਪਵਿੱਤਰ ਨਾਮ 'ਓਮ' ਦੇ ਉਚਾਰਨ ਤੋਂ ਸੰਕੋਚ ਕਰਦੇ ਹਨ। ਯਹੂਦੀ ਲੋਕਾਂ ਵਿਚ ਵੀ ਇਹੋ ਗੱਲ ਸੀ ਜਿਨ੍ਹਾਂ ਦੇ ਸ਼ਬਦ ਜਹੋਵਾ (Jehovah) ਦਾ ਉਚਾਰਨ ਇਸੇ ਕਾਰਨ ਹੁਣ ਠੀਕ ਪਤਾ ਨਹੀ ਹੈ; ਤੇ ਹੈਰੋਡੋਟਸ (Herodotus) ਸਾਵਧਾਨੀ ਨਾਲ ਓਸੀਰਿਸ (Osiris) ਦਾ ਨਾਮ ਲੈਣ ਤੋਂ ਸੰਕੋਚ

ਕਰਦਾ ਹੈ।' ਅੰਤਲੇ ਕਥਨ ਤੋਂ ਉਨ੍ਹਾਂ ਨੂੰ ਹੈਰਾਨੀ ਹੋਵੇਗੀ ਜਿਨ੍ਹਾਂ ਨੂੰ ਯਾਦ ਹੈ ਕਿ ਕਿਵੇਂ ਹੈਰੋਡੋਟਸ ਹੀ ਦੱਸਦਾ ਹੈ ਕਿ ਭਾਵੇਂ ਸਾਰੇ ਮਿਸਰੀ ਲੋਕ ਇਕੋ ਹੀ ਦੇਵਤਿਆਂ ਦੀ ਪੂਜਾ ਨਹੀਂ ਕਰਦੇ, ਪਰ ਉਹ ਸਾਰੇ ਇਸੀਸ (Isis) ਤੇ ਓਸੀਰਿਸ (Osiris) ਦੀ ਪੂਜਾ ਕਰਦੇ ਹਨ ਜਿਨ੍ਹਾਂ ਨੂੰ ਉਹ ਡਾਇਓਨਾਈਸੁਸ (Dionysus) ਦਾ ਸਰੂਪ ਮੰਨਦੇ ਹਨ।

ਡਾ. ਮੁਈਅਰ ਦਾ ਇਹ ਕਥਨ ਨਿਰਸੰਦੇਹ ਬਿਲਕੁਲ ਠੀਕ ਹੈ ਕਿ ਵੇਦ ਦੇ ਕੁਝ ਸੂਕਤਾਂ ਵਿਚ, 'ਕੁਝ ਦੇਵਤਿਆਂ ਨੂੰ ਨਿਰੋਲ ਕਿਰਤਮ ਜੀਵ ਮੰਨਿਆ ਜਾਂਦਾ ਹੈ' ਅਤੇ ਉਹ, ਮਨੁੱਖਾਂ ਦੀ ਤਰ੍ਹਾਂ ਹੀ, ਸੋਮ ਰਸ ਪੀ ਕੇ ਅਮਰ ਹੋਏ ਹਨ। ਪਰ ਇਹ ਕਥਨ ਕੇਵਲ ਇਸ ਗੱਲ ਨੂੰ ਪ੍ਰਗਟ ਕਰਦਾ ਹੈ ਕਿ ਇਤਨੀ ਸਾਵਧਾਨੀ ਨਾਲ ਕੀਤੇ ਸੰਗ੍ਰਹਿ, ਜਿਵੇਂ ਕਿ ਡਾ. ਮੁਈਅਰ ਦੇ 'ਸੰਸਕ੍ਰਿਤ ਮੂਲ ਗ੍ਰੰਥ' ਹਨ, ਵੀ ਕਿਤਨੇ ਖ਼ਤਰਨਾਕ ਸਿੱਧ ਹੋ ਸਕਦੇ ਹਨ। ਦੇਵਤਿਆਂ ਨੂੰ ਵੇਦ ਵਿਚ ਮਨੁੱਖਾਂ ਦੇ ਟਾਕਰੇ ਤੇ ਜੋ ਕਿ ਮ੍ਰਿਤ ਜਾਂ ਨਾਸ਼ਵਾਨ ਹਨ 'ਅਜਰ' ਜਾਂ ਮ੍ਰਿਤ-ਬੰਧੂ ਜਾਂ ਅੰਮ੍ਰਿਤ ਭਾਵ ਅਮਰ ਕਿਹਾ ਗਿਆ ਹੈ ਅਤੇ ਕੇਵਲ ਸੋਮਰਸ ਦੀ ਸ਼ਕਤੀ ਨੂੰ ਵਧਾ ਕੇ ਦੱਸਣ ਲਈ ਹੀ ਕਿਹਾ ਗਿਆ ਹੈ ਅਤੇ ਇਹ ਵੀ ਕਿਹਾ ਜਾਂਦਾ ਹੈ ਕਿ ਇਸ ਰਸ ਨੇ ਦੇਵਤਿਆਂ ਨੂੰ ਅਮਰ ਬਣਾਇਆ। ਵੈਦਿਕ ਰਿਸ਼ੀ ਦੇਵਤਿਆਂ ਨੂੰ ਉਹ ਨਹੀਂ ਸਨ ਮੰਨਦੇ ਜੋ ਹੁਣ ਅਸੀਂ ਕੇਵਲ ਕਿਰਤਮ ਜੀਵ ਤੋਂ ਭਾਵ ਲੈਂਦੇ ਹਾਂ; ਉਨ੍ਹਾਂ ਨੇ ਊਸ਼ਾ (ਸੂਰਜ ਉਦੈ) ਨੂੰ ਆਕਾਸ਼ ਦੀ ਪੁੱਤਰੀ ਕਿਹਾ ਹੈ, ਜਾਂ ਭਾਰਤ (India) ਦੀ ਕਲਪਨਾ ਆਕਾਸ਼ ਤੇ ਧਰਤੀ ਵਿਚੋਂ ਉਗਮਦੇ ਦੀ ਕੀਤੀ ਹੈ। ਘੱਟੋ-ਘੱਟ ਅਸੀਂ, ਸੱਚ ਦੇ ਬਹੁਤ ਨੇੜੇ ਰਹਿੰਦੇ, ਕਹਿ ਸਕਦੇ ਹਾਂ ਕਿ ਯੂਨਾਨੀ ਜ਼ੀਅਸ (Zeus) ਨੂੰ ਕੇਵਲ ਕਿਰਤਮ ਜੀਵ ਮੰਨਦੇ ਸਨ, ਕਿਉਂਕਿ ਉਹ ਕ੍ਰੋਨੋਸ (Kronos) ਦਾ ਪੁੱਤਰ ਸੀ।

ਹੋਰ ਦੇਖੋ, ਇਸ ਤੋਂ ਵਧ ਗੁਮਰਾਹਕੁਨ ਹੋਰ ਕੀ ਹੋ ਸਕਦਾ ਹੈ ਕਿ ਇਹ ਸਿੱਧ ਕਰਨ ਲਈ ਕਿ ਦੇਵਤੇ ਅਸਲੋਂ ਹੀ ਨਾਸ਼ਵਾਨ (Mortal) ਸਨ, ਮਹਾਤਮਾ ਬੁੱਧ ਦਾ ਇਹ ਕਥਨ : 'ਦੇਵਤੇ ਤੇ ਮਨੁੱਖ, ਅਮੀਰ ਤੇ ਗਰੀਬ ਇਕ ਸਮਾਨ ਕਾਲਵਸ਼ ਹੋਣਗੇ' ਪੇਸ਼ ਕੀਤਾ ਜਾਏ। ਬੁੱਧ ਦੇ ਸਮੇਂ ਤੀਕ, ਸਗੋਂ ਬੁੱਧ ਦੇ ਸਮੇਂ ਤੋਂ ਪਹਿਲਾਂ ਹੀ, ਪ੍ਰਾਚੀਨ ਦੇਵਤਿਆਂ ਤੋਂ, ਜਿਨ੍ਹਾਂ ਨੂੰ ਅਸੀਂ ਦੈਵੀ ਮੰਨਦੇ ਹਾਂ, ਵਿਸ਼ਵਾਸ ਉਠ ਗਿਆ ਸੀ। ਬੁੱਧ ਕਿਸੇ ਦੇਵਤੇ ਵਿਚ ਵਿਸ਼ਵਾਸ ਨਹੀਂ ਸੀ ਰੱਖਦਾ, ਸ਼ਾਇਦ ਕਿਸੇ ਰੱਬ ਦਾ ਵੀ ਵਿਸ਼ਵਾਸੀ ਨਹੀਂ ਸੀ। ਉਸਨੇ ਪ੍ਰਾਚੀਨ ਦੇਵਤਿਆਂ ਨੂੰ ਕਲਪਿਤ ਜੀਵ ਪ੍ਰਵਾਨਿਆ ਹੈ, ਅਤੇ ਇਹ ਕਿਹਾ ਹੈ ਕਿ ਦੇਵਤਿਆਂ ਤੋਂ ਵਧ ਸ਼ਕਤੀਵਾਨ ਕਲਪਿਤ ਜੀਵ ਵੀ ਕਾਰਜ-ਕਰਮ ਦੀ ਬਿਧ-ਭਾਵ ਜਨਮ ਤੋਂ ਮਰਨ ਤੇ ਮਰਨ ਤੋਂ ਜਨਮ ਦੇ ਅਮੁੱਕ ਆਵਾਗਵਨ ਦੇ ਵਸ ਹਨ ਅਤੇ ਦੇਵਤੇ ਇਸ ਤੋਂ ਬਚੇ ਨਹੀਂ ਹਨ।

ਜੀਵਾਂ ਦੀਆਂ ਬੌਧਿਕ ਸ਼ਕਤੀਆਂ ਬਾਰੇ ਰਾਏ ਬਨਾਣ ਵਿਚ, ਨਿਰਸੰਦੇਹ, ਉਨ੍ਹਾਂ ਦੀ ਬੋਲੀ ਦਾ ਨਿਰੀਖਣ ਬਹੁਤ ਹੀ ਲਾਭਦਾਇਕ ਹੈ, ਪਰ ਇਹੋ ਜਿਹੇ ਨਿਰੀਖਣ ਲਈ ਬੜੀ ਸਾਵਧਾਨੀ ਤੇ ਚੌਕਸੀ ਦੀ ਲੋੜ ਹੈ। ਸ੍ਰੀ ਐਚ. ਸਪੈਨਸਰ ਕਹਿੰਦਾ ਹੈ, "ਜਦੋਂ ਅਸੀਂ ਕਿਸੇ ਵਰਤਮਾਨ ਦੱਖਣੀ ਅਮਰੀਕਾ ਦੇ ਫਿਰਕੇ ਬਾਰੇ ਪੜ੍ਹਦੇ ਹਾਂ ਕਿ ਇਸ ਕਥਨ : 'ਮੈਂ ਇਕ ਅਬੀਪੋਨੀ (Abipone) ਹਾਂ', ਨੂੰ ਪ੍ਰਗਟ ਕਰਨ ਲਈ ਉਹ ਕੇਵਲ ਅਨਿਸ਼ਚਿਤ ਰੂਪ ਵਿਚ 'ਮੈਂ ਅਬੀਪੋਨੀ'

ਕਹਿੰਦਾ ਹੈ, ਤਾਂ ਅਸੀਂ ਇਹੋ ਅਨੁਮਾਨ ਲਾ ਸਕਦੇ ਹਾਂ ਕਿ ਜਿੱਥੇ ਵਿਆਕਰਣਕ ਰੂਪ ਇਤਨਾ ਘੱਟ ਵਿਕਸਿਤ ਹੈ, ਉਥੇ ਕੇਵਲ ਅਤਿ ਸਾਧਾਰਣ ਵਿਚਾਰ ਹੀ ਠੀਕ ਤਰ੍ਹਾਂ ਦਰਸਾਏ ਜਾ ਸਕਦੇ ਹਨ।" ਜੇ ਇਹੋ ਗੱਲ ਹੈ, ਤਾਂ ਕੀ ਸੰਸਾਰ ਦੀਆਂ ਕਈ ਅਤਿ ਸੰਪੰਨ ਬੋਲੀਆਂ ਤੇ ਵੀ ਇਹੋ ਦੂਸ਼ਣ ਨਹੀਂ ਲੱਗੇਗਾ?

**16. ਵਹਿਸ਼ੀ ਲੋਕਾਂ ਦੇ ਧਰਮ ਦਾ ਅਧਿਐਨ**

ਜੇ ਇਹੋ ਜਿਹੀਆਂ ਗ਼ਲਤਫ਼ਹਿਮੀਆਂ ਉਥੇ ਹੋ ਸਕਦੀਆਂ ਹਨ ਜਿਥੇ ਕਿ ਸਹਿਜੇ ਹੀ ਉਨ੍ਹਾਂ ਨੂੰ ਰੋਕਿਆ ਜਾ ਸਕਦਾ ਹੈ, ਤਾਂ ਉਦੋਂ ਕੀ ਹਾਲ ਹੁੰਦਾ ਹੋਵੇਗਾ ਜਦੋਂ ਅਸੀਂ ਕਈ ਐਸੀਆਂ ਸੰਪੂਰਣ ਜਾਤੀਆਂ ਜਾਂ ਫ਼ਿਰਕਿਆਂ ਦੇ ਧਾਰਮਿਕ ਵਿਸ਼ਵਾਸਾਂ ਬਾਰੇ ਕੇਵਲ ਸਾਧਾਰਣ ਅਨਿਸ਼ਚਿਤ ਕਥਨ ਪੜ੍ਹਦੇ ਹਾਂ, ਜਿਨ੍ਹਾਂ ਦਾ ਸਾਹਿਤ ਨਹੀਂ ਹੈ, ਜਿਨ੍ਹਾਂ ਦੀ ਬੋਲੀ ਬੜੀ ਮਾਮੂਲੀ ਤੇ ਘੱਟ ਸਮਝੀ ਜਾਂਦੀ ਹੈ ਅਤੇ ਜਿਨ੍ਹਾਂ ਵਿਚ ਇਕ ਜਾਂ ਦੋ ਯਾਤਰੂ ਕੇਵਲ ਕੁਝ ਦਿਨ, ਕੁਝ ਹਫ਼ਤੇ ਜਾਂ ਕੁਝ ਸਾਲ, ਹੀ ਵਿਚਰੇ ਹਨ।

ਆਓ, ਇਕ ਉਦਾਹਰਣ ਲੈਂਦੇ ਹਾਂ। ਦੱਸਿਆ ਜਾਂਦਾ ਹੈ ਕਿ ਫ਼ਿਜੀ ਦੇਸ਼ ਦੇ ਲੋਕਾਂ ਵਿਚ ਧਰਮ ਦਾ ਅਤਿ ਪ੍ਰਾਚੀਨ ਰੂਪ ਦੇਖਿਆ ਜਾ ਸਕਦਾ ਹੈ। ਉਹ ਬੋਦੀ ਵਾਲੇ ਤਾਰਿਆਂ ਨੂੰ ਦੇਵਤੇ ਮੰਨਦੇ ਹਨ ਅਤੇ ਛੋਟਿਆਂ ਤਾਰਿਆਂ ਨੂੰ ਮਰੇ ਮਨੁੱਖਾਂ ਦੀਆਂ ਆਤਮਾਵਾਂ। ਇਸ ਤੋਂ ਪਹਿਲਾਂ ਕਿ ਇਹੋ ਜਿਹੇ ਕਥਨ ਤੋਂ ਅਸੀਂ ਕੋਈ ਲਾਭ ਪ੍ਰਾਪਤ ਕਰੀਏ, ਕੀ ਸਾਨੂੰ ਜਾਣਨਾ ਨਹੀਂ ਚਾਹੀਦਾ ਕਿ ਫ਼ਿਜੀ ਲੋਕਾਂ ਵਿਚ ਦੇਵਤੇ ਲਈ ਠੀਕ ਨਾਮ ਅਤੇ ਸੰਕਲਪ ਕੀ ਹੈ : ਅਤੇ ਬੋਦੀ ਵਾਲੇ ਤਾਰਿਆਂ ਤੋਂ ਬਿਨਾਂ ਉਹ ਇਹ ਨਾਮ ਹੋਰ ਕਿਸ ਵਸਤੂ ਨਾਲ ਲਗਾਂਦੇ ਹਨ? ਕੀ ਅਸੀਂ ਮੰਨ ਲਈਏ ਕਿ ਫ਼ਿਜੀ ਲੋਕਾਂ ਦੇ ਦੇਵਤੇ ਦਾ ਸਾਰਾ ਸਿਧਾਂਤ ਬੋਦੀ ਵਾਲੇ ਤਾਰੇ ਤੇ ਹੀ ਕੇਂਦ੍ਰਿਤ ਹੈ? ਜਾਂ ਇਸ ਕਥਨ ਦਾ ਭਾਵ ਕੇਵਲ ਇਤਨਾ ਹੀ ਹੈ ਕਿ ਫ਼ਿਜੀ ਲੋਕ ਬੋਦੀ ਵਾਲੇ ਤਾਰੇ ਨੂੰ ਵੀ, ਦੈਵੀ ਸ਼ਕਤੀ ਦੇ ਅਨੇਕ ਸਰੂਪਾਂ ਵਿਚੋਂ ਜੋ ਕਿ ਉਨ੍ਹਾਂ ਨੂੰ ਕਈ ਹੋਰ ਸੋਮਿਆਂ ਤੋਂ ਪਤਾ ਲੱਗਦੇ ਹਨ, ਇਕ ਸਰੂਪ ਮੰਨਦੇ ਹਨ? ਜੇ ਇਹ ਗੱਲ ਹੈ, ਤਾਂ ਸਪੱਸ਼ਟ ਹੈ ਕਿ ਨਿਰਣੇ ਦਾ ਆਧਾਰ ਇਹ ਹੋਵੇਗਾ ਕਿ ਹੋਰ ਸੋਮੇਂ ਕੀ ਹਨ, ਅਤੇ ਉਨ੍ਹਾਂ ਤੋਂ ਦੈਵਤਵ ਵਰਗੀ ਸ਼ਕਤੀ ਦਾ ਨਾਮ ਤੇ ਸੰਕਲਪ ਕਿਵੇਂ ਉਪਜ ਸਕਦੇ ਹਨ?

ਜਦੋਂ ਸਾਨੂੰ ਕਿਹਾ ਜਾਂਦਾ ਹੈ ਕਿ ਵੈਦਿਕ ਕਵੀ ਸੂਰਜ ਨੂੰ ਦੇਵਤੇ ਦੇ ਰੂਪ ਵਿਚ ਚਿਤਵਦੇ ਹਨ, ਤਾਂ ਅਸੀਂ ਝੱਟ ਪੁੱਛਦੇ ਹਾਂ ਕਿ ਉਨ੍ਹਾਂ ਦਾ ਦੇਵਤੇ ਲਈ ਸ਼ਬਦ ਕੀ ਹੈ ਅਤੇ ਸਾਨੂੰ ਦੱਸਿਆ ਜਾਂਦਾ ਹੈ ਕਿ 'ਦੇਵ' ਜਿਸ ਦਾ ਮੁੱਢਲਾ ਅਰਥ 'ਰੌਸ਼ਨ' ਹੈ, ਕੇਵਲ ਇਕ ਸ਼ਬਦ 'ਦੇਵ' ਦੀ ਜੀਵਨ-ਕਥਾ ਹੀ ਇਕ ਪੋਥੀ ਦੀ ਸਮੱਗਰੀ ਹੈ ਤੇ ਜਦੋਂ ਤੀਕ ਸਾਨੂੰ ਇਸ ਜੀਵਨ-ਕਥਾ ਦਾ ਜਨਮ ਤੇ ਬਾਲਪਨ ਤੋਂ ਅੰਤ ਤੀਕ ਦਾ ਪਤਾ ਨਾ ਲੱਗ ਜਾਵੇ, ਸਾਡੇ ਲਈ ਇਸ ਕਥਨ ਕਿ 'ਹਿੰਦੂ ਸੂਰਜ ਨੂੰ ਦੇਵਤਾ ਮੰਨਦੇ ਹਨ' ਦੇ ਕੋਈ ਸਾਰਥਕ ਭਾਵ ਨਹੀਂ ਹਨ।

ਇਹੋ ਗੱਲ ਇਸ ਕਥਨ ਤੇ ਲਾਗੂ ਹੁੰਦੀ ਹੈ ਕਿ ਫ਼ਿਜੀ ਲੋਕ ਜਾਂ ਕੋਈ ਹੋਰ ਜਾਤੀ ਬੋਦੀ ਵਾਲੇ ਤਾਰਿਆਂ ਨੂੰ ਜੀਵਾਂ ਦੀਆਂ ਅਲੋਪ ਹੁੰਦੀਆਂ ਆਤਮਾਵਾਂ ਮੰਨਦੇ ਹਨ, ਕੀ ਬੋਦੀ ਵਾਲੇ ਤਾਰੇ ਆਤਮਾਵਾਂ ਹਨ ਜਾਂ ਆਤਮਾਵਾਂ ਬੋਦੀ ਵਾਲੇ ਤਾਰੇ ? ਨਿਸਚੇ, ਇਸ ਗੱਲ ਦਾ ਨਿਰਣਾ

ਇਸ ਤੇ ਹੈ ਕਿ ਆਤਮਾ ਤੋਂ ਕੀ ਅਰਥ ਲਿਆ ਜਾਂਦਾ ਹੈ। ਉਨ੍ਹਾਂ ਨੂੰ ਇਹ ਸ਼ਬਦ ਕਿਥੋਂ ਮਿਲਿਆ? ਇਸ ਦਾ ਮੁੱਢਲਾ ਭਾਵ ਕੀ ਸੀ? ਇਹ ਪ੍ਰਸ਼ਨ ਹਨ ਜੋ ਮਨੁੱਖ-ਜਾਤੀ ਦੇ ਮਨੋਵਿਗਿਆਨ ਨੂੰ ਪੁੱਛਣੇ ਤੇ ਦਸਣੇ ਚਾਹੀਦੇ ਹਨ। ਇਸ ਤੋਂ ਮਗਰੋਂ ਹੀ ਮਨੁੱਖ ਦੇ ਅਧਿਐਨ ਸੰਬੰਧੀ ਪੁਸਤਕਾਂ ਵਿਚ ਇਕੱਤਰ ਕੀਤੀਆਂ ਗਈਆਂ ਅਨੇਕ ਕਥਾਵਾਂ ਦਾ ਕੋਈ ਲਾਭ ਹੋ ਸਕਦਾ ਹੈ।

ਸਾਰੇ ਲੋਕ ਇਹ ਗੱਲ ਜਾਣਦੇ ਹਨ ਕਿ ਆਤਮਾ ਲਈ ਵਰਤੇ ਜਾਂਦੇ ਬਹੁਤੇ ਸ਼ਬਦਾਂ ਦਾ ਮੁੱਢਲਾ ਅਰਥ 'ਪਰਛਾਵਾਂ' ਸੀ। ਪਰ ਉਦਾਹਰਣ ਵਜੋਂ, ਅਸੀਂ ਇਸ ਕਥਨ ਦਾ ਅਰਥ ਕੀ ਲਵਾਂਗੇ ਕਿ ਬੈਨਿਨ ਹਬਸ਼ੀ ਆਪਣੇ ਪਰਛਾਵਿਆਂ ਨੂੰ ਆਪਣੀਆਂ ਆਤਮਾਵਾਂ ਮੰਨਦੇ ਹਨ? ਜੇ ਇਥੇ ਆਤਮਾ (Soul) ਸ਼ਬਦ ਉਨ੍ਹਾਂ ਅਰਥਾਂ ਵਿਚ ਵਰਤਿਆ ਗਿਆ ਹੈ ਜੋ ਅੰਗ੍ਰੇਜ਼ੀ ਬੋਲੀ ਵਿਚ ਇਸ ਦੇ ਹਨ, ਤਦ ਇਸ ਦਾ ਭਾਵ ਇਹ ਹੋਵੇਗਾ ਕਿ ਹਬਸ਼ੀ ਆਪਣੀ ਆਤਮਾ ਨੂੰ ਪਰਛਾਵੇਂ ਤੋਂ ਵਧ ਕੁਝ ਨਹੀਂ ਸਨ ਮੰਨਦੇ। ਪ੍ਰਸ਼ਨ ਇਹ ਹੈ ਕਿ ਕੀ ਉਹ ਪਰਛਾਵੇਂ ਨੂੰ ਪਰਛਾਵਾਂ ਹੀ ਮੰਨਦੇ ਹਨ ਜਾਂ ਕੁਝ ਹੋਰ ਵਸਤੂ ਭਾਵ ਆਤਮਾ ਮੰਨਦੇ ਹਨ? ਇਹ ਠੀਕ ਹੈ ਕਿ ਸਾਨੂੰ ਵੀ ਸਦਾ ਸਪੱਸ਼ਟ ਤੌਰ ਤੇ ਪਤਾ ਨਹੀਂ ਹੁੰਦਾ ਕਿ ਸਾਡਾ (Soul) ਤੋਂ ਕੀ ਭਾਵ ਹੈ; ਪਰ ਇਹ ਸਪੱਸ਼ਟ ਹੈ ਕਿ ਆਤਮਾ ਤੋਂ ਜੋ ਭਾਵ ਵੀ ਅਸੀਂ ਲੈਂਦੇ ਹਾਂ ਉਸ ਦਾ ਮਤਲਬ ਨਿਰਾ ਪਰਛਾਵਾਂ ਨਹੀਂ ਹੋ ਸਕਦਾ। ਸੋ ਜਦੋਂ ਤੀਕ ਸਾਨੂੰ ਇਹ ਪਤਾ ਨਾ ਲੱਗ ਜਾਵੇ ਕਿ ਬੈਨਿਨ ਹਬਸ਼ੀਆਂ ਪਾਸ ਆਤਮਾ ਲਈ ਜੋ ਸ਼ਬਦ ਹੈ ਉਸ ਦਾ ਭਾਵ ਸੁਆਸ ਜੋ ਜੀਵਨ ਦਾ ਚਿੰਨ੍ਹ ਹਨ ਜਾਂ ਮਨ ਜੋ ਵਿਚਾਰ ਦਾ ਚਿੰਨ੍ਹ ਹੈ ਜਾਂ ਆਤਮਾ ਜੋ ਆਸ਼-ਤ੍ਰਿਸ਼ਨਾ ਦਾ ਚਿੰਨ੍ਹ ਹੈ, ਹੈ; ਤੇ ਜਦੋਂ ਤੀਕ ਸਾਨੂੰ ਪਤਾ ਨਾ ਲੱਗੇ ਕਿ ਜਿਸ ਨੂੰ ਉਹ ਆਤਮਾ ਕਹਿੰਦੇ ਹਨ, ਉਹ ਗੁਣਾਂ ਜਾਂ ਤੱਤਾਂ ਦੀ ਰਚਨਾ ਹੈ ਜਾਂ ਨਹੀਂ, ਦ੍ਰਿਸ਼ਟਮਾਨ ਹੈ ਜਾਂ ਅਦ੍ਰਿਸ਼ਟਮਾਨ ਹੈ, ਅਬਿਨਾਸ਼ੀ ਹੈ ਜਾਂ ਨਾਸ਼ਵਾਨ ਹੈ- ਨਿਰੀ ਇਹ ਜਾਣਕਾਰੀ ਕਿ 'ਕੁਝ ਵਹਿਸ਼ੀ ਫ਼ਿਰਕੇ ਪਰਛਾਵੇਂ ਜਾਂ ਪੰਛੀ ਜਾਂ ਬੋਦੀ ਵਾਲੇ ਤਾਰੇ ਨੂੰ ਆਤਮਾ ਮੰਨਦੇ ਹਨ', ਮੈਨੂੰ ਭਾਸਦਾ ਹੈ, ਕਿ ਕੋਈ ਜਾਣਕਾਰੀ ਨਹੀਂ ਹੈ।

ਇਹ ਗੱਲ ਮੈਂ ਉਦੋਂ ਲਿਖੀ ਸੀ ਜਦੋਂ ਹਾਲੀ ਸਤਿਕਾਰਯੋਗ ਸ੍ਰੀਮਾਨ ਆਰ. ਐਚ. ਕਾਡਰਿੰਗਟਨ ਦੀ ਚਿੱਠੀ (ਮਿਤੀ ਜੁਲਾਈ 3, 1877) ਦਾ ਨਿਮਨ ਦਰਜ ਪੈਰਾ ਮੈਂ ਨਹੀਂ ਸੀ ਪੜ੍ਹਿਆ ਜਿਸ ਵਿਚ ਉਸ ਸਿਆਣੇ ਪਾਦਰੀ ਨੇ ਲਗਭਗ ਉਹੋ ਗੱਲ ਕਹੀ ਹੈ ਜੋ ਮੈਂ ਕਹੀ ਹੈ। ਉਹ ਲਿਖਦਾ ਹੈ ਕਿ 'ਜੇ ਕੋਈ ਲੋਕ ਐਸੇ ਹਨ ਜੋ ਆਤਮਾ ਨੂੰ ਪਰਛਾਵਾਂ ਕਹਿੰਦੇ ਹਨ ਤਾਂ ਮੈਂ ਇਹ ਕਦੇ ਨਹੀਂ ਮੰਨਦਾ ਕਿ ਉਹ ਪਰਛਾਵੇਂ ਨੂੰ ਆਤਮਾ ਸਮਝਦੇ ਹਨ ਜਾਂ ਆਤਮਾਂ ਨੂੰ ਪਰਛਾਵਾਂ; ਸਗੋਂ ਉਹ ਪਰਛਾਵਾਂ ਸ਼ਬਦ ਰੂਪਕ ਦੇ ਤੌਰ ਤੇ ਵਰਤਦੇ ਹਨ ਤੇ ਭਾਵ ਇਹ ਹੁੰਦਾ ਹੈ ਕਿ ਆਤਮਾ ਦਾ ਮਨੁੱਖ ਨਾਲ ਸੰਬੰਧ ਇਵੇਂ ਹੈ ਜਿਵੇਂ ਪਰਛਾਵੇਂ ਦਾ, ਜੋ ਨਿਰੋਲ ਜ਼ਾਤੀ ਹੈ ਅਤੇ ਅਨਿੱਖੜ ਹੈ, ਪਰ ਸਥੂਲ ਨਹੀਂ ਹੈ। ਸ਼ਬਦ ਮੋਤਾ (Mota) ਜੋ ਅਸੀਂ ਆਤਮਾ ਲਈ ਵਰਤਦੇ ਹਾਂ, ਦਾ ਮਾਓਰੀ ਬੋਲੀ ਵਿਚ ਭਾਵ 'ਪਰਛਾਵਾਂ' ਹੈ, ਪਰ ਕਿਸੇ ਮੋਤਾ ਪ੍ਰਾਣੀ ਨੂੰ ਪਤਾ ਨਹੀਂ ਹੈ ਕਿ ਇਸ ਦਾ ਇਹ ਭਾਵ ਹੈ। ਅਸਲੋਂ ਮੇਰਾ ਵਿਸ਼ਵਾਸ ਇਹ ਹੈ ਕਿ ਅਸਲ ਬੋਲੀ ਵਿਚ ਇਸ ਸ਼ਬਦ ਦਾ ਨਿਸ਼ਚਿਤ ਅਰਥ ਨਾ ਆਤਮਾ ਸੀ ਨਾ ਪਰਛਾਵਾਂ, ਸਗੋਂ ਇਸ ਦਾ ਐਸਾ ਕੁਝ ਅਰਥ

ਸੀ ਜੋ ਅਨੁਭਵ ਹੋ ਸਕਦਾ ਹੈ ਪਰ ਦੱਸਿਆ ਨਹੀਂ ਜਾ ਸਕਦਾ ਅਤੇ ਇਸਦਾ ਇਕ ਬੋਲੀ ਵਿਚ ਅਰਥ ਜਾ ਕੇ ਪਰਛਾਵਾਂ ਬਣ ਗਿਆ ਹੈ ਅਤੇ ਇਕ ਹੋਰ ਵਿਚ ਆਤਮਾ ਭਾਵ ਦੂਜਾ ਸਰੂਪ (Second self) ਬਣ ਗਿਆ ਹੈ।'

ਜੋ ਕੁਝ ਸਾਨੂੰ ਸਮਝਣ ਦਾ ਜਤਨ ਕਰਨਾ ਚਾਹੀਦਾ ਹੈ ਉਹ ਇਹ ਅਰਥ ਪਰਿਵਰਤਨ ਹੈ, ਕਿ ਕਿਵੇਂ ਉਸ ਪਰਛਾਵੇਂ ਨੂੰ ਦੇਖਕੇ ਜੋ ਦਿਨ ਭਰ ਸਾਡੇ ਨਾਲ ਰਹਿੰਦਾ ਹੈ ਅਤੇ ਰਾਤ ਨੂੰ ਵੱਖ ਹੋ ਜਾਂਦਾ ਹੈ, ਦੂਜੇ ਸਰੂਪ ਦਾ ਵਿਚਾਰ ਉਪਜਿਆ; ਕਿਵੇਂ ਇਸ ਵਿਚਾਰ ਦੀ ਇਕ ਹੋਰ ਵਿਚਾਰ ਭਾਵ ਸੁਆਸ ਦੇ ਵਿਚਾਰ ਨਾਲ ਜੋ ਜੀਵਨ ਪ੍ਰਯੰਤ ਸਾਡੇ ਨਾਲ ਰਹਿੰਦਾ ਹੈ ਪਰ ਮੌਤ ਦੇ ਛਣ ਵਿਚ ਹੀ ਵੱਖ ਹੋ ਜਾਂਦਾ ਹੈ, ਨਾਲ ਸੰਧੀ ਹੋਈ ਤੇ ਕਿਵੇਂ ਇਨ੍ਹਾਂ ਦੋਹਾਂ ਵਿਚਾਰਾਂ ਵਿਚੋਂ ਕਿਸੇ ਐਸੀ ਚੀਜ਼ ਦਾ ਜੋ ਸਰੀਰ ਤੋਂ ਵੱਖ ਵੀ ਹੈ ਅਤੇ ਫਿਰ ਵੀ ਜੀਵਤ ਹੈ, ਸੰਕਲਪ ਹੌਲੀ-ਹੌਲੀ ਬੱਝਾ। ਇਸ ਤਰ੍ਹਾਂ ਅਸੀਂ ਦ੍ਰਿਸ਼ਟਮਾਨ ਤੋਂ ਅਦ੍ਰਿਸ਼ਟਮਾਨ, ਸਥੂਲ ਤੋਂ ਸੂਖਮ ਵਲ ਹੋ ਰਹੇ ਸਾਰਥਕ ਪਰਿਵਰਤਨ ਨੂੰ ਦੇਖ ਸਕਦੇ ਹਾਂ ਪਰ ਬਜਾਏ ਇਹ ਕਹਿਣ ਦੇ ਕਿ ਲੋਕੀਂ ਆਪਣੇ ਵਿਚਾਰਾਂ ਦੀ ਪ੍ਰਾਚੀਨ ਪੱਧਰ ਵਿਚ, ਆਤਮਾਵਾਂ ਨੂੰ ਮੰਨਦੇ ਸਨ, ਸਾਨੂੰ ਇਹ ਕਹਿਣਾ ਉਚਿਤ ਹੋਵੇਗਾ ਕਿ ਉਹ ਵਿਸ਼ਵਾਸ ਕਰਦੇ ਸਨ ਕਿ ਉਨ੍ਹਾਂ ਦਾ ਸੁਆਸ ਉਨ੍ਹਾਂ ਦੇ ਸਰੀਰ ਨੂੰ ਤਿਆਗਣ ਉਪਰੰਤ ਕੁਝ ਇਹੋ ਜਿਹੀ ਚੀਜ਼ ਵਿਚ ਪ੍ਰਵੇਸ਼ ਕਰਦਾ ਹੈ ਜਿਵੇਂ ਕਿ ਪਰਛਾਵਾਂ, ਜੋ ਸਦਾ ਜੀਵਨ ਵਿਚ ਨਾਲ-ਨਾਲ ਰਹਿੰਦਾ ਹੈ। ਇਹ ਭਰਮ ਕਿ ਮੁਰਦਾ ਸਰੀਰ ਦਾ ਪਰਛਾਵਾਂ ਨਹੀਂ ਹੁੰਦਾ, ਇਸੇ ਗੱਲ ਵਿਚੋਂ ਸਹਿਜੇ ਹੀ ਬਣ ਗਿਆ ਹੈ।

ਇਸ ਤੋਂ ਵਧ ਹੋਰ ਕਠਿਨ ਕੁਝ ਨਹੀਂ ਕਿ ਸਾਨੂੰ ਅਚਾਨਕ ਪਾਦਰੀਆਂ ਤੇ ਜਾਤਰੂਆਂ ਦੇ ਲਿਖੇ ਹਾਲਾਤ ਵਿਚੋਂ ਆਪਣੇ ਕਲਪਿਤ ਸਿਧਾਂਤ ਦੀ ਸੱਚਾਈ ਦੀ ਪ੍ਰੋੜਤਾ ਲਈ ਕੋਈ ਮਸਾਲਾ ਮਿਲ ਜਾਂਦਾ ਹੈ ਤਾਂ ਅਸੀਂ ਉਸ ਦੇ ਵਰਤ ਲੈਣ ਦੀ ਇੱਛਾ ਨੂੰ ਠੱਲ੍ਹ ਸਕੀਏ। ਸਾਰੇ ਪੂਰਬੀ ਪੋਲੀਨੇਸ਼ੀਆ ਵਿਚ ਪਰਮਾਤਮਾ (God) ਲਈ ਸ਼ਬਦ ਅਤੂਆ (Atua) ਜਾਂ ਅਕੂਆ (Akua) ਹੈ। ਫਿਰ, ਪੋਲੀਨੇਸ਼ੀ ਟਾਪੂਵਾਸੀਆਂ ਦੀ ਬੋਲੀ ਵਿਚ ਅਤਾ (Ata) ਦਾ ਅਰਥ ਪਰਛਾਵਾਂ ਹੈ। ਸੋ ਇਸ ਤੋਂ ਵਧ ਸੁਭਾਵਕ ਕੀ ਹੋ ਸਕਦਾ ਸੀ ਕਿ ਪਰਮਾਤਮਾ ਦੇ ਇਸ ਨਾਂ ਵਿਚੋਂ, ਜਿਸ ਦਾ ਮੁੱਢਲਾ ਅਰਥ ਪਰਛਾਵਾਂ ਹੈ, ਤੋਂ ਉਸ ਆਮ-ਪ੍ਰਵਾਣਿਤ ਸਿਧਾਂਤ ਦੀ ਪ੍ਰੋੜਤਾ ਪ੍ਰਾਪਤ ਕੀਤੀ ਜਾਵੇ, ਕਿ ਪਰਮਾਤਮਾ ਦਾ ਵਿਚਾਰ ਹਰ ਥਾਂ ਆਤਮਾ ਦੇ ਵਿਚਾਰ ਵਿਚੋਂ ਉਪਜਿਆ ਤੇ ਆਤਮਾ ਦਾ ਵਿਚਾਰ ਪਰਛਾਵੇਂ ਵਿਚੋਂ? ਇਸ ਸਿਧਾਂਤ ਦਾ ਵਿਰੋਧ ਕਰਨਾ ਜਾਂ ਜਦੋਂ ਹਰ ਗੱਲ ਇਤਨੀ ਸਪੱਸ਼ਟ ਹੈ ਤਾਂ ਵੀ ਹੋਰ ਸਾਵਧਾਨੀ ਵਰਤਣ ਦੀ ਸਿੱਖਿਆ ਦੇਣਾ ਕੇਵਲ ਭੇਦ-ਭਾਵ ਤੇ ਕਪਟ ਹੈ। ਸੁਭਾਗ ਦੀ ਗੱਲ ਹੈ ਕਿ ਕਈ ਤਰ੍ਹਾਂ ਪਾਲੀਨੇਸ਼ੀਆ ਦੀਆਂ ਬੋਲੀਆਂ ਦਾ ਅਧਿਐਨ ਵਧੇਰੇ ਵਿਦਿਆਮਈ ਤੇ ਵਿਗਿਆਨਕ ਰੂਪ ਵਿਚ ਕੀਤਾ ਗਿਆ ਹੈ ਤੇ ਸਾਡੇ ਸਿਧਾਂਤ ਤੱਥਾਂ ਨਾਲ ਮਿਲਾਕੇ ਪੜਤਾਲੇ ਜਾ ਸਕਦੇ ਹਨ। ਸ੍ਰੀ ਗਿੱਲ ਜੋ ਮਾਂਗਈਆਂ (Mangaia) ਵਿਖੇ ਵੀਹ ਵਰ੍ਹੇ ਰਹੇ ਹਨ, ਸਿੱਧ ਕਰਦੇ ਹਨ ਕਿ Atua ਸ਼ਬਦ Ata ਪਰਛਾਵੇਂ ਵਿਚੋਂ ਨਹੀਂ ਬਣ ਸਕਦਾ, ਸਗੋਂ ਇਸ ਦਾ ਸੰਬੰਧ ਤੈਹਿਦੀ ਤੇ ਸਾਮੋਅਨ ਬੋਲੀਆਂ ਦੇ ਸ਼ਬਦ Fatu ਅਤੇ Aitu ਨਾਲ ਹੈ ਅਤੇ ਇਸ ਦਾ ਆਰੰਭਕ ਅਰਥ ਬ੍ਰਿਛ ਜਾਂ ਗੁਦਾ ਸੀ। ਇਸੇ

ਗਿਰੀ ਜਾਂ ਗੁਦਾ ਦੇ ਅਰਥ ਤੋਂ, Atu ਦਾ ਭਾਗ ਸ੍ਰੇਸ਼ਟਤਮ ਭਾਗ ਹੋ ਗਿਆ ਜਿਸ ਵਿਚ ਕਿਸੇ ਵਸਤੂ ਦੀ ਸਾਰੀ ਸ਼ਕਤੀ ਹੈ ਅਤੇ ਫਿਰ ਇਹ ਸ਼ਬਦ ਠਾਕਰ ਜਾਂ ਮਾਲਕ ਦੇ ਭਾਵ ਵਿਚ ਵਰਤਿਆ ਜਾਣ ਲੱਗਾ। ਇਸ ਲਈ Atua ਸ਼ਬਦ ਦਾ ਅਰਥ ਪਾਲੀਨੇਸ਼ੀਆ ਦੇ ਆਦਿ ਵਾਸੀ ਲਈ ਜੀਵਨ ਦਾ ਆਧਾਰ ਹੈ। ਇਹ ਉਸ ਦੈਵੀਪਨ ਦੇ ਸੰਕਲਪ ਦਾ ਆਰੰਭ ਹੈ ਜਿਸ ਨੂੰ ਉਹ Atua ਸ਼ਬਦ ਨਾਲ ਪ੍ਰਗਟ ਕਰਦੇ ਹਨ।

ਜਦੋਂ ਸਾਡੇ ਪਾਸ ਸ੍ਰੀ ਗਿੱਲ ਵਰਗੇ ਵਿਦਵਾਨ ਦੀ ਸ਼ਹਾਦਤ ਹੋਵੇ ਜਿਸ ਨੇ ਲਗਭਗ ਸਾਰਾ ਜੀਵਨ ਹੀ ਇਕੋ ਕਬੀਲੇ ਦੇ ਲੋਕਾਂ ਵਿਚ ਬਿਤਾਇਆ ਹੈ, ਤਦ ਉਸ ਸ਼ਹਾਦਤ ਤੇ ਵਿਸ਼ਵਾਸ ਕਰਨਾ ਜਾਇਜ਼ ਜਾਪਦਾ ਹੈ। ਭਾਵੇਂ ਉਸ ਨੂੰ ਉਹ ਪ੍ਰਮਾਣਿਕਤਾ ਨਹੀਂ ਦਿੱਤੀ ਜਾ ਸਕਦੀ ਜੋ ਹੋਮਰ ਨੂੰ ਦਿੱਤੀ ਜਾ ਸਕਦੀ ਹੈ ਜਦੋਂ ਉਹ ਆਪਣੇ ਧਰਮ ਦੀ ਗੱਲ ਕਰਦਾ ਹੈ ਜਾਂ ਜੋ ਸੰਤ ਔਗਸਤੀਨ ਨੂੰ ਦਿੱਤੀ ਜਾ ਸਕਦੀ ਹੈ ਜਦੋਂ ਉਹ ਪ੍ਰਾਚੀਨ ਰੋਮਨ ਲੋਕਾਂ ਦੇ ਵਿਸ਼ਵਾਸ ਬਾਰੇ ਆਪਣੇ ਦਿਲਚਸਪ ਪ੍ਰਭਾਵ ਵਰਨਣ ਕਰਦਾ ਹੈ। ਪਰ ਫਿਰ ਵੀ ਸਾਰੇ ਜਾਣਦੇ ਹਨ ਕਿ ਜਦੋਂ ਅਸੀਂ ਇਹੋ ਜਿਹੇ ਮਨੁੱਖਾਂ ਦੀਆਂ ਲਿਖਤਾਂ ਉਨ੍ਹਾਂ ਦੇ ਧਰਮ ਜਾਂ ਉਨ੍ਹਾਂ ਲੋਕਾਂ ਦੇ ਧਰਮ ਬਾਰੇ ਜਿਨ੍ਹਾਂ ਵਿਚ ਉਹ ਵੱਡੇ ਹੋਏ ਅਤੇ ਸਾਰਾ ਜੀਵਨ ਬਿਤਾਇਆ, ਪੜ੍ਹ ਚੁਕਦੇ ਹਾਂ ਤਾਂ ਸਾਡੇ ਮਨ ਵਿਚ ਕਿਤਨਾ ਕੁਝ ਅਨਿਸ਼ਚਿਤ ਰਹਿ ਜਾਂਦਾ ਹੈ।

ਵਹਿਸ਼ੀ ਫ਼ਿਰਕਿਆਂ ਦੇ ਧਰਮਾਂ ਤੇ ਹੋਰ ਬੌਧਿਕ ਜੀਵਨ ਬਾਰੇ ਯਾਤਰੂਆਂ ਤੇ ਪਾਦਰੀਆਂ ਨੂੰ ਜੋ ਕਠਿਨਾਈਆਂ ਪੇਸ਼ ਆਉਂਦੀਆਂ ਹਨ ਉਹ ਜੋ ਕੁਝ ਸਮਝਿਆ ਜਾਂਦਾ ਹੈ ਉਸ ਤੋਂ ਬਹੁਤ ਵਧ ਗੰਭੀਰ ਹੁੰਦੀਆਂ ਹਨ। ਇਸ ਲਈ ਕੋਈ ਅਗਲੇਰੀ ਗੱਲ ਕਰਨ ਤੋਂ ਪਹਿਲਾਂ ਉਨ੍ਹਾਂ ਕਠਿਨਾਈਆਂ ਦਾ ਵਿਚਾਰ ਕਰਨਾ ਯੋਗ ਹੋਵੇਗਾ।

**17. ਯਾਤਰੂਆਂ ਤੇ ਲੋਕ-ਰਾਏ ਦਾ ਪ੍ਰਭਾਵ**

ਪਹਿਲੀ ਗੱਲ ਤੇ ਇਹ ਹੈ ਕਿ ਬਹੁਤ ਥੋੜ੍ਹੇ ਮਨੁੱਖ ਹੁੰਦੇ ਹਨ ਜਿਨ੍ਹਾਂ ਤੇ ਲੋਕ-ਰਾਏ ਦੇ ਉਤਰਾਅ-ਚੜ੍ਹਾਅ ਦਾ ਪ੍ਰਭਾਵ ਨਾ ਪੈਂਦਾ ਹੋਵੇ। ਕਦੇ ਸਮਾਂ ਸੀ ਜਦੋਂ ਬਹੁਤੇ ਯਾਤਰੂਆਂ ਤੇ ਰੂਸੋ (Roussau) ਦੇ ਵਿਚਾਰਾਂ ਦਾ ਪ੍ਰਭਾਵ ਸੀ ਤੇ ਇਸ ਲਈ ਉਨ੍ਹਾਂ ਦੀ ਦ੍ਰਿਸ਼ਟੀ ਵਿਚ ਸਾਰੇ ਵਹਿਸ਼ੀ ਉਹ ਕੁਝ ਸਨ ਜੋ ਟੈਸੀਟਸ (Tacitus) ਦੀਆਂ ਨਜ਼ਰਾਂ ਵਿਚ ਜਰਮਨ (Germans) ਲੋਕ ਸਨ। ਫਿਰ ਇਕ ਉਲਟ ਰੌ ਚੱਲੀ। ਇਸ ਦਾ ਕੁਝ ਕਾਰਨ ਤੇ ਉਹ ਅਮਰੀਕਨ ਮਾਨਵ-ਵਿਗਿਆਨੀ ਸਨ ਜਿਹੜੇ ਗੁਲਾਮ-ਪ੍ਰਥਾ ਲਈ ਕੋਈ ਬਹਾਨਾ ਲੱਭ ਰਹੇ ਸਨ ਅਤੇ ਕੁਝ ਮਗਰੋਂ ਉਹ ਢੂੰਡ ਸੀ ਜੋ ਬੰਦਰਾਂ ਅਤੇ ਮਨੁੱਖਾਂ ਦੇ ਵਿਚਾਲੇ ਦੀ ਵਿਕਾਸ ਕੜੀ ਲੱਭ ਰਹੀ ਸੀ। ਇਸੇ ਰੌ ਵਿਚ ਵਹਿਸ਼ੀ ਲੋਕਾਂ ਦੇ ਐਸੇ ਚਿੱਤਰ ਵਧਾ ਚੜ੍ਹਾ ਕੇ ਦਿੱਤੇ ਜਾਣ ਲੱਗੇ ਜਿਨ੍ਹਾਂ ਤੋਂ ਭਰਮ ਹੋਣ ਲੱਗਾ ਕਿ ਸ਼ਾਇਦ ਹਬਸ਼ੀ ਗੋਰੀਲਿਆਂ ਤੋਂ ਵੀ ਨੀਵੇਂ ਸਤਰ ਦਾ ਜੀਵ ਹੈ ਅਤੇ ਇਹ ਵੀ ਪੁੱਛਿਆ ਜਾਣ ਲੱਗਾ ਕਿ ਕੀ ਉਸ ਨੂੰ ਮਨੁੱਖ ਦੀ ਸੰਗਿਆ ਦਿੱਤੀ ਵੀ ਜਾ ਸਕਦੀ ਹੈ ਜਾਂ ਨਹੀਂ।

ਜਦੋਂ ਇਸ ਪ੍ਰਸ਼ਨ ਤੇ ਗਰਮਾ-ਗਰਮ ਚਰਚਾ ਹੋ ਰਹੀ ਸੀ ਕਿ ਕੀ ਧਰਮ ਮਨੁੱਖੀ ਪ੍ਰਕ੍ਰਿਤੀ ਦਾ ਹੀ ਬੁਨਿਆਦੀ ਗੁਣ ਹੈ ਜਾਂ ਨਹੀਂ, ਤਦੋਂ ਕੁਝ ਯਾਤਰੂ ਸਦਾ ਐਸੇ ਕਬੀਲਿਆਂ ਨੂੰ ਹੀ

ਮਿਲਦੇ ਸਨ ਜਿਨ੍ਹਾਂ ਵਿਚ ਪ੍ਰਭੂ ਦਾ ਕੋਈ ਸੰਕਲਪ ਜਾਂ ਨਾਮ ਨਹੀਂ ਸੀ ਅਤੇ ਕੁਝ ਨੂੰ ਸਦਾ ਹਰ ਥਾਂ ਧਰਮ ਦਾ ਬੜਾ ਉੱਚਾ ਸੰਕਲਪ ਵਿਦਮਾਨ ਦਿਸਦਾ ਸੀ। ਮੇਰੇ ਮਿੱਤਰ ਸ੍ਰੀ ਟੇਲਰ (Taylor) ਨੇ ਇਕੋ ਕਬੀਲੇ ਦੇ ਧਾਰਮਿਕ ਵਿਚਾਰਾਂ ਤੇ ਯੋਗਤਾਵਾਂ ਬਾਰੇ ਭਿੰਨ-ਭਿੰਨ ਦਰਸ਼ਕਾਂ ਦੇ ਵਿਰੋਧਭਾਸ਼ੀ ਬਿਆਨਾਂ ਦਾ ਇਕ ਉਪਯੋਗੀ ਸੰਗ੍ਰਹਿ ਕੀਤਾ ਹੈ। ਸ਼ਾਇਦ ਪ੍ਰਾਚੀਨ ਤੋਂ ਪ੍ਰਾਚੀਨ ਬਿਆਨ ਜੋ ਜਰਮਨ ਲੋਕਾਂ ਦੇ ਧਰਮ ਬਾਰੇ ਲਿਖਤ ਵਿਚ ਆਇਆ ਹੈ ਉਹ ਸੀਜ਼ਰ (Ceaser) ਤੇ ਟੈਸੀਟਸ (Tacitus) ਦਾ ਹੈ ਕਿ ਜਰਮਨ ਕੇਵਲ ਉਨ੍ਹਾਂ ਨੂੰ ਦੇਵਤਾ ਮੰਨਦੇ ਹਨ ਜਿਨ੍ਹਾਂ ਨੂੰ ਉਹ ਅਨੁਭਵ ਕਰ ਸਕਦੇ ਹਨ ਅਤੇ ਜਿਨ੍ਹਾਂ ਦਾਤਾਂ ਤੋਂ ਨਿਰਸੰਦੇਹ ਉਨ੍ਹਾਂ ਨੂੰ ਲਾਭ ਹੁੰਦਾ ਹੋਵੇ ਜਿਵੇਂ ਕਿ ਸੂਰਜ, ਅਗਨੀ ਤੇ ਚੰਨ। ਟੈਸੀਟਸ ਪੂਰੇ ਜ਼ੋਰ ਨਾਲ ਕਹਿੰਦਾ ਹੈ ਕਿ ਉਹ ਉਸ ਗੁਪਤ ਸ਼ਕਤੀ ਨੂੰ ਦੇਵ ਦਾ ਨਾਮ ਦਿੰਦੇ ਹਨ ਜਿਸ ਨੂੰ ਉਹ ਅਨੁਭਵ ਨਹੀਂ ਕਰ ਸਕਦੇ ਤੇ ਜਿਸ ਦਾ ਕੇਵਲ ਸ਼ਰਧਾ ਸਤਿਕਾਰ ਵਿਚ ਹੀ ਉਹ ਅਨੁਭਵ ਕਰਦੇ ਹਨ।

ਭਾਵੇਂ ਇਹ ਕਿਹਾ ਜਾ ਸਕਦਾ ਹੈ ਕਿ ਜੋ ਸਮੇਂ ਦੀ ਵਿੱਥ ਸੀਜ਼ਰ ਅਤੇ ਟੈਸੀਟਸ ਵਿਚ ਸੀ ਉਸ ਵਿਚ ਹੀ ਜਰਮਨੀ ਦਾ ਧਰਮ ਬਦਲ ਚੁੱਕਾ ਸੀ ਜਾਂ ਟੈਸੀਟਸ ਦਾ ਵਾਹ ਐਸੇ ਜਰਮਨ ਕਬੀਲੇ ਨਾਲ ਪਿਆ ਜੋ ਆਤਮਿਕ ਤੌਰ ਤੇ ਵਧ ਉਨਿਤ ਸੀ। ਪਰ ਜੇ ਇਹ ਗੱਲ ਪ੍ਰਵਾਨ ਵੀ ਕਰ ਲਈ ਜਾਵੇ, ਤਾਂ ਕੀ ਅਸੀਂ ਪਹਿਲੇ ਤੇ ਮਗਰਲੇ ਯਾਤਰੂਆਂ ਦੇ ਬਿਆਨਾਂ ਦੀ ਵਰਤੋਂ ਕਰਨ ਸਮੇਂ ਐਸੇ ਪ੍ਰਭਾਵਾਂ ਨੂੰ ਧਿਆਨ ਵਿਚ ਰੱਖਦੇ ਹਾਂ?

**18. ਵਹਿਸ਼ੀ ਲੋਕਾਂ ਵਿਚ ਸਿੱਕੇਬੰਦ ਪ੍ਰਮਾਣਿਕਤਾ ਦੀ ਅਣਹੋਂਦ**

ਜੇ ਸਾਨੂੰ ਕੋਈ ਐਸਾ ਯਾਤਰੂ ਮਿਲ ਪਵੇ ਜਿਸ ਵਿਚ ਕਿਸੇ ਵਿਗਿਆਨਕ ਸਿਧਾਂਤ ਲਈ ਤੱਅਸਬ ਨਹੀਂ ਹੈ ਤੇ ਜੋ ਕਿਸੇ ਵਿਗਿਆਨਕ ਜਾਂ ਧਾਰਮਿਕ ਸੰਪਰਦਾ ਦੇ ਮੁਖੀਆਂ ਨੂੰ ਖ਼ੁਸ਼ ਕਰਨਾ ਨਹੀਂ ਲੋੜਦਾ, ਤਦ ਵੀ ਜਦੋਂ ਉਹ ਵਹਿਸ਼ੀ ਜਾਂ ਅਰਧ-ਵਹਿਸ਼ੀ ਕਬੀਲਿਆਂ ਤੇ ਉਨ੍ਹਾਂ ਦੇ ਧਰਮ, ਦਾ ਹਾਲ ਦੱਸਣ ਲੱਗਦਾ ਹੈ, ਇਹ ਬੜੀ ਭਾਰੀ ਕਠਿਨਾਈ ਸਾਹਮਣੇ ਰਹਿੰਦੀ ਹੈ ਕਿ ਐਸੇ ਧਰਮਾਂ ਵਿਚੋਂ ਕਿਸੇ ਇਕ ਦੇ ਵੀ ਕੋਈ ਪ੍ਰਮਾਣਿਕ ਮਿਆਰ ਤੇ ਮਨਾਉਤਾਂ ਨਹੀਂ ਹਨ। ਵਹਿਸ਼ੀ ਕਬੀਲਿਆਂ ਵਿਚ ਧਰਮ ਹਰ ਇਕ ਦਾ ਅਤੇ ਆਪਣਾ ਜ਼ਾਤੀ ਮਾਮਲਾ ਹੈ ਅਤੇ ਇਕੋ ਪੀੜ੍ਹੀ ਦੇ ਜੀਵਾਂ ਵਿਚ ਧਰਮ ਦੇ ਬੜੇ ਗੰਭੀਰ ਮਸਲਿਆਂ ਬਾਰੇ ਵੀ ਅਨੇਕ ਤਰ੍ਹਾਂ ਦੀਆਂ ਜ਼ਾਤੀ ਰਾਵਾਂ ਹੋ ਸਕਦੀਆਂ ਹਨ। ਠੀਕ ਹੈ ਕਿ ਉਨ੍ਹਾਂ ਦੇ ਪ੍ਰੋਹਿਤ ਵੀ, ਕੁਝ ਪਵਿੱਤਰ ਗੀਤ ਤੇ ਰੀਤਾਂ ਵੀ ਹੋ ਸਕਦੀਆਂ ਹਨ ਅਤੇ ਮਾਂਵਾਂ ਦੀ ਬੱਚਿਆਂ ਨੂੰ ਥੋੜ੍ਹੀ ਬਹੁਤੀ ਸਿੱਖਿਆ ਦਿੰਦੀਆਂ ਹਨ। ਪਰ ਉਨ੍ਹਾਂ ਦੀ ਕੋਈ ਧਰਮ ਪੁਸਤਕ ਨਹੀਂ ਹੈ, ਕੋਈ ਪ੍ਰਾਰਥਨਾ ਦਾ ਗੁੱਟਕਾ ਵੀ ਨਹੀਂ ਹੈ, ਕੋਈ ਪ੍ਰਸ਼ਨੋਤਰੀ ਦੇ ਰੂਪ ਦੀ ਚੀਜ਼ ਵੀ ਨਹੀਂ ਹੈ। ਉਨ੍ਹਾਂ ਦਾ ਧਰਮ ਵਾਯੂਮੰਡਲ ਵਿਚ ਉੱਡਦਾ ਹੈ ਅਤੇ ਹਰ ਮਨੁੱਖ ਆਪਣੀ ਇੱਛਾ ਅਨੁਸਾਰ ਵਧ ਜਾਂ ਘੱਟ ਗ੍ਰਹਿਣ ਕਰ ਲੈਂਦਾ ਹੈ।

ਇਸ ਤਰ੍ਹਾਂ ਸਾਨੂੰ ਸਮਝ ਪੈ ਸਕੇਗੀ ਕਿ ਕਿਉਂ ਇਕ ਹੀ ਕਬੀਲੇ ਦੇ ਧਰਮ ਬਾਰੇ ਭਿੰਨ-ਭਿੰਨ ਪਾਦਰੀਆਂ ਤੇ ਯਾਤਰੂਆਂ ਵਲੋਂ ਦਿੱਤੇ ਬਿਆਨਾਂ ਵਿਚ ਦਿਨ ਰਾਤ ਦਾ ਫ਼ਰਕ ਹੈ? ਇਕੋ ਹੀ ਕਬੀਲੇ ਵਿਚ ਗਿਆਨਵਾਨ ਦੇਵਤਾ ਅਤੇ ਗੰਵਾਰ ਗੁੰਡਾ ਹੋ ਸਕਦਾ ਹੈ, ਪਰ ਯੂਰਪੀ ਯਾਤਰੂ ਇਨ੍ਹਾਂ ਦੋਹਾਂ ਨੂੰ ਉਨ੍ਹਾਂ ਦੇ ਧਰਮ ਬਾਰੇ ਨਿਪੁੰਨ ਪ੍ਰਮਾਣਿਕਤਾ ਵਾਲੇ ਅਧਿਕਾਰੀ ਮੰਨ ਲੈਣਗੇ।

ਇਹ ਗੱਲ ਤੇ ਹਬਸ਼ੀ ਆਮ ਮੰਨਦੇ ਹਨ ਕਿ ਲੋਕਾਂ ਦੇ ਧਾਰਮਿਕ ਵਿਸ਼ਵਾਸਾਂ ਵਿਚ ਮਤਭੇਦ ਹੁੰਦੇ ਹਨ। ਦੇ ਮਾਰਸੇਜ਼ (De Marchais) ਨੂੰ, ਵਿਦਾਹ (Widah) ਵਿਖੇ, ਸਪੱਸ਼ਟ ਦੱਸਿਆ ਗਿਆ ਕਿ ਸਾਊ ਸ਼੍ਰੇਣੀ ਦੇ ਲੋਕੀਂ ਕੇਵਲ ਪਰਮ ਸੱਤਾ ਵਾਲੇ ਪ੍ਰਭੂ ਨੂੰ ਸਰਬ-ਸ਼ਕਤੀਮਾਨ, ਸਰਬਵਿਆਪੀ ਤੇ ਨੇਕ-ਬਦ ਕਰਮਾਂ ਦਾ ਫ਼ਲ ਪਰਦਾਤਾ ਮੰਨਦੀ ਹੈ ਅਤੇ ਕੇਵਲ ਉਸੇ ਪਾਸ ਅਰਦਾਸ ਕਰਦੀ ਹੈ ਜਦੋਂ ਹੋਰ ਸਾਰੇ ਹੀਲੇ ਨਿਸਫਲ ਹੋ ਜਾਂਦੇ ਹਨ। ਤਾਂ ਵੀ ਸਾਰੀਆਂ ਜਾਤੀਆਂ ਵਿਚ, ਭਾਵੇਂ ਉਹ ਵਹਿਸ਼ੀ ਹਨ ਜਾਂ ਸੱਭਯ, ਇਕ ਹੋਰ ਸਾਊਪੁਣਾ ਵੀ ਹੁੰਦਾ ਹੈ ਜਿਸ ਵਿਚੋਂ ਰੱਬੀ ਨੇਕੀ ਤੇ ਪ੍ਰਤਿਭਾ ਦੀ ਸ੍ਰੇਸ਼ਟਤਾ ਝਲਕਦੀ ਹੈ, ਜੋ ਐਸੇ ਮਹਾਂਪੁਰਖ ਨੂੰ ਜਨ ਸਾਧਾਰਨ ਤੋਂ ਸੈਂਕੜੇ ਵਰ੍ਹੇ ਅੱਗੇਰੇ ਰੱਖਦਾ ਹੈ।

ਜਰਾ ਵਿਚਾਰੋ ਕਿ ਜੇ ਇੰਗਲੈਂਡ ਵਿਚ ਇਕ ਅਪਰਾਧੀ ਸ਼ਰਾਬੀ ਅਤੇ ਇਕ ਦਇਆਵਾਨ ਦੇਵੀ (Sister of Mercy) ਜੋ ਉਸ ਦੀ ਘਿਰਣਿਤ ਕੋਠੀ ਵਿਚ ਉਸ ਦੀ ਸੇਵਾ ਲਈ ਆਈ ਹੈ, ਨੂੰ ਉਨ੍ਹਾਂ ਦੇ ਸਾਂਝੇ ਧਰਮ ਈਸਾਈਅਤ ਬਾਰੇ ਬਿਆਨ ਦੇਣ ਲਈ ਕਿਹਾ ਜਾਵੇ, ਤਾਂ ਫਲ ਕੀ ਹੋਵੇਗਾ? ਫਿਰ, ਮੇਰਾ ਵਿਸ਼ਵਾਸ ਹੈ, ਕਿ ਤੁਹਾਨੂੰ ਅਫ਼ਰੀਕਾ ਦੇ ਇਕੋ ਕਬੀਲੇ ਦੇ ਧਰਮ ਬਾਰੇ ਭਿੰਨ ਦਰਸ਼ਕਾਂ ਦੇ ਬਿਆਨਾਂ ਵਿਚ ਫ਼ਰਕ ਤੇ ਘੱਟ ਹੈਰਾਨੀ ਹੋਵੇਗੀ।

**19. ਪ੍ਰੋਹਤਾਂ ਦੀ ਅਧਿਕਾਰ ਸਪੰਨਤਾ**

ਸ਼ਾਇਦ ਇਹ ਕਿਹਾ ਜਾਏ ਕਿ ਜਦੋਂ ਪ੍ਰੋਹਤਾਂ ਨੂੰ ਉਨ੍ਹਾਂ ਦੇ ਲੋਕਾਂ ਦੇ ਧਾਰਮਿਕ ਵਿਸ਼ਵਾਸਾਂ ਬਾਰੇ ਪੁੱਛਿਆ ਜਾਏ ਤਾਂ ਉਨ੍ਹਾਂ ਦੀ ਅਧਿਕਾਰ ਸਪੰਨਤਾ ਨਿਰਸੰਦੇਹ ਹੋਣੀ ਚਾਹੀਦੀ ਹੈ। ਪਰ ਕੀ ਇਹ ਹੈ? ਕੀ ਸਾਡੇ ਆਪਣੇ ਪ੍ਰੋਹਤਾਂ ਬਾਰੇ ਵੀ ਇਹ ਠੀਕ ਹੈ?

ਬਹੁਤ ਸਾਲਾਂ ਦੀ ਗੱਲ ਨਹੀਂ ਹੈ, ਅਸਾਂ ਆਪ ਸੁਣਿਆ ਹੈ, ਕਿ ਕਿਵੇਂ ਇਕ ਮਹਾਨ ਧਰਮਾਚਾਰੀਆ ਨੇ ਐਲਾਨ ਕੀਤਾ ਕਿ ਇਕ ਮਹਾਪੁਰਸ਼ ਜਿਸ ਦਾ ਬੁੱਤ ਹੁਣ ਵੈਸਟਮਨਿਸਟਰ ਐਬੇ ਦੇ ਇਕੋ ਗਿਰਜੇ ਵਿਚ ਕੈਬਲੇ (Keble) ਤੇ ਕਿੰਗਸਲੇ (Kingsley) ਦੇ ਬੁੱਤਾਂ ਨਾਲ ਖੜ੍ਹਾ ਹੈ, ਉਹ ਉਸੇ ਰੱਬ ਦਾ ਵਿਸ਼ਵਾਸੀ ਸੀ ਜਿਸ ਦਾ ਮੈਂ ਹਾਂ। ਫਿਰ ਕੀ ਅਚੰਭੇ ਦੀ ਗੱਲ ਹੋਈ, ਜੇ ਅਸ਼ਾਂਟੀ (Ashanties) ਕਬੀਲੇ ਦੇ ਪ੍ਰੋਹਤ ਆਪਣੀਆਂ ਦੈਵੀ-ਜੜ੍ਹਵਸਤਾਂ ਦੇ ਅਸਲ ਭਾਵ ਬਾਰੇ ਮਤਭੇਦ ਰੱਖਦੇ ਹੋਣ ਜਾਂ ਉਨ੍ਹਾਂ ਯਾਤਰੂਆਂ ਦੇ ਬਿਆਨਾਂ ਵਿਚ ਫ਼ਰਕ ਹੋਵੇ ਜਿਨ੍ਹਾਂ ਨੇ ਭਿੰਨ-ਭਿੰਨ ਅਧਿਆਪਕਾਂ ਨੂੰ ਸੁਣਿਆ ਹੈ। ਅਫ਼ਰੀਕਾ ਦੇ ਕਈ ਭਾਗਾਂ ਵਿਚ ਜਿਥੇ ਕਿ ਮੁਸਲਮਾਨੀ ਪ੍ਰਭਾਵ ਚੋਖਾ ਪਿਆ ਹੈ, ਦੈਵੀ-ਜੜ੍ਹ ਵਸਤਾਂ ਤੇ ਇਨ੍ਹਾਂ ਦੇ ਵੇਚਣ ਵਾਲਿਆਂ ਨੂੰ ਘ੍ਰਿਣਾ ਕੀਤੀ ਜਾਂਦੀ ਹੈ। ਉਥੇ ਇਨ੍ਹਾਂ ਵਿਚ ਵਿਸ਼ਵਾਸ ਕਰਨ ਵਾਲੇ ਲੋਕਾਂ ਨੂੰ Thiedos ਜਾਂ ਕਾਫ਼ਰ ਕਿਹਾ ਜਾਂਦਾ ਹੈ। ਕਈ ਹੋਰ ਭਾਗਾਂ ਵਿਚ ਜੜ੍ਹ-ਵਸਤਾਂ ਦੀ ਪੂਜਾ ਦਾ ਬੋਲ-ਬਾਲਾ ਹੈ ਅਤੇ ਜੋ ਪ੍ਰੋਹਤ ਇਹ ਵਸਤਾਂ ਬਣਾਂਦੇ ਹਨ ਤੇ ਇਨ੍ਹਾਂ ਨੂੰ ਵੇਚ ਕੇ ਆਪਣਾ ਨਿਰਵਾਹ ਕਰਦੇ ਹਨ, ਉਹ ਉੱਚੀ ਹੋਕਾ ਦਿੰਦੇ ਹਨ,

'Ephesian ਦੀ ਦੈਨਾ (Daina) ਮਹਾਨ ਹੈ।' (Great is Daina of the Ephesians)

**20. ਵਹਿਸ਼ੀ ਲੋਕ ਧਰਮ ਬਾਰੇ ਚਰਚਾ ਤੋਂ ਸੰਕੋਚ ਕਰਦੇ ਹਨ**

ਅੰਤ ਵਿਚ, ਸਾਨੂੰ ਇਹ ਵੀ ਵਿਚਾਰਨਾ ਚਾਹੀਦਾ ਹੈ, ਕਿ ਧਰਮ ਦੀ ਸਹੀ ਜਾਣਕਾਰੀ ਪ੍ਰਾਪਤ ਕਰਨ ਵਾਸਤੇ ਦੋਹਾਂ ਧਿਰਾਂ ਵਿਚ ਇੱਛਾ ਤੇ ਭਾਵਨਾ ਹੋਵੇ। ਬਹੁਤੇ ਵਹਿਸ਼ੀ ਲੋਕ ਧਾਰਮਿਕ ਵਿਸ਼ਿਆਂ ਬਾਰੇ ਸੁਆਲਾਂ ਦੇ ਉੱਤਰ ਦੇਣ ਤੋਂ ਸੰਕੋਚ ਕਰਦੇ ਹਨ। ਇਸ ਦਾ ਕੁਝ ਕਾਰਨ ਉਨ੍ਹਾਂ ਦਾ ਵਹਿਮ ਵੀ ਹੋ ਸਕਦਾ ਹੈ।, ਪਰ ਕੁਝ ਕਾਰਣ ਇਹ ਹੋ ਸਕਦਾ ਹੈ ਕਿ ਉਹ ਆਪਣੇ ਧਰਮ ਬਾਰੇ ਅਨਘੜੇ ਵਿਚਾਰਾਂ ਤੇ ਭਾਵਾਂ ਨੂੰ ਨਿਸ਼ਚਿਤ ਸ਼ਬਦਾਂ ਵਿਚ ਬੰਨ੍ਹਣ ਤੋਂ ਅਸਮਰਥ ਹਨ। ਕਈ ਜਾਤੀਆਂ ਮੋਨ ਜਾਂ ਵਾਕ-ਸੰਜਮੀ ਹਨ, ਉਨ੍ਹਾਂ ਲਈ ਗੱਲ ਕਰਨਾ ਬੜੇ ਉੱਦਮ ਦੀ ਮੰਗ ਕਰਦਾ ਹੈ। ਦਸ ਮਿੰਟ ਗੱਲਾਂ ਕਰਨ ਮਗਰੋਂ ਉਹ ਸਿਰਦਰਦੀ ਦੀ ਸ਼ਿਕਾਇਤ ਕਰਦੇ ਹਨ। ਕਈ ਜਾਤੀਆਂ ਬੜੀਆਂ ਗਲਾਧੜੀ ਹਨ, ਅਤੇ ਹਰ ਗੱਲ ਦਾ ਉੱਤਰ ਦੇਣ ਲਈ ਤਿਆਰ ਹਨ, ਭਾਵੇਂ ਉਨ੍ਹਾਂ ਦਾ ਉੱਤਰ ਠੀਕ ਹੋਵੇ ਜਾਂ ਗ਼ਲਤ, ਇਸ ਦੀ ਉਨ੍ਹਾਂ ਨੂੰ ਪ੍ਰਵਾਹ ਨਹੀਂ ਹੁੰਦੀ।

ਪੂਜਯ ਸ੍ਰੀ ਆਰ. ਐਚ. ਕਾਡਰਿੰਗਟਨ ਨੇ ਨਾਰਫੋਰਕ ਟਾਪੂ ਤੋਂ ਆਪਣੀ ਚਿੱਠੀ ਮਿਤੀ 3 ਜੁਲਾਈ, 1877 ਵਿਚ ਬੜੇ ਸੁੰਦਰ ਢੰਗ ਨਾਲ ਇਸ ਕਠਿਨਾਈ ਦਾ ਜ਼ਿਕਰ ਕੀਤਾ ਹੈ। ਉਹ ਲਿਖਦੇ ਹਨ ਕਿ 'ਇਹੋ ਜਿਹੇ ਮਸਲਿਆਂ ਬਾਰੇ ਆਮ ਕਰਕੇ ਆਦਿ-ਵਾਸੀਆਂ ਦੇ ਮਨਾਂ ਵਿਚ ਧੁੰਦਲਾਪਨ ਨਹੀਂ ਹੁੰਦਾ, ਪਰ ਆਦਿ-ਵਾਸੀ ਤੇ ਯੂਰਪੀਨ ਵਿਚਾਲੇ ਇਕ ਦੂਜੇ ਦੀ ਗੱਲ ਸਮਝਣ ਦੀ ਘਾਟ ਹੋਣ ਕਰਕੇ ਪੈਦਾ ਹੋ ਜਾਂਦਾ ਹੈ। ਇਕ ਆਦਿ-ਵਾਸੀ ਜਿਸ ਨੂੰ ਮਾਮੂਲੀ ਅੰਗ੍ਰੇਜ਼ੀ ਆਉਂਦੀ ਹੈ ਜਾਂ ਜੋ ਕਿਸੇ ਅੰਗ੍ਰੇਜ਼ ਨੂੰ ਆਪਣੀ ਬੋਲੀ ਵਿਚ ਕੁਝ ਦੱਸਣ ਦਾ ਜਤਨ ਕਰ ਰਿਹਾ ਹੈ, ਉਸ ਨੂੰ ਬੜਾ ਸਹਿਲ ਜਾਪਦਾ ਹੈ ਕਿ ਜੋ ਕੁਝ ਅੰਗ੍ਰੇਜ਼ ਕਹਿੰਦਾ ਹੈ ਉਸ ਲਈ ਸਿਰ ਹਿਲਾ ਦੇਵੇ ਜਾਂ ਉਸ ਦੇ ਉੱਤਰ ਵਿਚ ਉਹੋ ਸ਼ਬਦ ਅੰਗ੍ਰੇਜ਼ੀ ਦੇ ਵਰਤੇ ਜਿਤਨੇ ਉਹ ਜਾਣਦਾ ਹੈ ਭਾਵੇਂ ਉਹ ਉਨ੍ਹਾਂ ਦੇ ਭਾਵ ਪੂਰਨ ਭਾਂਤ ਨਾ ਵੀ ਸਮਝਦਾ ਹੋਵੇ ਅਤੇ ਫਿਰ ਆਪਣੇ ਵਲੋਂ ਠੀਕ ਭਾਵ ਦਰਸਾਣ ਲਈ ਹੱਥ-ਪੈਰ ਮਾਰੇ। ਇਸ ਤਰ੍ਹਾਂ ਯਾਤਰੂ ਆਦਿ-ਵਾਸੀਆਂ ਤੋਂ ਜਾਣਕਾਰੀ ਇਕੱਠੀ ਕਰਦੇ ਹਨ ਜਿਸ ਨੂੰ ਉਹ ਭਰੋਸੇਯੋਗ ਮੰਨ ਲੈਂਦੇ ਹਨ ਅਤੇ ਫਿਰ ਛਾਪ ਦਿੰਦੇ ਹਨ ਤੇ ਉਹ ਜਾਣਕਾਰੀ ਉਨ੍ਹਾਂ ਨੂੰ ਹਾਸੋਹੀਣੀ ਜਾਪਦੀ ਹੈ ਜਿਹੜੇ ਸੱਚਾਈ ਜਾਣਦੇ ਹਨ। ਬੜਾ ਹਾਸਾ ਮਚਿਆ ਜਦੋਂ ਅੱਜ ਮੈਂ ਇਕ ਮੇਰਲਾਵ (Merlav) ਮੁੰਡੇ ਨੂੰ ਦੱਸਿਆ ਕਿ ਮੈਂ ਹੁਣੇ ਹੀ ਇਕ ਪੁਸਤਕ (ਕੈਪਨ ਮੁਰਸਬਾਈ Moresby ਦੀ ਨੀਊਗੀਅਨਾ ਸੰਬੰਧੀ ਰਚਨਾ) ਵਿਚੋਂ ਪੜ੍ਹਿਆ ਹੈ ਕਿ ਲੇਖਕ ਨੇ ਇਕ ਪਿੰਡ ਵਿਚ ਬੁੱਤ (ਮੂਰਤੀਆਂ) ਦੇਖੇ ਸਨ ਤੇ ਮੇਰੀ ਮਨਸ਼ਾ ਇਹ ਸੀ ਕਿ ਮੁੰਡੇ ਨੂੰ ਕਹਾਂ ਕਿ ਉਹ ਆਦਿ-ਵਾਸੀਆਂ ਨੂੰ ਮੂਰਤੀ ਪੂਜਾ ਤੋਂ ਰੋਕੇ। ਮੁੰਡੇ ਨੇ ਕਿਹਾ ਕਿ ਉਹ ਬਨਾਣ ਵਿਚ ਉਸ ਦਾ ਵੀ ਹੱਥ ਸੀ, ਪਰ ਉਹ ਉਸੇ ਤਰ੍ਹਾਂ ਹੀ ਬੁੱਤ ਨਹੀਂ ਹਨ ਜਿਵੇਂ ਗਿਰਜਿਆਂ ਵਿਚ Gurgoyles ਬੁੱਤ ਨਹੀਂ ਹਨ। ਤਾਂ ਵੀ ਮੈਨੂੰ ਕੋਈ ਸੰਦੇਹ ਨਹੀਂ ਕਿ ਕਿਸੇ ਆਦਿ-ਵਾਸੀ ਨੇ ਜ਼ਰੂਰ ਉਨ੍ਹਾਂ ਬੇੜੇ ਦੇ ਅਫ਼ਸਰਾਂ ਨੂੰ ਦੱਸਿਆ ਹੋਵੇਗਾ ਕਿ ਉਹ ਬੁੱਤ ਹਨ ਜਾਂ ਸ਼ੈਤਾਨ ਹਨ ਜਾਂ ਕੋਈ ਇਹੋ ਜਿਹੀ ਚੀਜ਼ ਹਨ, ਜਦੋਂ ਉਸ ਨੂੰ ਪੁੱਛਿਆ ਗਿਆ ਹੋਣਾ ਹੈ, ਤਾਂ ਉਸ ਨੇ ਆਪਣੇ ਅੰਗ੍ਰੇਜ਼ੀ ਦੇ ਗਿਆਨ ਬਾਰੇ ਸੋਭਾ ਖੱਟ ਲਈ ਹੋਣੀ ਹੈ।'

ਆਪਣੇ ਪਹਿਲੇ ਵਖਿਆਨ ਵਿਚ ਮੈਂ ਉਨ੍ਹਾਂ ਸ੍ਰੇਸ਼ਟ ਸੰਤ ਬੈਂਨੀਡਿਕਟ (Bendictine) ਦੇ ਪਾਦਰੀਆਂ ਦਾ ਵਰਨਣ ਕੀਤਾ ਸੀ ਜੋ ਆਸਟ੍ਰੇਲੀਆ ਵਿਚ ਆਪਣੇ ਕੇਂਦਰ ਵਿਚ ਤਿੰਨ ਸਾਲ ਕੰਮ ਕਰਨ ਮਗਰੋਂ ਇਸ ਸਿੱਟੇ ਤੇ ਪੁੱਜੇ ਕਿ ਉਥੋਂ ਦੇ ਆਦਿ-ਵਾਸੀ ਕਿਸੇ ਦੈਵੀ ਸ਼ਕਤੀ, ਸਤਿ ਜਾਂ ਅਸਤਿ ਦੀ ਉਪਾਸ਼ਨਾ ਨਹੀਂ ਕਰਦੇ। ਪ੍ਰੰਤੂ ਮਗਰੋਂ ਉਨ੍ਹਾਂ ਨੂੰ ਪਤਾ ਲੱਗਾ ਕਿ ਆਦਿ-ਵਾਸੀ ਸਰਬ-ਸ਼ਕਤੀਮਾਨ ਪੁਰਖ ਵਿਚ ਵਿਸ਼ਵਾਸ ਰੱਖਦੇ ਹਨ ਜਿਸ ਨੇ ਸੰਸਾਰ ਦੀ ਰਚਨਾ ਕੀਤੀ ਹੈ। ਮੰਨ ਲਓ ਕਿ ਜੇ ਉਹ ਇਸ ਲੱਭਤ ਤੋਂ ਪਹਿਲਾਂ ਹੀ ਆਪਣੇ ਕੇਂਦਰ ਤੋਂ ਚਲੇ ਗਏ ਹੁੰਦੇ ਤਾਂ ਉਨ੍ਹਾਂ ਦੇ ਬਿਆਨ ਨੂੰ ਕੌਣ ਰੱਦ ਕਰਨ ਦੀ ਜੁਰੱਤ ਕਰ ਸਕਦਾ ਸੀ?

ਡੇ ਬ੍ਰੋਸਿਸ ਨੇ ਜਦੋਂ ਜੜ੍ਹ-ਪੂਜਾ ਸੰਬੰਧੀ ਪਹਿਲਾਂ ਘਾਤਕ ਵੇਰਵਾ ਦਿੱਤਾ ਸੀ ਉਦੋਂ ਉਸ ਨੇ ਇਨ੍ਹਾਂ ਕਠਿਨਾਈਆਂ ਦਾ ਬਿਆਨ ਨਹੀਂ ਸੀ ਕੀਤਾ। ਉਸ ਨੂੰ ਜੋ ਕੁਝ ਵੀ ਜਹਾਜ਼ਰਾਨਾਂ ਤੇ ਤਾਜਰਾਂ ਦੇ ਸਫ਼ਰਨਾਮਿਆਂ 'ਚੋਂ ਮਿਲ ਗਿਆ, ਗਨੀਮਤ ਸਮਝਿਆ। ਉਸ ਨੇ ਇਕ ਸਿਧਾਂਤ ਨੂੰ ਸਿੱਧ ਕਰਨਾ ਸੀ ਜੋ ਕੁਝ ਉਸ ਨੂੰ ਉਸ ਦੀ ਪ੍ਰੋੜ੍ਹਤਾ ਕਰਦਾ ਜਾਪਿਆ, ਉਹ ਉਸ ਲਈ ਜ਼ਰੂਰ ਸੱਚ ਸੀ।

ਮੈਂ ਨੇ ਵਹਿਸ਼ੀ ਕਬੀਲਿਆਂ ਦੇ ਧਰਮ ਦੇ ਅਧਿਐਨ ਸੰਬੰਧੀ ਕਠਿਨਾਈਆਂ ਦਾ ਇਸ ਲਈ ਪੂਰਾ-ਪੂਰਾ ਵੇਰਵਾ ਦਿੱਤਾ ਹੈ ਤਾਂ ਜੋ ਸਪੱਸ਼ਟ ਹੋ ਸਕੇ ਕਿ ਉਨ੍ਹਾਂ ਧਰਮਾਂ ਬਾਰੇ ਇਕ-ਪਾਸੜ ਬਿਰਤਾਂਤ ਪਰਵਾਨ ਕਰਨ ਵੇਲੇ ਸਾਨੂੰ ਕਿੰਨਾ ਚੌਕਸ ਰਹਿਣਾ ਚਾਹੀਦਾ ਹੈ ਅਤੇ ਇਹੋ ਜਿਹੇ ਪ੍ਰਮਾਣਾਂ ਦੇ ਆਧਾਰ ਤੇ ਜੋ ਕਿ ਹੁਣ ਪ੍ਰਾਪਤ ਹਨ, ਧਰਮ ਦੀ ਉਤਪਤੀ ਤੇ ਸਰੂਪ ਸੰਬੰਧੀ ਸਮੁੱਚੇ ਰੂਪ ਵਿਚ ਦੂਰ ਤੀਕ ਪ੍ਰਭਾਵਤ ਕਰਨ ਵਾਲੇ ਸਿਧਾਂਤ ਘੜਨ ਵੇਲੇ ਹੋਰ ਵੀ ਕਿਤਨਾ ਚੌਕਸ ਹੋਣ ਦੀ ਲੋੜ ਹੈ। ਇਤਿਹਾਸ ਦੀਆਂ ਪਾਠ ਪੁਸਤਕਾਂ ਵਿਚੋਂ ਕਿਸੇ ਸਮੇਂ ਸਰਬ-ਵਿਆਪੀ ਜੜ੍ਹ-ਪੂਜਾ ਦਾ ਵਿਚਾਰ ਕੱਢਣਾ ਤੇ ਅਸਲੋਂ ਹੀ ਬਹੁਤ ਕਠਿਨ ਹੈ। ਇਹ ਸਿਧਾਂਤ ਵਿਗਿਆਨ ਲਈ ਵੀ ਜੜ੍ਹ-ਪੂਜਾ ਸਮਾਨ ਹੀ ਹੋ ਗਿਆ ਹੈ, ਭਾਵੇਂ ਪੂਜਾ ਦੀਆਂ ਜੜ੍ਹ-ਵਸਤਾਂ ਵਾਂਗ, ਇਸ ਦਾ ਜਨਮ ਵੀ ਜਹਾਲਤ ਤੇ ਵਹਿਮ ਵਿਚੋਂ ਹੋਇਆ ਹੈ।

ਮੇਰੀ ਗੱਲ ਨੂੰ ਗ਼ਲਤ ਤਰ੍ਹਾਂ ਨਾ ਸਮਝ ਲਿਆ ਜਾਏ। ਮੈਂ ਮੰਨਦਾ ਹਾਂ ਕਿ ਪੱਛਮੀ ਅਫ਼ਰੀਕਾ ਅਤੇ ਹੋਰ ਵਹਿਸ਼ੀ ਜਾਤੀਆਂ ਵਿਚ ਜੜ੍ਹ-ਪੂਜਾ ਆਮ ਪ੍ਰਚੱਲਿਤ ਹੈ। ਜੋ ਗੱਲ ਮੈਂ ਆਪਣੇ ਆਪ ਨੂੰ ਨਹੀਂ ਮਨਾ ਸਕਿਆ ਉਹ ਇਹ ਹੈ ਕਿ ਡੇ ਬ੍ਰੋਸਿਸ ਤੋਂ ਲੈ ਕੇ, ਇਸ ਵਿਸ਼ੇ ਤੇ ਲਿਖਣ ਵਾਲੇ ਕਿਸੇ ਲੇਖਕ ਨੇ ਇਹ ਸਿੱਧ ਕੀਤਾ ਹੋਵੇ ਜਾਂ ਕਰਨ ਦਾ ਜਤਨ ਕੀਤਾ ਹੋਵੇ, ਕਿ ਜਿਸ ਨੂੰ ਜੜ੍ਹ-ਪੂਜਾ ਕਹਿੰਦੇ ਹਨ, ਉਹ ਧਰਮ ਦਾ ਪ੍ਰਾਚੀਨ ਰੂਪ ਹੈ। ਜੜ੍ਹ-ਪੂਜਾ ਨੂੰ ਧਰਮ ਦਾ ਨੀਵਾਂ ਰੂਪ ਮੰਨਿਆ ਜਾ ਸਕਦਾ ਹੈ, ਪਰ, ਜਿਥੋਂ ਤੀਕ ਧਰਮ ਦਾ ਸੰਬੰਧ ਹੈ, ਇਹ ਗੱਲ ਹੋਰ ਹੈ ਅਤੇ ਪ੍ਰਾਚੀਨਤਾ ਹੋਰ।

**21. ਜੜ੍ਹ-ਪੂਜਾ ਦੇ ਅਰਥਾਂ ਦਾ ਵਿਸਥਾਰ**

ਜੜ੍ਹ-ਪੂਜਾ ਦੀ ਸਮੱਸਿਆ ਨੂੰ ਸੱਚਮੁਚ ਵਿਗਿਆਨਕ ਰੂਪ ਵਿਚ ਨਜਿੱਠਣ ਵਿਚ ਜੋ ਦੀਰਘ ਕਠਿਨਾਈਆਂ ਹਨ ਉਨ੍ਹਾਂ ਵਿਚੋਂ ਇਕ ਵਿਸ਼ੇਸ਼ ਕਠਿਨਾਈ ਇਹ ਹੈ ਕਿ ਸ਼ਬਦ ਜੜ੍ਹ-ਪੂਜਾ ਦੇ ਅਰਥਾਂ ਦਾ ਬਹੁਤ ਵੱਡਾ ਵਿਸਥਾਰ ਕਰ ਦਿੱਤਾ ਗਿਆ ਹੈ।

ਡੇ ਬ੍ਰੋਸਿਸ ਦੇ ਕਥਨ ਅਨੁਸਾਰ ਜੜ੍ਹ-ਪੂਜਾ ਕੇਵਲ ਅਫ਼ਰੀਕਾ ਵਿਚ ਹੀ ਨਹੀਂ ਪ੍ਰਚੱਲਿਤ ਸਗੋਂ ਰੈਡ ਇੰਡੀਅਨ ਲੋਕਾਂ, ਪਾਲੀਨੇਸ਼ਿਆ ਦੇ ਏਸ਼ੀਆ ਦੇ ਉੱਤਰੀ ਕਬੀਲਿਆਂ ਵਿਚ ਵੀ ਪ੍ਰਚੱਲਿਤ ਹੈ। ਇਸੇ ਲਈ ਉਸ ਤੋਂ ਮਗਰੋਂ ਸੰਸਾਰ ਦੇ ਜਿਸ ਵੀ ਕੋਨੇ ਵਿਚ ਕੋਈ ਗਿਆ ਹੈ ਉਥੇ ਹੀ ਉਸ ਨੇ ਜੜ੍ਹ-ਪੂਜਾ ਦੇਖੀ ਹੈ। ਇਸ ਭਾਵਨਾ ਤੋਂ ਜਿਹੜੀ ਹਰ ਥਾਂ ਸਮਾਨਤਾ ਦੇਖਦੀ ਹੈ ਜਾਂ ਇਸ ਦੀ ਵਿਗਿਆਨਕ ਕੀਮਤ ਤੇ ਯਕਾਰਥਕਤਾ ਤੋਂ ਇਨਕਾਰ ਕਰਨ ਵਿਚ ਮੈਂ ਆਖਰੀ ਮਨੁੱਖ ਹਾਂ। ਤੁਲਨਾਤਮਿਕ ਅਧਿਐਨ ਦੀ ਭਾਵਨਾ ਹਰ ਥਾਂ ਕੰਮ ਕਰ ਰਹੀ ਹੈ ਅਤੇ ਆਧੁਨਿਕ ਕਾਲ ਵਿਚ ਇਸ ਨੇ ਬੜੀਆਂ ਮੱਲਾਂ ਮਾਰੀਆਂ ਹਨ। ਪਰ ਸਾਨੂੰ ਭੁੱਲਣਾ ਨਹੀਂ ਚਾਹੀਦਾ ਕਿ ਤੁਲਨਾਤਮਿਕ ਅਧਿਐਨ ਤਦ ਹੀ ਲਾਭਕਾਰੀ ਹੋ ਸਕਦਾ ਹੈ ਜੇ ਪੂਰੀ ਬਿਬੇਕੀ-ਸੂਝ ਵੀ ਨਾਲ ਹੋਵੇ, ਨਹੀਂ ਤਾਂ ਸਾਨੂੰ ਜਿਥੇ ਵੀ ਇਕ ਪੱਥਰ ਉਤੇ ਦੂਜੇ ਪਿਆ ਦਿਸੇਗਾ ਸਾਨੂੰ ਪ੍ਰਾਚੀਨ ਉਸਾਰੀ (Cromlechs) ਪ੍ਰਤੀਤ ਹੋਵੇਗੀ ਜਾਂ ਜਿਥੇ ਵੀ ਮੋਰੀ ਵਾਲਾ ਪੱਥਰ ਮਿਲੇਗਾ ਉਹ ਪ੍ਰਾਚੀਨ ਪਹਿਰਾਵਾ (Dolmen) ਪ੍ਰਤੀਤ ਹੋਵੇਗਾ- ਅਤੇ ਇਹ ਬੜੀ ਖ਼ਤਰਨਾਕ ਗੱਲ ਹੈ।

ਕੁਝ ਸਮੇਂ ਤੋਂ ਕਿਤਨਾ ਹੀ ਕੁਝ ਇਸ ਬਾਰੇ ਸੁਣਿਆ ਜਾ ਰਿਹਾ ਹੈ ਕਿ ਜਰਮਨੀ ਇੰਗਲੈਂਡ ਵਿਚ ਵੀ, ਬ੍ਰਿਛ-ਪੂਜਾ ਤੇ ਸਰਪ-ਪੂਜਾ ਹੁੰਦੀ ਸੀ। ਇਸ ਤੋਂ ਵਧ ਲਾਭਕਾਰੀ ਕੋਈ ਗੱਲ ਨਹੀਂ ਹੈ ਕਿ ਸਮਾਨਤਾ ਵਾਲੇ ਤੱਥ ਇਕੱਤਰ ਕੀਤੇ ਜਾਣ ਪਰ ਇਨ੍ਹਾਂ ਦੀ ਵਿਗਿਆਨਕ ਮਹਾਨਤਾ ਕੇਵਲ ਤਦ ਹੀ ਬਣਦੀ ਹੈ ਜਦੋਂ ਅਸੀਂ ਇਹ ਹੀ ਧਿਆਨ ਵਿਚ ਰੱਖ ਲਈਏ ਕਿ ਕਿਵੇਂ ਉਨ੍ਹਾਂ ਦੀ ਜ਼ਾਹਰਾ ਸਮਾਨਤਾ ਦੇ ਥੱਲੇ ਆਮ ਕਰਕੇ ਇਸ ਸੰਬੰਧੀ ਬੜੀ ਭਿੰਨਤਾ ਹੈ ਕਿ ਉਸ ਪੂਜਾ ਦਾ ਆਰੰਭ ਕਿਸ ਤਰ੍ਹਾਂ ਹੋਇਆ।

ਭਾਸ਼ਾ-ਵਿਗਿਆਨ ਦੇ ਤੁਲਨਾਤਮਿਕ ਅਧਿਐਨ ਬਾਰੇ ਵੀ ਇਹੋ ਗੱਲ ਹੈ। ਨਿਰਸੰਦੇਹ ਹਰ ਥਾਂ ਵਿਆਕਰਣ ਹੈ, ਅਤਿ ਨਿਚਲੇ ਪੱਧਰ ਦੀਆਂ ਜਾਤੀਆਂ ਦੀਆਂ ਬੋਲੀਆਂ ਦਾ ਵੀ ਵਿਆਕਰਣ ਹੈ। ਪਰ ਜੇ ਅਸੀਂ ਆਪਣੀ ਵਿਆਕਰਣਕ ਸਿਧਾਂਤੀ ਸ਼ਬਦਾਵਲੀ, ਆਪਣੇ ਕਰਤਾ ਤੇ ਕਰਮ ਕਾਰਕ, ਆਪਣੇ ਕਰਤਰੀ ਤੇ ਕਰਮਣੀ ਵਾਚ, ਆਪਣੇ ਕ੍ਰਿਆ-ਵਾਚੀ ਨਾਂਵ ਤੇ ਕ੍ਰਿਆਰਥਕ ਸੰਗਿਆ ਉਨ੍ਹਾਂ ਬੋਲੀਆਂ ਤੇ ਠੋਸਣ ਲੱਗ ਪਈਏ, ਤਾਂ ਤੁਲਨਾਤਮਿਕ ਅਧਿਐਨ ਨੇ ਜੋ ਸਾਨੂੰ ਮੁੱਖ-ਸਿੱਖਿਆ ਦੇਣੀ ਹੈ, ਉਹ ਨਹੀਂ ਪ੍ਰਾਪਤ ਹੁੰਦੀ—ਭਾਵ ਕਿਵੇਂ ਇਕੋ ਪ੍ਰਯੋਜਨ ਦੀ ਸਿੱਧੀ ਸੈਂਕੜੇ ਭਿੰਨ ਤਰੀਕਿਆਂ ਨਾਲ ਹੋ ਸਕਦੀ ਹੈ ਅਤੇ ਸੈਂਕੜੇ ਬੋਲੀਆਂ ਵਿਚ ਹੋਈ ਹੈ। ਲਾਤੀਨੀ ਦੀ ਇਹ ਕਹਾਵਤ ਕਿ ਜੇ ਦੋ ਬੋਲੀਆਂ ਇਕੋ ਕੁਝ ਕਹਿੰਦੀਆਂ ਹਨ, ਤਾਂ ਭਾਵ ਇਕੋ ਕੁਝ ਨਹੀਂ ਹੁੰਦਾ, ਜਿਤਨੀ ਇਥੇ ਫੱਬਦੀ ਹੈ ਹੋਰ ਕਿਧਰੇ ਨਹੀਂ ਫੱਬੀਦੀ।

ਜੇ ਹਰ ਥਾਂ ਜੜ੍ਹ-ਪੂਜਾ ਹੈ ਤਾਂ ਨਿਰਸੰਦੇਹ ਇਹ ਤੱਥ ਦਿਲਚਸਪ ਹੈ; ਪਰ ਇਹ ਵਿਗਿਆਨਕ ਮਹਾਨਤਾ ਵਾਲਾ ਤਦ ਹੀ ਬਣਦਾ ਹੈ ਜੇ ਇਸ ਤੱਥ ਦੇ ਕਾਰਨ ਵੀ ਲੱਭ ਸਕੀਏ। ਕਿਵੇਂ ਇਕ ਜੜ੍ਹ-ਵਸਤੂ ਪੂਜਾ ਦਾ ਇਸ਼ਟ ਬਣ ਗਈ?— ਇਹ ਹੈ ਸਮੱਸਿਆ ਜਿਸ ਦਾ ਹੱਲ ਲੱਭਣਾ ਹੈ — ਅਤੇ ਜਦੋਂ ਹੀ ਅਸੀਂ ਇਸ ਤਰ੍ਹਾਂ ਜੜ੍ਹ-ਪੂਜਾ ਨੂੰ ਸਮਝਣ ਦਾ ਜਤਨ ਕਰਾਂਗੇ, ਸਾਨੂੰ ਪਤਾ ਲੱਗੇਗਾ ਕਿ ਭਾਵੇਂ ਜੜ੍ਹ-ਪੂਜਾ ਜ਼ਾਹਰੀ ਰੂਪ ਵਿਚ ਹਰ ਥ਼ਾਂ ਇਕੋ ਹੈ ਪਰ ਇਸ ਦਾ ਪਿਛੋਕੜ ਕਿਸੇ ਥਾਂ ਵੀ ਇਕੋ ਨਹੀਂ ਹੈ। ਬਿਨਾਂ ਕਿਸੇ ਪਿਛੋਕੜ ਦੇ ਜੜ੍ਹ-ਪੂਜਾ ਕਿਤੇ ਨਹੀਂ ਹੋ

ਰਹੀ ਅਤੇ ਇਸ ਪਿਛੋਕੜ ਨੂੰ ਪਤਾ ਕਰਨਾ ਹੀ ਇਸ ਤੱਥ ਦੀ ਵਿਗਿਆਨਕ ਮਹਾਨਤਾ ਬਣਦੀ ਹੈ।

**22. ਜੜ੍ਹ-ਪੂਜਾ ਦੇ ਪਿਛੋਕੜ**

ਆਓ ਪਹਿਲਾਂ ਜੜ੍ਹ-ਪੂਜਾ ਦੇ ਉਨ੍ਹਾਂ ਰੂਪਾਂ ਨੂੰ ਵਿਚਾਰੀਏ ਜੋ ਆਮ ਪ੍ਰਚੱਲਿਤ ਹਨ ਅਤੇ ਸਾਨੂੰ ਤੁਰੰਤ ਪਤਾ ਲੱਗ ਜਾਏਗਾ ਕਿ ਇਨ੍ਹਾਂ ਦੀ ਆਰੰਭਤਾ ਪਿਛੇ ਕਿਤਨੀ ਉੱਚੀ ਜਾਂ ਨੀਵੀਂ ਸੋਚਣੀ ਹੈ।

ਜੇ ਕਿਸੇ ਵਿੱਛੜ ਚੁੱਕੇ ਮਿੱਤਰ ਦੀਆਂ ਅਸਥੀਆਂ ਜਾਂ ਭਸਮ ਜਾਂ ਵਾਲ ਨਿਸ਼ਾਨੀ ਵਜੋਂ ਸੰਭਾਲੇ ਜਾਂਦੇ ਹਨ ਜਾਂ ਕਿਸੇ ਸੰਦੂਕ ਵਿਚ ਜਾਂ ਪਵਿੱਤਰ ਥਾਂ ਤੇ ਰੱਖੇ ਜਾਂਦੇ ਹਨ ਜਾਂ ਕਦੇ-ਕਦੇ ਉਨ੍ਹਾਂ ਦੇ ਦਰਸ਼ਨ ਕੀਤੇ ਜਾਂਦੇ ਹਨ ਜਾਂ ਉਨ੍ਹਾਂ ਨਾਲ ਸੱਚੇ ਵਿਯੋਗੀਆਂ ਵਲੋਂ ਇਕੱਲ ਵਿਚ ਕੋਈ ਗੱਲਾਂ ਕੀਤੀਆਂ ਜਾਂਦੀਆਂ ਹਨ, ਤਾਂ ਇਸ ਸਭ ਕਾਸੇ ਨੂੰ ਜੜ੍ਹ-ਪੂਜਾ ਦਾ ਨਾਂ ਦਿੱਤਾ ਗਿਆ ਹੈ ਜਾਂ ਦਿੱਤਾ ਜਾ ਸਕਦਾ ਹੈ।

ਫਿਰ, ਜੇ ਕਿਸੇ ਉਸ ਤਲਵਾਰ ਦਾ ਜੋ ਇਕ ਸਮੇਂ ਕਿਸੇ ਬੀਰ ਯੋਧੇ ਨੇ ਵਾਹੀ, ਜੇ ਕਿਸੇ ਝੰਡੇ ਜਿਸ ਨੇ ਪਿਤਾ ਪਿਤਾਮਾ ਨੂੰ ਜਿੱਤ ਦਿਵਾਈ, ਜੇ ਕਿਸੇ ਸੋਟੀ ਜਾਂ ਜਿਸ ਨੂੰ ਛੜੀ ਵੀ ਕਿਹਾ ਜਾ ਸਕਦਾ ਹੈ, ਜੇ ਕਿਸੇ ਤੂੰਬੇ ਜਾਂ ਜਿਸ ਨੂੰ ਢੋਲਕ ਵੀ ਕਿਹਾ ਜਾ ਸਕਦਾ ਹੈ, ਦਾ ਸਤਿਕਾਰ ਭਾਵਨਾ ਨਾਲ ਜਾਂ ਜੋਸ਼ ਨਾਲ ਉਨ੍ਹਾਂ ਸਿਪਾਹੀਆਂ ਵਲੋਂ ਸਨਮਾਨ ਕੀਤਾ ਜਾਂਦਾ ਹੈ ਜੋ ਆਪ ਜੁੱਧ ਲਈ ਚੜ੍ਹੇ ਹਨ, ਤਾਂ ਇਸ ਸਭ ਕੁਝ ਨੂੰ ਜੜ੍ਹ-ਪੂਜਾ ਕਿਹਾ ਜਾਏਗਾ। ਜੇ ਐਸੇ ਝੰਡੇ ਤੇ ਤਲਵਾਰਾਂ ਨੂੰ ਪਾਦਰੀ ਅਸੀਸ ਦੇਣ ਜਾਂ ਜੋ ਉਨ੍ਹਾਂ ਦੀਆਂ ਆਤਮਾਵਾਂ ਅੱਗੇ ਜਿਨ੍ਹਾਂ ਨੇ ਕਦੇ ਇਨ੍ਹਾਂ ਨੂੰ ਵਰਤਿਆ ਸੀ ਇਵੇਂ ਅਰਜੋਈ ਕੀਤੀ ਜਾਏ ਜਿਵੇਂ ਕਿ ਉਹ ਹਾਜ਼ਰ ਹਨ— ਇਹ ਸਾਰੇ ਕੁਝ ਨੂੰ ਵੀ ਜੜ੍ਹ-ਪੂਜਾ ਦੱਸਿਆ ਜਾਏਗਾ। ਜੇ ਹਾਰਿਆ ਸਿਪਾਹੀ ਆਪਣੀ ਤਲਵਾਰ ਆਪਣੇ ਗੋਡਿਆਂ ਤੇ ਰੱਖ ਕੇ ਤੋੜਦਾ ਹੈ ਜਾਂ ਆਪਣੀਆਂ ਫੀਤੀਆਂ ਪਾੜਦਾ ਹੈ ਜਾਂ ਆਪਣੇ ਫੁੱਲ ਵਗ੍ਹਾ ਮਾਰਦਾ ਹੈ— ਤਾਂ ਕਿਹਾ ਜਾਂਦਾ ਹੈ ਕਿ ਉਹ ਆਪਣੇ ਜੜ੍ਹ-ਦੇਵ ਨੂੰ ਸਜ਼ਾ ਦੇ ਰਿਹਾ ਹੈ, ਨਹੀਂ ਸਗੋਂ ਨੈਪੋਲੀਅਨ ਨੂੰ ਵੀ ਜੜ੍ਹ-ਪੂਜਾ ਕਿਹਾ ਜਾ ਸਕਦਾ ਹੈ; ਜਦੋਂ ਉਸ ਨੇ ਮੀਨਾਰਾਂ ਵਲ ਇਸ਼ਾਰਾ ਕਰਕੇ ਆਪਣੇ ਸਿਪਾਹੀਆਂ ਨੂੰ ਕਿਹਾ ਸੀ ਕਿ 'ਹੇ ਯੋਧਿਓ, ਇਨ੍ਹਾਂ ਮੀਨਾਰਾਂ ਦੀਆਂ ਚੋਟੀਆਂ ਤੋਂ ਚਾਹਲੀ ਸ਼ਤਾਬਦੀਆਂ ਤੁਹਾਡੇ ਵਲ ਦੇਖ ਰਹੀਆਂ ਹਨ।'

ਇਹ ਉਸ ਪ੍ਰਕਾਰ ਦੀ ਤੁਲਨਾ ਹੈ ਜਿਸ ਵਿਚ ਸਮਾਨਤਾਵਾਂ ਨੂੰ ਤੇ ਸਾਰੇ ਫਰਕਾਂ ਨੂੰ ਅਣਡਿੱਠ ਕਰ ਦਿੱਤਾ ਹੈ।

ਨਹੀਂ, ਜੇ ਅਸੀਂ ਵਹਿਸ਼ੀ ਕੌਮਾਂ ਦੀਆਂ ਪੁਰਾਤਨ ਰਸਮਾਂ ਨੂੰ ਕੇਵਲ ਜਾਣਨਾ ਨਹੀਂ ਸਗੋਂ ਪਛਾਣਨਾ ਤੇ ਸਮਝਣਾ ਚਾਹੀਏ ਵੀ ਤਾਂ ਵੀ ਸ਼ਾਇਦ ਬਹੁਤ ਬਰੀਕ ਨਖੇੜਾ ਕਰਨਾ ਸੰਭਵ ਨਹੀਂ ਹੈ। ਕਿਸੇ ਵੇਲੇ ਇਕ ਮੁੱਢ ਜਾਂ ਪੱਥਰ ਨੂੰ ਪੂਜਿਆ ਜਾਂਦਾ ਸੀ ਕਿਉਂਕਿ ਇਹ ਕਿਸੇ ਵੇਲੇ ਪੂਜਾ-ਸਥਾਨ ਜਾਂ ਨਿਆਏ-ਸ਼ਾਲਾ ਸੀ ਜੋ ਤਿਆਗੀ ਗਈ ਜਾਂ ਇਹ ਚਿੰਨ੍ਹ ਸੀ ਜੋ ਕਿਸੇ ਵੇਲੇ ਉਥੇ ਲੜੀ ਗਈ ਲੜਾਈ ਦੀ ਯਾਦ ਸੀ ਜਾਂ ਉਥੇ ਕੋਈ ਬਾਦਸ਼ਾਹ ਦਫ਼ਨਾਇਆ ਗਿਆ ਸੀ ਜਾਂ ਇਹ ਕਬੀਲੇ ਜਾਂ ਕੁਟੰਭ ਦੀਆਂ ਹੱਦਾਂ ਦਾ ਰਖਵਾਲਾ ਮੰਨਿਆ ਗਿਆ ਸੀ। ਇਸੇ ਤਰ੍ਹਾਂ

ਕਈ ਪੱਥਰ ਹਨ ਜਿਨ੍ਹਾਂ ਦੇ ਹਥਿਆਰ ਬਣਾਏ ਜਾ ਸਕਦੇ ਹਨ; ਕਈ ਪੱਥਰ ਹਨ ਜਿਨ੍ਹਾਂ ਤੇ ਰਗੜ ਕੇ ਹਥਿਆਰ ਤੇਜ਼ ਕੀਤੇ ਜਾਂਦੇ ਹਨ। ਅਜਿਹੇ ਵੀ ਪੱਥਰ ਹਨ ਜਿਵੇਂ ਕਿ ਸਵਿਸ ਝੀਲ ਵਿਚੋਂ ਮਿਲਦਾ ਨੀਲਮ ਜੋ ਬੜੇ ਦੂਰੋਂ ਯਾਦਗਾਰੀ ਵਸਤ ਦੇ ਤੌਰ ਤੇ ਲਿਆਂਦੇ ਹੋਏ ਹਨ; ਅਜਿਹੇ ਵੀ ਪੱਥਰ ਹਨ ਜੋ ਆਕਾਸ਼ ਤੋਂ ਟੁੱਟੇ ਤਾਰੇ ਦਾ ਅੰਗ ਹਨ। ਕੀ ਇਨ੍ਹਾਂ ਸਾਰਿਆਂ ਨੂੰ ਸਿੱਧਾ ਹੀ ਜੜ੍ਹ-ਪੂਜਾ ਕਹਿ ਦੇਣਾ ਚਾਹੀਦਾ ਹੈ ਤੇ ਉਹ ਕੇਵਲ ਇਸ ਲਈ ਕਿ ਇਨ੍ਹਾਂ ਨੂੰ, ਭਾਵੇਂ ਬੜੇ ਯੋਗ ਪਰ ਭਿੰਨ-ਭਿੰਨ ਕਾਰਨਾਂ ਕਰਕੇ ਪ੍ਰਾਚੀਨ ਤੇ ਵਰਤਮਾਨ ਲੋਕ ਸਤਿਕਾਰ ਦਿੰਦੇ ਹਨ।

ਕਈ ਹਾਲਾਤ ਵਿਚ ਅਨ-ਘੜੇ ਪੱਥਰ ਦੀ ਦੇਵ-ਰੂਪ ਵਿਚ ਪੂਜਾ ਫੀਡੀਆ (Phidias) ਦੀਆਂ ਸ਼ਿਲਪਕਾਰੀ ਨਾਲ ਘੜੀਆਂ ਮੂਰਤੀਆਂ ਦੀ ਪੂਜਾ ਨਾਲੋਂ ਉਚੇਰੀ ਚੇਤਨਾ ਦੀ ਸਾਖੀ ਭਰਦੀ ਹੈ ਤੇ ਕਈ ਹਾਲਾਤ ਵਿਚ ਮਨੁੱਖੀ ਸ਼ਕਲ ਨਾਲ ਕੁਝ ਮਿਲਦੇ-ਜੁਲਦੇ ਪੱਥਰ ਦੀ ਪੂਜਾ ਧਾਰਮਿਕ ਅਨੁਭਵ ਦੇ ਬੜੇ ਨਿਚਲੇ ਪੱਧਰ ਦੀ ਸਾਖੀ ਭਰਦੀ ਹੈ। ਜੇ ਅਸੀਂ ਇਸ ਸਭ ਕੁਝ ਨੂੰ ਤੇ ਹੋਰ ਇਸੇ ਤਰ੍ਹਾਂ ਦੇ ਬਥੇਰੇ ਕੁਝ ਨੂੰ ਕੇਵਲ ਜੜ੍ਹ-ਪੂਜਾ ਕਹਿ ਕੇ ਸੰਤੁਸ਼ਟ ਹੋ ਜਾਂਦੇ ਹਾਂ ਤਦ ਸਾਨੂੰ ਇਹ ਵੀ ਕਿਹਾ ਜਾਏਗਾ ਕਿ ਜਿਸ ਪੱਥਰ ਤੇ ਬਿਠਾ ਕੇ ਇੰਗਲੈਂਡ ਦੇ ਸਾਰੇ ਬਾਦਸ਼ਾਹਾਂ ਦੀ ਤਾਜਪੋਸ਼ੀ ਹੁੰਦੀ ਰਹੀ ਹੈ ਉਹ ਵੀ ਇਕ ਜੜ੍ਹ-ਪੂਜਾ ਹੈ ਅਤੇ ਰਾਣੀ ਵਿਕਟੋਰੀਆ ਦੀ ਤਾਜਪੋਸ਼ੀ ਵਿਚ ਐਂਗਲੋ-ਸੈਕਸਨ ਲੋਕਾਂ ਵਾਲੀ ਜੜ੍ਹ-ਪੂਜਾ ਦੇ ਚਿੰਨ੍ਹ ਸੁਰਜੀਤ ਤੇ ਵਿਦਮਾਨ ਹਨ।

ਗੱਲ ਇਥੋਂ ਤੀਕ ਵਧ ਗਈ ਹੈ ਕਿ ਅਫ਼ਰੀਕਾ ਦੀ ਯਾਤਰਾ ਕਰਦੇ ਲੋਕੀਂ ਸੱਚਮੁਚ ਉਥੋਂ ਦੇ ਆਦਿ-ਵਾਸੀਆਂ ਨੂੰ ਪੁੱਛਦੇ ਘੋਖਦੇ ਹਨ ਕਿ ਕੀ ਉਹ Fetishes (ਜੜ੍ਹ-ਵਸਤਾਂ ਦੀ ਪੂਜਾ) ਵਿਚ ਵਿਸ਼ਵਾਸ ਰੱਖਦੇ ਹਨ, ਜਿਵੇਂ ਕਿ ਵਿਚਾਰੇ ਹਬਸ਼ੀ ਜਾਂ ਹੂਟਨਟਾਟੀ ਜਾਂ ਪੈਪੂਆ ਦੇ ਵਾਸੀ ਨੂੰ ਪਤਾ ਹੈ ਕਿ Fetish ਕੀ ਹੁੰਦਾ ਹੈ। ਅਫ਼ਰੀਕਾ ਦੀ ਸਥਾਨਕ ਬੋਲੀ ਵਿਚ Fetish ਲਈ ਸ਼ਬਦ ਗ੍ਰੀ-ਗ੍ਰੀ (gri-gri) ਜਾਂ ਗ੍ਰੂ-ਗ੍ਰੂ (gru-gru) ਹੈ- ਸ਼ਾਇਦ ਇਹ ਸਾਰੇ ਇਕੋ ਸ਼ਬਦ ਦੇ ਹੀ ਰੂਪ ਹਨ। ਮੈਨੂੰ ਇਥੇ ਇਕ ਕਹਾਣੀ ਜ਼ਰੂਰੀ ਦੱਸਣੀ ਚਾਹੀਦੀ ਹੈ ਜਿਸ ਤੋਂ ਸਿੱਧ ਹੁੰਦਾ ਹੈ ਕਿ ਕਈ ਵਾਰੀ ਪ੍ਰੀਖਿਆਰਥੀ ਕਿਵੇਂ ਪ੍ਰੀਖਿਅਕ ਤੋਂ ਵੀ ਉਚੇਰੇ ਪੱਧਰ ਦਾ ਹੁੰਦਾ ਹੈ। ਇਕ ਹਬਸ਼ੀ ਉਸ ਨੂੰ ਆਪਣਾ ਪੂਜਾ-ਕੇਂਦਰ ਮੰਨਕੇ ਇਕ ਬ੍ਰਿਛ ਦੀ ਪੂਜਾ ਕਰ ਰਿਹਾ ਸੀ ਤੇ ਖਾਣਾ ਭੋਗ ਲਈ ਅਰਪਨ ਕਰ ਰਿਹਾ ਸੀ। ਉਦੋਂ ਕਿਸੇ ਯੂਰਪੀਨ ਨੇ ਉਸ ਨੂੰ ਪੁੱਛਿਆ ਕਿ ਕੀ ਉਸ ਦੇ ਵਿਚਾਰ ਅਨੁਸਾਰ ਬ੍ਰਿਛ ਖਾ ਸਕਦਾ ਸੀ। ਉਸ ਹਬਸ਼ੀ ਨੇ ਉੱਤਰ ਦਿੱਤਾ, 'ਭਾਈ, ਇਹ ਬ੍ਰਿਛ ਪੂਜਾ ਦੀ ਵਸਤੂ ਨਹੀਂ ਹੈ, ਪੂਜਾ ਦੀ ਵਸਤੂ ਤੇ ਆਤਮਾ ਹੈ ਜੋ ਦ੍ਰਿਸ਼ਟਮਾਨ ਨਹੀਂ ਹੈ, ਪਰ ਉਸ ਦਾ ਵਾਸਾ ਇਸ ਬ੍ਰਿਛ ਵਿਚ ਹੈ। ਨਿਸ਼ਚੇ ਉਹ ਆਤਮਾ ਇਹ ਸਥੂਲ ਭੋਜਨ ਨਹੀਂ ਖਾ ਸਕਦੀ, ਪਰ ਉਹ ਇਸ ਦੇ ਆਤਮਿਕ ਭਾਗ ਦਾ ਰਸ ਮਾਣ ਸਕਦੀ ਹੈ ਅਤੇ ਸਥੂਲ ਭਾਗ ਛੱਡ ਦਿੰਦੀ ਹੈ ਜੋ ਅਸੀਂ ਦੇਖ ਸਕਦੇ ਹਾਂ ਇਹ ਕਹਾਣੀ ਇਤਨੇ ਉੱਚੇ ਪੱਧਰ ਦੀ ਹੈ ਕਿ ਇਸ ਦੇ ਸੱਚੇ ਹੋਣ ਦੀ ਸੰਭਾਵਨਾ ਨਹੀਂ ਹੈ- ਪਰ ਇਸ ਦੀ ਸਾਖ ਹਾਲਿਓਰ (Halleur) ਦੀ ਅਧਿਕਾਰ ਸਪੰਨਤਾ ਨੇ ਭਰੀ ਹੈ। ਤਾਂ ਵੀ ਇਸ ਵਿਚੋਂ ਘੱਟੋ-ਘੱਟ ਇਹ ਸਿੱਖਿਆ ਮਿਲ ਸਕਦੀ ਹੈ ਕਿ ਅਖੌਤੀ ਵਹਿਸ਼ੀ

ਲੋਕਾਂ ਦੀ ਪੂਜਾ-ਉਪਾਸ਼ਨਾ ਦੇ ਸਾਰੇ ਕਰਮਾਂ ਨੂੰ ਇਕੋ ਹੀ ਵਿਧਾਨ ਅਨੁਸਾਰ ਨਾ ਜਾਂਚਿਆ ਜਾਏ ਅਤੇ ਨਾ ਹੀ ਆਪਣੇ ਇੰਨੇ ਘਟੀਆ ਤਰੀਕੇ ਨਾਲ ਚੁਣੇ ਤੇ ਇੰਨੀ ਬੁਰੀ ਤਰ੍ਹਾਂ ਵਿਆਖਿਆਏ ਸ਼ਬਦ ਜਿਵੇਂ ਕਿ ਜੜ੍ਹ-ਪੂਜਾ ਹੈ, ਨੂੰ ਵਰਤਿਆ ਜਾਏ।

ਵਿਚਾਰਾਂ ਦੀ ਅਸਪੱਸ਼ਟਤਾ ਹੋਰ ਵਧ ਜਾਂਦੀ ਹੈ ਜਦੋਂ ਇਹੋ ਜਿਹੇ ਯਾਤਰੂ ਜਿਹੜੇ ਕਿ ਸ਼ਬਦ Fetish ਨੂੰ ਬਿਲਕੁਲ ਆਧੁਨਿਕ ਰੂਪ ਵਿਚ, ਲਗਭਗ ਪ੍ਰਭੂ ਦੇ ਰੂਪ ਵਿਚ ਹੀ ਵਰਤਣਾ ਪ੍ਰਵਾਨ ਕਰ ਚੁੱਕੇ ਹਨ, ਉਨ੍ਹਾਂ ਵਹਿਸ਼ੀ ਜਾਤੀਆਂ ਬਾਰੇ ਆਧੁਨਿਕ ਤਕਨੀਕੀ ਸ਼ਬਦਾਵਲੀ ਵਿਚ ਹਾਲ ਲਿਖਦੇ ਹਨ ਜਿਨ੍ਹਾਂ ਵਿਚ ਉਹ ਰਹੇ ਹੁੰਦੇ ਹਨ। ਇਸੇ ਤਰ੍ਹਾਂ ਦੇ ਇਕ ਯਾਤਰੂ ਨੇ ਲਿਖਿਆ ਹੈ ਕਿ 'ਆਦਿ-ਵਾਸੀ ਕਹਿੰਦੇ ਹਨ ਕਿ ਬੰਬਾ (Bamba) ਦਾ ਮਹਾਨ ਪੂਜਯ ਝਾੜੀ ਵਿਚ ਰਹਿੰਦਾ ਹੈ ਜਿਥੇ ਉਸ ਨੂੰ ਕੋਈ ਆਦਮੀ ਨਹੀਂ ਦੇਖਦਾ, ਨਾ ਦੇਖ ਸਕਦਾ ਹੈ। ਜਦੋਂ ਉਹ ਮਰ ਜਾਂਦਾ ਹੈ ਤਾਂ ਪੁਜਾਰੀ-ਪ੍ਰੋਹਤ ਸਾਵਧਾਨੀ ਨਾਲ ਉਸ ਦੀਆਂ ਹੱਡੀਆਂ ਪੁਨਰ-ਸੁਰਜੀਤੀ ਤੇ ਪਾਲਣਾ ਲਈ ਇਕੱਤਰ ਕਰਦੇ ਹਨ; ਤੇ ਉਨ੍ਹਾਂ ਦੀ ਪਾਲਣਾ ਉਦੋਂ ਤੀਕ ਕਰਦੇ ਹਨ ਜਦੋਂ ਤੀਕ ਉਹ ਮੁੜ ਲਹੂ-ਮਾਸ ਗ੍ਰਹਿਣ ਕਰ ਲੈਂਦੀਆਂ ਹਨ।' ਇਸ ਵਾਰਤਾ ਵਿਚ 'ਮਹਾਨ ਪੂਜਯ' ਦੀ ਵਰਤੋਂ ਉਸ ਭਾਵ ਵਿਚ ਹੋਈ ਹੈ ਜਿਸ ਵਿਚ ਕਾਮਤੇ (Comtian Sense) ਨੇ ਕੀਤੀ ਹੈ- ਇਸ ਦਾ ਅਰਥ ਜੜ੍ਹ-ਵਸਤੂ ਨਹੀਂ ਹੈ ਸਗੋਂ ਦੇਵ ਹੈ। ਇਕ ਪੂਜਯ ਜੋ ਝਾੜੀ ਵਿਚ ਰਹਿੰਦਾ ਹੈ ਅਤੇ ਦਿਸਦਾ ਨਹੀਂ ਹੈ, ਉਹ Feitico (ਪੂਜਯ ਜੜ੍ਹ-ਵਸਤੂ) ਜਾਂ ਗ੍ਰੂ-ਗ੍ਰੂ (gru-gru) ਜਾਂ ਅਸੀਂ ਜੋ ਵੀ ਨਾਮ ਉਨ੍ਹਾਂ ਨਿਰਜਿੰਦ ਤੇ ਦ੍ਰਿਸ਼ਟਮਾਨ ਵਸਤਾਂ ਨੂੰ ਦੇਣਾ ਚਾਹੀਏ ਜਿਨ੍ਹਾਂ ਦੀ ਪੂਜਾ ਨਾ ਕੇਵਲ ਅਫ਼ਰੀਕਾ ਵਿਚ ਸਗੋਂ ਸਾਰੇ ਸੰਸਾਰ ਵਿਚ, ਧਾਰਮਿਕ ਚੇਤਨਾ ਦੇ ਕਿਸੇ ਨਾ ਕਿਸੇ ਜੁੱਗ ਵਿਚ ਹੁੰਦੀ ਰਹੀ ਹੈ, ਦੇ ਬਿਲਕੁਲ ਉਲਟ ਹੈ।

**23. ਜੜ੍ਹ-ਪੂਜਾ ਦੀ ਸਰਬ ਵਿਆਪਕਤਾ**

ਜੇ ਅਸੀਂ ਇਹ ਕੁਝ ਪ੍ਰਵਾਨ ਕਰ ਲਈਏ, ਤਦ ਸਾਡੇ ਲਈ ਹੈਰਾਨ ਹੋਣ ਵਾਲੀ ਕੋਈ ਗੱਲ ਨਹੀਂ ਹੋਵੇਗੀ, ਜੇ ਇਹ ਮੰਨ ਲਈਏ ਕਿ ਜੜ੍ਹ-ਪੂਜਾ ਦੀਆਂ ਵਸਤਾਂ ਹਰ ਥਾਂ ਹਨ, ਪ੍ਰਾਚੀਨ ਤੇ ਵਰਤਮਾਨ ਲੋਕਾਂ ਵਿਚ ਵੀ ਤੇ ਅਸੱਭਯ ਤੇ ਸੱਭਯ ਲੋਕਾਂ ਵਿਚ ਵੀ। ਟ੍ਰਾਏ (Troy) ਦਾ ਪੈਲਾਡੀਅਮ (Palladium=ਪੈਲਾਸ ਦੇਵ ਦਾ ਬੁੱਤ) ਜਿਸ ਬਾਰੇ ਮੰਨਿਆ ਜਾਂਦਾ ਸੀ ਕਿ ਉਹ ਸਿੱਧਾ ਆਕਾਸ਼ ਤੋਂ ਉਤਰਿਆ ਹੈ ਅਤੇ ਟ੍ਰਾਏ ਦੇ ਨਗਰ ਨੂੰ ਅਜਿੱਤ ਰੱਖਦਾ ਹੈ, ਇਕ ਜੜ੍ਹ-ਪੂਜਾ ਦੀ ਵਸਤ ਮੰਨਿਆ ਜਾ ਸਕਦਾ ਹੈ ਅਤੇ ਉਸੇ ਤਰ੍ਹਾਂ ਹੀ ਇਹ ਟ੍ਰਾਏ ਨੂੰ ਜਿੱਤਣ ਲਈ ਆਡੇਸੀਜ਼ (Odysseus) ਤੇ ਡਾਇਮੀਡੀਸ (Diomedas) ਨੂੰ ਚੁਰਾਉਣਾ ਪਿਆ। ਪਾਸਾਨੀਆਸ (Pausanias) ਲਿਖਦਾ ਹੈ ਕਿ ਪ੍ਰਾਚੀਨ ਕਾਲ ਵਿਚ ਯੂਨਾਨ ਵਿਚ ਦੇਵਤਿਆਂ ਦੇ ਬੁੱਤ ਅਨਘੜ ਪੱਥਰ ਹੀ ਹੁੰਦੇ ਸਨ ਅਤੇ ਉਹ ਲਿਖਦਾ ਹੈ ਕਿ ਮੇਰੇ ਜੀਵਨ ਕਾਲ, ਜੋ ਕਿ ਈਸਵੀ ਦੂਜੀ ਸ਼ਤਾਬਦੀ ਦਾ ਸੀ, ਵਿਚ ਵੀ ਇਹ ਬੁੱਤ ਮੌਜੂਦ ਹਨ। ਉਹ ਕਹਿੰਦਾ ਹੈ ਕਿ ਫ਼ਾਰੀਆ (Pharae) ਦੇ ਸਥਾਨ ਤੇ ਤੀਹ ਚੌਰਸ ਪੱਥਰ ਹਨ, ਜੋ ਹਰਮੀਜ਼ (Hermes) ਦੇ ਬੁੱਤ ਦੇ ਲਾਗੇ ਹਨ, ਜਿਨ੍ਹਾਂ ਦੀ ਲੋਕ ਪੂਜਾ ਕਰਦੇ ਹਨ ਅਤੇ ਹਰ ਇਕ ਨੂੰ ਇਕ ਦੇਵਤੇ ਦਾ ਨਾਮ ਦਿੰਦੇ ਹਨ। ਥੈਸਪੀਆ ਦੇ ਲੋਕ (Thespians) ਜਿਹੜੇ ਦੇਵਤਾ ਈਰਾਸ

(Eros) ਨੂੰ ਪ੍ਰਥਮ ਦੇਵ ਕਰਕੇ ਮੰਨਦੇ ਸਨ, ਨੇ ਉਸਦਾ ਇਕ ਬੁੱਤ ਬਣਾਇਆ ਹੋਇਆ ਸੀ ਜੋ ਕੇਵਲ ਇਕ ਪੱਥਰ ਸੀ। ਹਾਈਟੋਸ (Hyettos) ਦੇ ਸਥਾਨ ਤੇ ਦੇਵਤਾ ਹੀਰਾਕਲੀਸ (Herakles) ਦਾ ਬੁੱਤ ਵੀ ਇਸੇ ਤਰ੍ਹਾਂ ਦਾ ਸੀ, ਪੁਰਾਤਨ ਰੂਪ ਦਾ ਜਿਵੇਂ ਕਿ ਪਾਸਨੀਅਸ ਆਪ ਦੱਸਦਾ ਹੈ। ਉਹ ਹੋਰ ਜ਼ਿਕਰ ਕਰਦਾ ਹੈ ਕਿ ਸਕਾਇਨ (Sicyon) ਦੇ ਸਥਾਨ ਤੇ ਜੀਅਸ ਮੈਲੀਸ਼ਿਔਸ (Zeus Meilichios) ਦਾ ਬੁੱਤ ਤੇ ਇਕ ਹੋਰ ਬੁੱਤ ਆਰਟੀਮਿਸ ਪੈਟਰੋਆ (Artemis Patroa) ਦਾ ਇਸੇ ਤਰ੍ਹਾਂ ਕਲਾ ਰਹਿਤ ਹਨ; ਪਹਿਲਾ ਇਕ ਮੀਨਾਰ ਹੈ ਤੇ ਦੂਜਾ ਇਕ ਥੰਮ। ਅੱਗੇ ਚੱਲਕੇ ਇਹ ਦੱਸਦਾ ਹੈ ਕਿ ਆਰਸ਼ੋਮੈਨਸ (Orchomenos) ਦੇ ਸਥਾਨ ਤੇ ਗ੍ਰੇਸਿਜ਼ (Graces—ਯੂਨਾਨੀ ਸੁੰਦਰਤਾ ਦੀਆਂ ਤਿੰਨ ਦੇਵੀਆਂ) ਦੀ ਪੂਜਾ ਅਨਘੜ ਪੱਥਰਾਂ ਦੇ ਰੂਪ ਵਿਚ ਹੀ ਹੁੰਦੀ ਹੈ ਜਿਨ੍ਹਾਂ ਬਾਰੇ ਵਿਸ਼ਵਾਸ ਹੈ ਕਿ ਇਹ ਪੱਥਰ ਈਟੀਓਕਲੀਸ (Eteokles) ਦੇ ਸਮੇਂ ਸਿੱਧੇ ਆਕਾਸ਼ ਤੋਂ ਡਿੱਗੇ ਸਨ। ਇਸ ਮੰਦਰ ਵਿਚ ਗ੍ਰੇਸਿਜ਼ ਦੇ ਬੁੱਤ ਪਾਸੀਨੀਅਸ ਦੇ ਜੀਵਨ ਕਾਲ ਵਿਚ ਸਥਾਪਤ ਹੋਏ ਸਨ।

ਰੋਮ ਵਿਚ ਵੀ ਇਸੇ ਤਰ੍ਹਾਂ ਹੋਇਆ। ਜਿਹੜੇ ਪੱਥਰ ਆਕਾਸ਼ ਤੋਂ ਡਿੱਗੇ ਮੰਨੇ ਜਾਂਦੇ ਸਨ ਉਨ੍ਹਾਂ ਦੀ ਪੂਜਾ ਫੌਜੀ ਮੁਹਿੰਮਾਂ ਵਿਚ ਜਿੱਤ ਪ੍ਰਾਪਤੀ ਲਈ ਕੀਤੀ ਜਾਂਦੀ ਸੀ। ਦੇਵਤਾ ਮਾਰਸ (Mars) ਨੇਜ਼ੇ ਵਿਚ ਰੂਪਮਾਨ ਕੀਤਾ ਗਿਆ ਸੀ। ਦੋ ਲੜਾਈਆਂ ਵਿਚ ਹਾਰ ਜਾਣ ਕਾਰਨ, ਬਾਦਸ਼ਾਹ ਅਗਸਟਸ (Augustus) ਨੇ ਦੇਵਤਾ ਨੈਪਚੂਨ (Neptune) ਨੂੰ ਪੂਜਯ ਜੜ੍ਹ-ਵਸਤੂ ਵਤ ਇਹ ਸਜ਼ਾ ਦਿੱਤੀ ਕਿ ਉਸ ਦਾ ਬੁੱਤ ਦੇਵਤਿਆਂ ਦੀ ਕਤਾਰ ਵਿਚੋਂ ਕੱਢ ਦਿੱਤਾ। ਸੀਓਟੋਨਿਸ ਦਾ ਕਹਿਣਾ ਹੈ ਕਿ ਬਾਦਸ਼ਾਹ ਨੀਰੋ (Nero) ਨੂੰ ਧਰਮ ਤੋਂ ਬੜੀ ਘ੍ਰਿਣਾ ਸੀ, ਭਾਵੇਂ ਕੁਝ ਸਮੇਂ ਲਈ ਉਸ ਦਾ ਡੀ ਸੀਰੀਆ (Dea Syria) ਵਿਚ ਬੜਾ ਵਿਸ਼ਵਾਸ ਰਿਹਾ। ਪਰ, ਫਿਰ ਇਹ ਵਿਸ਼ਵਾਸ ਉਠ ਗਿਆ ਅਤੇ ਉਸ ਨੇ ਦੇਵੀ ਦੇ ਬੁੱਤ ਦੀ ਬੜੀ ਭਾਰੀ ਬੇਹੁਰਮਤੀ ਕੀਤੀ। ਗੱਲ ਇਸ ਤਰ੍ਹਾਂ ਹੋਈ ਕਿ ਕਿਸੇ ਗੁਮਨਾਮ ਮਨੁੱਖ ਨੇ ਉਸ ਨੂੰ, ਉਸ ਵਿਰੁੱਧ ਹੋ ਰਹੀਆਂ ਸਾਜਸ਼ਾਂ ਤੋਂ ਬਚਾ ਲਈ ਇਕ ਕੁੜੀ ਦਾ ਨਿੱਕਾ ਜਿਹਾ ਬੁੱਤ ਦਿੱਤਾ; —ਤੇ ਐਨ ਇਸ ਤੋਂ ਮਗਰੋਂ ਹੀ ਉਸ ਨੂੰ ਆਪਣੇ ਵਿਰੁੱਧ ਹੋ ਰਹੀ ਇਕ ਸਾਜਸ਼ ਦਾ ਪਤਾ ਲੱਗਾ— ਉਸ ਨੇ ਉਸ ਬੁੱਤ ਦੀ ਪੂਜਾ ਮਹਾਨ ਦੇਵਤੇ ਦੇ ਰੂਪ ਵਿਚ ਕਰਨੀ ਸ਼ੁਰੂ ਕਰ ਦਿੱਤੀ। ਉਹ ਦਿਨ ਵਿਚ ਤਿੰਨ ਵਾਰੀ ਉਸ ਦੀ ਪੂਜਾ ਕਰਦਾ ਅਤੇ ਕਹਿੰਦਾ ਕਿ ਉਸ ਦੇ ਕਾਰਨ ਉਹ ਭਵਿੱਸ਼ ਨੂੰ ਜਾਣ ਸਕਦਾ ਹੈ।

ਜੇ ਇਹੋ ਗੱਲ ਰੋਮ ਵਿਚ ਵਾਪਰਨ ਦੀ ਥਾਂ ਟਿਮਬੁਕਤੂ ਵਿਖੇ ਵਾਪਰਦੀ ਤਾਂ ਕੀ ਅਸੀਂ ਇਸ ਨੂੰ ਜੜ੍ਹ-ਪੂਜਾ ਨਾ ਕਹਿੰਦੇ?

ਅੰਤ ਵਿਚ, ਈਸਾਈਅਤ ਦੀ ਗੱਲ ਕਰੀਏ। ਕੀ ਰੋਮਨ ਕੈਥੋਲਿਕ ਦੇਸ਼ਾਂ ਵਿਚ ਨਿਚਲੇ ਦਰਜੇ ਦੇ ਲੋਕ ਜਿਸ ਤਰ੍ਹਾਂ ਸੰਤਾਂ ਦੇ ਬੁੱਤਾਂ ਦੀ ਪੂਜਾ ਕਰਦੇ ਹਨ, ਉਹ ਨਸ਼ਰ ਨਹੀਂ ਹੈ? ਡੈਲਾ ਵੈਲੀ (Della Valle) ਦੱਸਦਾ ਹੈ ਕਿ ਪੁਰਤਗਾਲੀ ਮਲਾਹ ਸੰਤ ਐਂਥੋਨੀ ਦਾ ਬੁੱਤ ਜਹਾਜ਼ ਦੇ ਅਗਲੇ ਸਿਰੇ ਤੇ ਬੰਨ੍ਹ ਦਿੰਦੇ ਸਨ ਤੇ ਗੋਡੇ ਟੇਕ ਕੇ ਉਸ ਦੇ ਸਾਮ੍ਹਣੇ ਇਵੇਂ ਅਰਦਾਸ ਕਰਦੇ ਸਨ, 'ਹੇ ਸੰਤ ਐਂਥੋਨੀ, ਕ੍ਰਿਪਾ ਕਰਕੇ ਉੱਥੇ ਹੀ ਲਟਕੇ ਰਹੋ ਜਿੰਨੇ ਤੀਕ ਸਾਡੇ ਸਮੁੰਦਰੀ ਸਫ਼ਰ ਲਈ

ਤੁਸੀਂ ਸਾਨੂੰ ਅਨੁਕੂਲ ਹਵਾ ਨਹੀਂ ਦੇ ਦਿੰਦੇ।' ਫਰੀਜ਼ੀਅਰ (Frezier) ਨੇ ਇਕ ਸਪੇਨੀ ਕਪਤਾਨ ਦੀ ਵਾਰਤਾ ਲਿਖੀ ਹੈ ਜਿਸ ਨੇ ਕੁਆਰੀ ਮਰੀਅਮ ਦਾ ਬੁੱਤ ਜਹਾਜ਼ ਦੇ ਥੰਮ੍ਹ ਨਾਲ ਬੰਨ੍ਹ ਦਿੱਤਾ ਸੀ ਤੇ ਆਦੇਸ਼ ਦਿੱਤਾ ਸੀ ਕਿ ਇਹ ਇਥੇ ਹੀ ਲਟਕਦਾ ਰਹੇ ਜਿੰਨੇ ਤੀਕ ਇਹ ਸਾਨੂੰ ਅਨੁਕੂਲ ਹਵਾ ਨਹੀਂ ਦੇ ਦਿੰਦਾ। ਕੋਟਜ਼ੇਬੂ (Kotzebue) ਕਹਿੰਦਾ ਹੈ ਕਿ ਨੀਪੋਲੀਕਨ ਲੋਕ ਆਪਣੇ ਸੰਤਾਂ ਨੂੰ ਚਾਬਕਾਂ ਮਾਰਦੇ ਹਨ ਜੇ ਉਹ ਉਨ੍ਹਾਂ ਦੀਆਂ ਬੇਨਤੀਆਂ ਨਾ ਪ੍ਰਵਾਨ ਕਰਨ। ਸੁਣਿਆ ਹੈ ਕਿ ਰੂਸੀ ਕਿਰਸਾਣ ਆਪਣੇ ਬੁੱਤ ਦਾ ਚੇਹਰਾ ਢੱਕ ਦਿੰਦੇ ਹਨ ਜਦੋਂ ਉਹ ਕੋਈ ਅਯੋਗ ਗੱਲ ਕਰ ਰਹੇ ਹੋਣ। ਉਹ ਆਪਣੇ ਗੁਆਂਢੀਆਂ ਦੇ ਸੰਤ ਵੀ ਮੰਗ ਲੈਂਦੇ ਹਨ ਜੇ ਉਨ੍ਹਾਂ ਦੇ ਕਾਰਨ ਸਫ਼ਲਤਾ ਪਹਿਲਾਂ ਮਿਲ ਚੁੱਕੀ ਹੋਵੇ। ਜੇ ਕੋਈ ਓਪਰਾ ਆਦਮੀ ਇਹ ਦੇਖੇ ਤਾਂ ਇਹ ਸਭ ਕੁਝ ਉਸ ਨੂੰ ਜੜ੍ਹ-ਪੂਜਾ ਪ੍ਰਤੀਤ ਹੋਵੇਗਾ। ਸਾਡੇ ਸਾਮ੍ਹਣੇ ਕੀ ਦ੍ਰਿਸ਼ ਆਵੇਗਾ ਜੇ ਅਸੀਂ ਆਪਣੇ ਆਪ ਤੋਂ ਪੁੱਛੀਏ ਕਿ ਕੁਆਰੀ ਮਰੀਅਮ ਜਾਂ ਕਿਸੇ ਹੋਰ ਸੰਤ ਦੇ ਬੁੱਤ ਦੀ ਇਸ ਤਰ੍ਹਾਂ ਦੀ ਪੂਜਾ ਯੂਰਪ ਵਿਚ ਕਿਵੇਂ ਸੰਭਵ ਹੋ ਗਈ? ਅਫ਼ਰੀਕਾ ਦੇ ਹਬਸ਼ੀਆਂ ਵਲੋਂ ਹੁੰਦੀ ਜੜ੍ਹ-ਪੂਜਾ ਕਿਵੇਂ ਸਾਡੇ ਤੋਂ ਭਿੰਨ ਹੈ? ਇਹ ਕਿਉਂ ਮੰਨਿਆ ਜਾਏ ਕਿ ਉਨ੍ਹਾਂ ਦੇ ਸਾਰੇ ਪੂਜਯ ਜੜ੍ਹ-ਵਸਤੂ ਕੱਲ੍ਹ ਦੇ ਹੀ ਹਨ ਤੇ ਪੁਰਾਤਨ ਨਹੀਂ?

ਮੁੱਕਦੀ ਗੱਲ ਇਹ ਹੈ, ਕਿ ਅਸੀਂ ਜਿਨ੍ਹਾਂ ਧਰਮਾਂ ਦਾ ਇਤਿਹਾਸ ਜਾਣਦੇ ਹਾਂ ਜੇ ਉਨ੍ਹਾਂ ਵਿਚ ਜੋ ਕੁਝ ਅਸੀਂ ਦੇਖਦੇ ਹਾਂ ਉਸ ਨੂੰ ਜੜ੍ਹ-ਪੂਜਾ ਕਿਹਾ ਜਾ ਸਕਦਾ ਹੈ, ਤਾਂ ਇਸ ਨੂੰ ਮੁੱਖਤਾ ਕਿਉਂ ਨਾ ਦਿੱਤੀ ਜਾਏ ਤੇ ਜੋ ਕੁਝ ਅਸੀਂ ਅਫ਼ਰੀਕਾ ਵਿਚ ਦੇਖਦੇ ਹਾਂ ਉਸ ਨੂੰ ਕਿਉਂ ਮੁੱਖਤਾ ਦਿੱਤੀ ਜਾਏ, ਜਦੋਂ ਕਿ ਉਥੋਂ ਦੇ ਧਰਮਾਂ ਦੇ ਪਹਿਲੇ ਵਿਕਾਸ ਬਾਰੇ ਅਸੀਂ ਕੁਝ ਜਾਣਦੇ ਹੀ ਨਹੀਂ? ਜੇ ਹੋਰ ਹਰ ਥਾਂ ਜੜ੍ਹ-ਪੂਜਾ ਦੇ ਪਹਿਲੇ ਚਿੰਨ੍ਹ ਵਿਦਮਾਨ ਹਨ, ਜੇ ਹੋਰ ਥਾਂ ਵਿਕਸਿਤ ਧਰਮ ਦੇ ਵਿਚਾਰ ਨਾਲ ਜੜ੍ਹ-ਪੂਜਾ ਵੀ ਹੈ, ਤਾਂ ਅਸੀਂ ਇਸ ਤੇ ਹੀ ਜ਼ਿੱਦ ਕਿਉਂ ਫੜੀਏ ਕਿ ਕੇਵਲ ਅਫ਼ਰੀਕਾ ਵਿਚ ਹੀ ਧਰਮ ਦਾ ਆਰੰਭ ਜੜ੍ਹ-ਪੂਜਾ ਨਾਲ ਹੋਇਆ ਹੈ? ਬਜਾਏ ਇਸ ਦੇ ਕਿ ਅਸੀਂ ਹੋਰ ਧਰਮਾਂ ਵਿਚ ਜੜ੍ਹ-ਪੂਜਾ ਦਾ ਕਾਰਨ ਅਫ਼ਰੀਕਾ ਦੀ ਜੜ੍ਹ-ਪੂਜਾ ਮੰਨੀਏ, ਕੀ ਇਹ ਠੀਕ ਨਹੀਂ ਹੋਵੇਗਾ ਜੇ ਅਸੀਂ ਕਹੀਏ ਕਿ ਅਫ਼ਰੀਕਾ ਵਿਚ ਜੜ੍ਹ-ਪੂਜਾ ਦਾ ਕਾਰਨ ਹੋਰ ਧਰਮ ਹਨ ਜਿਨ੍ਹਾਂ ਦੇ ਇਤਿਹਾਸ ਅਸੀਂ ਜਾਣਦੇ ਹਾਂ।

### 24. ਕੋਈ ਧਰਮ ਨਿਰੋਲ ਜੜ੍ਹ-ਪੂਜਾ ਤੇ ਆਧਾਰਤ ਨਹੀਂ ਹੈ

ਪਰ ਜੇ ਇਹ ਕਦੇ ਸਿੱਧ ਨਹੀਂ ਹੋਇਆ ਅਤੇ ਸ਼ਾਇਦ ਜੋ ਹਾਲਾਤ ਹਨ ਕਦੇ ਸਿੱਧ ਨਹੀਂ ਹੋ ਸਕੇਗਾ, ਕਿ ਅਫ਼ਰੀਕਾ ਜਾਂ ਹੋਰ ਥਾਵਾਂ ਤੇ ਜੜ੍ਹ-ਪੂਜਾ ਹੀ ਕਿਸੇ ਤਰ੍ਹਾਂ ਧਰਮ ਦਾ ਬੁਨਿਆਦੀ ਰੂਪ ਸੀ; ਨਾ ਹੀ ਸਿੱਧ ਹੋ ਸਕਿਆ ਹੈ ਕਿ ਅਫ਼ਰੀਕਾ ਵਿਚ ਜਾਂ ਹੋਰ ਥਾਂਈ ਵੀ, ਨਿਰੋਲ ਜੜ੍ਹ-ਪੂਜਾ ਹੀ ਉਥੋਂ ਦੇ ਵਾਸੀਆਂ ਦਾ ਧਰਮ ਸੀ। ਭਾਵੇਂ ਹਬਸ਼ੀਆਂ ਦੇ ਧਰਮ ਦਾ ਸਾਡਾ ਹਾਲੀ ਤੀਕ ਦਾ ਗਿਆਨ ਬੜਾ ਅਧੂਰਾ ਹੈ, ਪਰ ਤਾਂ ਵੀ ਮੇਰਾ ਵਿਸ਼ਵਾਸ ਹੈ ਕਿ ਮੈਂ ਇਹ ਕਹਿ ਦੇਵਾਂ ਕਿ ਜਿੱਥੇ ਕਿੱਥੇ ਵੀ ਲੰਮੇ ਸੰਬੰਧ ਬਣਾ ਕੇ ਤੇ ਧੀਰਜ ਨਾਲ ਨੀਵੇਂ ਤੋਂ ਨੀਵੇਂ ਪੱਧਰ ਦੇ ਕਬੀਲਿਆਂ ਦੇ ਵੀ ਧਾਰਮਿਕ ਜਜ਼ਬਾਤ ਘੋਖੇ ਪੜਤਾਲੇ ਗਏ ਹਨ, ਤਾਂ ਸਿੱਧ ਹੋਇਆ ਹੈ ਕਿ ਕੋਈ ਵੀ ਕਬੀਲਾ ਐਸਾ ਨਹੀਂ ਜਿਸ ਵਿਚ ਅਖੌਤੀ ਜੜ੍ਹ-ਪੂਜਾ ਤੋਂ ਪਰੇ ਕਿਸੇ ਹੋਰ ਸ਼ੈ ਦਾ

ਵਿਸ਼ਵਾਸ ਨਹੀਂ ਹੈ। ਅਫ਼ਰੀਕਾ ਦੇ ਕਬੀਲਿਆਂ ਵਿਚ ਦ੍ਰਿਸ਼ਟਮਾਨ ਸਥੂਲ ਵਸਤਾਂ ਦੀ ਪੂਜਾ ਆਮ ਹੈ, ਹੋਰ ਇਤਨੀ ਕਿਤੇ ਨਹੀਂ ਹੈ। ਸ਼ਾਇਦ ਇਕ ਹਬਸ਼ੀ ਦੀਆਂ ਬੌਧਿਕ ਤੇ ਜਜ਼ਬਾਤੀ ਪ੍ਰਵਿਰਤੀਆਂ ਉਸ ਨੂੰ ਇਸ ਪ੍ਰਕਾਰ ਦੀ ਪੂਜਾ ਲਈ ਵਿਸ਼ੇਸ਼ ਤੌਰ ਤੇ ਉਤੇਜਤ ਕਰਦੀਆਂ ਹੋਣ। ਮੈਂ ਇਹ ਸਭ ਖੁੱਲ੍ਹੇ ਤੌਰ ਤੇ ਪ੍ਰਵਾਨ ਕਰਦਾ ਹਾਂ। ਪਰ ਮੇਰਾ ਸਿਧਾਂਤ ਇਹ ਹੈ ਕਿ ਅਫ਼ਰੀਕਾ ਵਿਚ ਵੀ ਜੜ੍ਹ-ਪੂਜਾ ਧਰਮ ਦੀ ਪਤਿਤ ਹਾਲਤ ਕਾਰਨ ਆਈ ਹੈ ਜਿਵੇਂ ਕਿ ਹੋਰ ਥਾਈਂ ਅਤੇ ਇਕ ਹਬਸ਼ੀ ਵੀ ਮੁੱਢਾਂ ਤੇ ਪੱਥਰਾਂ ਦੀ ਪੂਜਾ ਤੋਂ ਪਰੇ ਉਚੇਰੇ ਧਾਰਮਿਕ ਵਿਚਾਰਾਂ ਨੂੰ ਗ੍ਰਹਿਣ ਕਰਨ ਦੇ ਸਮਰਥ ਹੈ ਅਤੇ ਬਹੁਤੇ ਕਬੀਲੇ ਜਿਹੜੇ ਜੜ੍ਹ-ਪੂਜਾ ਦੇ ਵਿਸ਼ਵਾਸੀ ਹਨ, ਉਹ ਨਾਲ ਹੀ ਦੈਵੀ-ਸ਼ਕਤੀ ਸੰਬੰਧੀ ਬੜੇ ਸ਼ੁੱਧ, ਸ੍ਰੇਸ਼ਟ ਤੇ ਸੁੱਚੇ ਭਾਵ ਰੱਖਦੇ ਹਨ। ਕੇਵਲ ਸਾਡੇ ਪਾਸ ਦੇਖਣ ਵਾਲੀਆਂ ਅੱਖਾਂ ਚਾਹੀਦੀਆਂ ਹਨ, ਉਹ ਅੱਖਾਂ ਜਿਹੜੀਆਂ ਬਿਨਾਂ ਅਧੂਰੇਪਨ ਤੇ ਬਹੁਤਾ ਟਿਕਣ ਨਾਲੋਂ ਪੂਰਣਤਾ ਨੂੰ ਦੇਖ ਸਕਣ। ਜਿਤਨਾ ਮੈਂ ਗੈਰ-ਈਸਾਈ ਮੱਤਾਂ ਦਾ ਅਧਿਐਨ ਕਰਦਾ ਹਾਂ, ਮੈਨੂੰ ਨਿਸਚਾ ਹੁੰਦਾ ਜਾਂਦਾ ਹੈ, ਕਿ ਜੇ ਅਸੀਂ ਉਨ੍ਹਾਂ ਦੇ ਧਰਮ-ਮੰਤਵ ਬਾਰੇ ਠੀਕ ਨਿਰਣਾ ਚਾਹੁੰਦੇ ਹਾਂ ਤਾਂ ਸਾਨੂੰ ਇਹ ਦੇਖਣਾ ਚਾਹੀਦਾ ਹੈ ਕਿ ਉਹ ਕਿਸ ਉਚਾਈ ਤੀਕ ਪੁੱਜੇ ਹਨ ਜਿਵੇਂ ਕਿ ਅਸੀਂ ਪਹਾੜ ਐਲਪਸ ਦੀ ਉੱਚਾਈ ਉਸ ਦੀ ਉੱਚੀ ਤੋਂ ਉੱਚੀ ਚੋਟੀ ਤੋਂ ਮਿਣਦੇ ਹਾਂ। ਧਰਮ ਹਰ ਥਾਂ ਇਕ ਆਦਰਸ਼ ਹੈ, ਨਾ ਕਿ ਪ੍ਰਾਪਤੀ ਹੈ ਅਤੇ ਮੈਂ ਹਬਸ਼ੀਆਂ ਦੇ ਧਰਮ ਵਾਸਤੇ ਹੋਰ ਕੁਝ ਨਹੀਂ ਮੰਗਦਾ ਕੇਵਲ ਉਹੋ ਕੁਝ ਚਾਹੁੰਦਾ ਹਾਂ ਜੋ ਅਸੀਂ ਆਪਣੇ ਧਰਮ ਬਾਰੇ ਕਰਦੇ ਹਾਂ, ਜਦੋਂ ਮੈਂ ਇਹ ਕਹਿੰਦਾ ਹਾਂ ਕਿ ਇਸ ਧਰਮ ਨੂੰ ਉਹੋ ਕੁਝ ਨਾ ਸਮਝਿਆ ਜਾਏ ਜੋ ਕੁਝ ਇਹ ਦਿਸਦਾ ਹੈ, ਸਗੋਂ ਸਮਝਿਆ ਜਾਏ ਜੋ ਕੁਝ ਇਹ ਹੈ, ਭਾਵ ਕੇਵਲ ਇਹ ਨਾ ਦੇਖਿਆ ਜਾਏ ਕਿ ਇਹ ਕੀ ਕੁਝ ਹੈ, ਸਗੋਂ ਇਹ ਦੇਖਿਆ ਜਾਏ ਕਿ ਇਹ ਕੀ ਕੁਝ ਹੋ ਸਕਦਾ ਹੈ ਜਾਂ ਇਸ ਦੇ ਸਿਖਰ ਤੇ ਪੁੱਜੇ ਭਗਤਾਂ ਵਿਚ ਇਸ ਦਾ ਕੀ ਸਰੂਪ ਸੀ।

**25. ਅਫ਼ਰੀਕੀ ਧਰਮ ਵਿਚ ਸ੍ਰੇਸ਼ਟ ਤੱਤ-ਵੇਟਜ਼ (Waitz)**

ਮੌਜੂਦਾ ਹਾਲਾਤ ਵਿਚ ਅਫ਼ਰੀਕੀ ਹਬਸ਼ੀਆਂ ਦੇ ਅਸਲ ਧਰਮ ਬਾਰੇ ਚੰਗੀ ਤੋਂ ਚੰਗੀ ਜਾਣਕਾਰੀ ਪ੍ਰਾਪਤ ਕਰਨ ਬਾਰੇ ਜੋ ਕੁਝ ਕੀਤਾ ਜਾ ਸਕਦਾ ਹੈ, ਉਹ ਸ੍ਰੀ ਵੇਟਜ਼ ਨੇ ਆਪਣੀ ਮਾਨਵ-ਵਿਗਿਆਨ ਸੰਬੰਧੀ ਸਰਬ ਸ੍ਰੇਸ਼ਟ ਰਚਨਾ ਵਿਚ ਕਰ ਦਿੱਤਾ ਹੈ। ਸ੍ਰੀ ਵੇਟਜ਼ ਜੋ ਅਰਸਤੂ çÌèÁÅÌèÆ (Organon) ਦੇ ਸੰਪਾਦਕ ਸਨ, ਨੇ ਇਸ ਵਿਸ਼ੇ ਤੇ ਵੀ ਸੱਚਮੁਚ ਸੱਚੀ ਵਿਦਵਤਾ ਦੀ ਭਾਵਨਾ ਨਾਲ ਕੰਮ ਕੀਤਾ ਹੈ। ਨਾ ਕੇਵਲ ਉਹ ਆਪ ਨਿਰਪੱਖ ਰਿਹਾ ਹੈ, ਸਗੋਂ ਉਸ ਨੇ ਪਹਿਲਾਂ ਉਨ੍ਹਾਂ ਦੀ ਨਿਰਪੱਖਤਾ ਵੀ ਪਰਖੀ ਹੈ ਜਿਨ੍ਹਾਂ ਦੀ ਰਾਏ ਜਾਂ ਬਿਆਨ ਉਹ ਆਪਣੀ ਪੁਸਤਕ ਵਿਚ ਦੇਣ ਲੱਗਾ ਹੈ। ਉਸ ਦੀ ਪੁਸਤਕ ਇੰਗਲੈਂਡ ਵਿਚ ਪ੍ਰਸਿੱਧ ਹੈ। ਇਥੇ ਉਸ ਦੀਆਂ ਰਾਵਾਂ ਤੇ ਤੱਥਾਂ ਦੀ ਇੰਨੀ ਸੁੰਦਰ ਵਿਆਖਿਆ ਸ੍ਰੀ ਟੇਲਰ (Tylor) ਨੇ ਕੀਤੀ ਹੈ। ਹਬਸ਼ੀਆਂ ਦੇ/ਧਰਮ ਦੇ ਅਸਲ ਸਰੂਪ ਸੰਬੰਧੀ ਜਿਨ੍ਹਾਂ ਸਿੱਟਿਆਂ ਤੇ ਸ੍ਰੀ ਵੇਟਜ਼ ਪਹੁੰਚੇ, ਉਹ ਉਨ੍ਹਾਂ ਦੇ ਹੀ ਸ਼ਬਦਾਂ ਵਿਚ ਇਥੇ ਦੇਣ ਦੀ ਆਗਿਆ ਮੰਗਦਾ ਹਾਂ :

'ਆਮ ਕਰਕੇ ਹਬਸ਼ੀਆਂ ਦਾ ਧਰਮ ਬਹੁ—ਦੇਵਵਾਦ ਦਾ ਇਕ ਅਜਬ ਜਿਹਾ ਉਗੜ-ਦੁਗੜ ਰੂਪ ਮੰਨਿਆ ਜਾਂਦਾ ਹੈ ਅਤੇ ਇਸ ਨੂੰ ਦਰਸਾਣ ਲਈ Fetishism (ਜੜ੍ਹ-ਪੂਜਾ)

ਦਾ ਵਿਸ਼ੇਸ਼ ਨਾਮ ਦਿੱਤਾ ਜਾਂਦਾ ਹੈ। ਪਰ ਜੇ ਡੂੰਘੀ ਨੀਝ ਨਾਲ ਦੇਖਿਆ ਜਾਏ ਤਾਂ ਸਾਫ ਪ੍ਰਤੀਤ ਹੁੰਦਾ ਹੈ, ਹਬਸ਼ੀ ਦਾ ਧਰਮ ਹੋਰ ਅਸੱਭਯ ਲੋਕਾਂ ਦੇ ਧਰਮ ਤੋਂ ਨਾ ਵਿਸ਼ੇਸ਼ ਤੌਰ ਤੇ ਭਿੰਨ ਹੈ ਨਾ ਅਨਘੜਿਆ ਹੈ ਭਾਵੇਂ ਉਸ ਵਿਚ ਕਈ ਉਲਾਰ ਤੇ ਹਵਾਈ ਗੱਲਾਂ ਹਨ ਜੋ ਹਬਸ਼ੀ ਦੇ ਸੁਭਾ ਵਿਚੋਂ ਪੈਦਾ ਹੁੰਦੀਆਂ ਹਨ ਅਤੇ ਉਸਦੇ ਹਰ ਕਰਤੱਵ ਨੂੰ ਪ੍ਰਭਾਵਿਤ ਕਰਦੀਆਂ ਹਨ। ਪਰ ਇਹ ਗੱਲ ਤਦ ਹੈ ਜੇ ਅਸੀਂ ਹਬਸ਼ੀ ਦੇ ਧਰਮ ਨੂੰ ਬਾਹਰੋਂ-ਬਾਹਰੋਂ ਹੀ ਦੇਖੀਏ ਜਾਂ ਬਿਨਾਂ ਮੁੱਲ ਪ੍ਰਾਪਤ ਹੋਈਆਂ ਇੱਧਰ-ਉੱਧਰ ਦੀ ਗੱਲਾਂ ਨਾਲ ਉਸ ਦੀ ਵਿਆਖਿਆ ਕਰਨ ਲੱਗ ਪਈਏ। ਡੂੰਘੇਰੀ ਪੜਤਾਲ ਜਿਹੋ ਜਿਹੀ ਕਿ ਪਿਛਲੇ ਕੁਝ ਸਮੇਂ ਵਿਚ ਪ੍ਰਸਿੱਧ ਵਿਦਵਾਨਾਂ ਨੇ ਕੀਤੀ ਹੈ, ਸਾਨੂੰ ਇਸ ਹੈਰਾਨ ਕਰਨ ਵਾਲੇ ਸਿੱਟੇ ਤੇ ਪਹੁੰਚਾਂਦੀ ਹੈ ਕਿ ਬਹੁਤ ਸਾਰੇ ਹਬਸ਼ੀ ਕਬੀਲਿਆਂ ਨੇ, ਜਿਨ੍ਹਾਂ ਤੇ ਕਿ ਬਹੁਤ ਸੱਭਯ ਕੌਮਾਂ ਦਾ ਕੋਈ ਪ੍ਰਭਾਵ ਨਹੀਂ ਪਿਆ, ਆਪਣੇ ਧਾਰਮਿਕ ਵਿਚਾਰਾਂ ਵਿਚ, ਲਗਭਗ ਹੋਰ ਸਾਰੀਆਂ ਅਸੱਭਯ ਜਾਤੀਆਂ ਤੋਂ ਵਧ ਉੱਨਤੀ ਕੀਤੀ ਹੋਈ ਹੈ। ਇਤਨੀ ਦੂਰ ਤੀਕ ਉੱਨਤੀ ਕੀਤੀ ਹੈ ਕਿ ਜੇ ਅਸੀਂ ਉਨ੍ਹਾਂ ਨੂੰ ਇਕ-ਦੇਵਵਾਦੀ ਨਾ ਕਹੀਏ ਤਾਂ ਸਾਨੂੰ ਘੱਟੋ-ਘੱਟ ਇਹ ਕਹਿਣਾ ਚਾਹੀਦਾ ਹੈ ਕਿ ਉਹ ਇਕ-ਦੇਵਵਾਦ ਦੀਆਂ ਸੀਮਾਵਾਂ ਦੇ ਬਹੁਤ ਨੇੜੇ ਪੁੱਜ ਗਏ ਹਨ, ਭਾਵੇਂ ਉਨ੍ਹਾਂ ਦੇ ਧਰਮ ਵਿਚ ਬਹੁਤ ਸਾਰੇ ਐਸੇ ਕੱਚੇ ਪਿੱਲੇ ਵਹਿਮ ਭਰੇ ਪਏ ਹਨ, ਜਿਨ੍ਹਾਂ ਨੇ ਹੋਰ ਜਾਤੀਆ ਦੇ ਸ਼ੁੱਧ ਧਾਰਮਿਕ ਵਿਚਾਰਾਂ ਨੂੰ ਬਿਲਕੁਲ ਨਰੜ ਸੁੱਟਿਆ ਹੈ।

ਵੇਟਜ਼ ਆਪ ਅਫ਼ਰੀਕਾ, ਉਸ ਦੇ ਇਤਿਹਾਸ, ਹਾਲਾਤ ਤੇ ਭਵਿੱਸ਼ (1856) ਬਾਰੇ ਵਿਲਸਨ ਦੀ ਪੁਸਤਕ ਨੂੰ ਇਸ ਵਿਸ਼ੇ ਦੀਆਂ ਸਰਵੋਤਮ ਪੁਸਤਕਾਂ ਵਿਚੋਂ ਮੰਨਦਾ ਹੈ, ਪਰ ਉਸ ਨੇ ਆਪਣੇ ਲਈ ਸਾਮੱਗਰੀ ਹੋਰ ਕਈ ਸ੍ਰੋਤਾਂ ਤੋਂ ਇਕੱਤਰ ਕੀਤੀ ਹੈ, ਵਿਸ਼ੇਸ਼ ਕਰਕੇ ਪ੍ਰਚਾਰਕਾਂ ਦੇ ਲਿਖੇ ਹਾਲਾਤ 'ਚੋਂ। ਵਿਲਸਨ ਪਹਿਲਾ ਵਿਦਵਾਨ ਸੀ ਜਿਸ ਨੇ ਕਿਹਾ ਕਿ ਜਿਸ ਚੀਜ਼ ਨੂੰ ਅਸਾਂ ਜੜ੍ਹ-ਪੂਜਾ ਕਿਹਾ ਹੈ ਉਹ ਹਬਸ਼ੀ ਦੇ ਧਰਮ ਦੇ ਧਰਮ ਤੋਂ ਬਿਲਕੁਲ ਵੱਖਰੀ ਚੀਜ਼ ਹੈ। ਇਹ ਗੱਲ ਸਿੱਧ ਕਰਨ ਲਈ ਕਾਫ਼ੀ ਪ੍ਰਮਾਣਿਕ ਸਾਮੱਗਰੀ ਮੌਜੂਦ ਹੈ ਕਿ ਉਹ ਕਬੀਲੇ, ਜਿਨ੍ਹਾਂ ਨੂੰ ਜੜ੍ਹ-ਪੂਜਾ ਕਿਹਾ ਗਿਆ ਹੈ ਜਾਂ ਤੇ ਦੇਵਤਿਆਂ ਵਿਚ ਵਿਸ਼ਵਾਸ ਰੱਖਦੇ ਹਨ ਜਾਂ ਸਰਬ-ਸਮਰੱਥ ਦਿਆਲੂ ਪ੍ਰਭੂ ਵਿਚ ਵਿਸ਼ਵਾਸ ਰੱਖਦੇ ਹਨ ਜੋ ਸ੍ਰਿਸ਼ਟੀ ਦਾ ਰਚਨਹਾਰ ਹੈ ਅਤੇ ਉਨ੍ਹਾਂ ਦੀਆਂ ਬੋਲੀਆਂ ਵਿਚ ਪ੍ਰਭੂ ਲਈ ਵਿਸ਼ੇਸ਼ ਨਾਂ ਹਨ।

ਕਈ ਵਾਰੀ ਇਹ ਕਿਹਾ ਜਾਂਦਾ ਹੈ ਕਿ ਪ੍ਰਤੱਖ ਰੂਪ ਵਿਚ ਹਬਸ਼ੀ ਸਰਬ-ਸ਼ਕਤੀਮਾਨ ਪ੍ਰਭੂ ਦੀ ਪੂਜਾ ਕਰਦੇ ਨਹੀਂ ਦੇਖੇ ਜਾਂਦੇ, ਸਗੋਂ ਜੜ੍ਹ-ਵਸਤਾਂ ਦੀ ਹੀ ਪੂਜਾ ਕਰਦੇ ਹਨ। ਇਸ ਦੇ ਕਾਰਨ ਕਈ ਹੋ ਸਕਦੇ ਹਨ। ਇਸ ਦਾ ਕਾਰਨ ਅਤਿਅੰਤ ਸਤਿਕਾਰ ਵੀ ਹੋ ਸਕਦਾ ਹੈ ਅਤੇ ਬਿਲਕੁਲ ਲਾਪਰਵਾਹੀ ਵੀ। ਓਡਜੀ (Odjis) ਜਾਂ ਅਸ਼ਾਂਟ (Ashantis) ਲੋਕ ਮਹਾਂ-ਪ੍ਰਭੂ ਲਈ ਉਹੋ ਨਾਮ ਵਰਤਦੇ ਹਨ ਜੋ ਉਹ ਅਕਾਸ਼ ਲਈ ਵਰਤਦੇ ਹਨ, ਪਰ ਉਨ੍ਹਾਂ ਦਾ ਭਾਵ ਪੁਰਖ ਰੂਪ ਪ੍ਰਭੂ ਤੋਂ ਹੁੰਦਾ ਹੈ ਜਿਸ ਨੇ ਉਨ੍ਹਾਂ ਦੇ ਕਥਨ ਅਨੁਸਾਰ, ਸਾਰੀ ਸ੍ਰਿਸ਼ਟੀ ਰਚੀ ਹੈ ਅਤੇ ਸਾਰੀਆਂ ਸ਼ੁਭ ਵਸਤਾਂ ਦਾ ਦਾਤਾ ਹੈ। ਭਾਵੇਂ ਉਹ 'ਸਰਬ-ਸ਼ਕਤੀਮਾਨ' ਤੇ 'ਸਰਬ-ਵਿਆਪੀ' ਹੈ, ਘਟਿ ਘਟਿ ਦੀ ਜਾਣਦਾ ਹੈ ਅਤੇ ਮਨੁੱਖਾਂ ਦੀ ਪੀੜਾ ਵਿਚ ਉਨ੍ਹਾਂ ਤੇ ਤਰਸ ਕਰਦਾ ਹੈ- ਪਰ ਉਸ ਨੇ ਸੰਸਾਰ ਦਾ ਪ੍ਰਬੰਧ, ਜਿਵੇਂ ਉਨ੍ਹਾਂ ਦਾ ਵਿਚਾਰ ਹੈ, ਅਧਮ ਪ੍ਰਕਾਰ ਦੀਆਂ ਰੂਹਾਂ ਨੂੰ

ਸੌਂਪਿਆ ਹੋਇਆ ਹੈ ਅਤੇ ਇਨ੍ਹਾਂ ਵਿਚੋਂ ਵੀ ਜੋ ਭੈੜੀਆਂ ਰੂਹਾਂ ਹਨ ਉਹ ਹੀ ਅਰਚਾ-ਪੂਜਾ ਚਾਹੁੰਦੀਆਂ ਹਨ।

ਕੁਰਕ ਸ਼ੈਂਕ (Cruickshank) ਨੇ ਗੋਲਡ ਕੋਸਟ (Gold Coast) ਦੇ ਹਬਸ਼ੀਆਂ ਦੇ ਸੁਭਾ ਦੇ ਇਸ ਪੱਖ ਵਲ ਧਿਆਨ ਦਿਵਾਇਆ ਹੈ। ਉਸ ਦਾ ਵਿਚਾਰ ਹੈ ਕਿ ਮਹਾਂ-ਪ੍ਰਭੂ ਜੋ ਸੰਸਾਰ ਦਾ ਰਚਨਹਾਰ ਤੇ ਚਲਾਵਨਹਾਰ ਹੈ, ਵਿਚ ਉਨ੍ਹਾਂ ਦਾ ਵਿਸ਼ਵਾਸ ਬਹੁਤ ਪੁਰਾਤਨ ਹੈ, ਪਰ ਨਾਲ ਹੀ ਉਹ ਕਹਿੰਦਾ ਹੈ ਕਿ ਉਹ ਬਹੁਤ ਘੱਟ ਉਸਦਾ ਆਹਵਾਨ ਕਰਦੇ ਹਨ ਤੇ ਉਸ ਨੂੰ ਆਪਣਾ 'ਪਰਮ ਮਿੱਤਰ' ਜਾਂ 'ਰਚਨਹਾਰ' ਕਹਿ ਕੇ ਸੰਬੋਧਨ ਕਰਦੇ ਹਨ। ਕੇਵਲ ਬਹੁਤ ਬਿਪਤਾ ਦੇ ਸਮੇਂ ਹੀ ਉਹ ਉਸ ਦਾ ਆਹਵਾਨ ਕਰਦੇ ਹਨ ਤੇ ਕਹਿੰਦੇ ਹਨ, 'ਸਾਡਾ ਸਭ ਕੁਝ ਪ੍ਰਭੂ ਦੇ ਹੱਥ ਹੈ, ਉਹ ਉਹੀ ਕਰੇਗਾ ਜੋ ਉਸ ਨੂੰ ਠੀਕ ਜਾਪੇਗਾ।' ਬੈਸਲੀ ਮਿਸ਼ਨਰੀਆਂ, ਜਿਨ੍ਹਾਂ ਤੇ ਪੱਖਵਾਦੀ ਹੋਣ ਦਾ ਕਦਾਚਿਤ ਦੋਸ਼ ਨਹੀਂ ਲਾਇਆ ਜਾ ਸਕਦਾ, ਇਸ ਕਥਨ ਦੀ ਪਰੋੜ੍ਹਤਾ ਕੀਤੀ ਹੈ। ਉਹ ਇਹ ਵੀ ਦਾਅਵਾ ਕਰਦੇ ਹਨ ਕਿ ਸਾਡੇ ਇਕ ਪ੍ਰਭੂ ਦੇ ਵਿਸ਼ਵਾਸ ਦਾ ਵੀ ਕੁਝ ਪ੍ਰਭਾਵ ਹਬਸ਼ੀਆਂ ਤੇ ਹੈ। ਆਮ ਕਰਕੇ ਜਦੋਂ ਉਹ ਡੂੰਘੀ ਬਿਪਤਾ ਵਿਚ ਹੁੰਦੇ ਹਨ ਤਾਂ ਆਪਣੇ ਆਪ ਨੂੰ ਕਹਿੰਦੇ ਹਨ, 'ਪ੍ਰਭੂ ਪ੍ਰਾਚੀਨ ਕਾਲ ਤੋਂ ਹੈ, ਉਹ ਸਭ ਤੋਂ ਮਹਾਨ ਹੈ, ਉਹ ਮੈਨੂੰ ਦੇਖਦਾ ਹੈ, ਮੈਂ ਉਸਦੇ ਹੱਥ ਵਿਚ ਹਾਂ।' ਉਹੋ ਮਿਸ਼ਨਰੀ ਅੱਗੇ ਕਹਿੰਦਾ ਹੈ, 'ਜੇ ਇਸ ਵਿਸ਼ਵਾਸ ਤੋਂ ਬਿਨਾਂ, ਜੋ ਉਹ ਹਜ਼ਾਰਾਂ ਜੜ੍ਹ-ਵਸਤਾਂ ਵਿਚ ਵੀ ਵਿਸ਼ਵਾਸ ਰੱਖਦੇ ਹਨ, ਤਾਂ, ਮੰਦੇ ਭਾਗਾਂ ਨੂੰ, ਇਹ ਉਸੇ ਤਰ੍ਹਾਂ ਹੀ ਹੈ ਜਿਵੇਂ ਬਹੁਤ ਈਸਾਈ ਵੀ ਰੱਖਦੇ ਹਨ।'

ਓਡਜੀ ਤੇ ਅਸ਼ਾਂਟੀ ਲੋਕਾਂ ਦਾ ਭਾਵੇਂ ਪ੍ਰਭੂ ਬਾਰੇ ਸਪੱਸ਼ਟ ਸਿਧਾਂਤ ਹੈ ਕਿ ਉਹ ਉੱਚਾ ਹੈ, ਉੱਚੇ ਤੋਂ ਉੱਚਾ ਹੈ, ਕਰਤਾ ਹੈ, ਧੁੰਧ, ਬਦਲ ਤੇ ਹਰ ਪਦਾਰਥ ਦਾ ਦਾਤਾ ਹੈ, ਸਭ ਕੁਝ ਜਾਣਨਹਾਰ ਹੈ; ਪਰ ਉਨ੍ਹਾਂ ਦਾ ਵਿਸ਼ਵਾਸ ਹੈ ਕਿ ਉਹ ਸੰਸਾਰ ਪ੍ਰਬੰਧ ਲਈ ਅਵਤਰਦਾ ਨਹੀਂ ਹੈ, ਸਗੋਂ ਉਸ ਨੇ ਇਸ ਕੰਮ ਲਈ ਪਹਾੜੀਆਂ ਤੇ ਵਾਦੀਆਂ, ਬਨਾਂ ਤੇ ਖੇਤਾਂ, ਦਰਿਆਵਾਂ ਤੇ ਸਾਗਰਾਂ ਵਿਖੇ ਕਿਰਤਮ ਦੇਵਤੇ ਹਾਕਮ ਬਣਾਏ ਹਨ। ਇਨ੍ਹਾਂ ਦਾ ਸੰਕਲਪ ਉਸ ਤਰ੍ਹਾਂ ਦਾ ਹੈ ਜਿਵੇਂ ਮਨੁੱਖਾਂ ਵਿਚ ਕਿਤੇ-ਕਿਤੇ ਵਿਸ਼ੇਸ਼ ਤੌਰ ਤੇ ਪ੍ਰੋਹਤਾਂ ਜਾਂ ਪਾਦਰੀਆਂ ਨੂੰ ਮੰਨਿਆ ਜਾਂਦਾ ਹੈ। ਉਨ੍ਹਾਂ ਵਿਚੋਂ ਬਹੁਤੀਆਂ ਰੂਹਾਂ ਨੇਕ ਹਨ, ਪਰ ਕੁਝ ਬਦ ਵੀ ਹਨ; ਅਤੇ ਪ੍ਰਤੀਤ ਹੁੰਦਾ ਹੈ ਕਿ ਘੱਟੋ-ਘੱਟ ਇਕ ਪੱਖ ਵਿਚ ਹਬਸ਼ੀ ਵੀ ਯੂਰਪੀਨਾਂ ਦੇ ਨਾਲ ਅਪੜਦੇ ਹਨ ਜੋ ਕਿ ਸ਼ੈਤਾਨ ਦੀ ਹੋਂਦ ਮੰਨਦੇ ਹਨ ਜਿਹੜਾ ਮਨੁੱਖਾਂ ਦਾ ਦੁਸ਼ਮਣ ਹੈ ਅਤੇ ਪਰੇਰੀ ਵੱਖਰੀ ਦੁਨੀਆਂ ਵਿਚ ਰਹਿੰਦਾ ਹੈ।

ਪਰਮ ਸੱਤਾ ਜਾਂ ਹਸਤੀ ਨੂੰ ਜੋ ਅਫ਼ਰੀਕੀ ਨਾਮ ਦਿੱਤੇ ਗਏ ਹਨ, ਉਨ੍ਹਾਂ ਵਿਚੋਂ ਕੁਝ ਦਾ ਮੂਲ ਅਰਥ ਸੂਰਜ, ਆਕਾਸ਼, ਵਰਖਾ ਦਾਤਾ ਸਨ; ਕੁਝ ਹੋਰ ਦਾ ਭਾਵ ਸੁਰਗ ਦਾ ਮਾਲਕ, ਬਾਦਸ਼ਾਹ ਤੇ ਅਦ੍ਰਿਸ਼ਟ ਕਰਤਾ ਸੀ। ਯਬੂਸ ਫ਼ਿਰਕੇ ਦੇ ਹਬਸ਼ੀ ਉਸ ਦੀ ਇਨ੍ਹਾਂ ਨਾਵਾਂ ਨਾਲ ਅਰਾਧਨਾ ਕਰਦੇ ਹਨ ਅਤੇ ਪ੍ਰਾਰਥਨਾ ਇਹ ਸੀ- 'ਹੇ ਅਸਮਾਨਾਂ ਵਿਚ ਰਹਿਣ ਵਾਲੇ ਪ੍ਰਭੂ, ਸਾਨੂੰ ਬਿਮਾਰੀ ਤੇ ਮੌਤ ਤੋਂ ਬਚਾ; ਹੇ ਪ੍ਰਭੂ ! ਸਾਨੂੰ ਖੁਸ਼ੀ ਤੇ ਸੂਝ ਬਖਸ਼।'

ਫੈਰਨੋ ਡੋ ਪੋ ਦੇ ਐਦੀਹਾ ਫਿਰਕੇ ਦੇ ਹਬਸ਼ੀ ਪਰਮ ਪੁਰਖ ਪ੍ਰਭੂ ਨੂੰ ਰੂਪੀ (Rupi) ਆਖਦੇ

ਹਨ, ਪਰ ਉਹ ਕਈ ਨਿੱਕੇ ਦੇਵਤੇ ਵੀ ਮੰਨਦੇ ਹਨ ਜੋ ਪ੍ਰਭੂ ਤੇ ਮਨੁੱਖ ਦੇ ਦਰਮਿਆਨ ਵਿਚੋਲੇ ਹਨ। ਕਮਰਨ ਦੇ ਦੂਲਹਾ ਫਿਰਕੇ ਦੇ ਹਬਸ਼ੀ ਵੀ ਪਰਮ ਆਤਮਾ ਤੇ ਸੂਰਜ ਨੂੰ ਇਹੋ ਨਾਮ ਦਿੰਦੇ ਹਨ।

ਯੋਰੂਪਾ ਹਬਸ਼ੀ ਸੁਰਗਾਂ ਦੇ ਸੁਆਮੀ ਵਿਚ ਵਿਸ਼ਵਾਸ ਰੱਖਦੇ ਹਨ ਜਿਸ ਨੂੰ ਉਹ ਓਲੋਰਨ (Olorun) ਕਹਿੰਦੇ ਹਨ। ਉਹ ਹੋਰ ਦੇਵਤਿਆਂ ਵਿਚ ਭੀ ਵਿਸ਼ਵਾਸ ਰੱਖਦੇ ਹਨ ਅਤੇ ਉਹ ਇਕ ਥਾਂ ਈਫ਼ਾ (Ifa) ਜੋ ਕਿ ਜ਼ਿਲ੍ਹਾ ਕਾਕਾਂਡਾ (Kakanada) ($5^0$ E. L. Gr. $8^0$ N. Lat=$5^0$ ਉਤਰਾਂਖਸ਼ ਤੇ $8^0$ ਰੇਖਾਂਸ਼) ਵਿਚ ਹੈ, ਨੂੰ ਉਨ੍ਹਾਂ ਦਾ ਟਿਕਾਣਾ ਮੰਨਦੇ ਹਨ। ਇਹ ਉਨ੍ਹਾਂ ਲਈ ਇਕ ਤਰ੍ਹਾਂ ਦਾ ਉਲੰਪਸ (Olympus) ਹੈ ਜਿਥੋਂ ਸੂਰਜ ਤੇ ਚੰਨ ਧਰਤੀ ਵਿਚ ਦੱਬੇ ਜਾਣ ਮਗਰੋਂ, ਮੁੜ ਆਉਂਦੇ ਹਨ ਅਤੇ ਜਿਥੋਂ ਮਨੁੱਖ ਦੀ ਉਤਪਤੀ ਵੀ ਮੰਨੀ ਜਾਂਦੀ ਹੈ।

ਰੋਮਰ ਦੱਸਦਾ ਹੈ ਕਿ ਅਕਰਾ (Akra) ਦੇ ਲੋਕ ਚੜ੍ਹਦੇ ਸੂਰਜ ਦੀ ਇਕ ਤਰ੍ਹਾਂ ਦੀ ਉਪਾਸ਼ਨਾ ਕਰਦੇ ਸਨ। ਜ਼ਿਮਰਮੈਨ ਇਹ ਮੰਨਣ ਤੋਂ ਇਨਕਾਰੀ ਹੈ ਕਿ ਉਥੇ ਐਸੀਆਂ ਵਸਤਾਂ ਜਿਨ੍ਹਾਂ ਨੂੰ ਆਮ ਬੋਲ-ਚਾਲ ਵਿਚ (Fetishes) (ਪੂਜਣ-ਯੋਗ ਵਸਤਾਂ) ਕਹਿੰਦੇ ਹਨ, ਦੀ ਪੂਜਾ ਹੁੰਦੀ ਹੈ। ਮਿਸ਼ਨਰੀਆਂ ਦੀਆਂ ਰੀਪੋਟਾਂ ਤੋਂ ਪਤਾ ਲੱਗਦਾ ਹੈ ਕਿ ਉਹ ਸਰਵੋਤਮ ਦੇਵ ਨੂੰ ਜੋਂਗਮਾ (Jongmaa) ਕਹਿੰਦੇ ਹਨ ਜਿਸ ਦੇ ਅਰਥ ਬਰਖਾ ਤੇ ਦੇਵਤਾ ਦੇ ਹਨ। ਸੰਭਵ ਹੈ ਕਿ ਇਹ ਜੋਂਗਮਾ ਨਾਈਉਗਮੋ (Nyongmo) ਹੀ ਹੈ ਜੋ ਕਿ ਗੋਲਡ ਕੋਸਟ ਦੇ ਇਲਾਕੇ ਵਿਚ ਪ੍ਰਭੂ ਦਾ ਨਾਮ ਹੈ। ਉਥੇ ਵੀ ਇਸ ਸ਼ਬਦ ਦਾ ਅਰਥ ਆਕਾਸ਼ ਹੀ ਹੈ ਜੋ ਸਰਬ-ਵਿਆਪੀ ਹੈ ਅਤੇ ਸਦੀਵੀ ਹੈ। ਇਕ ਹਬਸ਼ੀ ਜੋ ਆਪ ਹੀ ਜੜ੍ਹ-ਪੂਜਾ ਦਾ ਪ੍ਰੋਹਤ ਸੀ, ਨੇ ਕਿਹਾ, 'ਕੀ ਅਸੀਂ ਰੋਜ਼ ਨਹੀਂ ਦੇਖਦੇ ਕਿ ਕਿਵੇਂ ਘਾਹ, ਅੰਨਦਾਣਾ, ਤੇ ਬ੍ਰਿਛ, ਵਰਖਾ ਤੇ ਸੂਰਜ ਦੀ ਗਰਮੀ ਕਾਰਨ ਉਗਦੇ ਹਨ ਜੋ ਉਹ ਭੇਜਦਾ ਹੈ। ਉਹ ਕਿਵੇਂ ਕਰਤਾ ਨਹੀਂ ਹੈ? ਬੱਦਲ ਉਸ ਦਾ ਓਹਲਾ ਹਨ, ਤਾਰੇ ਉਸ ਦੇ ਚੇਹਰੇ ਤੇ ਜੜ੍ਹੇ ਹੀਰੇ-ਮੋਤੀ ਹਨ। ਉਸ ਦੀ ਸੰਤਾਨ ਵੋਂਗ (Wong) ਹਨ ਭਾਵ ਉਹ ਦੇਵਤੇ ਹਨ ਜੋ ਹਵਾ ਵਿਚ ਉੱਡਦੇ ਹਨ ਤੇ ਉਸ ਦੇ ਹੁਕਮਾਂ ਦੀ ਧਰਤੀ ਤੇ ਪਾਲਣਾ ਕਰਦੇ ਹਨ।

ਇਹ ਵੋਂਗ (Wongs) ਜਿਨ੍ਹਾਂ ਨੂੰ ਵੀ ਗ਼ਲਤੀ ਨਾਲ (Fetishes) (ਪੂਜਯ ਜੜ੍ਹ-ਵਸਤੂ) ਸਮਝਿਆ ਗਿਆ ਹੈ, ਨਾ ਕੇਵਲ ਅਫ਼ਰੀਕਾ ਦੇ ਸਗੋਂ ਸਾਰੇ ਪ੍ਰਾਚੀਨ ਧਰਮਾਂ ਵਿਚ ਇਕ ਬੜਾ ਵਿਸ਼ੇਸ਼ ਵਰਗ ਹਨ। ਇਹ ਹਰ ਉਸ ਥਾਂ ਟਪਕ ਪੈਂਦੇ ਹਨ ਜਿਥੇ ਮਨੁੱਖ ਤੇ ਪ੍ਰਭੂ ਦੇ ਵਿਚਾਲੇ ਦੂਰੀ ਬਹੁਤ ਵਧ ਜਾਂਦੀ ਹੈ ਅਤੇ ਜਿਥੇ ਉਸ ਪਾੜ ਨੂੰ ਜੋ ਮਨੁੱਖ ਨੇ ਆਪ ਹੀ ਬਣਾ ਲਿਆ ਹੁੰਦਾ ਹੈ, ਭਰਨ ਲਈ ਵਿਚੋਲੇ ਜਾਂ ਬਸੀਠ ਦੀ ਲੋੜ ਹੁੰਦੀ ਹੈ। ਸੈਲਸੱਸ (Celsus) ਨੇ ਵੀ ਜਿੰਨਾਂ-ਭੂਤਾਂ ਦੀ ਉਪਾਸ਼ਨਾ ਦੀ ਸਫ਼ਾਈ ਪੇਸ਼ ਕਰਦਿਆਂ ਇਹੋ ਜਿਹਾ ਵਿਚਾਰ ਹੀ ਪ੍ਰਗਟ ਕੀਤਾ ਹੈ। ਉਨ੍ਹਾਂ ਈਸਾਈਆਂ ਜਿਨ੍ਹਾਂ ਪੁਰਾਤਨ ਦੇਵੀ-ਦੇਵਤਿਆਂ ਦੀ ਪੂਜਾ ਤੋਂ ਮੂੰਹ ਮੋੜ ਲਿਆ ਹੈ, ਨੂੰ ਸੰਬੋਧਨ ਕਰਦਿਆਂ ਉਹ ਕਹਿੰਦਾ ਹੈ, 'ਪ੍ਰਭੂ ਨਾਲ ਧੱਕਾ ਨਹੀਂ ਹੋ ਸਕਦਾ। ਪ੍ਰਭੂ ਦੀ ਮਹਾਨਤਾ ਕੋਈ ਘਟਾ ਨਹੀਂ ਸਕਦਾ। ਨਿੱਕੇ ਮੋਟੇ ਦੇਵੀ-ਦੇਵਤੇ ਉਸ ਦੇ ਮੁਕਾਬਲੇ ਤੇ ਨਹੀਂ ਹਨ ਕਿ ਉਸ ਨੂੰ ਸਾਡੇ ਵਲੋਂ ਉਨ੍ਹਾਂ ਦੀ ਕੀਤੀ ਜਾਂਦੀ ਪੂਜਾ ਤੇ ਦੁਖ ਹੋਵੇ। ਜਦੋਂ ਅਸੀਂ ਉਨ੍ਹਾਂ

ਦੀ ਪੂਜਾ ਕਰਦੇ ਹਾਂ- ਤਾਂ ਅਸਲ ਵਿਚ ਪ੍ਰਭੂ ਦੇ ਕੁਝ ਗੁਣਾਂ ਦੀ ਪੂਜਾ ਕਰਦੇ ਹਾਂ ਜਿਸ ਤੋਂ ਉਹ ਆਪਣੇ ਅਧਿਕਾਰ ਗ੍ਰਹਿਣ ਕਰਦੇ ਹਨ। ਜਦੋਂ ਤੁਸੀਂ ਇਹ ਕਹਿੰਦੇ ਹੋ ਕਿ ਕੇਵਲ ਉਹ ਇਕ ਹੀ ਸਾਡਾ ਸੁਆਮੀ ਹੈ, ਤੁਸੀਂ ਉਸ ਦੀ ਆਗਿਆ ਦਾ ਉਲੰਘਣ ਕਰਦੇ ਹੋ, ਅਤੇ ਉਸਦੇ ਵਿਰੁੱਧ ਆਕੀ ਬਣਦੇ ਹੋ।'

ਗੋਲਡ ਕੋਸਟ ਦੇ ਲੋਕਾਂ ਦਾ ਵਿਸ਼ਵਾਸ ਹੈ ਕਿ ਇਹ ਵੌਂਗ (Wongs) ਧਰਤ ਤੇ ਆਕਾਸ਼ ਦੇ ਵਿਚਾਲੇ ਰਹਿੰਦੇ ਹਨ, ਉਨ੍ਹਾਂ ਦੇ ਬੱਚੇ ਹੁੰਦੇ ਹਨ, ਉਹ ਮਰਦੇ ਹਨ ਤੇ ਫਿਰ ਉੱਠ ਖੜ੍ਹੇ ਹੁੰਦੇ ਹਨ। ਸਾਗਰ ਤੇ ਜੋ ਕੁਝ ਸਾਗਰ ਵਿਚ ਹੈ, ਉਸ ਦਾ ਇਕ ਵੌਂਗ ਹੁੰਦਾ ਹੈ; ਦਰਿਆ, ਝੀਲਾਂ ਤੇ ਚਸ਼ਮਿਆਂ ਦੇ ਵੌਂਗ ਹਨ; ਟਾਪੂ, ਧਰਤੀਆਂ ਲਈ ਵੌਂਗ ਹਨ, ਮਿੱਟੀ ਦੇ ਉਨ੍ਹਾਂ ਨਿੱਕੇ-ਨਿੱਕੇ ਢੇਰਾਂ ਦੇ ਵੀ ਵੌਂਗ ਹਨ, ਜਿਨ੍ਹਾਂ ਨਾਲ ਕੁਰਬਾਨੀ ਦੀ ਥਾਂ ਢੱਕੀ ਜਾਂਦੀ ਹੈ; ਕਈ ਬ੍ਰਿਛਾਂ ਤੇ ਐਸੇ ਜਾਨਵਰਾਂ ਜਿਵੇਂ ਮੱਗਰਮੱਛ, ਬਾਂਦਰ ਤੇ ਸਰਪ ਦੇ ਵੀ ਵੌਂਗ ਹਨ; ਹੋਰ ਜਾਨਵਰ ਵੌਂਗਾਂ ਲਈ ਪਵਿੱਤਰ ਮੰਨੇ ਜਾਂਦੇ ਹਨ। ਉਨ੍ਹਾਂ ਪਵਿੱਤਰ ਬੁੱਤਾਂ ਲਈ ਜੋ ਕਿ ਪੂਜਯ ਜੜ੍ਹ-ਵਸਤੂ ਬਨਾਣ ਵਾਲੇ ਘਾੜੇ ਘੜਦੇ ਹਨ, ਵੀ ਵੌਂਗ ਹਨ; ਮੁੱਕਦੀ ਗੱਲ ਇਹ ਹੈ ਕਿ ਜੋ ਵਸਤੂ ਵੀ ਵਾਲਾਂ, ਹੱਡੀਆਂ ਤੇ ਧਾਗਿਆਂ ਤੋਂ ਜਾਦੂ-ਟੂਣੇ ਦੇ ਮੰਤਵ ਨਾਲ ਵਿਕਰੀ ਲਈ ਬਣਾਈ ਗਈ ਹੈ, ਉਸ ਦੇ ਵੌਂਗ ਹਨ। ਇਥੇ ਵੌਂਗ ਤੇ ਪੂਜਯ ਜੜ੍ਹ-ਵਸਤੂ ਦਾ ਫ਼ਰਕ ਸਪੱਸ਼ਟ ਹੋ ਜਾਂਦਾ ਹੈ। ਪੂਜਯ ਜੜ੍ਹ-ਵਸਤੂ ਬਾਹਰਲਾ ਚਿੰਨ੍ਹ ਹੈ, ਵੌਂਗ ਉਸ ਦੇ ਅੰਦਰ-ਵਸਦੀ ਆਤਮਾ ਹੈ- ਭਾਵੇਂ ਇਸ ਹਾਲਤ ਵਿਚ ਵੀ ਆਤਮਿਕ ਭਾਗ ਛੇਤੀ ਘਟ ਕੇ ਦ੍ਰਿਸ਼ਟਮਾਨ ਰੂਪ ਧਾਰਨ ਕਰ ਗਿਆ ਹੋਣਾ ਹੈ।

ਅਕਵਾਪਿਮ ਦੇ ਇਲਾਕੇ ਵਿਚ ਸ਼ਬਦ ਜਨਕੂਪਾਂਗ (Jankkupong) ਦੇ ਦੋ ਅਰਥ ਹਨ; ਪ੍ਰਭੂ ਤੇ ਮੌਸਮ। ਬੋਨੀ ਅਤੇ ਉੱਤਰੀ ਅਫ਼ਰੀਕਾ ਦੇ ਮਕੂਆ ਲੋਕ ਇਹ ਸ਼ਬਦ ਪ੍ਰਭੂ, ਸੁਰਗ ਤੇ ਬੱਦਲ ਲਈ ਵਰਤਦੇ ਹਨ। ਡਾ ਹੋਮੀ ਵਿਖੇ ਸੂਰਜ ਨੂੰ ਪਰਮ ਹਸਤੀ ਪ੍ਰਵਾਨ ਕੀਤਾ ਜਾਂਦਾ ਹੈ ਪਰ ਉਸ ਦੀ ਪੂਜਾ ਨਹੀਂ ਕੀਤੀ ਜਾਂਦੀ। ਇਥੋਸ ਲੋਕ ਸੰਸਾਰ ਦੇ ਰਚਨਹਾਰ ਵਿਚ ਵਿਸ਼ਵਾਸ ਰੱਖਦੇ ਹਨ ਜਿਸ ਨੂੰ ਤਸ਼ੁਕੂ (Tshuku) ਕਹਿੰਦੇ ਹਨ। ਉਸ ਦੀਆਂ ਦੋ ਅੱਖਾਂ ਤੇ ਦੋ ਕੰਨ ਹਨ- ਇਕ ਆਕਾਸ਼ ਵਿਚ ਤੇ ਇਕ ਧਰਤੀ ਤੇ। ਉਹ ਦਿਸਦਾ ਨਹੀਂ, ਨਾ ਹੀ ਸੌਂਦਾ ਹੈ। ਜੋ ਕੁਝ ਕੋਈ ਕਹਿੰਦਾ ਹੈ ਉਹ ਸੁਣਦਾ ਹੈ, ਪਰ ਉਹ ਉਨ੍ਹਾਂ ਤੀਕ ਹੀ ਪਹੁੰਚਦਾ ਹੈ ਜੋ ਆਪ ਉਸ ਦੇ ਨੇੜੇ ਹੁੰਦੇ ਹਨ।

ਕੀ ਇਸ ਤੋਂ ਵਧ ਕੋਈ ਗੱਲ ਸਾਦਾ ਤੇ ਸੱਚੀ ਹੋ ਸਕਦੀ ਹੈ? ਉਹ ਉਨ੍ਹਾਂ ਤੀਕ ਹੀ ਪਹੁੰਚਦਾ ਹੈ ਜੋ ਆਪ ਉਸ ਦੇ ਨੇੜੇ ਹੁੰਦੇ ਹਨ। ਕੀ ਅਸੀਂ ਹੋਰ ਕੁਝ ਵਾਧਾ ਕਰ ਸਕਦੇ ਹਾਂ?

ਉਥੇ ਵਿਸ਼ਵਾਸ ਕੀਤਾ ਜਾਂਦਾ ਹੈ ਕਿ ਚੰਗੇ ਲੋਕ ਮੌਤ ਮਗਰੋਂ ਉਸ ਨੂੰ ਦੇਖ ਲੈਣਗੇ, ਬੁਰੇ ਲੋਕ ਅੱਗ ਵਿਚ ਸੜਨਗੇ। ਕੀ ਸਾਡੇ ਵਿਚ ਵੀ ਕੁਝ ਇਹੋ ਕੁਝ ਨਹੀਂ ਕਹਿੰਦੇ?

ਇਸ ਗੱਲ ਦੀ, ਕਿ ਕੁਝ ਹਬਸ਼ੀ ਜੜ੍ਹ-ਪੂਜਾ ਦੇ ਮੰਦੇ ਪ੍ਰਭਾਵ ਤੋਂ ਸੁਚੇਤ ਹਨ, ਦੀ ਪ੍ਰੋੜ੍ਹਤਾ ਅਕਰਾ (Akra) ਦੇ ਲੋਕਾਂ ਦੇ ਇਸ ਬਿਆਨ ਤੋਂ ਹੁੰਦੀ ਹੈ ਕਿ ਕੇਵਲ ਬਾਂਦਰ ਹੀ ਜੜ੍ਹ-ਪੂਜ ਹਨ।

ਮੈਂ ਇਨ੍ਹਾਂ ਬਿਆਨਾਂ ਵਿਚੋਂ ਹਰ ਇਥ ਬਿਆਨ ਦੇ ਠੀਕ ਹੋਣ ਦੀ ਹਾਮੀ ਨਹੀਂ ਭਰਦਾ। ਇਸ ਦੇ ਕਾਰਨ ਮੈਂ ਪਹਿਲਾਂ ਹੀ ਵਿਸਥਾਰ ਨਾਲ ਦੱਸ ਚੁੱਕਾ ਹਾਂ। ਪਰ ਮੈਂ ਇਨ੍ਹਾਂ ਨੂੰ ਇਕ ਵਿਦਵਾਨ ਦੀ ਅਧਿਕਾਰ ਸੰਪਨਤਾ ਦੇ ਆਧਾਰ ਦੇ ਪ੍ਰਵਾਨ ਕਰਦਾ ਹਾਂ ਜੋ ਪੁਰਾਤਨ ਹੱਥ ਲਿਖਤਾਂ ਦੀਆਂ ਭਿੰਨ-ਭਿੰਨ ਪ੍ਰਤੀਆਂ ਨੂੰ ਮੇਲਕੇ ਸਹੀ ਪਾਠ ਨਿਰਧਾਰਤ ਕਰਨ ਵਿਚ ਮਾਹਰ ਸੀ- ਮੇਰਾ ਭਾਵ ਪ੍ਰੋਫੈਸਰ ਵੇਟਜ਼ ਤੋਂ ਹੈ। ਜੇ ਇਨ੍ਹਾਂ ਬਿਆਨਾਂ ਨੂੰ ਸਮੁੱਚੇ ਤੌਰ ਤੇ ਦੇਖਿਆ ਜਾਏ ਤਾਂ ਨਿਸਚੇ ਹੀ ਇਹ ਹਬਸ਼ੀਆਂ ਬਾਰੇ ਆਮ ਮਿਲਦੇ ਪ੍ਰਭਾਵਾਂ ਤੋਂ ਬਹੁਤ ਭਿੰਨ ਪ੍ਰਭਾਵ ਪੈਦਾ ਕਰਦੇ ਹਨ। ਇਨ੍ਹਾਂ ਦਾ ਹਰ ਥਾਂ ਪ੍ਰਭਾਵ ਇਹ ਬਣਦਾ ਹੈ ਕਿ ਹਬਸ਼ੀ ਦਾ ਧਰਮ ਨਾ ਕੇਵਲ ਇਹ ਨਿਰੰਤਰ ਜੜ੍ਹ-ਪੂਜਾ ਨਹੀਂ ਹੈ, ਸਗੋਂ ਉਹ ਪਰਲੇ ਦਰਜੇ ਦਾ ਬਹੁ-ਪੱਖੀ ਹੈ। ਇਸ ਵਿਚ ਜੜ੍ਹ-ਪੂਜਾ ਹੈ, ਸ਼ਾਇਦ, ਹੋਰ ਕੌਮਾਂ ਨਾਲੋਂ ਵਧ ਹੈ, ਪਰ ਉਸ ਦਾਹਵੇ ਦਾ ਕੀ ਬਣੇਗਾ ਕਿ ਹਬਸ਼ੀ ਦਾ ਧਰਮ ਜੜ੍ਹ-ਪੂਜਾ ਹੈ ਅਤੇ ਕੇਵਲ ਜੜ੍ਹ-ਪੂਜਾ ਹੀ ਹੈ, ਅਤੇ ਹਬਸ਼ੀ ਇਸ ਅਵਸਥਾ, ਜੋ ਕਿ ਧਰਮ ਵਿਚ ਅਤਿ ਨੀਵਾਂ ਪੱਧਰ ਹੈ, ਤੋਂ ਅੱਗੇ ਕਦੇ ਨਹੀਂ ਵਧਿਆ? ਅਸਾਂ ਦੇਖਿਆ ਹੈ ਕਿ ਅਫ਼ਰੀਕਾ ਵਾਸੀਆਂ ਦੇ ਧਰਮ ਵਿਚ ਸਪੱਸ਼ਟ ਉਨ੍ਹਾਂ ਦੇਵਤਿਆਂ ਦੀ ਪੂਜਾ ਦੇ ਤੱਤ ਹਨ ਜੋ ਕੁਦਰਤ ਦੇ ਭਿੰਨ ਭਾਗਾਂ ਵਿਚ ਰਹਿੰਦੇ ਹਨ, ਅਤੇ ਉਸ ਪਰਮ-ਆਤਮਾ ਬਾਰੇ ਅਨੁਭਵ ਹੈ ਜੋ ਗੁਪਤ ਹੈ ਅਤੇ ਸੂਰਜ ਤੇ ਆਕਾਸ਼ ਉਸ ਨੂੰ ਪ੍ਰਗਟ ਕਰਦੇ ਹਨ। ਜੇ ਸਦਾ ਨਹੀਂ, ਤਾਂ ਆਮ ਕਰਕੇ, ਸੂਰਜ ਤੇ ਆਕਾਸ਼ ਹੀ ਹਨ ਜੋ ਦ੍ਰਿਸ਼ਟਮਾਨ ਤੇ ਅਦ੍ਰਿਸ਼ਟਮਾਨ, ਕੁਦਰਤ ਤੇ ਕਾਦਰ ਪ੍ਰਭੂ ਦੇ ਵਿਚਾਲੇ ਪੁਲ ਦਾ ਕੰਮ ਦਿੰਦੇ ਹਨ। ਪਰ ਸੂਰਜ ਤੋਂ ਬਿਨਾਂ, ਹਬਸ਼ੀ ਚੰਨ ਦੀ ਵੀ ਪੂਜਾ ਕਰਦੇ ਸਨ ਜੋ ਕਿ ਮਹੀਨਿਆਂ ਤੇ ਮੌਸਮਾਂ ਦਾ ਰਾਜਾਂ ਅਤੇ ਸਮੇਂ ਤੇ ਜੀਵਨ ਦਾ ਸੰਚਾਲਕ ਹੈ। ਹਬਸ਼ੀ ਬ੍ਰਿਛਾਂ ਥੱਲੇ ਪੂਜਾ ਕਰਦੇ ਸਨ ਅਤੇ ਛੇਤੀ ਹੀ ਦਰੱਖਤਾਂ ਦੀ ਵੀ ਪੂਜਾ ਹੋਣ ਲੱਗੀ, ਵਿਸ਼ੇਸ਼ ਕਰਕੇ ਦੀਰਘ ਉਮਰ ਵਾਲੇ ਬ੍ਰਿਛਾਂ ਦੀ ਜਿਨ੍ਹਾਂ ਨੇ ਇਕ ਪਰਿਵਾਰ ਜਾਂ ਕਬੀਲੇ ਦੀਆਂ ਕਈ ਪੀੜ੍ਹੀਆਂ ਦੇ ਦੁਖ ਸੁਖ ਦੇਖੇ ਹੁੰਦੇ ਸਨ।

## 26. ਪਸ਼ੂ ਪੂਜਾ

ਇਸ ਸਭ ਕਾਸੇ ਦੀ ਪੂਜਾ ਜਿਸ ਨੂੰ ਸਮੁੱਚੇ ਤੌਰ ਅਤੇ ਵਸਤੂ-ਪੂਜਾ ਦੇ ਨਾਂ ਅਧੀਨ ਜਾਣਿਆ ਜਾਂਦਾ ਹੈ, ਤੋਂ ਬਿਨਾਂ ਹਬਸ਼ੀਆਂ ਵਿਚ ਪਸ਼ੂ-ਪੂਜਾ ਦੇ ਵੀ ਸਪੱਸ਼ਟ ਚਿੰਨ੍ਹ ਹਨ। ਹਬਸ਼ੀ ਬਾਰੇ ਬੜੀਆਂ ਕਠਿਨ ਸਮੱਸਿਆਵਾਂ ਵਿਚੋਂ ਇਕ ਇਹ ਵੀ ਹੈ ਕਿ ਉਹ ਮੰਤਵ ਲੱਭੇ ਜਾਣ ਜਿਨ੍ਹਾਂ ਕਰਕੇ ਹਬਸ਼ੀ ਨੇ ਕਈ ਪਸ਼ੂਆਂ ਦੀ ਪੂਜਾ ਸ਼ੁਰੂ ਕੀਤੀ। ਪ੍ਰਾਚੀਨ ਧਰਮਾਂ ਸੰਬੰਧੀ ਬਹੁਤ ਲੇਖਕਾਂ ਨੇ ਜੋ ਗ਼ਲਤੀ ਕੀਤੀ ਹੈ ਉਹ ਇਹ ਸਮਝਣਾ ਹੈ ਕਿ ਹਰ ਰਸਮ ਜਾਂ ਰਿਵਾਜ ਲਈ ਜਿਸ ਦੀ ਉਹ ਵਿਆਖਿਆ ਕਰਨਾ ਚਾਹੁੰਦੇ ਹਨ, ਇਕੋ ਹੀ ਮੰਤਵ ਹੋ ਸਕਦਾ ਹੈ। ਪਰ, ਆਮ ਕਰਕੇ, ਕਈ ਮੰਤਵ ਹੁੰਦੇ ਹਨ। ਕਈ ਵਾਰੀ ਇਹ ਮੰਨਿਆ ਜਾਂਦਾ ਹੈ ਕਿ ਮਰ ਗਇਆਂ ਦੀਆਂ ਆਤਮਾਵਾਂ ਕਈ ਜਾਨਵਰਾਂ ਵਿਚ ਰਹਿੰਦੀਆਂ ਹਨ। ਕਈ ਥਾਂਈ ਮੁਰਦਾ ਸਰੀਰ ਜਾਨਵਰਾਂ, ਵਿਸ਼ੇਸ਼ ਕਰਕੇ, ਬਘਿਆੜ ਨੂੰ ਖੁਆਏ ਜਾਂਦੇ ਹਨ ਅਤੇ ਇਸੇ ਕਾਰਨ ਉਹ ਦਰਿੰਦੇ ਪਵਿੱਤਰ ਮੰਨੇ ਜਾ ਸਕਦੇ ਹਨ। ਬਾਂਦਰਾਂ ਨੂੰ ਉਤਪਤੀ ਸਮੇਂ ਜ਼ਰਾ ਬਨਾਵਟ ਵਿਚ ਵਿਗੜ ਗਏ ਮਨੁੱਖ ਮੰਨਿਆ ਜਾਂਦਾ ਹੈ; ਕਈ ਥਾਂਈ ਇਹ ਮੰਨਿਆ ਜਾਂਦਾ ਹੈ ਕਿ ਬਾਂਦਰ ਬੋਲ ਸਕਦੇ ਹਨ,

ਪਰ ਮਾਰ ਤੋਂ ਬਚਣ ਲਈ ਉਨ੍ਹਾਂ ਗੂੰਗੇ ਹੋਣ ਦਾ ਬਹਾਨਾ ਬਣਾਇਆ ਹੋਇਆ ਹੈ। ਹੋ ਸਕਦਾ ਹੈ ਕਿ ਇਸੇ ਲਈ, ਹੋਰ ਜਾਨਵਰਾਂ ਦੀ ਤਰ੍ਹਾਂ, ਉਨ੍ਹਾਂ ਨੂੰ ਮਾਰਨ ਤੋਂ ਸੰਕੋਚ ਬਣ ਗਿਆ; ਇਸ ਤੋਂ ਮਗਰੋਂ ਤੇ ਕੇਵਲ ਇਕ ਨਿੱਕਾ ਜਿਹਾ ਕਦਮ ਹੀ ਪੁੱਟਣਾ ਹੈ ਕਿ ਉਨ੍ਹਾਂ ਨੂੰ ਕੁਝ ਪਵਿੱਤਰ-ਮਹਾਨਤਾ ਵਾਲਾ ਪਸ਼ੂ ਮੰਨਿਆ ਜਾਏ। ਅਸੀਂ ਜਾਣਦੇ ਹਾਂ ਕਿ ਹਾਥੀ ਦੀ ਸੂਝ ਦੇ ਵਿਸ਼ੇਸ਼ ਵਿਕਾਸ ਕਰਕੇ, ਉਸ ਲਈ ਇਹੋ ਜਿਹੀ, ਭਾਵਨਾ ਬਣ ਗਈ ਹੈ ਕਿ ਲੋਕ ਹਾਥੀ ਨੂੰ ਨਹੀਂ ਮਾਰਦੇ; ਜੇ ਉਨ੍ਹਾਂ ਨੂੰ ਹਾਥੀ ਮਾਰਨਾ ਪੈ ਜਾਏ, ਤਾਂ ਉਹ ਮਾਰਨ ਉਪਰੰਤ ਉਸ ਤੋਂ ਖਿਮਾ ਮੰਗਦੇ ਹਨ। ਡਹੋਮੀ (Dahomey) ਵਿਚ, ਜਿਥੇ ਹਾਥੀ ਕੁਦਰਤੀ ਪੂਜਾ ਦੀ ਵਸਤੂ ਹੈ, ਉਸ ਨੂੰ ਮਾਰਨ ਉਪਰੰਤ, ਪ੍ਰਾਸਚਿਤ ਦੀਆਂ ਕਈ ਰਸਮਾਂ ਕਰਨੀਆਂ ਪੈਂਦੀਆਂ ਹਨ।

ਕਈ ਥਾਈਂ ਦਰਿੰਦਿਆਂ ਕੋਲੋਂ ਮਾਰੇ ਜਾਣਾ ਸੁਭਾਗੇ ਦੀ ਗੱਲ ਮੰਨੀ ਜਾਂਦੀ ਹੈ, ਉਦਾਹਰਣ ਵਜੋਂ ਡਹੋਮੀ ਵਿਚ ਚੀਤੇ ਤੋਂ ਮਾਰਿਆ ਜਾਣਾ।

ਇਸ ਦੇ ਕਈ ਕਾਰਨ ਹਨ ਕਿ ਕਿਉਂ ਸੱਪਾਂ ਦਾ ਇਕ ਪ੍ਰਕਾਰ ਦਾ ਅਦਬ (ਭੈ) ਕੀਤਾ ਜਾਏ ਅਤੇ ਉਨ੍ਹਾਂ ਨੂੰ ਪਲਿਆ ਤੇ ਪੂਜਿਆ ਜਾਏ। ਜ਼ਹਿਰੀਲੇ ਸੱਪਾਂ ਤੋਂ ਭੈ ਲੱਗਦਾ ਹੈ; ਇਸ ਲਈ ਉਨ੍ਹਾਂ ਦੀ ਪੂਜਾ ਕੀਤੀ ਜਾਂਦੀ ਹੈ, ਵਿਸ਼ੇਸ਼ ਕਰਕੇ (ਗੁਪਤ ਤੌਰ ਤੇ) ਉਨ੍ਹਾਂ ਨੂੰ ਦੰਦ-ਹੀਣ ਕਰਨ ਉਪਰੰਤ। ਦੂਜੇ ਸਰਪ ਪਾਲਤੂ ਜਾਨਵਰਾਂ ਦੇ ਤੌਰ ਤੇ ਰੱਖਣੇ ਲਾਭਦਾਇਕ ਹਨ, ਉਹ ਮੌਸਮ ਦਾ ਅਗਾਊਂ ਪਤਾ ਦਿੰਦੇ ਹਨ —ਇਸੇ ਲਈ ਹੋ ਸਕਦਾ ਹੈ, ਉਨ੍ਹਾਂ ਨੂੰ ਖਿਲਾਇਆ-ਪਿਲਾਇਆ ਜਾਣ ਲੱਗਾ ਹੋਵੇ, ਉਨ੍ਹਾਂ ਦੀ ਮਹਾਨਤਾ ਮੰਨੀ ਗਈ ਹੋਵੇ, ਤੇ ਕੁਝ ਸਮੇਂ ਮਗਰੋਂ ਉਨ੍ਹਾਂ ਦੀ ਪੂਜਾ ਆਰੰਭ ਹੋ ਗਈ ਹੋਵੇ—ਪੂਜਾ ਉਸ ਨਿਚਲੇ ਅਰਥਾਂ ਵਿਚ ਜੋ ਇਸ ਦੇ ਅਸੱਭਯ ਕੌਮਾਂ ਵਿਚ ਹੁੰਦੇ ਹਨ, ਅਤੇ ਹੋਣੇ ਜ਼ਰੂਰੀ ਹਨ। ਇਹ ਵਿਚਾਰ ਹੈ ਕਿ ਮੋਇਆਂ ਦੀਆਂ ਰੂਹਾਂ ਕੁਝ ਸਮੇਂ ਲਈ ਕੁਝ ਜਾਨਵਰਾਂ ਵਿਚ ਰਹਿੰਦੀਆਂ ਹਨ, ਬਹੁਤ ਥਾਈਂ ਮੰਨਿਆ ਹੋਇਆ ਹੈ। ਫਿਰ ਵੀ ਕਈ ਸੱਪਾਂ ਦਾ ਇਹ ਸੁਭਾ ਦੇਖਦਿਆਂ ਕਿ ਉਹ ਉਜਾੜੇ ਤੇ ਵਸਦੇ ਘਰਾਂ ਵਿਚ ਵੀ ਲੁਕੇ ਰਹਿੰਦੇ ਹਨ ਅਤੇ ਕਈ ਵਾਰੀ ਅਚਣਚੇਤ ਬਾਹਰ ਨਿਕਲ ਕੇ ਹੈਰਾਨੀ ਨਾਲ ਘਰ ਦੇ ਜੀਆਂ ਵਲ ਤਾੜ ਕੇ ਦੇਖਦੇ ਹਨ, ਅਸੀਂ ਸਹਿਜੇ ਸਮਝ ਸਕਦੇ ਹਾਂ ਕਿ ਕਿਉਂ ਉਨ੍ਹਾਂ ਨੂੰ ਵਹਿਮ ਭਰੇ ਅਦਬ (ਭੈ) ਨਾਲ ਸਤਿਕਾਰਿਆ ਜਾਂਦਾ ਹੈ। ਅਸੀਂ ਇਹ ਵੀ ਜਾਣਦੇ ਹਾਂ ਕਿ ਅਜੋਕੇ ਤੇ ਪ੍ਰਾਚੀਨ ਸਮਿਆਂ ਵਿਚ ਕਈ ਫ਼ਿਰਕਿਆਂ ਨੇ ਨਾਗ ਨਾਮ ਗ੍ਰਹਿਣ ਕਰ ਲਿਆ ਹੈ। ਜਾਂ ਤਾਂ ਇਸ ਦਾ ਕਾਰਨ ਇਹ ਹੈ ਕਿ ਉਹ ਉਸ ਦੇਸ਼ ਦੇ ਆਦਿ-ਵਾਸੀ ਹੋਣ ਦਾ ਅਧਿਕਾਰ ਜਤਾਣਾ ਚਾਹੁੰਦੇ ਹਨ ਜਿਸ ਵਿਚ ਉਹ ਰਹਿੰਦੇ ਹਨ ਜਾਂ, ਜਿਵੇਂ ਡਾਇਓਡਰੋਸ (Diodorus) ਦਾ ਵਿਚਾਰ ਹੈ, ਸੱਪ ਦਾ ਚਿੰਨ੍ਹ ਉਨ੍ਹਾਂ ਦੇ ਉਸ ਝੰਡੇ ਤੇ ਸੀ ਜਿਹੜਾ ਕਿ ਉਨ੍ਹਾਂ ਦੇ ਇਕੱਠੇ ਹੋਣ ਦਾ ਸੰਕੇਤ ਦਿੰਦਾ ਸੀ ਜਾਂ ਜਿਵੇਂ ਹੁਣ ਕਿਹਾ ਜਾਏਗਾ ਸੱਪ ਉਨ੍ਹਾਂ ਦਾ ਰੱਖਿਅਕ ਚਿੰਨ੍ਹ ਜਾਂ ਤੁਰ੍ਹਾ ਸੀ। ਡਾਇਓਡਰੋਸ ਅੱਗੇ ਕਹਿੰਦਾ ਹੈ ਲੋਕਾਂ ਨੇ ਆਪਣੇ ਝੰਡੇ ਲਈ ਸਰਪ ਚਿੰਨ੍ਹ ਇਸ ਲਈ ਚੁਣਿਆ ਹੋਵੇਗਾ ਕਿਉਂਕਿ ਇਹ ਉਨ੍ਹਾਂ ਦਾ ਪੂਜਯ ਦੇਵ ਸੀ, ਜਾਂ ਇਹ ਉਨ੍ਹਾਂ ਦਾ ਪੂਜਯ-ਦੇਵ ਬਣ ਗਿਆ ਹੋਣਾ ਹੈ ਕਿਉਂਕਿ ਇਹ ਉਨ੍ਹਾਂ ਦੇ ਝੰਡੇ ਦਾ ਚਿੰਨ੍ਹ ਸੀ। ਕੁਝ ਵੀ ਹੋਵੇ, ਇਹ ਗੱਲ ਬਿਲਕੁਲ ਕੁਦਰਤੀ ਹੋਵੇਗੀ ਕਿ ਜਿਹੜੇ ਲੋਕ, ਭਾਵੇਂ ਕਿਸੇ ਕਾਰਨ ਕਰਕੇ, ਆਪਣੇ ਆਪ ਨੂੰ ਨਾਗ ਕਹਿੰਦੇ ਹਨ,

ਉਹ ਕਿਸੇ ਸਮੇਂ ਨਾਗ ਨੂੰ ਹੀ ਆਪਣਾ ਵੱਡਾ-ਵਡੇਰਾ ਮੰਨ ਲੈਣ, ਤੇ ਫਿਰ ਉਸੇ ਨੂੰ ਆਪਣਾ ਇਸ਼ਟ ਦੇਵ। ਪ੍ਰਾਚੀਨ ਕਾਲ ਤੋਂ ਹੀ, ਭਾਰਤ ਵਿਚ, ਮਹਾਂ-ਕਾਵਿ ਤੇ ਲੋਕ-ਕਥਾਵਾਂ ਵਿਚ ਸਰਪ ਦਾ ਬੜਾ ਵਰਨਣ ਹੈ। ਇਥੇ ਸਰਪ ਨੂੰ ਛੇਤੀ ਉਹ ਦਰਜਾ ਪ੍ਰਾਪਤ ਹੋ ਗਿਆ ਜੋ ਪੱਛਮ ਦੀਆਂ ਲੋਰੀਆਂ ਤੇ ਬਾਲ ਕਹਾਣੀਆਂ ਵਿਚ ਪਰੀਆਂ ਤੇ ਭੂਤਾਂ ਨੂੰ ਪ੍ਰਾਪਤ ਹੈ। ਇਸ ਲਈ ਉਹ ਆਦਿ ਪ੍ਰਾਚੀਨ ਭਾਰਤੀ ਭਵਨ-ਕਲਾ ਦੇ ਚਿੱਤਰ ਸ਼ਿੰਗਾਰ ਵਿਚ ਗੰਧਰਵਾਂ, ਅਪਸਰਾਂ, ਕਿਨਾਰਾਂ ਆਦਿ ਨਾਲ ਦਿਖਾਏ ਗਏ ਹਨ।

ਜਿਨ੍ਹਾਂ ਸੱਪਾਂ ਦਾ ਵਰਨਣ ਜ਼ੈਂਦ-ਅਵੇਸ਼ਤਾ ਜੈਨਿਸਸ (Genesis0 ਅੰਜੀਲ ਦਾ ਪਹਿਲਾ ਅਧਿਆਏ), ਜਾਂ ਯੂਨਾਨੀ ਤੇ ਜਰਮਨ ਮਿਥਿਹਾਸ ਵਿਚ ਜਿਨ੍ਹਾਂ ਅਜਗਰਾਂ ਦਾ ਵਰਨਣ ਆਉਂਦਾ ਹੈ, ਉਹ ਭਾਰਤੀ ਸਰਪਾਂ ਤੋਂ ਬਿਲਕੁਲ ਭਿੰਨ ਰੂਪ ਦੇ ਹਨ। ਭਾਰਤ ਵਿਚ ਸਰਪ ਅਨੰਤਤਾ ਦਾ ਚਿੰਨ੍ਹ ਹੈ, ਭਾਵੇਂ ਇਹ ਇਸ ਕਰਕੇ ਹੈ ਕਿ ਉਹ ਕੁੰਜ ਉਤਾਰਦਾ ਹੈ ਜਾਂ ਇਸ ਕਰਕੇ ਹੈ ਕਿ ਉਹ ਆਪਣੇ ਆਪ ਨੂੰ ਇਕ ਚੱਕਰ ਦੇ ਰੂਪ ਵਿਚ ਸਮੇਟ ਲੈਂਦਾ ਹੈ। ਮਨੁੱਖੀ ਕਲਪਨਾ ਵਿਚ ਸਮਾਏ ਹਰ ਜੀਵ ਦੀ ਆਪਣੀ ਕਥਾ ਹੈ ਅਤੇ ਉਨ੍ਹਾਂ ਸਾਰਿਆਂ ਦੀ ਇਕੋ ਹੀ ਜੀਵਨ-ਕਥਾ ਦੇਣਾ ਤਾਂ ਇਉਂ ਹੋਵੇਗਾ ਜਿਵੇਂ ਸਾਰੇ ਉਨ੍ਹਾਂ ਮਨੁੱਖਾਂ ਦਾ ਜਿਨ੍ਹਾਂ ਦਾ ਨਾਂ ਸਿਕੰਦਰ (Alexander) ਸੀ ਦੀ ਇਕੋ ਹੀ ਜੀਵਨ ਕਥਾ ਦੇ ਦਿੱਤੀ ਜਾਵੇ।

ਅਫ਼ਰੀਕਾ ਵਿਚ ਪੰਜ-ਤੰਤਰ ਵਾਂਗ ਪਸ਼ੂ-ਕਹਾਣੀਆਂ ਬਹੁਤ ਪ੍ਰਚੱਲਿਤ ਹਨ, ਭਾਵੇਂ ਸਾਰਿਆਂ ਕਬੀਲਿਆਂ ਵਿਚ ਨਹੀਂ ਹਨ; ਅਤੇ ਇਹ ਗੱਲ ਆਮ ਦੱਸੀ ਜਾਂਦੀ ਹੈ ਕਿ ਬੀਤੇ ਜੁਗਾਂ ਵਿਚ, ਮਨੁੱਖ ਤੇ ਪਸ਼ੂ ਆਪੋ ਵਿਚ ਗੱਲਬਾਤ ਕਰ ਸਕਦੇ ਸੀ। ਫਿਰ ਕਿਹਾ ਜਾਂਦਾ ਹੈ ਕਿ ਬੋਰਨੂ (Bornu) ਦੇ ਇਕ ਪੁਰਖ ਨੇ ਜਾਨਵਰਾਂ ਦੀ ਬੋਲੀ ਦਾ ਭੇਦ ਆਪਣੀ ਪਤਨੀ ਨੂੰ ਦੱਸ ਦਿੱਤਾ ਤੇ ਉਸ ਤੋਂ ਮਗਰੋਂ ਮਨੁੱਖਾਂ ਤੇ ਪਸ਼ੂਆਂ ਦੀ ਆਪਸੀ ਗੱਲਬਾਤ ਬੰਦ ਹੋ ਗਈ। ਕਿਹਾ ਜਾਂਦਾ ਹੈ ਕਿ ਅਫ਼ਰੀਕਾ ਵਿਚ ਕੇਵਲ ਮਨੁੱਖ ਦੀ ਹੀ ਦੈਵੀ-ਜੀਵ ਵਜੋਂ ਪੂਜਾ ਨਹੀਂ ਹੁੰਦੀ ਅਤੇ ਜੇ ਕਿਸੇ ਥਾਂ ਕਿਸੇ ਸ਼ਕਤੀਸ਼ਾਲੀ ਸਰਦਾਰ ਨੂੰ ਇਸ ਤਰ੍ਹਾਂ ਦਾ ਸਤਿਕਾਰ ਦਿੱਤਾ ਜਾਂਦਾ ਹੈ ਤਾਂ ਹੈਰਾਨੀ ਹੁੰਦੀ ਹੈ, ਸਾਨੂੰ ਭੁੱਲਣਾ ਨਹੀਂ ਚਾਹੀਦਾ ਹੈ ਕਿ ਰੋਮਨ ਸਭਿਅਤਾ ਦੇ ਸੁਨਹਿਰੀ ਦਿਨਾਂ ਵਿਚ ਬਾਦਸ਼ਾਹ ਅਗਸਟਸ (Augusstus) ਤੇ ਉਸ ਦੇ ਉੱਤਰਾਧਿਕਾਰੀਆਂ ਦੀ ਦੈਵੀ-ਪੂਜਾ ਹੁੰਦੀ ਸੀ। ਅਫ਼ਰੀਕਾ ਵਿਚ ਬੇਢਬੇ, ਬੌਨੇ, ਬੇਰੰਗ (Albinos) ਤੇ ਹੋਰ ਇਹੋ ਜਿਹੇ ਮਨੁੱਖਾਂ ਨੂੰ ਖਾਸ ਕਰਕੇ ਅਜੂਬੇ ਤੇ ਡਰਾਉਣੇ ਮੰਨਿਆ ਜਾਂਦਾ ਹੈ ਪਰ ਉਨ੍ਹਾਂ ਨੂੰ ਦੈਵੀ-ਸ਼ਕਤੀ ਵਾਲੇ ਨਹੀਂ ਮੰਨਿਆ ਜਾਂਦਾ।

### 27. ਰੂਹ ਪੂਜਾ

ਅੰਤਮ ਗੱਲ ਇਹ ਹੈ : ਕਿ ਮਰ ਗਏ ਪੂਰਵਜਾਂ ਦੀਆਂ ਰੂਹਾਂ ਦਾ ਬੜਾ ਸਤਿਕਾਰ ਕੀਤਾ ਜਾਂਦਾ ਹੈ। ਬਹੁਤ ਵਾਰੀ ਮਰਿਆਂ ਦੀਆਂ ਹੱਡੀਆਂ ਸਾਂਭ ਕੇ ਰੱਖੀਆਂ ਜਾਂਦੀਆਂ ਹਨ ਅਤੇ ਉਨ੍ਹਾਂ ਦੀ ਪੂਜਾ, ਉਪਾਸ਼ਨਾ ਹੁੰਦੀ ਹੈ। ਅਸ਼ਾਂਟੀ ਕਬੀਲੇ ਦੇ ਲੋਕਾਂ ਦੀ ਬੋਲੀ ਦਾ ਇਕ ਸ਼ਬਦ ਕਲਾ (Kla) ਹੈ ਜਿਸ ਦਾ ਅਰਥ ਮਨੁੱਖ-ਜੀਵਨ ਹੈ। ਜੇ ਇਸ ਦੀ ਪੁਲਿੰਗ ਰੂਪ ਵਿਚ ਵਰਤੋਂ ਹੋਵੇ ਤਾਂ ਇਸ ਦਾ ਭਾਵ ਉਹ ਆਵਾਜ਼ ਹੈ ਜੋ ਮਨੁੱਖ ਨੂੰ ਬੁਰਾਈ ਵਲ ਪ੍ਰੇਰਿਤ ਕਰਦੀ ਹੈ;

ਜੇ ਇਹ ਇਸਤ੍ਰੀਲਿੰਗ ਵਾਚਕ ਹੋਵੇ ਤਦ ਉਸਦਾ ਅਰਥ ਉਹ ਆਵਾਜ਼ ਹੈ ਜੋ ਬੁਰਾਈ ਤੋਂ ਪਰੇ ਹਟਣ ਦੀ ਪ੍ਰੇਰਣਾ ਕਰਦੀ ਹੈ। ਮੁੱਕਦੀ ਗੱਲ, ਕਲਾ ਉਸ ਮਨੁੱਖ ਦੀ ਉਪਦੇਸ਼ ਦੇਣ ਵਾਲੀ ਪ੍ਰਤਿਭਾ ਹੈ ਜਿਸ ਨੂੰ ਜਾਦੂ-ਟੂਣੇ ਨਾਲ ਆਪਣੇ ਨੇੜੇ ਲਿਆਂਦਾ ਜਾ ਸਕਦਾ ਹੈ ਅਤੇ ਜੋ ਉਸ ਰੱਖਿਆ ਲਈ ਜਿਹੜੀ ਉਹ ਦਿੰਦੀ ਹੈ, ਭੇਟਾ ਦੀ ਮੰਗ ਕਰਦੀ ਹੈ। ਜਦੋਂ ਆਦਮੀ ਮਰ ਜਾਂਦਾ ਹੈ ਤਾਂ ਉਸ ਦੀ ਕਲਾ (Kla) ਸੀਸਾ (Sisa) ਬਣ ਜਾਂਦੀ ਹੈ ਅਤੇ ਸੀਸਾ (Sisa) ਮੁੜ ਜਨਮ ਲੈ ਸਕਦੀ ਹੈ।

**28. ਅਫ਼ਰੀਕੀ ਧਰਮ ਦੀ ਬਹੁ-ਪੱਖਤਾ**

ਹੁਣ ਮੈਂ ਪੁੱਛਦਾ ਹਾਂ ਕਿ ਕੀ ਇਤਨੇ ਬਹੁ-ਪੱਖੀ ਧਰਮ ਨੂੰ ਕੇਵਲ ਅਫ਼ਰੀਕੀ ਜੜ੍ਹ-ਪੂਜਾ ਦਾ ਨਾਂ ਦਿੱਤਾ ਜਾ ਸਕਦਾ ਹੈ? ਹਬਸ਼ੀ ਦੇ ਧਰਮ ਦੇ ਅਲਪ ਮਾਤਰ ਦਾ ਜੋ ਸਾਨੂੰ ਗਿਆਨ ਹੈ ਕੀ ਉਸ ਵਿਚ ਹੋਰ ਧਰਮਾਂ ਵਾਲੇ ਲਗਭਗ ਸਾਰੇ ਤੱਤ ਸ਼ਾਮਲ ਨਹੀਂ ਹਨ? ਕੀ ਇਸ ਗੱਲ ਦਾ ਜ਼ਰਾ ਵੀ ਪ੍ਰਮਾਣ ਮਿਲਦਾ ਹੈ ਕਿ ਕਦੇ ਐਸਾ ਸਮਾਂ ਸੀ ਜਦੋਂ ਹਬਸ਼ੀ ਕੇਵਲ ਜੜ੍ਹ-ਪੂਜ ਸਨ, ਅਤੇ ਹੋਰ ਕੁਝ ਨਹੀਂ ਸਨ? ਕੀ ਜੋ ਪ੍ਰਮਾਣ ਸਾਨੂੰ ਪ੍ਰਾਪਤ ਹਨ, ਉਹ ਸਾਰੇ ਇਸ ਦੇ ਉਲਟ ਇਹ ਨਹੀਂ ਸਿੱਧ ਕਰਦੇ ਕਿ ਜੜ੍ਹ-ਪੂਜਾ ਅਮਰਵੇਲ ਵਾਂਗ ਧਰਮ ਉਤੇ ਚੜ੍ਹ ਗਈ ਹੈ, ਜਿਸ ਦੇ ਕਾਰਨ ਇਤਿਹਾਸ ਵਿਚ ਹਨ, ਪਰ ਜੋ ਮਨੁੱਖੀ ਹਿਰਦੇ ਦੀ ਪਹਿਲੀ ਅਸਲ ਭਾਵਨਾ ਕਦੇ ਨਹੀਂ ਸੀ?

ਮਨੋਵਿਗਿਆਨਕ ਤੌਰ ਤੇ ਅਸਲੋਂ ਕਠਿਨ ਸਮੱਸਿਆ ਇਹ ਹੈ ਕਿ ਬਹੁਤ ਸਾਰੇ ਹਬਸ਼ੀ ਕਬੀਲਿਆਂ ਦੇ ਧਾਰਮਿਕ ਸਿਧਾਂਤਾਂ ਵਿਚ, ਜੋ ਕੁਝ ਨਿਆਏਸ਼ੀਲ ਤੇ ਸਰਵੋਤਮ ਹੈ ਉਸ ਦਾ ਕਾਰਨ ਕੀ ਹੈ?—ਭਾਵੇਂ ਬੇਸ਼ੱਕ ਉਥੇ ਜੜ੍ਹ-ਪੂਜਾ ਦੀਆਂ ਕਈ ਉਗੜ-ਦੁਗੜ ਸ਼ਕਲਾਂ ਵੀ ਪ੍ਰਾਪਤ ਹਨ। ਸਾਨੂੰ ਇਹ ਯਾਦ ਰੱਖਣਾ ਚਾਹੀਦਾ ਹੈ ਕਿ ਹਰ ਧਰਮ ਵਿਚ ਸਿਆਣਪ ਤੇ ਮੂਰਖਤਾ, ਬੁਢੇਪੇ ਤੇ ਜਵਾਨੀ, ਦਾ ਸਮਝੌਤਾ ਹੈ ਅਤੇ ਜਿੰਨਾ-ਜਿੰਨਾ ਮਨੁੱਖੀ ਮਨ ਦੈਵੀ-ਆਦਰਸ਼ਾਂ ਦੀ ਢੂੰਢ ਵਿਚ ਉਚੇਰੀ ਉਡਾਰੀ ਲਾਂਦਾ ਹੈ, ਇਤਨੀ ਹੀ ਉਸਦੀ ਚਿੰਨ੍ਹਾਤਮਕ ਪ੍ਰਦਰਸ਼ਨੀ ਅਤੀ ਜ਼ਰੂਰੀ ਹੁੰਦੀ ਜਾਂਦੀ ਹੈ—ਇਸ ਲਈਕਿ ਬੱਚੇ ਅਤੇ ਮਨੁੱਖ ਦੀ ਬਹੁਗਿਣਤੀ ਸਰਵੋਤਮ ਤੇ ਮਹੀਨ ਸੂਖਮ ਸਿਧਾਂਤਾਂ ਨੂੰ ਗ੍ਰਹਿਣ ਕਰਨ ਦੇ ਅਸਮਰਥ ਹੁੰਦੀ ਹੈ।

ਨਿਰਸੰਦੇਹ, ਜੜ੍ਹ-ਪੂਜਾ ਦੀ ਹਰ ਭਾਂਤ ਹਰ ਰੂਪ ਦੀ ਵਿਆਖਿਆ ਤੇ ਜ਼ਰੂਰਤ ਸੰਬੰਧੀ ਬੜਾ ਕੁਝ ਕਿਹਾ ਜਾ ਸਕਦਾ ਹੈ। ਇਹ ਸਾਡੀ ਨਿਰਬਲਤਾ ਵਿਚ ਸਾਡਾ ਸਹਾਰਾ ਹੁੰਦੀ ਹੈ, ਇਹ ਸਾਨੂੰ ਆਪਣੇ ਧਰਮ ਦੀ ਯਾਦ ਕਰਾਉਂਦੀ ਹੈ, ਇਹ ਸਾਡੇ ਵਿਚਾਰਾਂ ਨੂੰ ਪਦਾਰਥਕ ਵਸਤਾਂ ਤੋਂ ਮੋੜ ਕੇ ਆਤਮਕ ਝੌਲਿਆਂ ਵਲ ਲੈ ਜਾਂਦੀ ਹੈ; ਇਹ ਸਾਨੂੰ ਢਾਰਸ ਦਿੰਦੀ ਹੈ ਜਦੋਂ ਹੋਰ ਸਾਨੂੰ ਕਿਧਰੋਂ ਸ਼ਾਂਤੀ ਨਹੀਂ ਮਿਲਦੀ। ਇਹ ਵੀ ਆਮ ਕਿਹਾ ਜਾਂਦਾ ਹੈ ਕਿ ਜੜ੍ਹ-ਪੂਜਾ ਇਤਨੀ ਘੱਟ ਹਾਨੀਕਾਰਕ ਹੈ ਕਿ ਸਮਝ ਨਹੀਂ ਆਉਂਦੀ ਕਿ ਮਨੁੱਖਤਾ ਦੇ ਅਤਿ ਸਿਆਣੇ ਗੁਰੂਆਂ ਨੇ ਵੀ ਇਸ ਨੂੰ ਇਤਨੀ ਬੁਰੀ ਤਰ੍ਹਾਂ ਕਿਉਂ ਧਿਕਾਰਿਆ ਹੈ। ਸਾਡੇ ਵਿਚੋਂ ਕਈਆਂ ਨੂੰ ਇਹ ਗੱਲ ਬੜੀ ਅਜੀਬ ਜਾਪੀ ਹੋਵੇਗੀ ਕਿ ਇਤਨੇ ਸੰਖੇਪ ਰੂਪ ਵਿਚ ਜੋ ਦਸ ਆਦੇਸ਼ (Ten Commandments) ਸਾਨੂੰ ਦਿੱਤੇ ਗਏ ਹਨ ਜੋ ਮਨੁੱਖ ਦੇ ਸਰਬ ਸ੍ਰੇਸ਼ਟ ਤੇ ਅਤਿਅੰਤ ਜ਼ਰੂਰੀ ਫ਼ਰਜਾਂ ਨੂੰ ਦਰਸਾਂਦੇ ਹਨ, ਉਨ੍ਹਾਂ ਵਿਚ ਦੂਜੀ ਥਾਂ ਹਰ ਪ੍ਰਕਾਰ ਦੀ ਮੂਰਤੀ-ਪੂਜਾ ਦੀ ਮਨਾਹੀ ਨੂੰ ਦਿੱਤੀ

ਗਈ ਹੈ। 'ਤੁਸੀਂ ਉਪਾਸ਼ਨਾ ਲਈ ਕੋਈ ਬੁੱਤ ਨਹੀਂ ਘੜੋਗੇ, ਨਾ ਹੀ ਜੋ ਕੁਝ ਸੁਰਗ ਵਿਚ ਜਾਂ ਪਾਤਾਲ ਵਿਚ ਹੈ ਜਾਂ ਧਰਤੀ ਦੇ ਥੱਲੇ ਸਾਗਰਾਂ ਵਿਚ ਹੈ, ਉਸ ਵਿਚੋਂ ਕਿਸੇ ਵਸਤੂ ਦਾ ਸਮਰੂਪ ਬਣਾਓਗੇ, ਤੁਸੀਂ ਉਨ੍ਹਾਂ ਦੇ ਸਾਮ੍ਹਣੇ ਨਾ ਝੁਕੋਗੇ, ਨਾ ਉਨ੍ਹਾਂ ਦੀ ਪੂਜਾ ਕਰੋਗੇ।'

ਜਿਹੜੇ ਇਨ੍ਹਾਂ ਸ਼ਬਦਾਂ ਦੀ ਗੁੱਝੀ ਸਿਆਣਪ ਨੂੰ ਸਮਝਣਾ ਚਹੁੰਦੇ ਹਨ, ਉਨ੍ਹਾਂ ਨੂੰ ਪ੍ਰਾਚੀਨ ਧਰਮਾਂ ਦਾ ਇਤਿਹਾਸ ਵਾਚਣਾ ਚਾਹੀਦਾ ਹੈ, ਉਨ੍ਹਾਂ ਨੂੰ ਅਫ਼ਰੀਕਾ, ਅਮਰੀਕਾ ਤੇ ਆਸਟ੍ਰੇਲੀਆ ਵਿਚ ਮਨਾਏ ਜਾਂਦੇ ਧਾਰਮਿਕ ਪੁਰਬਾਂ ਦਾ ਬ੍ਰਿਤਾਂਤ ਪੜ੍ਹਨਾ ਚਾਹੀਦਾ ਹੈ; ਉਨ੍ਹਾਂ ਨੂੰ ਆਪਣੇ ਈਸਾਈ ਗਿਰਜਿਆਂ ਦੀ ਸ਼ਾਨ ਸ਼ੌਕਤ ਵੀ ਦੇਖਣੀ ਚਾਹੀਦੀ ਹੈ। ਉਕਤੀਆਂ-ਯੁਕਤੀਆਂ ਨਾਲ ਇਹ ਸਿੱਧ ਨਹੀਂ ਕੀਤਾ ਜਾ ਸਕਦਾ ਕਿ ਇਨ੍ਹਾਂ ਬਾਹਰਲੇ ਸੰਕੇਤਾਂ ਤੇ ਚਿੰਨ੍ਹਾਂ ਵਿਚ ਕੋਈ ਬੜੀ ਗੰਭੀਰ ਗ਼ਲਤੀ ਹੈ। ਜਿਵੇਂ ਅਸੀਂ ਜਾਣਦੇ ਹਾਂ, ਬਹੁਤੇ ਲੋਕਾਂ ਲਈ ਇਹ ਸੰਕੇਤ ਤੇ ਚਿੰਨ੍ਹ ਸਹਾਇਕ ਹਨ ਤੇ ਸ਼ਾਂਤੀ ਦਾਤਾ ਹਨ। ਪਰ ਕਈ ਵਾਰੀ ਦਲੀਲਾਂ ਨਾਲੋਂ ਇਤਿਹਾਸ ਵਧੇਰੇ ਕਰੜਾ ਤੇ ਪ੍ਰਭਾਵਸ਼ਾਲੀ ਸਿੱਖਿਆਦਾਤਾ ਸਿੱਧ ਹੁੰਦਾ ਹੈ। ਤੇ ਧਰਮਾਂ ਦਾ ਇਤਿਹਾਸ ਜੋ ਇਕ ਅਵਸ਼ਕ ਸਿੱਖਿਆ ਦਿੰਦਾ ਹੈ ਉਹ ਇਹ ਹੈ ਕਿ ਜੋ ਸਰਾਪ ਉਨ੍ਹਾਂ ਲੋਕਾਂ ਨੂੰ ਦਿੱਤਾ ਗਿਆ ਹੈ ਜੋ ਸੂਖਮ ਨੂੰ ਸਥੂਲ, ਆਤਮਿਕ ਨੂੰ ਪਦਾਰਥਕ, ਦੈਵੀ ਨੂੰ ਮਾਨਵੀ ਤੇ ਅਸੀਮ ਨੂੰ ਸੀਮਿਤ ਰੂਪ ਦਿੰਦੇ ਰਹੇ ਹਨ, ਉਹ ਸਦਾ ਹਰ ਕੌਮ ਵਿਚ ਸੱਚਾ ਸਿੱਧ ਹੁੰਦਾ ਰਿਹਾ ਹੈ। ਅਸੀਂ ਭਾਵੇਂ ਸਮਝੀਏ ਕਿ ਸਾਡੇ ਵਿਚ ਵਿਚਾਰੇ ਹਬਸ਼ੀ ਵਾਲੀ ਜੜ੍ਹ-ਪੂਜਾ ਨਹੀਂ ਹੈ; ਪਰ ਸਾਡੇ ਵਿਚ ਕੋਈ ਹੀ ਹੈ ਜਿਸ ਦੇ ਆਪਣੇ ਪੂਜਯ ਜੜ੍ਹ-ਵਸਤੂ ਜਾਂ ਬੁੱਤ ਨਹੀਂ ਹਨ, ਭਾਵੇਂ ਉਹ ਗਿਰਜਿਆਂ ਵਿਚ ਹਨ, ਜਾਂ ਦਿਲਾਂ ਵਿਚ ਹਨ।

ਡੋ ਬ੍ਰਾਸਸ ਦੇ ਸਮੇਂ ਤੋਂ ਲੈ ਕੇ ਹੁਣ ਤੀਕ ਜੜ੍ਹ-ਪੂਜਾ ਸੰਬੰਧੀ ਰਚੀਆਂ ਗਈਆਂ ਬਹੁਤ ਸਾਰੀਆਂ ਰਚਨਾਵਾਂ ਦਾ ਨਿਰੀਖਣ ਕਰਨ ਉਪਰੰਤ ਅਸੀਂ ਇਨ੍ਹਾਂ ਸਿੱਟਿਆਂ ਤੇ ਪਹੁੰਚਦੇ ਹਾਂ, ਉਨ੍ਹਾਂ ਦਾ ਸਾਰ ਚਾਰ ਸਿਰਲੇਖਾਂ ਹੇਠ ਦਿੱਤਾ ਜਾ ਸਕਦਾ ਹੈ :-

(1) ਸ਼ਬਦ ਪੂਜਯ ਜੜ੍ਹ-ਵਸਤੂ (Fetish) ਦਾ ਅਰਥ ਇਸ ਦੇ ਪ੍ਰਚੱਲਿਤ ਹੋਣ ਤੋਂ ਲੈ ਕੇ ਅੱਜ ਤੀਕ ਅਨਿਸ਼ਚਿਤ ਰਿਹਾ ਹੈ ਕਈ ਲੇਖਕਾਂ ਨੇ ਇਸ ਦਾ ਘੇਰਾ ਇਤਨਾ ਵਧਾ ਦਿੱਤਾ ਹੈ ਕਿ ਕਿਸੇ ਧਰਮ ਸੰਬੰਧਤ ਵਸਤੂ ਦੀ ਚਿੰਨ੍ਹਾਤਮਕ ਜਾਂ ਸਮਾਨਤਮਕ ਪ੍ਰਤਿਨਿਧਤਾ ਇਸ ਘੇਰੇ ਵਿਚ ਆ ਸਕਦੀ ਹੈ।

(2) ਜਿਨ੍ਹਾਂ ਲੋਕਾਂ ਦਾ ਇਤਿਹਾਸ ਹੈ, ਉਨ੍ਹਾਂ ਵਿਚ, ਇਉਂ ਪਤਾ ਲੱਗਦਾ ਹੈ, ਜਿਸ ਨੂੰ ਜੜ੍ਹ-ਪੂਜਾ ਗਿਣਿਆ ਜਾਂਦਾ ਹੈ, ਉਸਦਾ ਕੋਈ ਇਤਿਹਾਸਕ ਜਾਂ ਮਨੋਵਿਗਿਆਨਕ ਪਿਛੋਕੜ ਹੋਇਆ ਹੈ। ਇਸ ਲਈ ਇਹ ਮੰਨਣਾ ਯੋਗ ਨਹੀਂ ਹੈ ਕਿ ਜਿਨ੍ਹਾਂ ਲੋਕਾਂ ਦੇ ਧਾਰਮਿਕ ਵਿਕਾਸ ਦਾ ਸਾਨੂੰ ਪਤਾ ਨਹੀਂ ਹੈ ਜਾਂ ਉਥੋਂ ਤੀਕ ਸਾਡੀ ਪਹੁੰਚ ਨਹੀਂ ਹੈ, ਉਨ੍ਹਾਂ ਵਿਚ ਇਹ ਨਹੀਂ ਹੋਇਆ (ਭਾਵ ਜੜ੍ਹ-ਪੂਜਾ ਦਾ ਕੋਈ ਪਿਛੋਕੜ ਨਹੀਂ ਹੋਇਆ)।

(3) ਕੋਈ ਵੀ ਧਰਮ ਨਹੀਂ ਹੈ ਜਿਹੜਾ ਜੜ੍ਹ-ਪੂਜਾ ਤੋਂ ਬਿਲਕੁਲ ਹੀ ਸੁਤੰਤਰ ਰਿਹਾ ਹੋਵੇ।

(4) ਕੋਈ ਵੀ ਧਰਮ ਨਹੀਂ ਹੈ ਜਿਹੜਾ ਨਿਰੋਲ ਜੜ੍ਹ-ਪੂਜਾ ਹੀ ਹੈ।

**29. ਜੜ੍ਹ-ਪੂਜਾ ਦੀ ਅਖੌਤੀ ਮਨੋਵਿਗਿਆਨਕ ਲੋੜ**

ਇਸ ਤਰ੍ਹਾਂ, ਮੇਰਾ ਵਿਚਾਰ ਹੈ, ਕਿ ਮੈਂ ਨੇ ਕਾਫ਼ੀ ਹੱਦ ਤੀਕ ਆਪਣਾ ਸਿਧਾਂਤ ਨਿਰਧਾਰਤ ਕਰ ਦਿੱਤਾ ਹੈ ਜੋ ਕਿ ਮੈਂ ਸਰਬ ਵਿਆਪੀ ਮੁੱਢ-ਕਦੀਮੀ ਜੜ੍ਹ-ਪੂਜਾ ਸੰਬੰਧੀ ਰੱਖਦਾ ਹਾਂ ਅਤੇ ਨਾਲ ਹੀ ਹਰ ਹਾਲਤ ਵਿਚ ਇਹ ਵੀ ਸਪੱਸ਼ਟ ਕੀਤਾ ਹੈ ਕਿ ਜੜ੍ਹ-ਪੂਜਾ ਸੰਬੰਧੀ ਜੋ ਤੱਥ ਹੁਣ ਤੀਕ ਸਾਨੂੰ ਪਤਾ ਲੱਗੇ ਹਨ, ਉਹ ਧਰਮ ਦੇ ਕੁਦਰਤੀ ਆਰੰਭ ਦੇ ਪ੍ਰਸ਼ਨ ਨੂੰ ਹੱਲ ਨਹੀਂ ਕਰਦੇ। ਤਾਂ ਵੀ, ਜੜ੍ਹ-ਪੂਜਾ ਦੇ ਪੱਖੀਆਂ ਵਲੋਂ ਘੱਟੋ-ਘੱਟ ਉਨ੍ਹਾਂ ਵਲੋਂ ਜੋ ਜੜ੍ਹ-ਪੂਜਾ ਦੇ ਉਸ ਸਿਧਾਂਤ ਦੇ ਹਾਮੀ ਹਨ ਜੋ ਕਾਂਤ ਨੇ ਘੜਿਆ ਸੀ, ਇਹ ਇਤਰਾਜ਼ ਉਠਾਇਆ ਗਿਆ ਹੈ ਕਿ ਇਹ ਤੇ ਕੇਵਲ ਕੁਝ ਤੱਥ ਹੀ ਹਨ ਅਤੇ ਇਹ ਮੰਨਣ ਲਈ ਕਿ ਧਰਮ ਦੀ ਪਹਿਲੀ ਭਾਵਨਾ ਅਸੀਮ ਦੇ ਸੁਭਾਵਕ ਅਨੁਭਵੀ ਪ੍ਰਭਾਵ ਵਿਚੋਂ ਹੀ ਉਪਜੀ ਜੋ ਕਿ ਕੁਦਰਤ ਦੇ ਮਹਾਨ ਪ੍ਰਕਾਸ਼ ਕਾਰਨ ਸਾਡੇ ਤੇ ਪੈਂਦਾ ਹੈ ਅਤੇ ਉਨ੍ਹਾਂ ਹੈਰਾਨੀ ਜਾਂ ਡਰ ਦੇ ਜਜ਼ਬਿਆਂ ਕਰਕੇ ਨਹੀਂ ਉਪਜੀ ਜੋ ਇਹੋ ਜਹੀਆਂ ਸੀਮਤ ਵਸਤਾਂ ਜਿਵੇਂ ਘੋਗੇ, ਪੱਥਰ, ਹੱਡੀਆਂ ਭਾਵ ਪੂਜਯ ਜੜ੍ਹ-ਵਸਤਾਂ ਕਾਰਨ ਉਪਜਦੇ ਹਨ- ਵਧੇਰੇ ਸੰਪੂਰਣ ਤੇ ਪ੍ਰਬਲ ਸਿਧਾਂਤ ਨਾਲ ਦੋ-ਚਾਰ ਹੋਣ ਦੀ ਲੋੜ ਹੈ।

ਕਿਹਾ ਜਾਂਦਾ ਹੈ ਕਿ ਉਹ ਤੱਥ ਭਾਵੇਂ ਕੁਝ ਪਏ ਹੋਣ ਜੋ ਕਿਸੇ ਤਰ੍ਹਾਂ ਅਚਣਚੇਤ ਸਾਨੂੰ ਪ੍ਰਾਪਤ ਹੋ ਗਏ ਹਨ ਤੇ ਸਾਨੂੰ ਧਾਰਮਿਕ ਵਿਚਾਰਾਂ ਦੇ ਪ੍ਰਾਚੀਨਤਮ ਪੱਖਾਂ ਬਾਰੇ ਸਾਖੀ ਦਿੰਦੇ ਹੋਣ, ਜ਼ਰੂਰ ਐਸਾ ਸਮਾਂ ਹੋਇਆ ਹੋਣਾ ਹੈ ਜਦੋਂ ਮਨੁੱਖ ਕੇਵਲ ਮੁੱਢਾਂ ਤੇ ਪੱਥਰਾਂ ਦੀ ਪੂਜਾ ਕਰਦਾ ਸੀ ਅਤੇ ਹੋਰ ਕਿਸੇ ਦੀ ਨਹੀਂ ਸੀ ਕਰਦਾ, ਭਾਵੇਂ ਇਹ ਸਮਾਂ ਇਤਿਹਾਸਕ ਹੈ ਜਾਂ ਪੂਰਬ ਇਤਿਹਾਸਕ ਤੇ ਭੂ-ਵਿਗਿਆਨ ਦੇ ਤੀਜੇ ਜੁਗ ਵਿਚ ਹੋਇਆ ਹੈ ਜਾਂ ਚੌਥੇ ਵਿਚ।

ਮੈਂ ਇਹ ਨਹੀਂ ਕਹਿ ਰਿਹਾ ਕਿ ਕਈ ਹਾਲਾਤ ਵਿਚ ਨਿਰੀ ਦਲੀਲਬਾਜ਼ੀ ਇਤਿਹਾਸਕ ਪ੍ਰਮਾਣਾਂ ਤੋਂ ਵਧ ਪ੍ਰਬਲ ਨਹੀਂ ਹੁੰਦੀ; ਤਾਂ ਵੀ, ਮੇਰਾ ਖ਼ਿਆਲ ਹੈ, ਕਿ ਮੈਂ ਕਾਫ਼ੀ ਪ੍ਰਮਾਣ ਇਸ ਸੰਬੰਧੀ ਦੇ ਚੁੱਕਾ ਹਾਂ ਕਿ ਜਿਨ੍ਹਾਂ ਕਬੀਲਿਆਂ ਬਾਰੇ ਕਿਹਾ ਜਾਂਦਾ ਸੀ ਕਿ ਉਹ ਕੇਵਲ ਜੜ੍ਹ-ਪੂਜ ਲੋਕਾਂ ਦੀ ਜ਼ਿੰਦਾ ਮਿਸਾਲ ਹਨ, ਉਨ੍ਹਾਂ ਬਾਰੇ ਸਾਨੂੰ ਪਤਾ ਲੱਗਾ ਹੈ ਕਿ ਉਨ੍ਹਾਂ ਦੇ ਧਾਰਮਿਕ ਵਿਚਾਰ ਇਤਨੇ ਸਪੱਸ਼ਟ ਤੇ ਸ੍ਰੇਸ਼ਟ ਸਨ ਕਿ ਉਹੋ ਜਿਹੇ ਹੋਮਰ ਤੇ ਹੈਸੀਆਡ ਵਿਚ ਵੀ ਲੱਭਿਆ ਨਹੀਂ ਮਿਲ ਸਕਦੇ। ਉਹ ਤੱਥ ਕੇਵਲ ਇਕ ਸਿਧਾਂਤ ਨੂੰ ਪੁਸ਼ਟੀ ਦੇਣ ਲਈ ਇਕੱਤਰ ਕੀਤੇ ਗਏ ਸਨ, ਨਹੀਂ ਸਗੋਂ ਉਨ੍ਹਾਂ ਕਾਰਨ ਹੀ ਸਿਧਾਂਤ ਦਾ ਮੁੱਢ ਬੱਝਾ। ਉਹ ਸਿਧਾਂਤ ਸਦਾ ਲਈ ਕਾਇਮ ਹੋ ਗਿਆ ਹੈ, ਭਾਵੇਂ ਤੱਥ ਅਲੋਪ ਹੋ ਗਏ ਹਨ ਜਾਂ ਬਿਲਕੁਲ ਬਦਲ ਚੁੱਕੇ ਹਨ। ਪਰ ਕਿਉਂਕਿ ਅੱਗੇ ਵਧਦਿਆਂ ਪਿਛੇ ਗੜ੍ਹੇ ਛੱਡੀ ਜਾਣਾ ਖ਼ਤਰਨਾਕ ਹੈ, ਇਸ ਲਈ ਜੜ੍ਹ-ਪੂਜਾ ਦੇ ਇਸ ਵਿਚਾਰ ਸੰਬੰਧੀ ਵੀ ਇਥੇ ਹੀ ਉੱਤਰ ਦੇਣਾ ਉਚਿਤ ਹੈ, ਭਾਵੇਂ ਇਹ ਉੱਤਰ ਇਤਨਾ ਸੰਖੇਪ ਹੋਵੇ ਜਿਤਨਾ ਹੋ ਸਕਦਾ ਹੈ।

ਇਹ ਗੱਲ ਮੰਨੀ-ਪ੍ਰਮੰਨੀ ਹੈ ਕਿ ਜਿਹੜੇ ਲੋਕ ਇਹ ਮੰਨਦੇ ਹਨ ਕਿ ਹਰ ਥਾਂ ਧਰਮ ਦਾ ਆਰੰਭ ਜ਼ਰੂਰ ਜੜ੍ਹ-ਪੂਜਾ ਤੋਂ ਹੀ ਹੋਇਆ ਹੈ, ਉਹ ਪੂਜਯ ਜੜ੍ਹ-ਵਸਤੂ (Fetish) ਉਹ ਮੰਨਦੇ ਹਨ ਜਿਨ੍ਹਾਂ ਵਿਚ ਕਿਸੇ ਕਾਰਨ ਕਰਕੇ ਜਾਂ ਅਕਾਰਨ ਹੀ, ਕੋਈ ਅਸਾਧਾਰਨ ਸ਼ਕਤੀ ਸੀ

ਅਤੇ ਫਿਰ ਹੌਲੇ-ਹੌਲੇ ਉਹ ਵਸਤਾਂ ਦੇਵੀ ਜਾਂ ਦੇਵਤੇ ਮੰਨੀਆਂ ਜਾਣ ਲੱਗੀਆਂ। ਇਹ ਨਹੀਂ ਮੰਨਦੇ ਕਿ ਆਰੰਭ ਤੋਂ ਹੀ ਪੂਜਯ ਜੜ੍ਹ-ਵਸਤੂ ਇਕ ਨਿਸ਼ਾਨ ਜਾਂ ਚਿੰਨ੍ਹ ਸੀ ਜੋ ਕਿਸੇ ਪਹਿਲਾਂ ਜਾਣੀ ਹੋਰ ਸ਼ਕਤੀ ਦੀ ਪ੍ਰਤਿਨਿਧਤਾ ਕਰਦਾ ਸੀ ਉਸ ਸ਼ਕਤੀ ਦਾ ਜੋ ਪੂਜਯ ਜੜ੍ਹ-ਵਸਤੂ ਤੋਂ ਭਿੰਨ ਸੀ ਅਤੇ ਮਗਰੋਂ ਮੰਨਿਆ ਜਾਣ ਲੱਗਾ ਕਿ ਉਹ ਸ਼ਕਤੀ ਇਸ ਵਸਤੂ ਵਿਚ ਰਹਿੰਦੀ ਸੀ ਤੇ ਫਿਰ ਸਮੇਂ ਨਾਲ ਉਹ ਸ਼ਕਤੀ ਤੇ ਇਹ ਵਸਤੂ ਇਕ ਰੂਪ ਹੋ ਗਏ। ਜੇ ਇਹ ਗੱਲ ਹੋਵੇ ਤਾਂ ਮਨੁੱਖੀ ਮਨ ਦੇ ਵਿਕਾਸ ਦਾ ਅਧਿਐਨ ਕਰਨ ਵਾਲਿਆਂ ਦੀ ਅਸਲ ਸਮੱਸਿਆ ਇਹ ਹੋ ਜਾਵੇਗੀ ਕਿ ਉਹ ਪਹਿਲਾਂ ਉਸ ਸ਼ਕਤੀ ਦੇ ਜਨਮ ਤੇ ਵਿਕਾਸ ਦਾ ਅਧਿਐਨ ਕਰਨ ਜੋ ਪਹਿਲਾਂ ਸੀ ਅਤੇ ਜਿਸ ਬਾਰੇ ਮਗਰੋਂ ਮੰਨਿਆ ਜਾਣ ਲੱਗ ਪਿਆ ਕਿ ਉਹ ਪੂਜਯ ਵਸਤੂ ਵਿਚ ਰਹਿੰਦੀ ਹੈ। ਧਾਰਮਿਕ ਜੀਵਨ ਦਾ ਅਸਲ ਆਰੰਭ ਤੇ ਉਹ ਸ਼ਕਤੀ ਹੋਈ; ਪੂਜਯ ਜੜ੍ਹ-ਵਸਤੂ ਤੇ ਕੇਵਲ ਦੂਜਾ ਪੜ੍ਹਾ ਹੋਇਆ। ਪ੍ਰੋਫੈਸਰ ਜ਼ੈਲਰ (Zeller) ਵਾਂਗ ਇਹ ਕਹਿਣਾ ਕਾਫ਼ੀ ਨਹੀਂ ਹੈ ਕਿ ਖ਼ਿਆਲ ਦੀ ਉਡਾਰੀ ਜਾਂ ਕਲਪਨਾ ਸ਼ਕਤੀ ਨਿਰਜਿੰਦ ਵਸਤਾਂ ਨੂੰ ਬਿਨਾਂ ਕਾਰਨ ਹੀ ਸਜਿੰਦ ਦੇਵਤੇ ਬਣਾ ਦਿੰਦੀ ਹੈ। ਪਰ ਫਿਰ ਅਸਲ ਪ੍ਰਸ਼ਨ ਤੇ ਇਹ ਬਣਦਾ ਹੈ ਕਿ ਉਹ ਕਲਪਨਾ ਕਿਥੋਂ ਆਈ? ਤੇ, ਸਭ ਤੋਂ ਪਹਿਲਾਂ, ਪ੍ਰਭੂ ਦਾ ਖ਼ਿਆਲ, ਬਿਨਾਂ ਕਿਸੇ ਉਕਸਾਹਟ ਜਾਂ ਕਾਰਨ ਦੇ ਕਿਥੋਂ ਆਇਆ?

ਤਾਂ ਤੇ, ਜੜ੍ਹ-ਪੂਜਾ, ਜਿਸ ਨਾਲ ਸਾਡਾ ਵਾਹ ਹੈ, ਦਾ ਸਿਧਾਂਤ ਇਹ ਬਣਦਾ ਹੈ ਕਿ ਧਾਰਮਿਕ ਵਿਚਾਰਾਂ ਦੇ ਵਿਕਾਸ ਵਿਚ ਪਹਿਲਾ ਕਦਮ ਜ਼ਰੂਰ ਹੀ ਇੱਕਾ-ਦੁੱਕਾ ਵਸਤਾਂ ਦੀ ਪੂਜਾ ਹੀ ਹੋਇਆ ਹੈ ਤੇ ਹੈ। ਇਸ ਸਿਧਾਂਤ ਦਾ ਕਥਨ ਹੈ ਕਿ ਨਾ ਕੇਵਲ ਧਰਮ ਪੱਥਰਾਂ, ਘੋਗਿਆਂ, ਹੱਡੀਆਂ ਤੇ ਇਹੋ ਜਹੀਆਂ ਹੋਰ ਵਸਤਾਂ ਦੀ ਪੂਜਾ-ਅਰਾਧਨਾ ਨਾਲ ਸ਼ੁਰੂ ਹੁੰਦਾ ਹੈ, ਸਗੋਂ ਉਸ ਨੂੰ ਇਨ੍ਹਾਂ ਨਾਲ ਹੀ ਸ਼ੁਰੂ ਹੋਣਾ ਚਾਹੀਦਾ ਹੈ ਅਤੇ ਇਸੇ ਅਵਸਥਾ ਤੋਂ ਹੀ ਉਹ ਉੱਠਕੇ ਕਿਸੇ ਹੋਰ ਸੰਕਲਪ ਤੀਕ ਜਾ ਸਕਦਾ ਹੈ ਜਿਵੇਂ ਕਿ ਸ਼ਕਤੀਆਂ, ਰੂਹਾਂ, ਦੇਵਤਿਆਂ, ਜਾਂ ਹੋਰ ਜੋ ਕੁਝ ਉਸ ਨੂੰ ਨਾਂ ਦੇਣਾ ਚਾਹੀਏ।

### 30. ਜੜ੍ਹ-ਵਸਤਾਂ ਨਾਲ ਅਲੌਕਿਕ ਵਿਸ਼ੇਸ਼ਣ ਕਦੋਂ ਲੱਗੇ?

ਆਓ, ਜੜ੍ਹ-ਪੂਜਾ ਦੇ ਸਿਧਾਂਤ ਨੂੰ ਹੋਰ ਧਿਆਨ ਨਾਲ ਵਿਚਾਰੀਏ। ਜਦੋਂ ਯਾਤਰੂ, ਮਾਨਵ-ਵਿਗਿਆਨੀ ਜਾਂ ਚਿੰਤਕ ਸਾਨੂੰ ਦੱਸਦੇ ਹਨ ਕਿ ਵਹਿਸ਼ੀ ਕਬੀਲੇ ਪੱਥਰਾਂ, ਹੱਡੀਆਂ ਤੇ ਬ੍ਰਿਛਾਂ ਨੂੰ ਆਪਣੇ ਦੇਵਤੇ ਮੰਨਦੇ ਹਨ, ਤਾਂ ਸਾਨੂੰ ਹੈਰਾਨੀ ਕਿਸ ਗੱਲ ਦੀ ਹੁੰਦੀ ਹੈ? ਨਿਸਚੇ ਹੀ ਸਾਨੂੰ ਪੱਥਰਾਂ, ਹੱਡੀਆਂ ਤੇ ਬ੍ਰਿਛਾਂ ਬਾਰੇ ਤੇ ਕੋਈ ਹੈਰਾਨੀ ਨਹੀਂ ਹੁੰਦੀ; ਇਨ੍ਹਾਂ ਬਾਰੇ ਕੀ ਹੈਰਾਨੀ ਹੋਣੀ ਹੈ, ਸਗੋਂ ਜਿਸ ਨੂੰ ਇਹ ਸਥਾਪਿਤ ਕਰਦੇ ਹਨ, ਭਾਵ ਪ੍ਰਭੂ, ਉਸ ਦੇ ਬਾਰੇ ਸਾਨੂੰ ਹੈਰਾਨੀ ਹੁੰਦੀ ਹੈ। ਪੱਥਰ, ਹੱਡੀਆਂ ਤੇ ਬ੍ਰਿਛ ਤਾਂ ਹਰ ਥਾਂ ਤੇ ਹਨ; ਪਰ ਮਨੁੱਖੀ ਮਨ ਦੇ ਵਿਕਾਸ ਦਾ ਵਿਦਿਆਰਥੀ ਜੋ ਜਾਣਨਾ ਚਾਹੁੰਦਾ ਹੈ ਉਹ ਇਹ ਹੈ ਕਿ ਉਨ੍ਹਾਂ ਨੂੰ ਇਸ ਵਿਸ਼ੇਸਯ ਦਾ ਕਿਵੇਂ ਪਤਾ ਲੱਗ ਗਿਆ; ਭਾਵ ਉਨ੍ਹਾਂ ਨੂੰ ਪ੍ਰਭੂ ਦਾਂ ਕਿਵੇਂ ਪਤਾ ਲੱਗ ਗਿਆ? ਇਹ ਹੈ ਅਸਲ ਸਮੱਸਿਆ, ਜੇ ਇਕ ਬੱਚਾ ਸਾਡੇ ਪਾਸ ਆਪਣੀ ਬਿੱਲੀ ਲੈ ਆਵੇ ਤੇ ਕਹੇ ਕਿ ਇਹ ਰੀੜ੍ਹ ਦੀ ਹੱਡੀ ਵਾਲਾ ਜਾਨਵਰ ਹੈ, ਤਾਂ ਪਹਿਲੀ ਗੱਲ ਜੋ ਸਾਨੂੰ ਸੁਝੇਗੀ ਉਹ ਇਹ ਹੋਵੇਗੀ ਕਿ ਇਸ ਨੂੰ

ਰੀੜ੍ਹਦਾਰ ਜਾਨਵਰ ਦਾ ਕਿਵੇਂ ਪਤਾ ਲੱਗਾ? ਜੇ ਇਕ ਜੜ੍ਹ-ਪੂਜ ਸਾਡੇ ਪਾਸ ਇਕ ਪੱਥਰ ਲਿਆਂਦਾ ਹੈ ਅਤੇ ਕਹਿੰਦਾ ਹੈ ਕਿ ਇਹ ਦੇਵਤਾ ਹੈ, ਤਾਂ ਵੀ ਸਾਡਾ ਪ੍ਰਸ਼ਨ ਉਹੋ ਹੋਵੇਗਾ ਕਿ ਤੂੰ ਪ੍ਰਭੂ ਬਾਰੇ ਕਿਥੋਂ ਸੁਣਿਆ ਤੇ ਇਸ ਤੋਂ ਤੇਰਾ ਭਾਵ ਕੀ ਹੈ? ਇਹ ਅਜਬ ਗੱਲ ਹੈ ਕਿ ਪ੍ਰਾਚੀਨ ਧਰਮ ਸੰਬੰਧੀ ਲਿਖਣ ਵਾਲਿਆਂ ਨੂੰ ਇਸ ਕਠਿਨਾਈ ਦਾ ਬਿਲਕੁਲ ਖ਼ਿਆਲ ਹੀ ਨਹੀਂ ਆਇਆ।

ਜੇ ਅਸੀਂ ਇਸ ਗੱਲ ਨੂੰ ਜੜ੍ਹ-ਪੂਜਾ ਦੇ ਸਿਧਾਂਤ ਤੇ ਲਾਗੂ ਕਰੀਏ ਤਾਂ ਸਾਨੂੰ ਪਤਾ ਲੱਗੇਗਾ ਕਿ ਸਮੱਸਿਆ ਅਸਲ ਵਿਚ ਇਹ ਬਣਦੀ ਹੈ ਕਿ ਕੀ ਪੱਥਰਾਂ ਵਿਚੋਂ ਰੂਹਾਂ ਜਾਂ ਦੇਵਤੇ ਪੈਦਾ ਹੋ ਸਕਦੇ ਹਨ? ਜਾਂ, ਜੇ ਹੋਰ ਸਪੱਸ਼ਟ ਰੂਪ ਵਿਚ ਗੱਲ ਕਰੀਏ ਤਾਂ ਇਹ ਬਣੇਗੀ ਕਿ ਕੀ ਅਸੀਂ ਸਮਝ ਸਕਦੇ ਹਾਂ ਕਿ ਕਿਵੇਂ ਪੱਥਰ ਦੀ ਐਂਦ੍ਰਿਕ ਛੋਹ ਤੋਂ ਰੂਹ ਜਾਂ ਦੇਵਤੇ ਦੇ ਸੰਕਲਪ ਤੀਕ ਦਾ ਪੈਂਡਾ ਤੈ ਹੋਇਆ?

### 31. ਜੜ੍ਹ-ਪੂਜਾ ਦੀ ਇਤਫ਼ਾਕੀਆ ਉਤਪਤੀ

ਸਾਨੂੰ ਦੱਸਿਆ ਜਾਂਦਾ ਹੈ ਕਿ ਪੱਥਰ ਦੀ ਐਂਦ੍ਰਿਕ ਛੋਹ ਤੋਂ ਰੂਹ ਜਾਂ ਦੇਵਤੇ ਦੇ ਸੰਕਲਪ ਤੀਕ ਦਾ ਪੈਂਡਾ ਤੈ ਹੋਣਾ ਇਤਨਾ ਸਹਿਲ ਹੈ ਕਿ ਇਸ ਤੋਂ ਹੋਰ ਸਹਿਲ ਕੁਝ ਵੀ ਨਹੀਂ। ਪਰ ਕਿਵੇਂ? ਇਸ ਦੇ ਉੱਤਰ ਵਿਚ ਸਾਨੂੰ ਕਿਹਾ ਜਾਂਦਾ ਹੈ ਕਿ ਮਨੁੱਖੀ ਮਨ ਦੀ ਉਸ ਦਸ਼ਾ ਦੀ ਕਲਪਨਾ ਕਰੋ ਜਦੋਂ ਹਾਲੀ ਮਨੁੱਖ ਪਾਸ ਐਂਦ੍ਰਿਕ ਅਨੁਭਵ ਤੋਂ ਹੋਰ ਪਰੇ ਦੇ ਕੋਈ ਵਿਚਾਰ ਨਹੀਂ ਸਨ ਤੇ ਉਹ ਅਚਨਚੇਤ ਇਕ ਝਿਲਮਿਲ ਕਰਦਾ ਪੱਥਰ ਜਾਂ ਚਮਕਦਾਰ ਘੋਗਾ, ਦੇਖਦਾ ਹੈ, ਉਹ ਇਸ ਨੂੰ ਅਜਬ ਸ਼ੈ ਜਾਣ ਕੇ ਚੁੱਕ ਲੈਂਦਾ ਹੈ, ਇਸ ਨੂੰ ਆਪਣੀ ਪਿਆਰੀ ਵਸਤ ਜਾਣ ਕੇ ਰੱਖਦਾ ਹੈ ਅਤੇ ਫਿਰ ਆਪਣੇ ਆਪ ਨੂੰ ਇਸ ਗੱਲ ਤੇ ਮਨਾ ਲੈਂਦਾ ਹੈ ਕਿ ਇਹ ਪੱਥਰ ਹੋਰ ਪੱਥਰਾਂ ਵਰਗਾ ਨਹੀਂ ਹੈ ਜਾਂ ਇਹ ਘੋਗਾ ਹੋਰ ਘੋਗਿਆਂ ਵਰਗਾ ਨਹੀਂ ਹੈ, ਸਗੋਂ ਇਸ ਵਿਚ ਤੇ ਅਸਾਧਾਰਨ ਸ਼ਕਤੀਆਂ ਹਨ ਜੋ ਕਿ ਕਿਸੇ ਹੋਰ ਪੱਥਰ ਜਾਂ ਘੋਗੇ ਵਿਚ ਕਦੇ ਨਹੀਂ ਹੋਈਆਂ। ਫਿਰ ਅੱਗੇ ਸਾਨੂੰ ਕਿਹਾ ਜਾਂਦਾ ਹੈ ਕਿ ਮੰਨ ਲਓ ਕਿ ਉਹ ਪੱਥਰ ਸਵੇਰੇ ਚੁੱਕਿਆ ਗਿਆ ਸੀ, ਫਿਰ ਚੁੱਕਣ ਵਾਲਾ ਆਦਮੀ ਦਿਨ ਵਿਚ ਕਿਸੇ ਘੋਰ ਜੁੱਧ ਵਿਚ ਕਿਸੇ ਨਾਲ ਉਲਝ ਗਿਆ, ਉਹ ਜੇਤੂ ਰਿਹਾ ਅਤੇ ਉਸ ਨੇ ਸੁਭਾਵਕ ਤੌਰ ਤੇ ਹੀ ਮੰਨ ਲਿਆ ਕਿ ਉਸ ਦੀ ਸਫ਼ਲਤਾ ਦਾ ਭੇਦ ਉਸ ਪੱਥਰ ਵਿਚ ਹੈ। ਫਿਰ ਉਸ ਨੇ ਉਹ ਪੱਥਰ ਆਪਣੀ ਭਾਗਸ਼ੀਲਤਾ ਲਈ ਰੱਖ ਲਿਆ; ਹੋ ਸਕਦਾ ਹੈ ਕਿ ਉਹ ਪੱਥਰ ਇਕ ਤੋਂ ਵਧ ਵਾਰੀ ਭਾਗਸ਼ਾਲੀ ਸਿੱਧ ਹੋਇਆ ਹੋਵੇ; ਸੋ ਸੱਚੀ ਗੱਲ ਇਹ ਹੈ ਕਿ ਕੇਵਲ ਉਨ੍ਹਾਂ ਪੱਥਰ ਲਈ ਪੂਜਯੋ-ਜੜ੍ਹ-ਵਸਤੂ ਦੇ ਤੌਰ ਤੇ ਸਥਿਰ ਹੋਣਾ ਸੰਭਵ ਸੀ ਜੋ ਇਕ ਤੋਂ ਵਧ ਵਾਰੀ ਭਾਗਸ਼ਾਲੀ ਸਿੱਧ ਹੋ ਸਕੇ ਸਨ। ਤਦੋਂ ਹੀ ਮੰਨਿਆ ਜਾ ਸਕਦਾ ਸੀ ਕਿ ਉਸ ਵਿਚ ਕੋਈ ਅਲੌਕਿਕ ਸ਼ਕਤੀ ਸੀ ਤੇ ਉਹ ਨਿਰਾ ਪੱਥਰ ਨਹੀਂ ਸੀ ਸਗੋਂ ਕੁਝ ਹੋਰ ਸੀ, ਭਾਵ ਇਕ ਸਮਰੱਥ ਰੂਹ ਸੀ ਜੋ ਹਰ ਪ੍ਰਕਾਰ ਦੇ ਸਤਿਕਾਰ ਤੇ ਪੂਜਾ ਦੀ ਹੱਕਦਾਰ ਸੀ ਜੋ ਕਿ ਭਾਗਸ਼ਾਲੀ ਮਾਲਕ ਉਸ ਨੂੰ ਦੇ ਸਕਦਾ ਸੀ।

ਸਾਨੂੰ ਵਿਸ਼ਵਾਸ ਬਣਾਇਆ ਜਾਂਦਾ ਹੈ ਕਿ ਇਹ ਸਾਰਾ ਅਮਲ, ਨਿਆਏ-ਯੁਕਤ ਨਾ ਹੁੰਦਿਆਂ ਵੀ, ਨਿਆਏਯੁਕਤ ਹੈ। ਮੈਂ ਵੀ ਇਨਕਾਰ ਨਹੀਂ ਕਰਦਾ, ਮੇਰਾ ਸੰਦੇਹ ਕੇਵਲ ਇਹ ਹੈ ਕਿ ਕੀ ਇਸ ਅਮਲ ਤੋਂ ਕਿਸੇ ਅਸਭਿਆਚਾਰਕ ਮਨ ਦੀ ਅਨਿਆਏਸ਼ੀਲਤਾ ਪ੍ਰਗਟ ਹੁੰਦੀ ਹੈ?

ਕੀ ਜੋ ਨਿਆਏਸ਼ੀਲਤਾ ਦਾ ਅਮਲ ਇਹ ਦੱਸਿਆ ਗਿਆ ਹੈ, ਉਹ ਪ੍ਰਾਚੀਨ ਤੇ ਮੁੱਢ ਕਦੀਮੀ ਮਨ ਦੇ ਵਿਚਾਰਾਂ ਨਾਲੋਂ ਆਧੁਨਿਕ ਮਨ ਦੀ ਸੋਚਣੀ ਦੇ ਵਧੇਰੇ ਨੇੜੇ ਨਹੀਂ ਹੈ? ਨਹੀਂ ਸਗੋਂ ਮੈਂ ਪੁੱਛਦਾ ਹਾਂ ਕਿ ਕੀ ਅਸੀਂ ਇਸ ਤਰ੍ਹਾਂ ਦੀ ਸੰਭਾਵਨਾ ਦੀ ਕਲਪਨਾ ਕਰ ਸਕਦੇ ਹਾਂ ਜਦੋਂ ਤੀਕ ਕਿ ਮਨੁੱਖ ਅਸੀਮ ਦੀ ਤਲਾਸ਼ ਵਿਚ ਬਹੁਤ ਦੂਰ ਤੀਕ ਨਾ ਜਾ ਚੁੱਕੇ ਹੋਣ, ਅਤੇ ਜਦੋਂ ਤੀਕ ਉਨ੍ਹਾਂ ਨੂੰ ਐਸੇ ਸੰਕਲਪ ਪ੍ਰਾਪਤ ਨਾ ਹੋ ਚੁੱਕੇ ਹੋਣ ਜਿਨ੍ਹਾਂ ਦੀ ਉਤਪਤੀ ਬਾਰੇ ਹੀ ਅਸੀਂ ਵਿਆਖਿਆ ਮੰਗ ਰਹੇ ਹਾਂ?

### 32. ਕੀ ਵਹਿਸ਼ੀ ਬੱਚਿਆਂ ਵਾਂਗ ਹੀ ਹੁੰਦੇ ਹਨ?

ਪਹਿਲਾਂ ਇਹ ਮੰਨਿਆ ਜਾਂਦਾ ਰਿਹਾ ਹੈ ਕਿ ਜੜ੍ਹ-ਪੂਜਾ ਸੰਬੰਧੀ ਜੋ ਮਨੋ-ਵਿਗਿਆਨਕ ਸਮੱਸਿਆ ਹੈ ਉਸ ਦੀ ਵਿਆਖਿਆ ਗੁੱਡੀਆਂ ਨਾਲ ਖੇਡਦੇ ਬੱਚਿਆਂ ਦਾ ਦ੍ਰਿਸ਼ਟਾਂਤ ਦੇ ਕੇ ਕੀਤੀ ਜਾ ਸਕਦੀ ਹੈ ਜਾਂ ਜਿਸ ਕੁਰਸੀ ਨਾਲ ਬੱਚੇ ਨੂੰ ਠੋਕ੍ਹਰ ਲੱਗ ਗਈ ਹੈ, ਉਹ ਉਸ ਕੁਰਸੀ ਨੂੰ ਮਾਰਨ ਲੱਗਦਾ ਹੈ। ਇਹ ਵਿਆਖਿਆ ਹੁਣ ਛੱਡ ਦਿੱਤੀ ਗਈ ਹੈ ਕਿਉਂਕਿ ਇਹ ਤੱਥ ਕਿ ਬੱਚੇ ਉਹ ਕੁਝ ਕਰਦੇ ਹਨ ਜੋ ਵਡੇਰੀ ਉਮਰ ਦੇ ਵਹਿਸ਼ੀ ਕਰਦੇ ਹਨ, ਇਸ ਗੱਲ ਨਾਲ ਮਨੋ-ਵਿਗਿਆਨਕ ਸਮੱਸਿਆ ਕਿਵੇਂ ਹੱਲ ਹੁੰਦੀ ਹੈ, ਭਾਵੇਂ ਇਹ ਮੰਨ ਲਿਆ ਜਾਏ ਕਿ ਜੜ੍ਹ-ਪੂਜਾ ਦਾ ਭਾਵ ਪ੍ਰਕ੍ਰਿਤਕ ਵਸਤਾਂ ਨੂੰ ਜਾਨਦਾਰ, ਚਲਣਹਾਰ ਤੇ ਸ਼ਖ਼ਸ਼ੀਅਤ ਵਾਲਾ ਮੰਨਣਾ ਹੀ ਹੈ ਜਿਸ ਨੂੰ ਮੂਰਤੀਮਾਨਤਾ (Figurism), ਸਜੀਵਤਾ (Animism) ਮਾਨਵੀਕਰਣ (Personification), ਸਗੁਣਵਾਦ (Anthropomorphism) ਜਾਂ ਜੀਵ-ਵਾਦ (Anthropopathism) ਕਿਹਾ ਜਾਂਦਾ ਹੈ। ਇਹ ਤੱਥ, ਜੇ ਇਹ ਤੱਥ ਹੈ, ਤਾਂ ਬੱਚਿਆਂ ਲਈ ਵੀ ਉਤਨਾ ਹੀ ਵਚਿੱਤਰ ਹੈ ਜਿਤਨਾ ਵਹਿਸ਼ੀਆਂ ਲਈ ਹੈ। ਇਸ ਤੋਂ ਬਿਨਾਂ, ਭਾਵੇਂ ਵਹਿਸ਼ੀਆਂ ਨੂੰ ਬੱਚੇ ਜਾਂ ਬੱਚਿਆਂ ਨੂੰ ਵਹਿਸ਼ੀ ਕਹਿਣ ਵਿਚ ਕੁਝ ਸੱਚ ਹੋਵੇ, ਪਰ ਸਾਨੂੰ ਇਥੇ ਵੀ ਨਿਖੇੜਾ ਕਰਨ ਦੀ ਜਾਂਚ ਸਿੱਖਣੀ ਚਾਹੀਦੀ ਹੈ। ਵਹਿਸ਼ੀ ਕੁਝ ਪੱਖਾਂ ਵਿਚ ਹੀ ਬੱਚਿਆਂ ਸਮਾਨ ਹਨ, ਪਰ ਸਾਰੇ ਪੱਖਾਂ ਵਿਚ ਨਹੀਂ। ਕੋਈ ਵਹਿਸ਼ੀ ਪੁਰਸ਼ ਐਸਾ ਨਹੀਂ ਹੈ, ਜੋ ਵੱਡਾ ਹੋ ਕੇ ਵੀ ਸਜਿੰਦ ਤੇ ਨਿਰਜਿੰਦ ਵਸਤਾਂ ਵਿਚ ਨਿਖੇੜਾ ਨਹੀਂ ਕਰਨ ਜਾਣਦਾ ਜਾਂ, ਉਦਾਹਰਣ ਵਜੋਂ, ਰੱਸੀ ਤੇ ਸਰਪ ਦਾ ਫ਼ਰਕ ਨਹੀਂ ਜਾਣਦਾ। ਇਹ ਕਹਿਣਾ ਕਿ ਉਹ ਇਹੋ ਜਿਹੇ ਮਾਮਲੇ ਵਿਚ ਵੀ ਬੱਚਿਆਂ ਵਾਂਗ ਅਣਜਾਣ ਰਹਿੰਦੇ ਹਨ, ਆਪਣੇ ਆਪ ਨੂੰ ਆਪਣੇ ਹੀ ਰੂਪਕਾਂ ਵਿਚ ਧੋਖਾ ਦੇਣਾ ਹੈ। ਦੂਜੇ ਪਾਸੇ ਇਹ ਵੀ ਗੱਲ ਹੈ ਕਿ ਜਿਵੇਂ ਦੇ ਬੱਚੇ ਹੁਣ ਹਨ ਇਹ ਸਾਨੂੰ ਪ੍ਰਾਚੀਨ ਮਨੁੱਖੀ ਮਨ ਦਾ ਰੂਪ ਬਹੁਤ ਹੀ ਘੱਟ ਦੱਸ ਸਕਦੇ ਹਨ। ਸਾਡੇ ਬੱਚਿਆਂ ਦੀਆਂ ਜਦੋਂ ਤੋਂ ਹੀ ਬੁੱਧੀ ਦੁਆਰਾ ਸੋਚ-ਅੱਖਾਂ ਖੁੱਲ੍ਹਦੀਆਂ ਹਨ, ਉਹ ਐਸੇ ਵਾਯੂਮੰਡਲ ਵਿਚ ਹੁੰਦੇ ਹਨ ਜੋ ਵਿਕਸਿਤ ਸਭਿਅਤਾ ਦੇ ਵਿਚਾਰਾਂ ਨਾਲ ਭਰਪੂਰ ਹੁੰਦਾ ਹੈ। ਇਕ ਬੱਚਾ ਜਿਸਨੂੰ ਚੰਗੀ ਸਜੀ-ਫਬੀ ਗੁੱਡੀ ਤੋਂ ਧੋਖਾ ਨਹੀਂ ਲੱਗਦਾ ਜਾਂ ਉਹ ਇਤਨਾ ਸੰਭਲਿਆ ਹੋਇਆ ਹੈ ਕਿ ਉਹ ਉਸ ਕੁਰਸੀ ਨਾਲ ਹੁਣ ਨਹੀਂ ਵੱਜਦਾ ਜਿਸ ਨਾਲ ਕਦੇ ਉਸ ਦਾ ਸਿਰ ਵੱਜਾ ਸੀ- ਇਹ ਇਕ ਨਿੱਕਾ ਚਿੰਤਕ ਹੋਵੇਗਾ ਨਾ ਕਿ ਵਹਿਸ਼ੀ, ਜੋ ਹਾਲੀ ਤੀਕ ਜੜ੍ਹ-ਪੂਜਾ ਵਿਚੋਂ ਵੀ ਨਹੀਂ ਨਿਕਲ ਸਕਿਆ। ਇਕ ਬੱਚੇ ਤੇ ਜਾਂਗਲੀ (ਵਹਿਸ਼ੀ) ਦੇ ਹਾਲਾਤ ਤੇ ਆਲਾ-ਦੁਆਲਾ ਇਤਨੇ ਭਿੰਨ ਹਨ ਕਿ ਇਨ੍ਹਾਂ ਦੀ ਤੁਲਨਾ ਬੜੇ ਹੀ ਧਿਆਨ

ਨਾਲ ਕੀਤੀ ਜਾਣੀ ਚਾਹੀਦੀ ਹੈ ਤੇ ਤਦ ਹੀ ਉਸ ਦਾ ਕੋਈ ਵਿਗਿਆਨਕ ਮੁੱਲ ਹੋ ਸਕੇਗਾ।

ਮੈਂ ਇਥੋਂ ਤੀਕ ਪ੍ਰਾਚੀਨ ਜੜ੍ਹ-ਪੂਜਾ ਵਾਦੀਆਂ ਨਾਲ ਸਹਿਮਤ ਹਾਂ ਕਿ ਜੇ ਅਸਾਂ ਪੁਰਸ਼ ਨੂੰ ਮਨੁੱਖਤਾ ਦੀ ਸਰਬਵਿਆਪੀ ਰੁਚੀ ਦੇ ਰੂਪ ਵਿਚ ਦਰਸਾਣਾ ਹੈ, ਤਾਂ ਸਾਨੂੰ ਇਸ ਰੁਚੀ ਨੂੰ ਉਨ੍ਹਾਂ ਹਾਲਤਾਂ ਵਿਚੋਂ ਹੀ ਉਗਮਦਾ ਦਰਸਾਣਾ ਪਏਗਾ ਜੋ ਹਰ ਥਾਂ ਮੌਜੂਦ ਹਨ। ਮੈਂ ਉਨ੍ਹਾਂ ਨੂੰ ਦੋਸ਼ ਨਹੀਂ ਦਿੰਦਾ ਜਦੋਂ ਉਹ ਧਰਮ ਦੀ ਉਤਪਤੀ ਦੀ ਸਮੱਸਿਆ ਬਾਰੇ ਉਨ੍ਹਾਂ ਨਾਲ ਵਿਚਾਰਾਂ ਕਰਨ ਤੋਂ ਇਨਕਾਰ ਕਰ ਦਿੰਦੇ ਹਨ ਜੋ ਇਹ ਮੰਨਦੇ ਹਨ ਕਿ ਪ੍ਰਾਚੀਨ ਸ਼ਰੁਤੀ ਵੀ ਹੋ ਸਕਦੀ ਹੈ ਜਾਂ ਜੋ ਇਹ ਕਹਿੰਦੇ ਹਨ ਕਿ ਮਨੁੱਖ ਵਿਚ ਇਕ ਧਾਰਮਿਕ ਭਾਵਨਾ ਹੈ ਜੋ ਇਸ ਨੂੰ ਪਸ਼ੂ ਤੋਂ ਨਿਖੇੜਦੀ ਹੈ। ਬੇਸ਼ਕ, ਸਾਨੂੰ ਸਾਂਝੇ ਸਥਾਨ ਤੋਂ ਹੀ ਵਿਚਾਰ ਤੋਰਨੀ ਚਾਹੀਦੀ ਹੈ ਅਤੇ ਉਹ ਸਥਾਨ ਸਹੀ ਹੋਣਾ ਚਾਹੀਦਾ ਹੈ। ਸਾਨੂੰ ਮਨੁੱਖ ਨੂੰ ਉਸੇ ਰੂਪ ਵਿਚ ਹੀ ਲੈਣਾ ਚਾਹੀਦਾ ਹੈ ਜੈਸਾ ਉਹ ਹੈ, ਭਾਵ ਉਸ ਪਾਸ ਪੰਜ ਇੰਦ੍ਰੀਆਂ ਹਨ, ਪਰ ਉਸ ਪਾਸ ਐਸਾ ਕੋਈ ਗਿਆਨ ਨਹੀਂ ਹੈ ਜੋ ਇੰਦ੍ਰੀਆਂ ਦੁਆਰਾ ਪ੍ਰਾਪਤ ਨਾ ਹੋਇਆ ਹੋਵੇ। ਨਿਰਸੰਦੇਹ, ਉਦੋਂ ਵੀ ਮਨੁੱਖ ਪੱਥਰ ਹੱਡੀ ਜਾਂ ਘੋਗਾ ਚੁੱਕ ਸਕਦਾ ਹੈ। ਪਰ ਫਿਰ ਸਾਨੂੰ ਪ੍ਰਾਚੀਨ ਜੜ੍ਹ-ਪੂਜਵਾਦੀਆਂ ਨੂੰ ਪੁੱਛਣਾ ਪਏਗਾ ਕਿ ਜਦੋਂ ਉਹ ਪੱਥਰ ਜਾਂ ਘੋਗੇ ਚੁੱਕਦੇ ਹਨ ਤਦ ਉਨ੍ਹਾਂ ਨੂੰ ਉਸੇ ਸਮੇਂ ਅਲੌਕਿਕ ਸ਼ਕਤੀ, ਰੂਹ ਜਾਂ ਦੇਵਤੇ ਤੇ ਅਦ੍ਰਿਸ਼ਟ ਸ਼ਕਤੀਆਂ ਦੀ ਉਪਾਸ਼ਨਾ ਦੇ ਸੰਕਲਪ ਕਿਵੇਂ ਆ ਜਾਂਦੇ ਹਨ?

### 33. ਚਾਰ ਪਲਾਂਘਾਂ

ਉਹ ਕਹਿੰਦੇ ਹਨ ਕਿ ਚਾਰ ਪਲਾਂਘਾਂ ਹਨ- ਪ੍ਰਸਿੱਧ ਚਾਰ ਕਦਮੇ—ਜਿਨ੍ਹਾਂ ਦੁਆਰਾ ਇਹ ਪ੍ਰਾਪਤੀ ਹੁੰਦੀ ਹੈ ਅਤੇ ਇਸ ਤਰ੍ਹਾਂ ਜੜ੍ਹ-ਪੂਜਾ ਦਾ ਆਰੰਭ ਪੂਰੀ ਭਾਂਤ ਸਮਝ ਆ ਜਾਂਦਾ ਹੈ। ਪਹਿਲਾ ਕਦਮ, ਹੈਰਾਨੀ ਦੀ ਅਵਸਥਾ ਹੈ; ਦੂਜਾ ਕਦਮ, ਇਹ ਮੰਨਣਾ ਹੈ ਕਿ ਹੈਰਾਨ ਕਰਨ ਵਾਲੀ ਵਸਤੂ ਸਜਿੰਦ ਹੈ; ਤੀਜਾ ਕਦਮ, ਇਹ ਮੰਨਣਾ ਹੈ ਕਿ ਇਸ ਵਸਤੂ ਅਤੇ ਕਈ ਘਟਨਾਵਾਂ ਜਿਵੇਂ ਕਿ ਜਿੱਤ, ਬਰਖਾ, ਅਰੋਗਤਾ, ਵਿਚ ਕੋਈ ਕਾਰਨੇ-ਕਾਰਜ ਦਾ ਸੰਬੰਧ ਹੈ; ਚੌਥੇ, ਇਹ ਪਛਾਣ ਹੈ ਕਿ ਇਸ ਵਸਤੂ ਵਿਚ ਸ਼ਕਤੀ ਹੈ ਜਿਸ ਦਾ ਸਤਿਕਾਰ ਤੇ ਪੂਜਾ ਹੋਣੇ ਚਾਹੀਦੇ ਹਨ। ਪਰ ਕੀ ਇਸ ਸਾਰੇ ਕਥਨ ਦਾ ਮੰਤਵ ਇਹ ਨਹੀਂ ਕਿ ਕੁਝ ਕਠਿਨਾਈਆਂ ਨੂੰ ਸਪੱਸ਼ਟ ਕਰਨ ਦੀ ਥਾਂ ਸ਼ਬਦਾਂ ਦੀ ਸੁਨਹਿਰੀ ਵਾਛੜ ਥੱਲੇ ਲੁਕਾ ਦਿੱਤਾ ਜਾਏ?

ਮੰਨ ਲਿਆ ਕਿ ਮਨੁੱਖ ਨੂੰ ਪੱਥਰ ਜਾਂ ਘੋਗਾ ਦੇਖ ਕੇ ਹੈਰਾਨੀ ਹੋਈ, ਭਾਵੇਂ ਇਨ੍ਹਾਂ ਵਸਤਾਂ ਬਾਰੇ ਹੈਰਾਨੀ ਦੀ ਕੋਈ ਲੋੜ ਨਹੀਂ ਜਾਪਦੀ; ਪਰ ਇਸ ਦਾ ਕੀ ਭਾਵ ਹੈ ਕਿ ਪੱਥਰ ਜਾਂ ਘੋਗਾ ਸਜਿੰਦ ਹੈ? ਜੇ ਅਸੀਂ ਇਸ ਗੱਲ ਨੂੰ ਸਾਦੇ ਸ਼ਬਦਾਂ ਵਿਚ ਕਹੀਏ ਤਾਂ ਇਸਦਾ ਭਾਵ ਹੋਰ ਕੁਝ ਨਹੀਂ, ਇਹ ਬਣਦਾ ਹੈ, ਕਿ ਇਸ ਪੱਥਰ ਨੂੰ ਹੋਰ ਪੱਥਰ ਸਮਝਣ ਦੀ ਥਾਂ ਸਾਨੂੰ ਇਹ ਮੰਨਣਾ ਚਾਹੀਦਾ ਹੈ ਕਿ ਇਹ ਸਾਧਾਰਨ ਪੱਥਰ ਨਹੀਂ ਹੈ ਸਗੋਂ ਇਸ ਵਿਚ ਮਨੁੱਖੀ ਭਾਵਨਾਵਾਂ ਹਨ। ਜਦੋਂ ਅਸੀਂ ਤਕਨੀਕੀ ਸ਼ਬਦਾਵਲੀ ਵਿਚ, ਵੱਡੇ-ਵੱਡੇ ਸ਼ਬਦ ਜਿਵੇਂ ਕਿ ਜੀਵਵਾਦ (Anthropopathism), ਸਗੁਣਵਾਦ (Anthropomorphism), ਮਾਨਵੀ ਕਰਣ (Personification), ਮੂਰਤੀਮਾਨਤਾ (Figurism), ਵਰਤ ਕੇ ਗੱਲ ਕਰਦੇ ਹਾਂ ਤਾਂ ਗੱਲ ਸੁਭਾਵਕ ਜਾਪਦੀ ਹੈ; ਪਰ ਜੇ ਅਸੀਂ ਸਾਦਾ ਬੋਲੀ ਵਿਚ ਇਹ ਕਹੀਏ ਕਿ ਪੱਥਰ ਪੱਥਰ ਹੈ ਪਰ ਨਿਰਾ ਪੱਥਰ

ਨਹੀਂ ਹੈ ਅਤੇ ਫਿਰ ਕਹੀਏ ਕਿ ਪੱਥਰ ਮਨੁੱਖ ਹੈ, ਪਰ ਪੂਰਾ ਮਨੁੱਖ ਨਹੀਂ ਹੈ, ਤਾਂ ਪਤਾ ਲੱਗਦਾ ਹੈ ਕਿ ਸਾਧਾਰਨ ਪੱਥਰ ਤੇ ਸਾਡੀਆਂ ਪੰਜ ਇੰਦ੍ਰੀਆਂ ਨਾਲ ਕਿਤਨਾ ਅਨਿਆਂ ਕੀਤਾ ਗਿਆ ਹੈ। ਮੈਂ ਪੂਰੀ ਤਰ੍ਹਾਂ ਜਾਣਦਾ ਹਾਂ ਕਿ ਕਈ ਵਿਚਾਲੇ ਦੀਆਂ ਪਲਾਂਘਾਂ ਮਗਰੋਂ ਮਨੁੱਖੀ ਮਨ ਵਿਚ ਕਈ ਸ੍ਵੈ-ਵਿਰੋਧ ਉਪਜ ਖੜੋਂਦੇ ਹਨ, ਪਰ ਇਹ ਅਚਣਚੇਤ ਨਹੀਂ ਉਪਜ ਖੜੋਂਦੇ; ਇਹ ਆਰੰਭ ਨਹੀਂ ਹੋ ਸਕਦੇ, ਜੇ ਅਸੀਂ ਵਿਚਾਰ ਵਿਚ ਐਸੇ ਅਸਾਧਾਰਨ ਪ੍ਰਭਾਵ ਨਾ ਦਾਖਲ ਕਰ ਲਈਏ ਜੋ ਬੁਨਿਆਦੀ ਸ਼੍ਰਤੀ ਦੇ ਵਿਚਾਰ ਤੋਂ ਵੀ ਵਧ ਅਸਾਧਾਰਣ ਹੋਣ। ਧਰਮ-ਵਿਗਿਆਨ ਦਾ ਮੰਤਵ ਇਹ ਪਤਾ ਕਰਨਾ ਹੈ ਕਿਹੜੇ ਨਿੱਕੇ-ਨਿੱਕੇ, ਝੱਕਦਿਆਂ-ਝੁਕਦਿਆਂ ਕਦਮ ਪੁੱਟਦਿਆਂ ਮਨੁੱਖੀ ਮਨ ਸੂਝ ਤੀਕ ਪੁੱਜਿਆ ਹੈ ਜਦੋਂ ਕਿ ਪਹਿਲਾਂ ਉਹੋ ਸ਼ੈ ਲਗਭਗ ਬਿਲਕੁਲ ਸਮਝ ਤੋਂ ਪਰੇ ਦੀ ਪ੍ਰਤੀਤ ਹੁੰਦੀ ਸੀ। ਜੇ ਜੋ ਕੁਝ ਸਮਝਾਣਾ ਹੈ, ਉਹ ਪਹਿਲਾਂ ਹੀ ਸੁਭਾਵਕ ਮੰਨ ਲਿਆ ਜਾਏ; ਜੇ ਅਸੀਂ ਇਕ ਇਹ ਗੱਲ ਮੰਨ ਲਈਏ ਕਿ ਪ੍ਰਾਚੀਨ ਜਾਂਗਲੀ ਲਈ ਪੱਥਰ ਨੂੰ ਮਨੁੱਖੀ ਹਾਵ-ਭਾਵ ਵਾਲਾ ਮੰਨਣਾ ਬਿਲਕੁਲ ਸੁਭਾਵਕ ਸੀ ਤੇ ਫਿਰ ਇਹੋ ਜਿਹੇ ਸ਼ਬਦਾਂ ਜਿਵੇਂ ਜੀਵ-ਵਾਦ ਜਾਂ ਸਜੀਵਤਾ ਜਾਂ ਮੂਰਤੀਮਾਨਤਾ ਨਾਲ ਸੰਤੁਸ਼ਟ ਹੋ ਜਾਈਏ ਤਾਂ ਬਾਕੀ ਗੱਲ ਤੇ, ਨਿਰਸੰਦੇਹ, ਬਿਲਕੁਲ ਸੌਖੀ ਹੈ। ਮਾਨਵੀ-ਪੱਥਰ ਨੂੰ ਪਰਮ-ਮਨੁੱਖ ਕਹਿਣਾ ਹਰ ਤਰ੍ਹਾਂ ਹੱਕੀ ਹੈ, ਅਤੇ ਪਰਮ-ਮਨੁੱਖ ਦੈਵੀਪਨ ਤੋਂ ਦੂਰ ਨਹੀਂ ਹੈ; ਇਸ ਵਿਚ ਵੀ ਕੋਈ ਹੈਰਾਨੀ ਨਹੀਂ ਹੋਣੀ ਚਾਹੀਦੀ ਕਿ ਐਸੇ ਵਸਤੂ ਦੀ ਜੋ ਪੂਜਾ ਹੋਣੀ ਚਾਹੀਦੀ ਹੈ, ਉਹ ਪੱਥਰ ਜਾਂ ਮਨੁੱਖ ਦੀ ਪੂਜਾ ਤੋਂ ਵਧ ਹੀ ਹੋਣੀ ਚਾਹੀਦੀ ਹੈ, ਭਾਵ ਇਹ ਪੂਜਾ ਵੀ ਦੈਵੀ ਹੋਣੀ ਚਾਹੀਦੀ ਹੈ, ਜੋ ਕਿ ਦੈਵੀ-ਪਨ ਤੋਂ ਦੂਰ ਨਹੀਂ ਹੈ।

### 34. ਜੜ੍ਹ-ਪੂਜਾ ਧਰਮ ਦਾ ਆਰੰਭਕ ਰੂਪ ਨਹੀਂ

ਮੇਰੀ ਗੱਲ ਦਾ ਸਾਰ ਇਹ ਹੈ : ਮੈਨੂੰ ਇਉਂ ਪ੍ਰਤੀਤ ਹੁੰਦਾ ਹੈ ਕਿ ਜੋ ਲੋਕ ਜੜ੍ਹ-ਪੂਜਾ ਨੂੰ ਬੁਨਿਆਦੀ ਦਸ਼ਾ ਮੰਨਦੇ ਹਨ, ਉਹਨਾਂ ਜੋ ਕੁਝ ਸਿੱਧ ਕਰਨਾ ਹੈ ਉਸ ਨੂੰ ਪਹਿਲੀ ਗੱਲ ਮੰਨ ਲਿਆ ਹੈ। ਉਨ੍ਹਾਂ ਨੇ ਇਹ ਗੱਲ ਹੀ ਬੁਨਿਆਦੀ ਮੰਨ ਲਈ ਹੈ ਕਿ ਹਰ ਮਨੁੱਖ ਵਿਚ ਕਿਸੇ ਕਰਾਮਾਤ ਕਾਰਨ ਉਹ ਸੰਕਲਪ ਹੈ ਜੋ ਪੂਜਯ ਜੜ-ਵਸਤੂ ਦਾ ਵਿਸ਼ੇਸ਼ਣ ਹੈ, ਇਸ ਨੂੰ ਸ਼ਕਤੀ, ਰੂਹ ਜਾਂ ਦੇਵਤਾ ਕਹਿ ਲਓ। ਇਨ੍ਹਾਂ ਨੇ ਇਹ ਗੱਲ ਬੁਨਿਆਦੀ ਪ੍ਰਵਾਨ ਕਰ ਲਈ ਹੈ ਕਿ ਇਹੋ ਜਿਹੀਆਂ ਸਾਧਾਰਨ ਵਸਤਾਂ ਜਿਵੇਂ ਕਿ ਪੱਥਰ, ਘੋਗੇ, ਸ਼ੇਰ ਦੀ ਪੂਛ, ਵਾਲਾਂ ਦਾ ਗੁੱਛਾ, ਜਾਂ ਹੋਰ ਇਹੋ ਜਿਹੇ ਅਕੜ-ਬਕੜ, ਵਿਚ ਆਪਣੇ ਆਪ ਹੀ ਦੇਵ-ਉਤਪਤੀ ਜਾਂ ਦੇਵ-ਉਤਪੰਨ ਕਰਨ ਦੀ ਸ਼ਕਤੀ ਹੈ; ਪਰ ਉਨ੍ਹਾਂ ਨੇ ਇਸ ਤੱਥ ਨੂੰ ਬਿਲਕੁਲ ਅੱਖੋਂ ਓਹਲੇ ਕਰ ਦਿੱਤਾ ਹੈ ਕਿ ਜਿਹੜੇ ਪੁਰਸ਼ ਵੀ ਇਤਨੇ ਉਨਿਤ ਹੋਏ ਹਨ ਕਿ ਉਨ੍ਹਾਂ ਨੂੰ ਕਦੇ ਕਿਸੇ ਪਰਾ-ਸਰੀਰਕ, ਅਸੀਮ ਜਾਂ ਦੈਵੀ ਸ਼ੈ ਦੇ ਝਉਲੇ ਦਾ ਅਨੁਮਾਨ ਹੋਇਆ ਹੈ, ਉਨ੍ਹਾਂ ਨੇ ਕੇਵਲ ਇਸ ਘਟਨਾ ਮਗਰੋਂ ਹੀ ਉਸ ਸ਼ੈ ਦੀ ਹੋਂਦ ਨੂੰ ਸਾਧਾਰਣ ਤੇ ਆਮ ਵਸਤਾਂ ਵਿਚ ਅਨੁਭਵ ਕੀਤਾ ਹੈ। ਉਨ੍ਹਾਂ ਇਹ ਗੱਲ ਮੁੱਢੋਂ ਹੀ ਪ੍ਰਵਾਨ ਕਰ ਲਈ ਹੈ ਕਿ ਹੁਣ ਵੀ ਅਤੇ ਪਿੱਛੇ ਵੀ ਸਦਾ ਐਸਾ ਧਰਮ ਰਿਹਾ ਹੈ ਜੋ ਕੇਵਲ ਜੜ੍ਹ-ਪੂਜਾ ਹੀ ਸੀ ਜਾਂ ਇਸ ਦੇ ਉਲਟ, ਇਹ ਕਿ ਐਸਾ ਧਰਮ ਵੀ ਹੈ ਜੋ ਜੜ੍ਹ-ਪੂਜਾ ਤੋਂ ਬਿਲਕੁਲ ਨਿਰਲੇਪ ਹੈ, ਮੇਰਾ ਆਖਰੀ ਤੇ ਸਭ ਤੋਂ ਵਧ ਗੰਭੀਰ ਇਤਰਾਜ਼ ਇਹ ਹੈ ਕਿ

ਜੜ੍ਹ-ਪੂਜਾਵਾਦ ਦੇ ਸਮਰਥਕਾਂ, ਜਿਹੜੇ ਇਸ ਨੂੰ ਅਤਿ ਪ੍ਰਾਚੀਨ ਤੇ ਸਰਬ-ਵਿਆਪੀ ਧਰਮ ਦਾ ਰੂਪ ਸਮਝਦੇ ਹਨ; ਦਾ ਸਾਰਾ ਨਿਰਭਰ ਉਸ ਸਾਖੀ ਤੇ ਹੈ ਜਿਸ ਨੂੰ ਕੋਈ ਵਿਦਵਾਨ ਜਾਂ ਇਤਿਹਾਸਕਾਰ ਪ੍ਰਵਾਨ ਕਰਨਾ ਉਚਿਤ ਨਹੀਂ ਸਮਝੇਗਾ। ਇਸ ਲਈ, ਮੇਰਾ ਵਿਚਾਰ ਹੈ, ਸਾਡੇ ਲਈ ਵਾਜਬ ਹੋਵੇਗਾ ਕਿ ਇਸ ਸਿਧਾਂਤ ਨੂੰ ਤਿਆਗ ਦੇਈਏ ਕਿ ਜੜ੍ਹ-ਪੂਜਾ ਤੋਂ ਸਾਰੇ ਧਰਮ ਦਾ ਆਰੰਭ ਹੋਇਆ ਹੈ ਜਾਂ ਹੋਇਆ ਹੋਵੇਗਾ ਅਤੇ ਮਜ਼ਬੂਰਨ ਸਾਨੂੰ ਹੋਰ ਪਾਸੇ ਦੇਖਣਾ ਚਾਹੀਦਾ ਹੈ ਜੇ ਅਸੀਂ ਜਾਣਨਾ ਚਾਹੁੰਦੇ ਹਾਂ ਕਿ ਉਹ ਐਂਦ੍ਰਿਕ ਪ੍ਰਭਾਵ ਕੀ ਸਨ ਜਿਨ੍ਹਾਂ ਨੇ ਮਨੁੱਖੀ ਮਨ ਵਿਚ ਇਹ ਸੰਸਾ ਉਠਾਇਆ ਕਿ ਕੋਈ ਚੀਜ਼ ਹੈ ਜੋ ਇੰਦ੍ਰੀਆਂ ਤੋਂ ਪਰੇ ਹੈ, ਅਸੀਮ ਹੈ ਅਤੇ ਦੈਵੀ ਹੈ।

*****

*ਵਖਿਆਨ ਤੀਜਾ*

# ਭਾਰਤ ਦਾ ਪ੍ਰਾਚੀਨ ਸਾਹਿਤ

(ਜਿਥੋਂ ਤੀਕ ਇਹ ਧਰਮ ਦੇ ਆਰੰਭ ਦੇ ਅਧਿਐਨ ਸੰਬੰਧੀ ਸਮੱਗਰੀ ਦਿੰਦਾ ਹੈ)

**1. ਗ੍ਰੰਥ-ਆਧਾਰਿਤ ਧਰਮਾਂ ਦੇ ਅਧਿਐਨ ਦਾ ਲਾਭ**

ਅਫ਼ਰੀਕਾ, ਅਮਰੀਕਾ ਤੇ ਆਸਟ੍ਰੇਲੀਆ, ਜਿਥੇ ਕਿ ਭੂ-ਜੀਵਨ ਦੇ ਤੀਜੇ ਜਾਂ ਚੌਥੇ ਜੁਗ ਦੇ ਪੱਧਰ ਦੇ ਲੋਕ ਹਨ, ਵਿਖੇ ਧਰਮ ਦੇ ਆਰੰਭ ਦਾ ਅਧਿਐਨ ਕਰਨ ਦੀ ਥਾਂ, ਬਹੁਤ ਵਧ ਸਿਆਣੀ ਗੱਲ ਇਹ ਜਾਪਦੀ ਹੈ ਕਿ ਅਸੀਂ ਉਨ੍ਹਾਂ ਦੇਸ਼ਾਂ ਵਲ ਪਹਿਲੇ ਦੇਖੀਏ ਜਿਥੇ ਧਰਮਾਂ ਦੇ ਵਿਕਾਸ ਵਿਚ ਨਾ ਕੇਵਲ ਆਧੁਨਿਕਤਮ ਰੂਪ, ਜਿਥੇ ਕੇਵਲ ਬਾਹਰਲੀ ਸੱਤਾ ਤੇ ਕੂੜਾ-ਕਰਕਟ ਹੀ ਹੈ, ਮਿਲਦੇ ਹਨ, ਸਗੋਂ ਜਿਥੇ ਅਸੀਂ ਘੱਟੋ-ਘੱਟ ਕੁਝ ਹੇਠਲੀ ਸੱਤਾ ਦੀਆਂ ਚੀਜ਼ਾਂ ਦਾ ਵੀ ਅਧਿਐਨ ਕਰ ਸਕਦੇ ਹਾਂ ਜਿਨ੍ਹਾਂ ਉਤੇ ਧਰਮ ਦੇ ਜ਼ਾਹਰਾ ਰੂਪ ਦਾ ਆਧਾਰ ਹੈ।

ਮੈਂ ਇਹ ਚੰਗੀ ਤਰ੍ਹਾਂ ਜਾਣਦਾ ਹਾਂ ਕਿ ਇਸ ਅਧਿਐਨ ਵਿਚ ਵੀ ਕਈ ਕਠਿਨਾਈਆਂ ਹਨ; ਉਤਨੀਆਂ ਹੀ ਕਠਿਨਾਈਆਂ ਹਨ ਜਿੰਨੀਆਂ ਵਹਿਸ਼ੀ ਜਾਤੀਆਂ ਦੇ ਧਰਮ ਦੇ ਅਧਿਐਨ ਵਿਚ ਹਨ। ਪਰ ਇਸ ਹਾਲਤ ਵਿਚ ਜਿਸ ਧਰਤੀ ਤੇ ਅਸੀਂ ਮਿਹਨਤ ਕਰ ਰਹੇ ਹੋਵਾਂਗੇ, ਉਹ ਡੂੰਘੀ ਤੇ ਭਰਪੂਰ ਹੈ ਅਤੇ ਉਸ ਵਿਚੋਂ ਚੰਗੀ ਫ਼ਸਲ ਦੀ ਆਸ ਹੋ ਸਕਦੀ ਹੈ।

ਇਹ ਸੱਚ ਹੈ ਕਿ ਧਰਮ ਦੀਆਂ ਇਤਿਹਾਸਕ ਦਸਤਾਵੇਜ਼ਾਂ (ਗ੍ਰੰਥ) ਵੀ ਸਾਡੀ ਬਹੁਤ ਸਹਾਇਤਾ ਨਹੀਂ ਕਰ ਸਕਦੀਆਂ। ਸਗੋਂ ਉਹ ਤੇ ਉਥੇ ਹੀ ਸਾਡਾ ਛੱਡ ਦਿੰਦੀਆਂ ਹਨ ਜਿਥੇ ਸਾਨੂੰ ਆਸ ਹੁੰਦੀ ਹੈ ਕਿ ਉਹ ਸਾਨੂੰ ਬਹੁਤ ਕੁਝ ਦੱਸ ਸਕਣਗੀਆਂ- ਉਹ ਤੇ ਪ੍ਰਾਚੀਨ ਕਾਲ ਤੋਂ ਵਹਿ ਰਹੇ ਦਰਿਆ ਦੇ ਪਹਿਲੇ ਸੋਮਿਆਂ ਤੇ ਹੀ ਸਾਨੂੰ ਹਾਰ ਦੇ ਜਾਂਦੀਆਂ ਹਨ। ਇਹ ਆਵਸ਼ਕ ਵੀ ਹੈ। ਆਪਣੇ ਆਰੰਭਕ ਕਾਲ ਵਿਚ ਕੋਈ ਧਰਮ ਵੀ ਆਲੇ-ਦੁਆਲੇ ਲਈ ਮਹੱਤਵਪੂਰਣ ਨਹੀਂ ਹੁੰਦਾ। ਇਸ ਵਲ ਕੋਈ ਧਿਆਨ ਹੀ ਨਹੀਂ ਦਿੰਦਾ ਜਦੋਂ ਤੀਕ ਇਹ ਇਕ ਮਹਾਂਪੁਰਸ਼ ਦੇ ਹਿਰਦੇ ਵਿਚ ਟਿਕਿਆ ਹੋਇਆ ਹੈ ਜਾਂ ਉਸ ਦੇ ਬਾਰਾਂ ਚੇਲਿਆਂ ਤੀਕ ਪੁੱਜਿਆ ਹੈ। ਇਹ ਸਿਧਾਂਤ ਕੌਮੀ ਧਰਮਾਂ ਬਾਰੇ ਸ਼ਖਸ਼ੀ ਧਰਮਾਂ ਨਾਲੋਂ ਹੋਰ ਵੀ ਠੀਕ ਢੁੱਕਦਾ ਹੈ; ਸ਼ਖਸ਼ੀ ਧਰਮ ਤੋਂ ਭਾਵ ਉਹ ਧਰਮ ਹਨ ਜਿਨ੍ਹਾਂ ਦੇ ਸੰਚਾਲਕ ਇਤਿਹਾਸਕ ਪੁਰਸ਼ ਹੋਏ ਹਨ ਅਤੇ ਕੌਮੀ ਧਰਮ ਉਹ ਹਨ ਜਿਹੜੇ ਸਾਰੀ ਜਾਤੀ ਦੇ ਸਮੂਹੀ ਸਾਂਝੇ ਜਤਨਾਂ ਨਾਲ ਵਿਕਸਿਤ ਹੋਏ ਹਨ। ਕਈ ਪੀੜ੍ਹੀਆਂ ਤੀਕ ਤਾਂ ਇਕ ਕੌਮੀ ਧਰਮ ਦਾ ਕੋਈ ਨਿੱਗਰ ਰੂਪ ਹੀ ਨਹੀਂ ਹੁੰਦਾ, ਨਾ ਉਸ ਦੇ ਨੇਮਾਂ ਜਾਂ ਰਸਮਾਂ ਗੀਤਾਂ ਦਾ ਸੰਗ੍ਰਹਿ ਹੁੰਦਾ ਹੈ; ਇਸ ਧਰਮ ਦਾ ਕੋਈ ਨਾਮ ਵੀ ਨਹੀਂ ਹੁੰਦਾ। ਸਾਨੂੰ ਕਿਸੇ ਧਰਮ ਦਾ ਤਦ ਪਤਾ ਲਗਦਾ ਹੈ ਜਦੋਂ ਉਸ ਵਿਚ ਇਕਸਾਰਤਾ ਤੇ ਮਹਾਨਤਾ ਆ ਜਾਂਦੀ ਹੈ, ਤਦੋਂ ਕੁਝ

ਵਿਅਕਤੀ ਜਾਂ ਸ਼੍ਰੇਣੀ ਉਸ ਦੇ ਆਰੰਭ ਤੇ ਫੈਲਣ ਸੰਬੰਧੀ ਜੋ ਕੁਝ ਵੀ ਤੱਥ ਪ੍ਰਾਪਤ ਹੋ ਸਕਦੇ ਹੋਣ ਆਉਣ ਵਾਲੀਆਂ ਨਸਲਾਂ ਲਈ ਇਕੱਤਰ ਕਰਦੇ ਹਨ। ਇਸ ਲਈ ਇਹ ਕਿਸੇ ਇਤਫ਼ਾਕ ਕਾਰਨ ਨਹੀਂ ਸਗੋਂ ਮਨੁੱਖ ਸੁਭਾ ਦੇ ਨੇਮ ਅਨੁਸਾਰ ਹੀ ਹੈ,ਕਿ ਧਰਮ ਦੇ ਆਰੰਭ ਸਬੰਧੀ ਜੋ ਵੀ ਬ੍ਰਿਤਾਂਤ ਸਾਨੂੰ ਪ੍ਰਾਪਤ ਹਨ, ਉਹ ਲਗਭਗ ਸਾਰੇ ਹੀ ਮੈਨਾ-ਤੋਤੇ ਦੀਆਂ ਕਹਾਣੀਆਂ ਹਨ, ਅਤੇ ਸਹੀ ਰੂਪ ਵਿਚ ਇਤਿਹਾਸਿਕ ਨਹੀਂ ਹਨ।

**2. ਯਹੂਦੀ ਤੇ ਜ਼ੋਰਾਸਟ੍ਰੀ ਧਰਮਾਂ ਵਿਚ ਧਾਰਮਿਕ ਵਿਚਾਰਾਂ ਦਾ ਵਿਕਾਸ**

ਭਾਵੇਂ ਕਿਸੇ ਸੱਜਰੇ ਧਰਮ ਦੀਆਂ ਪਹਿਲੀਆਂ ਮਹੱਤਵਪੂਰਣ ਕਰਵਟਾਂ ਕਿਧਰੇ ਨਹੀਂ ਦੇਖੀਆਂ ਜਾ ਸਕਦੀਆਂ, ਕਈ ਦੇਸ਼ਾਂ ਵਿਚ ਅਸੀਂ ਮਗਰਲੇ ਧਾਰਮਿਕ ਵਿਚਾਰਾਂ ਦੇ ਵਿਕਾਸ ਨੂੰ ਦੇਖ ਸਕਦੇ ਹਾਂ। ਅਫ਼ਰੀਕਾ, ਅਮਰੀਕਾ ਤੇ ਆਸਟ੍ਰੇਲੀਆ ਦੇ ਜਾਂਗਲੀ ਲੋਕਾਂ ਵਿਚ ਇਹ ਦੇਖ ਸਕਣਾ ਵੀ ਸੰਭਵ ਨਹੀਂ ਹੈ। ਇਹ ਜਾਣਨਾ ਵੀ ਬੜਾ ਕਠਿਨ ਹੈ ਕਿ ਉਨ੍ਹਾਂ ਦਾ ਅੱਜ-ਕੱਲ੍ਹ ਧਰਮ ਕੀ ਹੈ; ਇਹ ਪਤਾ ਲੱਗਣਾ ਤੇ ਅਸੰਭਵ ਹੀ ਹੈ ਕਿ ਆਰੰਭ ਸਮੇਂ ਕੀ ਸੀ ਜਾਂ ਅੱਜ ਤੋਂ ਹਜ਼ਾਰ ਸਾਲ ਪਹਿਲਾਂ ਕੀ ਸੀ?

ਬਹੁਤ ਸਾਰੇ ਗ੍ਰੰਥ ਆਧਾਰਿਤ ਧਰਮਾਂ ਦੀ ਹਾਲਤ ਵਿਚ ਵੀ ਇਹੋ, ਜਾਂ ਇਹੋ ਜਿਹੀਆਂ ਹੀ ਕਠਿਨਾਈਆਂ ਹਨ। ਯਹੂਦੀਆਂ ਦੇ ਧਰਮ ਦੀ ਹਾਲਤ ਵਿਚ ਵਿਕਾਸ ਤੇ ਵਿਕਾਸ ਦੇ ਚਿੰਨ੍ਹ ਹਨ, ਪਰ ਬੜੇ ਲੰਮੇ ਸੰਤੋਖੀ ਅਧਿਐਨ ਨਾਲ ਉਨ੍ਹਾਂ ਨੂੰ ਲੱਭਿਆ ਜਾ ਸਕਦਾ ਹੈ। ਅੰਜ਼ੀਲ (O.T.) ਸੰਬੰਧੀ ਬਹੁਤ ਲਿਖਣ ਵਾਲਿਆਂ ਦਾ ਮੰਤਵ ਉਨ੍ਹਾਂ ਚਿੰਨ੍ਹਾਂ ਨੂੰ ਲੁਕਾਉਣਾ ਰਿਹਾ ਹੈ ਨਾ ਕਿ ਪ੍ਰਗਟ ਕਰਨਾ। ਉਹ ਸਾਡੇ ਸਾਹਮਣੇ ਯਹੂਦੀਆਂ ਦਾ ਧਰਮ ਇਸ ਤਰ੍ਹਾਂ ਪੇਸ਼ ਕਰਨਾ ਚਾਹੁੰਦੇ ਹਨ ਕਿ ਉਹ ਆਰੰਭ ਤੋਂ ਹੀ ਪੂਰਾ ਘੜਿਆ-ਘੜਾਇਆ ਸੀ ਤੇ ਉਸ ਦਾ ਹਰ ਅੰਗ ਸੰਪੂਰਨ ਸੀ- ਕਿਉਂਕਿ ਉਹ ਪ੍ਰਭੂ ਨੇ ਆਪ ਭੇਜਿਆ ਸੀ (ਇਲਹਾਮੀ ਧਰਮ ਸੀ) ਤੇ ਜੇ ਉਸ ਵਿਚ ਕਦੇ ਗਿਰਾਵਟ ਆ ਸਕਦੀ ਸੀ ਤਾਂ ਮੁੜ ਉਸ ਦੀ ਸੁਧਾਈ ਨਹੀਂ ਸੀ ਹੋ ਸਕਦੀ। ਹੁਣ ਬਹੁਤ ਸਾਰੇ ਵਿਦਵਾਨ ਮੰਨਦੇ ਹਨ ਕਿ ਯਹੂਦੀਆਂ ਵਿਚ ਇਕ ਪ੍ਰਭੂ ਦਾ ਵਿਸ਼ਵਾਸ ਬੱਝਣ ਤੋਂ ਪਹਿਲਾਂ, ਨੂਹ ਦੇ ਤੂਫ਼ਾਨ ਤੋਂ ਪਹਿਲਾਂ ਤੇ ਮਿਸਰ-ਕਾਲ ਸਮੇਂ, ਬਹੁਦੇਵਵਾਦ ਪ੍ਰਚੱਲਿਤ ਸੀ; ਉਹ ਇਹ ਵੀ ਮੰਨਦੇ ਹਨ ਕਿ ਅੰਜ਼ੀਲ ਦੇ ਲੈਵੀਟੀਕਸ ਤੇ ਸ਼ਬਦ-ਗੀਤਾਂ ਦੇ ਭਾਗਾਂ ਵਿਚ ਜਿਵੇਂ ਹਵਨ ਬਾਰੇ ਵਿਰੋਧੀ ਭਾਵ ਤੇ ਨੇਮ, ਅਧਿ-ਨੇਮ ਹਨ ਉਤਨੇ ਹੋਰ ਕਿਸੇ ਥਾਂ ਨਹੀਂ ਹਨ (51.16) 'ਤੂੰ ਕੁਰਬਾਨੀ ਨਾਲ ਪ੍ਰਸੰਨ ਨਹੀਂ ਹੁੰਦਾ, ਨਹੀਂ ਤੇ ਮੈਂ ਪੇਸ਼ ਕਰਦਾ; ਤੂੰ ਧੂਪ ਧੁਖਾਇਆਂ ਪ੍ਰਸੰਨ ਨਹੀਂ ਹੁੰਦਾ। ਪ੍ਰਭੂ ਨੂੰ ਤੇ ਇਕ ਬੈਰਾਗੀ ਮਨ ਭੇਟ ਚੜ੍ਹਾਇਆ ਜਾ ਸਕਦਾ ਹੈ; ਇਕ ਵੈਰਾਗਵਾਨ ਤੇ ਪਾਪ ਕਰਕੇ ਪ੍ਰਾਸਚਿਤ ਕਰ ਰਿਹਾ ਮਨ, ਹੇ ਪ੍ਰਭੂ, ਤੂੰ ਕਦੇ ਨਹੀਂ ਠੁਕਰਾਂਦਾ।'

ਇਥੇ ਖ਼ਿਆਲ ਦਾ ਵਿਕਾਸ ਪ੍ਰਤੱਖ ਹੈ, ਭਾਵੇਂ ਇਹ ਧਰਮ ਅਧਿਐਨ ਦੇ ਉਨ੍ਹਾਂ ਵਿਦਿਆਰਥੀਆਂ ਲਈ ਮੰਨਣਾ ਕਠਿਨ ਹੋਵੇ ਜਿਹੜੇ ਇਲਹਾਮ ਤੇ ਵਿਚਾਰ ਦੇ ਵਿਕਾਸ ਨੂੰ ਵਿਰੋਧੀ ਮੰਨਦੇ ਹਨ।

ਜੋ ਕੁਝ ਮੂਸਾ ਦੇ ਧਰਮ ਬਾਰੇ ਠੀਕ ਹੈ, ਉਹ ਜ਼ੋਰਾਸਟਰ ਦੇ ਧਰਮ ਤੇ ਵੀ ਲਾਗੂ ਹੁੰਦਾ ਹੈ। ਇਹ ਧਰਮ ਵੀ ਸਾਡੇ ਸਾਹਮਣੇ ਆਰੰਭ ਤੋਂ ਹੀ ਸੰਪੂਰਣ ਰੂਪ ਵਿਚ ਪੇਸ਼ ਕੀਤਾ ਗਿਆ ਹੈ, ਜਿਸ

ਦਾ ਅਹੁਰਾ ਮਜ਼ਦਾ (Ahura mazda) ਨੇ ਪ੍ਰਕਾਸ਼ ਕੀਤਾ ਅਤੇ ਜਿਸ ਨੂੰ ਜ਼ੋਰਾਸਟਰ ਨੇ ਪ੍ਰਗਟ ਕੀਤਾ। ਬੜੀ ਬਰੀਕੀ ਵਿਚ ਜਾਣ ਵਾਲੀ ਵਿਦਵਤਾ ਹੀ ਕਥਾਵਾਂ (Gathas) ਵਿਚੋਂ ਪੁਰਾਤਨਤਾ ਦੇ ਅੰਸ਼ ਲੱਭ ਸਕੀ ਹੈ; ਸਿਵਾਏ ਇਸ ਦੇ, ਅਵੇਸਤਾ (Avesta) ਵਿਚ ਵੀ ਕਿਧਰੇ ਸਹੀ ਵਿਕਾਸ ਦੇ ਚਿੰਨ੍ਹ ਨਹੀਂ ਮੰਨੇ ਗਏ।

ਯੂਨਾਨ ਤੇ ਇਟਲੀ ਦੇ ਧਰਮ ਤੇ ਮਿਥਿਹਾਸ ਸੰਬੰਧੀ ਵੀ ਇਹੋ ਗੱਲ ਹੈ; ਉਨ੍ਹਾਂ ਵਿਚੋਂ ਬਾਲਪਣਾ, ਜੁਆਨੀ ਤੇ ਪ੍ਰੌਢ ਅਵਸਥਾਵਾਂ ਦਾ ਨਿਰਣਾ ਕਰਨਾ ਅਤਿਅੰਤ ਕਠਿਨ ਹੈ। ਅਸੀਂ ਜਾਣਦੇ ਹਾਂ ਕਿ ਕਈ ਵਿਚਾਰ ਜਿਹੜੇ ਮਗਰਲੇ ਲੇਖਕਾਂ ਵਿਚ ਹਨ, ਉਹ ਹੋਮਰ ਦੀਆਂ ਕਈ ਵਿਚਾਰ ਲਿਖਤਾਂ ਵਿਚ ਨਹੀਂ ਹਨ, ਪਰ ਇਸ ਤੋਂ ਇਹ ਨਤੀਜਾ ਬਿਲਕੁਲ ਨਹੀਂ ਕੱਢਿਆ ਜਾ ਸਕਦਾ ਕਿ, ਇਸੇ ਕਾਰਨ, ਇਹ ਸਾਰੇ ਵਿਚਾਰ ਮਗਰੋਂ ਉਤਪੰਨ ਹੋਏ ਜਾਂ ਉਹ ਦੂਜੀ ਥਾਵੇਂ ਵਰਤੇ ਗਏ। ਹੋ ਸਕਦਾ ਹੈ ਕਿ ਇਹ ਮਿਥਿਹਾਸਕ ਕਥਾ ਕਿਸੇ ਇਕ ਕਬੀਲੇ ਦੀ ਹੋਵੇ, ਜਾਂ ਇਕ ਦੇਵਤਾ ਦੀ ਪੂਜਾ ਵਿਸ਼ੇਸ਼ ਕਰਕੇ ਕਿਸੇ ਇਕ ਸਥਾਨ ਵਿਚ ਰਹੀ ਹੋਵੇ। ਜੇ ਸਾਨੂੰ ਉਨ੍ਹਾਂ ਦਾ ਗਿਆਨ ਕਿਸੇ ਮਗਰਲੇ ਸਮੇਂ ਦੇ ਕਵੀ ਦੀ ਲਿਖਤ ਵਿਚੋਂ ਹੋਇਆ ਹੈ ਤਾਂ ਇਹ ਉਨ੍ਹਾਂ ਦਾ ਨਵੀਨ ਹੋਣਾ ਨਹੀਂ ਸਿੱਧ ਕਰਦਾ। ਇਸ ਤੋਂ ਛੁੱਟ ਯੂਨਾਨੀ ਤੇ ਰੋਮਨ ਲੋਕਾਂ ਦੇ ਧਰਮਾਂ ਦੇ ਅਧਿਐਨ ਵਿਚ ਇਕ ਹੋਰ ਬੜੀ ਘਾਟ ਹੈ ਕਿ ਉਨ੍ਹਾਂ ਦੀ ਕੋਈ ਪੁਸਤਕ ਨਹੀਂ ਹੈ ਜਿਸ ਨੂੰ ਧਰਮ ਗ੍ਰੰਥ ਕਿਹਾ ਜਾ ਸਕੇ।

### 3. ਭਾਰਤ ਵਿਚ ਧਰਮ ਦਾ ਵਿਕਾਸ

ਧਰਮ ਦੀ ਉਤਪਤੀ ਅਤੇ ਵਿਕਾਸ ਦੇ ਅਧਿਐਨ ਲਈ ਜੋ ਸਹੂਲਤਾਂ ਭਾਰਤ ਪੇਸ਼ ਕਰਦਾ ਹੈ, ਕੋਈ ਹੋਰ ਦੇਸ਼ ਉਸਦਾ ਟਾਕਰਾ ਨਹੀਂ ਕਰ ਸਕਦਾ। ਮੈਂ ਸੋਚ-ਸਮਝ ਕੇ ਕਿਹਾ ਹੈ ਕਿ ਧਰਮ ਦੇ ਵਿਕਾਸ ਲਈ, ਧਰਮ ਦੇ ਇਤਿਹਾਸ ਲਈ ਨਹੀਂ; ਕਿਉਂਕਿ ਜਿਸ ਨੂੰ ਆਮ ਕਰਕੇ ਇਤਿਹਾਸ ਮੰਨਿਆ ਜਾਂਦਾ ਹੈ, ਉਸ ਦੀ ਭਾਰਤੀ ਸਾਹਿਤ ਵਿਚ ਲਗਭਗ ਅਣਹੋਂਦ ਹੀ ਹੈ। ਪਰ ਜੋ ਕੁਝ ਅਸੀਂ ਭਾਰਤ ਵਿਚ ਹੋਰ ਕਿਤੇ ਨਾਲੋਂ ਵਧ ਚੰਗੇਰੀ ਤਰ੍ਹਾਂ ਦੇਖ ਸਕਦੇ ਹਾਂ, ਉਹ ਇਹ ਹੈ ਕਿ ਕਿਵੇਂ ਧਾਰਮਿਕ ਵਿਚਾਰ ਤੇ ਬੋਲੀ ਪੈਦਾ ਹੁੰਦੇ ਹਨ, ਕਿਵੇਂ ਉਹ ਸ਼ਕਤੀ ਗ੍ਰਹਿਣ ਕਰਦੇ ਹਨ, ਕਿਵੇਂ ਉਹ ਫੈਲਦੇ ਹਨ ਤੇ ਕਿਵੇਂ ਉਹ ਇਕ ਤੋਂ ਦੂਜੇ ਮੂੰਹ ਤੇ ਇਕ ਤੋਂ ਦੂਜੇ ਮਨ ਤੀਕ ਪੁੱਜਦਿਆਂ, ਆਪਣਾ ਰੂਪ ਬਦਲਦੇ ਹਨ ਅਤੇ ਫਿਰ ਵੀ ਉਸ ਸੋਮੇ ਨਾਲ ਜਿਸ ਵਿਚੋਂ ਉਹ ਉੱਠੇ ਸਨ ਆਪਣੀ ਥੋੜ੍ਹੀ-ਬਹੁਤ ਸਾਂਝ ਬਣਾਈ ਰੱਖਦੇ ਹਨ।

ਇਸ ਲਈ, ਮੇਰਾ ਵਿਚਾਰ ਹੈ, ਕਿ ਮੈਂ ਗੱਲ ਵਧਾ-ਚੜ੍ਹਾ ਕੇ ਨਹੀਂ ਕਹਿ ਰਿਹਾ ਜਦੋਂ ਮੈਂ ਕਹਿੰਦਾ ਹਾਂ ਕਿ ਭਾਰਤੀ ਧਰਮ ਗ੍ਰੰਥ ਆਮ ਕਰਕੇ ਧਰਮ ਦੇ ਅਧਿਐਨ ਲਈ ਅਤੇ ਵਿਸ਼ੇਸ਼ ਕਰਕੇ ਉਸ ਦੀ ਉਤਪਤੀ ਤੇ ਵਿਕਾਸ ਲਈ ਉਹੋ ਹੀ ਵਿਸ਼ੇਸ਼ ਤੇ ਅਚੇਤ ਸਹੂਲਤਾਂ ਪੇਸ਼ ਕਰਦੇ ਹਨ ਜੋ ਭਾਰਤ ਦੀ ਬੋਲੀ, ਭਾਵ ਸੰਸਕ੍ਰਿਤ, ਨੇ ਮਨੁੱਖੀ ਬੋਲੀ ਦੀ ਉਤਪਤੀ ਤੇ ਵਿਕਾਸ ਸੰਬੰਧੀ ਦਿੱਤੀਆਂ ਹਨ। ਇਸੇ ਕਾਰਨ ਹੀ ਮੈਂ ਨੇ ਧਰਮ ਦੀ ਉਤਪਤੀ ਤੇ ਵਿਕਾਸ ਸੰਬੰਧੀ ਆਪਣੇ ਸਿਧਾਂਤ ਦੀ ਸਿੱਧੀ ਲਈ ਇਤਿਹਾਸਕ ਉਦਾਹਰਣਾਂ ਜਾਂ ਪ੍ਰਮਾਣ ਦੇਣ ਲਈ ਪ੍ਰਾਚੀਨ ਭਾਰਤੀ ਗ੍ਰੰਥਾਂ ਨੂੰ ਚੁਣਿਆ ਹੈ। ਸਾਰਾ ਜੀਵਨ ਭਾਰਤੀ ਧਰਮ ਗ੍ਰੰਥਾਂ ਦਾ ਅਧਿਐਨ ਕਰਦਿਆਂ ਹੀ ਇਹ

ਸਿਧਾਂਤ, ਮੇਰੇ ਸਾਹਮਣੇ ਆਇਆ; ਇਸ ਦਾ ਆਧਾਰ ਨਿਰੋਲ ਤੱਥ ਹਨ, ਭਾਵੇਂ ਉਨ੍ਹਾਂ ਦੀ ਵਿਆਖਿਆ ਲਈ ਮੈਂ ਜ਼ੁੰਮੇਵਾਰ ਹਾਂ।

**4. ਧਰਮ ਵਿਗਿਆਨ ਵਿਚ ਵੇਦਾਂ ਦੀ ਸਹੀ ਪਦਵੀ**

ਮੈਂ ਇਹ ਬਿਲਕੁਲ ਨਹੀਂ ਕਹਿ ਰਿਹਾ ਕਿ ਧਰਮ ਦੀ ਉਤਪਤੀ ਤੇ ਵਿਕਾਸ ਹਰ ਥਾਂ ਉਵੇਂ ਹੀ ਹੋਏ ਹਨ ਜਿਵੇਂ ਭਾਰਤ ਵਿਚ ਹੋਏ ਹਨ। ਇਸ ਹਾਲਤ ਵਿਚ ਵੀ ਸਾਨੂੰ ਭਾਸ਼ਾ-ਵਿਗਿਆਨ ਤੋਂ ਚੇਤਾਵਨੀ ਮਿਲਦੀ ਹੈ। ਇਸ ਤੋਂ ਕੋਈ ਵੀ ਹੁਣ ਇਨਕਾਰੀ ਨਹੀਂ ਹੈ ਕਿ ਭਾਸ਼ਾ-ਵਿਗਿਆਨ ਦੇ ਵਿਦਿਆਰਥੀ ਦੇ ਸਾਮ੍ਹਣੇ ਜੋ ਅਤਿ ਗੰਭੀਰ ਸਮੱਸਿਆਵਾਂ ਆਉਂਦੀਆਂ ਹਨ ਉਨ੍ਹਾਂ ਤੇ ਪ੍ਰਕਾਸ਼ ਪਾਉਣ ਲਈ ਤੇ ਹੱਲ ਕਰਨ ਲਈ ਸੰਸਕ੍ਰਿਤ ਦੇ ਖੋਜ਼ ਭਰਪੂਰ ਅਧਿਐਨ ਵਰਗਾ ਹੋਰ ਲਾਭਦਾਇਕ ਕੁਝ ਨਹੀਂ ਹੈ। ਮੈਂ ਇਸ ਤੋਂ ਵੀ ਅੱਗੇਰੇ ਜਾ ਕੇ ਇਹ ਵੀ ਕਹਿਣ ਨੂੰ ਤਿਆਰ ਹਾਂ ਕਿ ਹੋਰ ਭਾਸ਼ਾਵਾਂ ਨੇ ਜੋ ਤੌਰ-ਤਰੀਕੇ ਅਪਣਾਏ ਹਨ ਉਨ੍ਹਾਂ ਨੂੰ ਪੂਰੀ ਤਰ੍ਹਾਂ ਸਮਝਣ ਲਈ, ਇਸ ਤੋਂ ਵਧ ਲਾਭਦਾਇਕ ਕੁਝ ਨਹੀਂ ਕਿ ਉਨ੍ਹਾਂ ਦਾ ਸੰਸਕ੍ਰਿਤ ਦੇ ਤੌਰ-ਤਰੀਕਿਆਂ ਨਾਲ ਟਾਕਰਾ ਕੀਤਾ ਜਾਏ। ਪਰ ਜਿਵੇਂ ਸ੍ਰੀ ਬੌਪ (Bopp) ਨੇ ਮਲਾਇਆ, ਬੋਲਨੇਸ਼ੀਆ ਤੇ ਕਾਕੇਸ਼ੀਆ ਦੀਆਂ ਬੋਲੀਆਂ ਵਿਚ ਸੰਸਕ੍ਰਿਤ ਦਾ ਪ੍ਰਭਾਵ ਦੇਖਿਆ ਹੈ ਜਾਂ ਇਹ ਮੰਨਣਾ ਕਿ ਮਨੁੱਖੀ ਬੋਲੀ ਦੇ ਮੰਤਵਾਂ ਦੀ ਪ੍ਰਾਪਤੀ ਲਈ ਬਿਨਾਂ ਆਰਿਆਈ ਭਾਸ਼ਾਵਾਂ ਦੀਆਂ ਵਿਆਕਰਣਕ ਜੁਗਤੀਆਂ ਦੇ ਹੋਰ ਕੁਝ ਸੰਭਵ ਹੀ ਨਹੀਂ ਹੈ- ਬੜੀ ਗੰਭੀਰ ਗ਼ਲਤੀ ਹੋਵੇਗੀ; ਸਾਨੂੰ ਮਨੁੱਖੀ ਧਰਮਾਂ ਦੇ ਵਿਗਿਆਨਕ ਅਧਿਐਨ ਲਈ ਵੀ ਇਹੋ ਜਿਹੀ ਗ਼ਲਤੀ ਤੋਂ ਆਰੰਭ ਤੋਂ ਹੀ ਬਚਣਾ ਚਾਹੀਦਾ ਹੈ। ਜਦੋਂ ਸਾਨੂੰ ਸੂਝ ਹੋ ਜਾਵੇ ਕਿ ਕਿਵੇਂ ਭਾਰਤ ਦੇ ਪ੍ਰਾਚੀਨ ਵਾਸੀਆਂ ਨੇ ਪਹਿਲਾਂ, ਧਾਰਮਿਕ ਵਿਚਾਰ ਬਣਾਏ, ਕਿਵੇਂ ਉਨ੍ਹਾਂ ਨੂੰ ਵਧਾਇਆ, ਬਦਲਿਆ ਤੇ ਭ੍ਰਸ਼ਟਾਇਆ, ਤਦ ਸਾਨੂੰ ਇਹ ਕਹਿਣਾ ਬਣਦਾ ਹੈ ਕਿ ਸੰਭਵ ਹੈ ਕਿ ਹੋਰ ਜਾਤੀਆਂ ਨੇ ਵੀ ਇਸੇ ਤਰ੍ਹਾਂ ਹੀ ਵਿਚਾਰ ਬਣਾਏ ਹੋਣ ਅਤੇ ਉਹ ਵੀ ਇਨ੍ਹਾਂ ਹੀ ਉਚਾਣਾਂ-ਨੀਵਾਣਾਂ ਵਿਚੋਂ ਲੰਘੀਆਂ ਹੋਣ। ਪਰ ਅਸੀਂ ਇਸ ਹੱਦ ਤੋਂ ਅੱਗੇ ਨਹੀਂ ਜਾਵਾਂਗੇ। ਜਿਨ੍ਹਾਂ ਨੇ ਅਫ਼ਰੀਕਾ, ਅਮਰੀਕਾ ਤੇ ਆਸਟ੍ਰੇਲੀਆ ਦੀਆਂ ਬਹੁਤ ਘੱਟ ਸੱਭਯ ਨਸਲਾਂ ਵਿਚ ਜੜ੍ਹ-ਪੂਜਾ ਦੇਖੀ ਜਾਂ ਉਨ੍ਹਾਂ ਨੂੰ ਇਸ ਦਾ ਭਰਮ ਹੋਇਆ ਤੇ ਉਨ੍ਹਾਂ ਇਹ ਸਿੱਟਾ ਕੱਢ ਲਿਆ ਕਿ ਹਰ ਅਸੱਭਯ ਨਸਲ ਨੇ ਧਰਮ ਦਾ ਵਿਕਾਸ ਜੜ੍ਹ-ਪੂਜਾ ਤੋਂ ਹੀ ਆਰੰਭ ਕੀਤਾ ਹੋਵੇਗਾ।

ਤਾਂ ਤੇ, ਉਹ ਪ੍ਰਮਾਣੀਕ ਲਿਖਤਾਂ ਕਿਹੜੀਆਂ ਹਨ ਜਿਨ੍ਹਾਂ ਵਿਚੋਂ ਭਾਰਤ ਦੇ ਪਹਿਲੇ ਆਰੀਆ ਵਾਸੀਆਂ ਦੇ ਧਰਮ ਦੀ ਉਤਪਤੀ ਤੇ ਵਿਕਾਸ ਦਾ ਪਤਾ ਲੱਗਦਾ ਹੈ?

**5. ਸੰਸਕ੍ਰਿਤ ਸਾਹਿਤ ਦੀ ਲੱਭਤ**

ਪ੍ਰਾਚੀਨ ਭਾਰਤੀ ਸਾਹਿਤ ਦੀ ਲੱਭਤ ਦੀ ਗੱਲ ਬਹੁਤੇ ਲੋਕਾਂ ਨੂੰ ਵਾਸਤਵਿਕ ਇਤਿਹਾਸ ਦੀ ਥਾਂ, ਕਾਲਪਨਿਕ ਕਹਾਣੀ ਜਾਪਦੀ ਹੈ; ਨਾ ਹੀ ਮੈਨੂੰ ਇਸ ਗੱਲ ਕਾਰਨ ਕੋਈ ਹੈਰਾਨੀ ਹੁੰਦੀ ਹੈ ਕਿ ਹੁਣ ਵੀ ਅਵਿਸ਼ਵਾਸ ਹੈ ਅਤੇ ਪਿਛੇ ਲੰਮਾ ਸਮਾਂ ਰਿਹਾ ਹੈ ਕਿ ਸੱਚਮੁਚ ਐਸਾ ਕੋਈ ਸਾਹਿਤ ਹੈ ਸੀ। ਭਿੰਨ-ਭਿੰਨ ਸੰਸਕ੍ਰਿਤ ਗ੍ਰੰਥਾਂ, ਜਿਨ੍ਹਾਂ ਦੇ ਹੱਥ-ਲਿਖਤੀ ਖਰੜੇ ਹੁਣ ਵੀ ਮੌਜੂਦ

ਹਨ, ਦੀ ਗਿਣਤੀ ਦਾ ਅਨੁਮਾਨ 10,000[1] ਹੈ। ਅਫ਼ਲਾਤੂਨ ਤੇ ਅਰਸਤੂ ਕੀ ਕਹਿੰਦੇ ਜੇ ਉਨ੍ਹਾਂ ਨੂੰ ਦੱਸਿਆ ਜਾਂਦਾ ਕਿ ਉਸ ਸਮੇਂ ਭਾਰਤ ਵਿਚ—ਉਸ ਭਾਰਤ ਵਿਚ ਜਿਸ ਨੂੰ ਸਿਕੰਦਰ ਨੇ ਲੱਭਿਆ ਸੀ, ਭਾਵੇਂ ਫ਼ਤਹਿ ਨਹੀਂ ਸੀ ਕੀਤਾ—ਪ੍ਰਾਚੀਨ ਸਾਹਿਤ ਸੀ ਜੋ ਯੂਨਾਨ ਦੇ ਸਾਹਿਤ ਨਾਲੋਂ ਕਿਸੇ ਪੱਖੋਂ ਵੀ ਬਹੁਤ ਉਚੇਰਾ ਤੇ ਮਹਾਨ ਸੀ?

**6. ਬੁੱਧ ਮਤ : ਜੋ ਕਿ ਪ੍ਰਾਚੀਨ ਤੇ ਆਧੁਨਿਕ ਭਾਰਤੀ ਸਾਹਿਤ ਵਿਚਾਲੇ ਸਰਹੱਦ ਹੈ**

ਉਦੋਂ ਤੀਕ ਸੱਚਮੁਚ ਦੇ ਪ੍ਰਾਚੀਨ ਬ੍ਰਹਮਣੀ ਸਾਹਿਤ ਦਾ ਨਾਟਕ ਤਾਂ ਖੇਡਿਆ ਜਾ ਚੁੱਕਾ ਸੀ। ਪੁਰਾਤਨ ਬੋਲੀ ਬਦਲ ਚੁੱਕੀ ਸੀ; ਪੁਰਾਤਨ ਧਰਮ, ਕਈ ਹਾਲਤਾਂ ਵਿਚੋਂ ਲੰਘਣ ਉਪਰੰਤ, ਆਪਣੀ ਥਾਂ ਨਵੇਂ ਮਤ ਨੂੰ ਦੇ ਚੁੱਕਾ ਸੀ। ਭਾਵੇਂ ਬ੍ਰਾਹਮਣਾਂ ਦੇ ਅਤਿ ਪ੍ਰਾਚੀਨ ਧਰਮ ਗ੍ਰੰਥਾਂ ਦੇ ਦਾਹਵੇ ਨੂੰ ਮੰਨਣ ਜਾਂ ਨਾ ਮੰਨਣ ਸੰਬੰਧੀ ਸਾਨੂੰ ਕਿੰਨੇ ਹੀ ਭਰਮ ਹੋਣ ਜਾਂ ਅਸੀਂ ਪੂਰੀ ਸਾਵਧਾਨੀ ਨਾਲ ਇਹ ਪ੍ਰਵਾਨ ਕਰਨਾ ਚਾਹੁੰਦੇ ਹੋਈਏ, ਇਹ ਗੱਲ ਬਿਲਕੁਲ ਸੱਚੀ ਤੇ ਨਿਰਸੰਦੇਹ ਹੈ ਕਿ ਸੈਂਡ੍ਰੋਕੋਟਸ਼ (Sandro Cottus) ਜਿਸ ਨੂੰ ਯੂਨਾਨੀ ਲੇਖਕਾਂ ਨੇ ਸਿਕੰਦਰ ਦੇ ਪਿੱਛੇ ਮੁੜਨ ਮਗਰੋਂ ਪਾਲੀਬੋਥਰਾ (Palibothra) ਦਾ ਰਾਜਾ ਹੋਇਆ ਮੰਨਿਆ ਹੈ, ਜੋ ਸਲੋਕਸ ਨਿਕੇਟਰ ਦਾ ਸਮਕਾਲੀ ਹੋਇਆ ਹੈ ਅਤੇ ਜਿਸ ਦੇ ਦਰਬਾਰ ਵਿਚ ਮੈਗਾਸਥਨੀ (Meagasthenes) ਕਈ ਵਾਰੀ ਰਿਹਾ, ਉਹ ਭਾਰਤੀ ਸਾਹਿਤ ਦਾ ਚੰਦਰ ਗੁਪਤ ਹੀ ਸੀ ਜੋ ਪਾਟਲੀਪੁਤਰ ਦਾ ਰਾਜਾ ਸੀ ਤੇ ਨਵੀਂ ਵੰਸ਼ ਦਾ ਸੰਚਾਲਕ ਸੀ ਤੇ ਅਸ਼ੋਕ ਦਾ ਦਾਦਾ ਹੋਇਆ। ਇਹ ਅਸ਼ੋਕ ਪ੍ਰਸਿੱਧ ਸਮਰਾਟ ਹੋਇਆ ਜੋ ਬੁੱਧਮਤ ਦਾ ਸਰਪ੍ਰਸਤ ਬਣਿਆ ਅਤੇ ਜਿਸ ਦੇ ਸਮੇਂ ਬੋਧੀ ਕੌਂਸਲ 245 ਜਾਂ 242 ਪੂਰਬ-ਈਸਾ ਕਾਲ ਵਿਚ ਹੋਈ ਅਤੇ ਜਿਸ ਦੇ ਸਮੇਂ ਦੀਆਂ ਸ਼ਿਲਾ-ਲੇਖਾਂ ਹਾਲੀ ਤੀਕ ਵੀ ਭਾਰਤ ਦੇ ਭਿੰਨ ਭਾਗਾਂ ਵਿਚ ਖੜ੍ਹੀਆਂ ਹਨ। ਇਹ ਸ਼ਿਲਾ-ਲੇਖ ਸੰਸਕ੍ਰਿਤ ਬੋਲੀ ਵਿਚ ਨਹੀਂ ਹਨ, ਸਗੋਂ ਉਸ ਬੋਲੀ ਵਿਚ ਹਨ ਜਿਸ ਦਾ ਸੰਸਕ੍ਰਿਤ ਨਾਲ ਉਹ ਸੰਬੰਧ ਹੈ ਜੋ ਅਤਾਲਵੀ ਬੋਲੀ ਦਾ ਲਾਤੀਨੀ ਨਾਲ ਹੈ। ਤਾਂ ਤੇ ਉਹ ਕਾਲ ਜਦੋਂ ਸੰਸਕ੍ਰਿਤ ਲੋਕਾਂ ਦੀ ਬੋਲਚਾਲ ਦੀ ਭਾਸ਼ਾ ਸੀ ਈਸਾ ਤੋਂ ਤੀਜੀ ਸ਼ਤਾਬਦੀ ਪਹਿਲਾਂ ਸਮਾਪਤ ਹੋ ਚੁੱਕਾ ਸੀ।

ਫਿਰ, ਬੁੱਧਮਤ ਜੋ ਅਸ਼ੋਕ ਦਾ ਧਰਮ ਸੀ, ਦਾ ਵੈਦਿਕ, ਪ੍ਰਾਚੀਨ ਬ੍ਰਾਹਮਣਵਾਦ, ਨਾਲ ਉਹੋ ਸੰਬੰਧ ਹੈ ਜੋ ਅਤਾਲਵੀ ਧਰਮ ਦਾ ਲਾਤੀਨੀ ਧਰਮ ਨਾਲ ਹੈ ਜਾਂ ਪ੍ਰੋਟੈਸਟੈਂਟ ਮਤ ਦਾ ਰੋਮਨ ਕੈਥ਼ੋਲਿਕ ਮਤ ਨਾਲ ਹੈ। ਸੱਚੀ ਗੱਲ ਤੇ ਇਹ ਹੈ ਕਿ ਬੁੱਧਮਤ ਦੀ ਸਮਝ ਹੀ ਤਦ ਆਉਂਦੀ ਹੈ ਜੇ ਇਸ ਨੂੰ ਬ੍ਰਾਹਮਣੀਮਤ ਦੇ ਵਿਕਾਸ ਜਾਂ ਉਸ ਦੇ ਵਿਰੁੱਧ ਪ੍ਰਤੀਕਰਮ ਦੇ ਰੂਪ ਵਿਚ ਵਿਚਾਰਿਆ ਜਾਏ। ਇਸ ਲਈ ਉਨ੍ਹਾਂ ਲੋਕਾਂ ਵਿਰੁੱਧ ਜਿਹੜੇ ਕਿ ਸਾਰੇ ਭਾਰਤੀ ਸਾਹਿਤ ਨੂੰ ਇਕ ਔਧੁਨਿਕ

1. ਦੇਖੋ ਰਾਜਿੰਦਰ ਲਾਲ ਮਿਤਰਾਂ ਦੀ ਪੁਸਤਕ 'Catalogue of Sanskrit Mss. in the library of the Asiatic library of Bengal', 1877, ਭੂਮਿਕਾ, ਪੰਨਾ-1 India Office library ਵਿਚ ਕਿਹਾ ਜਾਂਦਾ ਹੈ 4093 ਗ੍ਰੰਥਾਂ ਦੇ ਨਾਮ ਹਨ; ਬੋਡਲੀਅਨ (Bodleian) ਵਿਚ 854 ਦੇ, ਤੇ ਬਰਲਨ ਲਾਇਬ੍ਰੇਰੀ ਵਿਚ ਵੀ ਲਗਭਗ ਇਤਨੇ ਹੀ ਹਨ ਮਹਾਰਾਜ ਸਾਹਿਬ ਤੰਜੋਰ ਦੀ ਲਾਇਬ੍ਰੇਰੀ ਵਿਚ ਅਨੁਮਾਨ ਹੈ 18000 ਤੋਂ ਉਤੇ ਗ੍ਰੰਥ ਹਨ ਜੋ ਗਿਆਰਾਂ ਭਿੰਨ-ਭਿੰਨ ਲਿਪੀਆਂ ਵਿਚ ਹਨ। ਸੰਸਕ੍ਰਿਤ ਕਾਲਜ ਬਨਾਰਸ ਦੀ ਲਾਇਬ੍ਰੇਰੀ ਵਿਚ 2000, ਏਸ਼ੀਆਟਿਕ ਸੁਸਾਇਟੀ ਆਫ਼ ਬੰਗਾਲ, ਕਲਕੱਤਾ, ਵਿਚ 3700, ਅਤੇ ਸੰਸਕ੍ਰਿਤ ਕਾਲਜ ਕਲਕੱਤਾ ਵਿਚ 2000 ਹੱਥ ਲਿਖਤਾਂ ਹਨ।

ਜਾਹਲਸਾਜ਼ੀ ਸਮਝਦੇ ਹਨ ਜਾਂ ਸਾਡੇ ਆਪਣੇ ਵਿਚੋਂ ਉਨ੍ਹਾਂ ਵਿਰੁੱਧ ਜਿਹੜੇ ਆਪਣੀਆਂ ਅੱਖਾਂ ਤੇ ਵਿਸ਼ਵਾਸ ਨਹੀਂ ਕਰਨਾ ਚਾਹੁੰਦੇ, ਸਾਡੇ ਪਾਸ ਘੱਟੋ-ਘੱਟ ਇਹ ਦੋ ਤੱਥ ਹਨ ਜਿਨ੍ਹਾਂ ਤੇ ਅਸੀਂ ਨਿਰਭਰ ਕਰ ਸਕਦੇ ਹਾਂ; ਇਕ ਇਹ ਕਿ ਤੀਜੀ ਸਦੀ ਪੂਰਬ-ਈਸਾ ਵਿਚ ਪ੍ਰਾਚੀਨ ਸੰਸਕ੍ਰਿਤ ਭਾਸ਼ਾ ਘੱਟਦੀ-ਘੱਟਦੀ ਇਕ ਗ੍ਰਾਮੀਨ ਬੋਲੀ ਜਾਂ ਪ੍ਰਾਕ੍ਰਿਤ ਦਾ ਰੂਪ ਧਾਰਨ ਕਰ ਗਈ ਸੀ, ਦੂਜੇ, ਇਹ ਕਿ ਵੇਦਾਂ ਦਾ ਪ੍ਰਾਚੀਨ ਧਰਮ ਬੁੱਧਮਤ ਦਾ ਰੂਪ ਧਾਰਨ ਕਰ ਗਿਆ ਸੀ ਅਤੇ ਵੈਦਿਕ ਮਤ ਦੀ ਥਾਂ, ਉਸ ਦੀ ਆਪਣੀ ਹੀ ਸੰਤਾਨ, ਬੁੱਧਮਤ ਨੇ ਲੈ ਲਈ ਸੀ, ਜੋ ਕਿ ਚੰਦਰਗੁਪਤ ਦੇ ਪੋਤਰੇ, ਅਸ਼ੋਕ ਦਾ ਰਾਜ-ਧਰਮ ਸੀ।

**7. ਵੇਦ ਦੇ ਸ਼ਰੁਤੀ ਹੋਣ ਦਾ ਦਾਹਵਾ**

ਇਕ ਵੱਡੀ ਗੱਲ ਜਿਸ ਸੰਬੰਧੀ ਬੁੱਧਮਤ ਦਾ ਬ੍ਰਾਹਮਣਵਾਦ ਨਾਲ ਮਤਭੇਦ ਸੀ, ਉਹ ਵੇਦ ਨੂੰ ਇਲਹਾਮੀ ਤੇ ਪਵਿੱਤਰ ਗ੍ਰੰਥ ਮੰਨਿਆ ਜਾਣਾ ਸੀ। ਭਾਰਤ ਦੇ ਧਰਮ-ਸ਼ਾਸਤ੍ਰ ਦੇ ਵਿਕਾਸ ਦੇ ਪਹਿਲੇ ਸਮੇਂ ਵਿਚ ਇਸ ਨੁਕਤੇ ਦੀ ਇਤਨੀ ਇਤਿਹਾਸਕ ਮਹਾਨਤਾ ਸੀ ਕਿ ਸਾਨੂੰ ਇਸ ਨੂੰ ਹੋਰ ਧਿਆਨ ਨਾਲ ਵਿਚਾਰਨਾ ਬਣਦਾ ਹੈ। ਬੋਧੀ, ਜੋ ਭਾਵੇਂ ਬਹੁਤ ਸਾਰੀਆਂ ਗੱਲਾਂ ਵਿਚ ਕੇਵਲ ਨਵੇਂ ਭੇਖ ਵਿਚ ਬ੍ਰਾਹਮਣਵਾਦੀ ਹੀ ਹਨ, ਇਹ ਨਹੀਂ ਸਨ ਮੰਨਦੇ ਕਿ ਵੇਦ ਦੀ ਪ੍ਰਮਾਣਿਕਤਾ ਇਸ ਗੱਲ ਵਿਚ ਹੈ ਕਿ ਉਹ ਸ਼ਰੁਤੀ ਗ੍ਰੰਥ ਹਨ। ਜੇ ਇਹ ਗੱਲ ਠੀਕ ਹੈ, ਤਾਂ ਅਸੀਂ ਇਕ ਕਦਮ ਹੋਰ ਪੁੱਟਦੇ ਹਾਂ ਤੇ ਇਹ ਸਿੱਧ ਹੁੰਦਾ ਹੈ ਕਿ ਵੇਦ ਨੂੰ ਸ਼ਰੁਤੀ ਮੰਨੇ ਜਾਣ ਦਾ ਸਿਧਾਂਤ ਬੁੱਧਮਤ ਦੇ ਆਰੰਭ ਤੇ ਫੈਲਣ ਤੋਂ ਪਹਿਲਾਂ ਪ੍ਰਚੱਲਿਤ ਹੋ ਚੁੱਕਾ ਸੀ।

ਇਹ ਨਿਸ਼ਚਿਤ ਕਰਨਾ ਤੇ ਕਠਿਨ ਹੈ ਕਿ ਕਦੋਂ ਬ੍ਰਾਹਮਣਾਂ ਨੇ ਵੇਦ ਨੂੰ ਸ਼ਰੁਤੀ ਤੇ ਇਸ ਲਈ ਅਭੁੱਲ ਹੋਣ ਦਾ, ਦਾਹਵਾ ਕੀਤਾ। ਪ੍ਰਤੀਤ ਹੁੰਦਾ ਹੈ ਕਿ ਜਿਵੇਂ ਇਸੇ ਤਰ੍ਹਾਂ ਹੋਰ ਦਾਹਵੇ ਹੌਲੀ-ਹੌਲੀ ਸਥਾਪਨ ਹੁੰਦੇ ਹਨ, ਇਹ ਵੀ ਹੋਇਆ ਤੇ ਫਿਰ ਅੰਤ ਨੂੰ ਸ਼ਰੁਤੀ ਦੇ ਸਿਧਾਂਤ ਦਾ ਰੂਪ ਧਾਰਨ ਕਰ ਗਿਆ ਜਿਵੇਂ ਹੋਰ ਧਰਮਾਂ ਵਿਚ ਇਹੋ ਜਿਹੇ ਬਨਾਵਟੀ ਸਿਧਾਂਤ ਕਰਦੇ ਹਨ।

ਵੈਦਿਕ ਰਿਸ਼ੀ ਆਪਣੀਆਂ ਰਚਨਾਵਾਂ ਬਾਰੇ ਬਹੁਤ ਹੋਰ ਤਰ੍ਹਾਂ ਗੱਲ ਕਰਦੇ ਹਨ। ਕਦੇ ਤੇ ਉਹ ਕਹਿੰਦੇ ਹਨ ਕਿ ਉਨ੍ਹਾਂ ਮੰਤ੍ਰ ਰਚੇ ਹਨ ਅਤੇ ਆਪਣੀ ਕਾਵਿ-ਰਚਨਾ ਨੂੰ ਕਿਸੇ ਤਰਖਾਣ, ਜੁਲਾਹੇ, ਘਿਉ ਬਨਾਣ ਵਾਲੇ ਤੇ ਬੇੜੀ ਚਲਾਣ ਵਾਲੇ ਦੇ ਕਰਤੱਵ ਨਾਲ ਤੁਲਨਾ ਦਿੰਦੇ ਹਨ (X, 116, 9)।

ਪਰ ਕਈ ਹੋਰ ਥਾਈਂ, ਗੱਲ ਉਚੇਰੀ ਭਾਵਨਾ ਵਿਚ ਕੀਤੀ ਹੈ ਤੇ ਮੰਤ੍ਰਾਂ ਨੂੰ ਦਿਲ ਦੀ ਸਾਜਨਾ (I, 171, 2; II, 35, 2), ਅਤੇ ਮੂੰਹ ਦਾ ਉਚਾਰਨ ਕਿਹਾ ਹੈ (VI, 32,1)। ਕਵੀ ਕਹਿੰਦਾ ਹੈ ਕਿ ਮੈਨੂੰ ਮੰਤ੍ਰ ਪ੍ਰਾਪਤ ਹੋਏ ਹਨ (X, 67,1) ਤੇ ਫਿਰ ਕਹਿੰਦਾ ਹੈ ਕਿ ਸੋਮ ਰਸ ਪੀਣ ਉਪਰੰਤ ਮੇਰੇ ਅੰਦਰ ਇਨ੍ਹਾਂ ਦਾ ਆਵੇਸ਼ ਹੋਇਆ (VI, 47, 3) ਅਤੇ ਫਿਰ ਆਪਣੀ ਕਵਿਤਾ ਨੂੰ ਬੱਦਲਾਂ ਵਿਚੋਂ ਵਰ੍ਹਦੀ ਫੁਹਾਰ ਨਾਲ ਤੁਲਨਾਂਦਾ ਹੈ (VII, 94, 1), ਜਾਂ ਉਸ ਬੱਦਲ ਨਾਲ ਤੁਲਨਾਂਦਾ ਹੈ ਜਿਸ ਨੂੰ ਹਵਾ ਧੱਕੀ ਉਡਾਈ ਜਾਂਦੀ ਹੈ (1, 116, 1)।

ਕੁਝ ਸਮੇਂ ਮਗਰੋਂ, ਉਹ ਵਿਚਾਰ ਜੋ ਹਿਰਦੇ ਵਿਚੋਂ ਉਠੇ ਤੇ ਮੰਤ੍ਰ ਰੂਪ ਵਿਚ ਉਚਾਰਨ ਹੋਏ, ਰੱਬੀ-ਦਾਤ (I, 37, 4) ਜਾਂ ਰੱਬੀ (III, 18, 3) ਕਹੇ ਜਾਣ ਲੱਗੇ। ਦੇਵਤਿਆਂ ਨੂੰ

ਕਵੀਆਂ ਦੇ ਮਨਾਂ ਨੂੰ ਉਭਾਰਨ ਤੇ ਤਿੱਖਾ ਕਰਨ ਵਾਲਾ ਮੰਨਿਆ ਗਿਆ (VI, 47, 10); ਉਨ੍ਹਾਂ ਨੂੰ ਕਵੀਆਂ ਦਾ ਮਿੱਤਰ ਤੇ ਸਹਾਈ ਕਿਹਾ ਗਿਆ (VII, 88, 4; VIII, 52, 4) ਅਤੇ ਅੰਤ ਵਿਚ ਦੇਵਤਿਆਂ ਨੂੰ ਹੀ ਰਿਸ਼ੀ ਜਾਂ ਕਵੀ ਕਿਹਾ ਜਾਣ ਲੱਗਾ। ਜੇ ਕਵੀਆਂ ਦੇ ਇਨ੍ਹਾਂ ਮੰਤ੍ਰਾਂ ਦੁਆਰਾ ਦੇਵਤਿਆਂ ਅੱਗੇ ਕੀਤੀਆਂ ਗਈਆਂ ਅਰਦਾਸਾਂ ਪੂਰੀਆਂ ਹੋ ਗਈਆਂ ਤਾਂ ਕੁਦਰਤੀ ਇਹ ਮੰਨਿਆ ਜਾਣਾ ਸੀ ਕਿ ਮੰਤ੍ਰਾਂ ਵਿਚ ਕੋਈ ਕਰਾਮਾਤੀ ਸ਼ਕਤੀ ਹੈ ਅਤੇ ਮਨੁੱਖਾਂ ਤੇ ਦੇਵਤਿਆਂ ਵਿਚ ਪ੍ਰਤੱਖ ਸੰਪਰਕ ਦਾ ਵਿਚਾਰ ਉਪਜ ਖੜਾ ਹੋਇਆ (I, 179, 2; VII, 76, 4) ਤੇ ਇਸ ਤਰ੍ਹਾਂ ਆਵੇਸ਼ ਤੇ ਸ਼ੁਤੀ ਦੇ ਵਿਚਾਰ ਆਪਣੇ ਆਪ ਉਪਜੇ, ਸਗੋਂ ਆਵਸ਼ਕ ਤੌਰ ਤੇ ਉਹ ਪ੍ਰਾਚੀਨ ਬ੍ਰਾਹਮਣਾਂ ਦੇ ਮਨਾਂ ਵਿਚ ਆ ਗਏ।

ਪਰ ਇਸ ਦੇ ਨਾਲ, ਆਰੰਭ ਤੋਂ ਹੀ, ਸੰਸੇ ਦਾ ਵਿਚਾਰ ਵੀ ਉਠ ਪਿਆ। ਜੇ ਅਰਦਾਸ ਨਾ ਸੁਣੀ ਗਈ ਹੋਵੇ, ਜੇ, ਜਿਵੇਂ ਵੈਸ਼ਿਸਟ ਤੇ ਵਿਸ਼ਵਾਮਿੱਤਰ ਦੀ ਟੱਕਰ ਵਿਚ ਹੋਇਆ ਭਾਵ ਜੇ ਸ਼ਤਰੂ ਨੇ ਦੂਜੇ ਦੇਵਤਿਆਂ ਦੀ ਸ਼ਰਣ ਲੈ ਲਈ ਤੇ ਜਿੱਤ ਗਿਆ, ਤਦੋਂ ਅਵਿਸ਼ਵਾਸ ਦੀ ਭਾਵਨਾ ਵੀ ਆ ਗਈ ਅਤੇ ਕਈ ਮੰਤ੍ਰਾਂ ਦੇ ਪਦਿਆਂ ਵਿਚ, ਇਹ ਭਾਵਨਾ ਇਥੋਂ ਤੀਕ ਚਲੀ ਗਈ ਹੈ ਕਿ ਦੇਵਤਿਆਂ ਵਿਚੋਂ ਸਭ ਤੋਂ ਵਧ-ਸਰਬ-ਪ੍ਰਿਯ ਦੇਵਤੇ ਇੰਦ੍ਰ ਨੂੰ ਵੀ ਮੰਨਣ ਤੋਂ ਇਨਕਾਰ ਕੀਤਾ ਗਿਆ ਹੈ।

ਜੇ ਵੇਦਾਂ ਦੇ ਪ੍ਰਭੂ-ਬਾਣੀ ਹੋਣ ਦੇ ਦਾਹਵੇ ਦਾ ਆਧਾਰ ਕੇਵਲ ਕਾਵਿਕ ਖ਼ਿਆਲ ਹੀ ਹੁੰਦੇ ਤਾਂ ਇਸ ਦੀ ਇਤਨੀ ਕਰੜੀ ਵਿਰੋਧਤਾ ਨਹੀਂ ਸੀ ਹੋਣੀ। ਜਦੋਂ ਬ੍ਰਾਹਮਣਾਂ ਨੇ ਸਾਰੇ ਵੇਦ ਸੰਬੰਧੀ ਇਹ ਜ਼ੋਰਦਾਰ ਦਾਹਵਾ ਕਰ ਦਿੱਤਾ ਕਿ ਉਹ ਸ਼ੁਤੀ ਹਨ ਅਤੇ ਅਭੁੱਲ ਹਨ ਅਤੇ ਜਦੋਂ ਬ੍ਰਾਹਮਣ-ਗ੍ਰੰਥਾਂ ਬਾਰੇ ਜਿਨ੍ਹਾਂ ਵਿਚ ਇਹ ਦਾਹਵੇ ਕੀਤੇ ਗਏ ਸਨ, ਵੀ ਇਹੋ ਕਿਹਾ ਗਿਆ ਕਿ ਉਨ੍ਹਾਂ ਦਾ ਆਵੇਸ਼ ਵੀ ਪ੍ਰਭੂ ਵਲੋਂ ਹੋਇਆ ਹੇ ਅਤੇ ਉਹ ਵੀ ਅਭੁੱਲ ਹਨ, ਤਦੋਂ ਹੀ, ਇਤਿਹਾਸਕ ਪ੍ਰਸੰਗ ਵਿਚ, ਬੋਧੀਆਂ ਦੇ ਵਿਰੋਧ ਦੀ ਸਮਝ ਆ ਸਕਦੀ ਹੈ। ਸੂਤ੍ਰਾਂ ਦੇ ਨਿਰਮਾਣ ਸਮੇਂ ਇਹ ਕਦਮ ਵਿਸ਼ੇਸ਼ ਰੂਪ ਵਿਚ ਚੁਕਿਆ ਗਿਆ ਸੀ। ਭਾਵੇਂ ਬ੍ਰਾਹਮਣ-ਗ੍ਰੰਥਾਂ ਵਿਚ ਵੀ ਵੇਦ ਦੇ ਬ੍ਰਹਮ-ਬਾਣੀ ਹੋਣ ਦੇ ਦਾਹਵੇ ਨੂੰ ਯਥਾਰਥ ਮੰਨਿਆ, ਪਰ, ਜਿਥੋਂ ਤੀਕ ਮੇਰੀ ਜਾਣਕਾਰੀ ਦਾ ਸੰਬੰਧ ਹੈ, ਉਦੋਂ ਇਸ ਤੱਥ ਨੂੰ ਸਾਰੇ ਵਿਰੋਧੀ ਵਿਚਾਰਾਂ ਨੂੰ ਚੁੱਪ ਕਰਾਉਣ ਲਈ ਹਥਿਆਰ ਵਜੋਂ ਨਹੀਂ ਸੀ ਵਰਤਿਆ ਗਿਆ ਅਤੇ ਇਨ੍ਹਾਂ ਦੋ ਹਾਲਤਾਂ ਵਿਚ ਬੜਾ ਭਾਰੀ ਅੰਤਰ ਹੈ। ਭਾਵੇਂ ਸ਼ੁਤੀ, ਜੋ ਮਗਰੋਂ ਬ੍ਰਹਮ-ਬਾਣੀ ਲਈ ਸਿਧਾਂਤਕ ਸ਼ਬਦ ਘੜਿਆ ਗਿਆ, ਸਿਮ੍ਰਿਤੀ ਜਿਸ ਦਾ ਭਾਵ ਰਵਾਇਤ ਹੈ, ਦੇ ਟਾਕਰੇ ਤੇ ਬ੍ਰਾਹਮਣ-ਗ੍ਰੰਥਾਂ ਵਿਚ ਆਉਂਦਾ ਹੈ, ਪਰ ਉਥੇ ਇਸ ਦੀ ਵਰਤੋਂ ਹਰ ਸ਼ੰਕੇ ਜਾਂ ਵਿਰੋਧ ਨੂੰ ਕੁਚਲਣ ਲਈ ਨਹੀਂ ਹੈ। ਉਪਨਿਸ਼ਦਾਂ ਵਿਚ ਵੇਦ ਮੰਤ੍ਰਾਂ ਅਤੇ ਜੱਗਾਂ ਨੂੰ ਨਿਰਾਰਥਕ ਮੰਨਿਆ ਗਿਆ ਹੈ ਅਤੇ ਕਿਹਾ ਗਿਆ ਹੈ ਕਿ ਬਾਨਪ੍ਰਸਤ ਰਿਸ਼ੀਆਂ ਮੁਨੀਆਂ ਦਾ ਰਹੱਸਵਾਦੀ ਗਿਆਨ ਇਨ੍ਹਾਂ ਤੋਂ ਉਚੇਰਾ ਹੈ, ਪਰ ਉਥੇ ਵੀ ਵੈਦਿਕ ਮੰਤ੍ਰਾਂ ਤੇ ਜੱਗ ਨੂੰ ਧੋਖਾ- ਕਪਟ ਨਹੀਂ ਕਿਹਾ ਗਿਆ।

ਸੋ, ਨਿਸਚੇ, ਇਹੋ ਜਿਹਾ ਵਿਰੋਧ ਸੂਤ੍ਰ-ਕਾਲ ਵਿਚ ਆਰੰਭ ਹੋਇਆ। ਨਿਰੁਕਤ (1, 15) ਵਿਚ ਯਾਸਕ ਮੁਨੀ ਕੌਤਸ਼ਮੁਨੀ ਦੇ ਇਸ ਕਥਨ ਦਾ ਪ੍ਰਮਾਣ ਦਿੰਦਾ ਹੈ ਕਿ, ਵੇਦ ਮੰਤ੍ਰਾਂ ਦਾ

ਕੋਈ ਅਰਥ ਹੀ ਨਹੀਂ ਹੈ। ਜੇ ਕੌਤਸ਼ ਕਿਸੇ ਸੱਚਮੁਚ ਹੋਏ ਮਨੁੱਖ ਦਾ ਨਾਮ ਨਹੀਂ ਵੀ, ਜਾਂ ਕੇਵਲ ਅੱਲ ਹੀ ਹੈ, ਇਹ ਸਿੱਧ ਹੈ ਕਿ ਯਾਸ਼ਕ ਤੇ ਪਾਣਿਨੀ ਦੇ ਸਮੇਂ ਵੇਦ ਦਾ ਉਹ ਸਤਿਕਾਰ ਨਹੀਂ ਸੀ ਰਿਹਾ ਕਿ ਕੋਈ ਉਸ ਦੀ ਹਰ ਗੱਲ ਸਤਿ ਮੰਨੀ ਜਾਵੇ। ਨਾ ਹੀ ਇਹ ਗੱਲ ਸੰਭਵ ਹੈ ਕਿ ਬੁੱਧ ਹੀ ਪਹਿਲਾ ਤੇ ਕੇਵਲ ਇਕੋ ਇਕ ਵੇਦਾਂ ਦੀ ਪ੍ਰਮਾਣਿਕਤਾ ਅਤੇ ਹੋਰ ਉਸ ਸੰਬੰਧੀ ਜੋ ਬ੍ਰਾਹਮਣਾਂ ਨੇ ਦਾਹਵੇ ਬੰਨ੍ਹੇ ਹੋਏ ਸਨ ਤੋਂ ਇਨਕਾਰ ਕਰਨ ਵਾਲਾ ਹੋਇਆ ਹੈ। ਜਿਵੇਂ ਹੋਰ ਥਾਈਂ, ਤਿਵੇਂ ਭਾਰਤ ਵਿਚ ਵੀ ਨਾਸਤਕਤਾ ਦਾ ਇਤਿਹਾਸ ਉਲੀਕਣਾ ਕਠਿਨ ਹੈ। ਬ੍ਰਹਸਪਤੀ, ਜੋ ਕਿ ਪ੍ਰਾਚੀਨ ਨਾਸਤਕਾਂ ਵਿਚੋਂ ਹੋਇਆ ਹੈ ਅਤੇ ਜਿਸ ਦੀਆਂ ਟਿੱਪਣੀਆਂ ਮਗਰਲੇ ਵਾਦ-ਵਿਵਾਦ ਵਾਲੇ ਗ੍ਰੰਥਾਂ ਵਿਚ ਦਿੱਤੀਆਂ ਮਿਲਦੀਆਂ ਹਨ, ਦੀਆਂ ਅਸਲ ਰਚਨਾਵਾਂ ਹਾਲੀ ਭਾਰਤ ਵਿਚ ਲੱਭ ਨਹੀਂ ਸਕੀਆਂ। ਬਿਨਾਂ ਬ੍ਰਹਸਪਤੀ ਦੇ ਕਾਲ ਬਾਰੇ ਆਪਣੀ ਕੋਈ ਨਿਸ਼ਚਿਤ ਰਾਏ ਦੇਣ ਦੇ, ਮੈਂ ਹੇਠ ਪ੍ਰਚੱਲਿਤ ਕੁਝ ਟੂਕਾਂ ਦਿੰਦਾ ਹਾਂ ਜਿਨ੍ਹਾਂ ਤੋਂ ਸਿੱਧ ਹੋਵੇਗਾ ਕਿ ਕਿਵੇਂ ਇਕ ਸਾਧਾਰਨ ਹਿੰਦੂ ਵੀ ਕਿੰਨੇ ਕਰੜੇ ਵਾਰ ਕਰ ਸਕਦਾ ਹੈ ਅਤੇ ਨਾਲ ਹੀ ਇਹ ਦਰਸਾਂਦਾ ਹਾਂ ਕਿ ਬ੍ਰਾਹਮਣੀ ਮਤਿ ਦਾ ਇਹ ਮਜ਼ਬੂਤ ਗੜ੍ਹ ਕਿ ਵੇਦ ਬ੍ਰਹਮ-ਬਾਣੀ ਹਨ, ਨਿਰਾ ਪੁਰਾ ਇਕ ਸਿਧਾਂਤ ਹੀ ਨਹੀਂ ਸੀ, ਸਗੋਂ ਇਕ ਵਿਸ਼ੇਸ਼ ਇਤਿਹਾਸਕ ਸੱਚਾਈ ਸੀ।

'ਸਰਵ ਦਰਸ਼ਨ ਸੰਗ੍ਰਹਿ' (ਅਨੁਵਾਦਕ ਪ੍ਰੋਫੈਸਰ ਕੰਵਲ, ਪੰਡਿਤ, 1874, ਪੰਨਾ 162) ਵਿਚ ਸਭ ਤੋਂ ਪਹਿਲਾਂ ਜਿਸ ਸ਼ਾਸਤ੍ਰ ਦਾ ਹਾਲ ਦਿੱਤਾ ਹੈ ਉਹ ਚਾਰਵਾਕ ਦੇ ਸ਼ਾਸਤ੍ਰ ਦਾ ਹੈ ਜੋ ਬ੍ਰਹਸਪਤੀ ਦੇ ਸਿਧਾਂਤਾਂ ਦਾ ਸਮਰਥਕ ਸੀ ਅਤੇ ਉਸ ਦੀ ਪਰੰਪਰਾ (School) ਨੂੰ ਲੋਕਾਇਤ ਭਾਵ ਵਿਸ਼ਵ-ਵਿਆਪੀ ਕਹਿੰਦੇ ਸਨ। ਉਨ੍ਹਾਂ ਦਾ ਸਿਧਾਂਤ ਹੈ ਕਿ ਕੇਵਲ ਚਾਰ ਤੱਤ ਹੀ ਹੋਂਦ ਰੱਖਦੇ ਹਨ, ਹੋਰ ਕੁਝ ਨਹੀਂ ਅਤੇ ਉਹ ਤੱਤ ਇਕ ਪ੍ਰਾਣ-ਰਸ (Protoplasm) ਦੇ ਰੂਪ ਵਿਚ ਹਨ ਅਤੇ ਜਦੋਂ ਵਿਕਾਸ ਕਾਰਨ, ਉਹ ਸਰੀਰ ਦਾ ਰੂਪ ਧਾਰਨ ਕਰਦੇ ਹਨ ਤਾਂ ਚੇਤਨਾ ਪੈਦਾ ਹੋ ਜਾਂਦੀ ਹੈ ਜਿਵੇਂ ਕਈ ਵਸਤਾਂ ਦੇ ਘੁਲਣ-ਮਿਲਣ ਨਾਲ ਨਸ਼ੀਲੀ ਵਸਤੂ ਪੈਦਾ ਹੋ ਜਾਂਦੀ ਹੈ। ਸਖਸ਼ੀਅਤ ਚੇਤਨਾ ਸਹਿਤ ਸਰੀਰ ਹੀ ਹੈ: ਜੀਵਾਤਮਾ ਦਾ ਸਰੀਰ ਵਿਚ ਕਿਤੇ ਕੋਈ ਪ੍ਰਮਾਣ ਨਹੀਂ ਮਿਲਦਾ। ਗਿਆਨ ਪ੍ਰਾਪਤੀ ਦਾ ਸਾਧਨ ਕੇਵਲ ਐਂਦ੍ਰਿਕ ਅਨੁਭਵ ਹੀ ਹੈ, ਅਤੇ ਮਨੁੱਖੀ ਜੀਵਨ ਦਾ ਇਕੋ ਇਕ ਮੰਤਵ ਅਨੰਦ ਮਾਣਨਾ ਹੈ।

ਫਿਰ ਇਤਰਾਜ਼ ਉਠਾਇਆ ਹੈ ਕਿ ਜੇ ਇਹ ਗੱਲ ਸੱਚ ਹੈ ਤਾਂ ਉਹ, ਜਿਨ੍ਹਾਂ ਦੀ ਸਿਆਣਪ ਬਾਰੇ ਕੋਈ ਸੰਦੇਹ ਨਹੀਂ ਹੈ, ਕਿਉਂ ਅਹੂਤੀ ਦਿੰਦੇ ਹਨ ਅਤੇ ਹੋਰ ਵੈਦਿਕ ਯੱਗ ਕਰਦੇ ਹਨ। ਇਸ ਦੇ ਉੱਤਰ ਵਿਚ ਇਹ ਕਿਹਾ ਹੈ :

ਤੁਹਾਡਾ ਇਤਰਾਜ਼ ਮੇਰੇ ਕਥਨ ਦੇ ਵਿਰੋਧ ਵਿਚ ਕੋਈ ਪ੍ਰਮਾਣ ਨਹੀਂ ਹੈ, ਕਿਉਂਕਿ ਪ੍ਰਹੁਤਾਚਾਰੀ ਰੋਜ਼ੀ ਕਮਾਣ ਦਾ ਇਕ ਚੰਗਾ ਢੰਗ ਹੈ। ਵੇਦ ਵਿਚ ਤਿੰਨ ਦੋਸ਼ ਹਨ, ਉਨ੍ਹਾਂ ਵਿਚ ਝੂਠ ਹੈ, ਸ੍ਵੈ-ਵਿਰੋਧ ਹੈ ਅਤੇ ਪੌਨਰੋਕਤੀ (Tautoloy= ਇਕ ਗੱਲ ਦਾ ਦੂਜੇ ਸ਼ਬਦਾਂ ਵਿਚ ਮੁੜ ਕਥਨ) ਹੈ। ਫਿਰ ਉਹ ਕਪਟੀ ਧੋਖੇਬਾਜ਼ ਜੋ ਆਪਣੇ ਆਪ ਨੂੰ ਵੈਦਿਕ ਪੰਡਿਤ ਆਖਦੇ ਹਨ, ਇਕ ਦੂਜੇ ਦਾ ਖੰਡਨ ਕਰਦੇ ਹਨ — ਗਿਆਨ ਕਾਂਡ (ਉਪਨਿਸ਼ਦਾਂ) ਦੇ ਪ੍ਰਮਾਣ ਨੂੰ ਕਰਮਕਾਂਡ (ਮੰਤ੍ਰ ਤੇ ਬ੍ਰਾਹਮਣ ਗ੍ਰੰਥ) ਵਾਲੇ ਝੁੱਠਲਾ ਦਿੰਦੇ ਹਨ ਅਤੇ ਜੋ ਗਿਆਨ ਕਾਂਡ ਨੂੰ ਮੰਨਦੇ ਹਨ ਉਹ

ਕਰਮਕਾਂਡ ਨੂੰ ਰੱਦ ਦਿੰਦੇ ਹਨ। ਅੰਤਲੀ ਗੱਲ ਇਹ ਹੈ ਕਿ ਤਿੰਨੇ ਵੇਦ ਲੁਚ-ਮੰਡਲੀ ਦੇ ਬੇਜੋੜ ਜੋਸ਼ੀਲੇ ਬਚਨ ਹਨ ਅਤੇ ਇਨ੍ਹਾਂ ਬਾਰੇ ਪ੍ਰਸਿੱਧ ਕਥਨ ਇਹ ਹਨ :

> ਹਵਨ ਕਰਨਾ, ਤ੍ਰੈ-ਵੇਦ ਮੰਤ੍ਰ ਪੜ੍ਹਨਾ, ਵਿਰੱਕਤ ਹੋ ਕੇ ਵਿਚਰਨਾ ਤੇ ਪਿੰਡੇ ਤੇ ਸੁਆਹ ਮਲਣਾ, ਬ੍ਰਹਸਪਤੀ, ਇਹ ਉਨ੍ਹਾਂ ਦੇ ਰੋਜ਼ੀ ਕਮਾਣ ਦੇ ਢੰਗ ਹਨ ਜਿਨ੍ਹਾਂ ਵਿਚ ਮਰਦਊਪਣਾ ਜਾਂ ਲੱਜਾ ਨਹੀਂ ਹੈ।

ਫਿਰ, ਇਹ ਕਥਨ ਵੀ ਬ੍ਰਹਸਪਤੀ ਦਾ ਹੀ ਹੈ :

> "ਜੇ ਬਲੀਦਾਨ ਕੀਤਾ ਪਸ਼ੂ ਸੁਰਗ ਨੂੰ ਜਾਂਦਾ ਹੈ ਤਾਂ ਬਲੀ ਕਰਨ ਵਾਲਾ ਝੱਟ ਹੀ ਆਪਣੇ ਪਿਤਾ ਦੀ ਬਲੀ ਕਿਉਂ ਨਹੀਂ ਦਿੰਦਾ? ਜੇ ਸ਼ਰਾਧ ਨਾਲ ਮਰ ਚੁੱਕਿਆਂ ਨੂੰ ਤ੍ਰਿਪਤੀ ਹੋ ਸਕਦੀ ਹੈ ਤਾਂ ਤੇ ਇਥੇ ਵੀ ਪੰਧਾਊਆਂ ਨੂੰ ਤੋਸ਼ਾ ਦੇਣ ਦੀ ਲੋੜ ਨਹੀਂ ਹੈ। ਜੇ ਸੁਰਗ ਵਿਚ ਬੈਠੇ ਪ੍ਰਾਣੀ ਸਾਡੇ ਸ਼ਰਾਧ ਕਰਨ ਨਾਲ ਤ੍ਰਿਪਤ ਹੁੰਦੇ ਹਨ ਤਾਂ ਭੋਜਨ ਉਨ੍ਹਾਂ ਨੂੰ ਕਿਉਂ ਫੜਾ ਦਿੱਤਾ ਜਾਏ ਜੋ ਛੱਤ ਤੇ ਖੜੇ ਹਨ? ਜਦੋਂ ਤੀਕ ਜੀਵਨ ਹੈ, ਮਨੁੱਖ ਨੂੰ ਅਨੰਦ ਕਰਨਾ ਚਾਹੀਦਾ ਹੈ, ਉਸ ਨੂੰ ਘਿਉ ਖਾਣਾ ਚਾਹੀਦਾ ਹੈ, ਭਾਵੇਂ ਕਰਜ਼ਾ ਹੀ ਚੁੱਕਣਾ ਪਵੇ। ਜਦੋਂ ਇਕ ਵਾਰੀ ਸਰੀਰ ਸੁਆਹ ਹੋ ਜਾਂਦਾ ਹੈ; ਤਾਂ ਫਿਰ ਇਹ ਕਦੇ ਕਿਵੇਂ ਮੁੜ ਕੇ ਆ ਸਕਦਾ ਹੈ? ਜੇ ਸਰੀਰ ਨੂੰ ਵਿਛੜਿਆ ਪ੍ਰਾਣੀ ਸੁਰਗ ਲੋਕ ਨੂੰ ਜਾਂਦਾ ਹੈ ਤਾਂ ਆਪਣੇ ਸੰਬੰਧੀਆਂ ਦੇ ਪਿਆਰ ਦਾ ਬੱਧਾ ਉਹ ਕਿਉਂ ਮੁੜ ਕੇ ਨਹੀਂ ਆਉਂਦਾ? ਤਾਂ ਤੇ ਆਪਣੀ ਰੋਜ਼ੀ ਲਈ ਬ੍ਰਾਹਮਣਾਂ ਨੇ ਇਹ ਮ੍ਰਿਤਕ ਸੰਸਕਾਰ ਬਣਾਏ ਹਨ- ਇਨ੍ਹਾਂ ਦਾ ਕਿਤੇ ਕੋਈ ਫਲ ਨਹੀਂ ਪ੍ਰਾਪਤ ਹੁੰਦਾ। ਵੇਦਾਂ ਦੇ ਤਿੰਨੇ ਰਚਨਹਾਰ ਭੰਡ, ਕਪਟੀ ਤੇ ਦੈਂਤ ਸਨ। ਸਾਰੇ ਪੰਡਿਤਾਂ ਦੇ ਗ੍ਰਹ ਪ੍ਰਹਾਰੀ ਤਰਪ੍ਰਹਾਰੀ ਮੰਤ੍ਰ ਆਦਿ, ਐਸ਼ਵਮੇਧ ਯੱਗ ਲਈ, ਰਾਣੀ ਲਈ ਭਿਆਨਕ ਰਸਮਾਂ, ਇਹ ਸਭ ਇਨ੍ਹਾਂ ਭੰਡਾਂ ਨੇ ਕੱਢੀਆਂ ਹਨ— ਤੇ ਇਸ ਤਰ੍ਹਾਂ ਹਰ ਤਰ੍ਹਾਂ ਦੀਆਂ ਭੇਟਾਂ ਪ੍ਰੋਹਤਾਂ ਨੂੰ ਮਿਲਦੀਆਂ ਹਨ, ਇਸੇ ਤਰ੍ਹਾਂ ਨਿਸਚਰ ਦੈਂਤਾਂ ਨੇ ਮਾਸ ਖਾਣ ਦਾ ਆਦੇਸ਼ ਦਿੱਤਾ।"

ਇਨ੍ਹਾਂ ਵਿਚੋਂ ਕਈ ਇਤਰਾਜ਼ ਮਗਰਲੇ ਸਮੇਂ ਦੇ ਹੋ ਸਕਦੇ ਹਨ, ਪਰ ਇਨ੍ਹਾਂ ਵਿਚ ਕਈ ਤਾਂ ਸਪੱਸ਼ਟ ਬੋਧੀਆਂ ਵਲੋਂ ਹਨ। ਇਹ ਮੂੰਹ-ਤੋੜਵਾਂ ਉੱਤਰ ਕਿ ਜੇ ਬਲੀਦਾਨ ਕੀਤਾ ਪਸ਼ੂ ਸੁਰਗ ਨੂੰ ਜਾਂਦਾ ਹੈ ਤਾਂ ਬਲੀ ਦੇਣ ਵਾਲਾ ਆਪਣੇ ਪਿਤਾ ਨੂੰ ਕਿਉਂ ਕੁਰਬਾਨ ਨਹੀਂ ਕਰਦਾ- ਜਿਵੇਂ ਪ੍ਰੋਫੈਸਰ ਬਰਨੋਫ਼ ਨੇ ਸਿੱਧ ਕੀਤਾ ਹੈ, ਉਹੋ ਉਕਤੀ ਹੈ ਜੋ ਬੋਧੀ ਚਰਚਾਵਾਦੀ ਵਰਤਦੇ ਸਨ। ਭਾਵੇਂ ਬੁੱਧਮਤ, ਅਸ਼ੋਕ ਦੁਆਰਾ ਤੀਜੀ ਪੂਰਬ ਈਸਵੀ ਸ਼ਤਾਬਦੀ ਵਿਚ ਹੀ ਸਰਕਾਰੀ ਧਰਮ ਦੇ ਰੂਪ ਵਿਚ ਸਥਾਪਨ ਹੋਇਆ, ਇਸ ਗੱਲ ਵਿਚ ਸੰਦੇਹ ਨਹੀਂ ਹੋ ਸਕਦਾ ਕਿ ਕਈ ਪੀੜ੍ਹੀਆਂ ਤੋਂ ਲੋਕਾਂ ਦੇ ਮਨਾਂ ਵਿਚ ਉਗਮ ਰਿਹਾ ਸੀ। ਭਾਵੇਂ ਬੁੱਧ ਦੇ ਦਿਹਾਂਤ ਦੀ ਠੀਕ ਮਿਤੀ ਬਾਰੇ ਕੁਝ ਸੰਦੇਹ ਹੈ, ਪਰ ਰਵਾਇਤ ਨੇ ਮੰਨਿਆ ਹੈ ਕਿ ਦਿਹਾਂਤ 643 ਪੂਰਬ ਈਸਵੀ ਸੰਨ ਵਿਚ ਹੋਇਆ। ਇਸ ਤਰ੍ਹਾਂ ਅਸੀਂ ਬੁੱਧ ਮਤ ਦੇ ਆਰੰਭ ਦੀ ਮਿਤੀ ਸਹਿਜੇ ਹੀ ਲਗਭਗ 500 ਪੂ. ਈ. ਦੀ ਮੰਨ ਸਕਦੇ ਹਾਂ।

ਇਸ ਮਿਤੀ ਤੋਂ ਪਹਿਲਾਂ ਦਾ ਸੰਸਕ੍ਰਿਤ ਸਾਹਿਤ ਹੈ ਜੋ ਅਸਲੋਂ ਮਹੱਤਵਪੂਰਣ ਹੈ, ਇਹ

ਇਤਿਹਾਸਕ ਤੌਰ ਤੇ ਭਾਰਤ ਦਾ ਮਹੱਤਵਪੂਰਣ ਸਾਹਿਤ ਹੈ। ਮੇਰੀ ਐਸੀ ਭਾਵਨਾ ਬਿਲਕੁਲ ਨਹੀਂ ਹੈ ਕਿ ਮੈਂ ਕਾਲੀਦਾਸ ਦੇ ਨਾਟਕ 'ਸ਼ਕੁੰਤਲਾ' ਦੇ ਸੌਂਦਰਯ ਤੇ ਸੁਹਜ ਤੋਂ ਇਨਕਾਰੀ ਹੋਵਾਂ—ਭਾਵੇਂ ਉਸ ਦੀ ਉਪਮਾ ਬਹੁਤ ਵਧਾ-ਚੜ੍ਹਾ ਕੇ ਕੀਤੀ ਗਈ ਹੈ। ਉਸੇ ਕਵੀ ਦਾ 'ਮੇਘਦੂਤ' ਇਕ ਬਿਰਹੜਾ ਹੈ ਜੋ ਨਿਰੋਲ ਕਲਾ ਦੇ ਤੌਰ ਤੇ ਨਿਪੁੰਨਤਾ ਲਈ ਵਧੇਰੀ ਉਪਮਾ ਦਾ ਹੱਕਦਾਰ ਹੈ। 'ਨਲ' ਵਿਚੋਂ ਜੇ ਕੁਝ ਭਾਗ ਕੱਢ ਦਿੱਤੇ ਜਾਣ ਤਾਂ ਉਹ ਬਹੁਤ ਹੀ ਉੱਤਮ ਗ੍ਰਾਮ-ਕਾਵਿ ਹੋਵੇਗਾ; ਪੰਚਤੰਤਰ ਤੇ ਹਿਤੋਪਦੇਸ਼ ਦੀਆਂ ਕਈ ਕਹਾਣੀਆਂ ਕਹਾਣੀ-ਕਲਾ ਦੇ ਸਰਵੋਤਮ ਨਮੂਨੇ ਹਨ। ਪਰ ਇਹ ਸਾਰਾ ਸਾਹਿਤ ਨਵੀਨ ਹੈ, ਦੂਜੇ ਦਰਜੇ ਦੇ ਮਹੱਤਵ ਦਾ ਹੈ, ਸਿਕੰਦਰ ਤੋਂ ਮਗਰੋਂ ਦਾ ਹੈ।

ਇਹ ਰਚਨਾਵਾਂ ਸਾਹਿਤਕ ਚੋਹਲ ਹਨ ਅਤੇ ਹੋਰ ਕੁਝ ਨਹੀਂ ਹਨ; ਠੀਕ ਹੈ ਕਿ ਸਰ ਡਬਲੀਊ ਜੋਨਸ ਤੇ ਕੋਲਬਰੁਕ (Colebrooke) ਲਈ ਉਨ੍ਹਾਂ ਦੇ ਵੇਹਲ ਦੇ ਸਮੇਂ, ਦਾ ਚੰਗਾ ਸ਼ੁਗਲ ਰਹੀਆਂ ਹਨ, ਪਰ ਇਹ ਜੀਵਨ-ਅਧਿਐਨ ਦਾ ਵਿਸ਼ਾ ਨਹੀਂ ਬਣ ਸਕੀਆਂ।

**8. ਵੈਦਿਕ-ਭਾਸ਼ਾ ਦਾ ਇਤਿਹਾਸਕ ਸੁਭਾ**

ਪਰ ਵੈਦਿਕ ਸਾਹਿਤ ਦੀ ਗੱਲ ਬਹੁਤ ਹੋਰ ਹੈ। ਵੇਦ ਦੇ ਅਧਿਐਨ ਵਿਚ ਅਸੀਂ ਅਨੁਭਵ ਕਰਦੇ ਹਾਂ ਕਿ ਅਸੀਂ ਇਤਿਹਾਸਕ ਵਿਸ਼ੇ ਦਾ ਅਧਿਐਨ ਕਰ ਰਹੇ ਹਾਂ। ਵੈਦਿਕ-ਸਾਹਿਤ ਦੀ ਭਾਸ਼ਾ ਸਾਧਾਰਣ ਸੰਸਕ੍ਰਿਤ ਤੋਂ ਭਿੰਨ ਹੈ। ਇਸ ਵਿਚ ਕਈ ਵਿਆਕਰਣਕ ਰੂਪ ਹਨ ਜੋ ਮਗਰੋਂ ਲੋਪ ਹੋ ਗਏ ਅਤੇ ਉਹੋ ਰੂਪ ਯੂਨਾਨੀ ਤੇ ਹੋਰ ਆਰਿਆਈ ਬੋਲੀਆਂ ਵਿਚ ਮੌਜੂਦ ਹਨ। ਉਦਾਹਰਣਾਂ ਵਜੋਂ ਸਾਧਾਰਣ ਸੰਸਕ੍ਰਿਤ ਵਿਚ ਕਲਪਨਾਵਾਚਕ ਕ੍ਰਿਆ (Subjunctive mood) ਨਹੀਂ ਹੈ। ਪਰ ਭਾਸ਼ਾ-ਵਿਗਿਆਨ ਦੇ ਤੁਲਨਾਤਮਕ ਅਧਿਐਨ ਨੂੰ ਆਸ ਸੀ, ਸਗੋਂ ਉਸਨੇ ਮੰਨਿਆ ਕਿ ਸੰਸਕ੍ਰਿਤ ਵਿਚ ਇਹ ਰੂਪ ਹੋਣਾ ਚਾਹੀਦਾ ਹੈ ਤੇ ਵੇਦ ਵਿਚੋਂ ਇਸ ਦੇ ਅਨੇਕਾਂ ਪ੍ਰਮਾਣ ਮਿਲ ਗਏ, ਜਦੋਂ ਇਸ ਦੇ ਰੂਪ ਦੀ ਇਕ ਵਾਰੀ ਸਮਝ ਆ ਗਈ ਤੇ ਨਿਸ਼ਚਿਤ ਹੋ ਗਿਆ।

ਸਾਧਾਰਣ ਸੰਸਕ੍ਰਿਤ ਵਿਚ ਧੁਨੀ ਦੀ ਵਰਤੋਂ ਨਹੀਂ ਹੈ। ਪਰ ਵੈਦਿਕ ਸਾਹਿਤ ਵਿਚ ਹੈ ਅਤੇ ਇਸ ਦੇ ਧੁਨੀ-ਪ੍ਰਬੰਧ ਵਿਚ ਉਹੋ ਹੀ ਬੁਨਿਆਦੀ ਨੇਮ ਹਨ ਜੋ ਯੂਨਾਨੀ-ਪ੍ਰਬੰਧ ਵਿਚ ਹਨ।

ਵੈਦਿਕ ਸੰਸਕ੍ਰਿਤ ਅਤੇ ਯੂਨਾਨੀ ਵਿਚ ਨਿਕਟੀ ਸੰਬੰਧ ਦੇ ਦਰਸਾਣ ਲਈ ਮੈਂ ਇਕ ਮਿਸਾਲ ਦਿੰਦਾ ਹਾਂ। ਅਸੀਂ ਜਾਣਦੇ ਹਾਂ ਕਿ ਯੂਨਾਨੀ ਬੋਲੀ ਦਾ ਸ਼ਬਦ Zeus ਹੈ, ਉਹੋ ਸ਼ਬਦ ਹੈ ਸੰਸਕ੍ਰਿਤ ਦਾ Dyaus, ਭਾਵ ਆਕਾਸ਼ ਹੈ। ਦਿਓਸ ਸ਼ਬਦ ਜੋ ਮਗਰਲੀ ਸੰਸਕ੍ਰਿਤ ਵਿਚ ਇਸਤ੍ਰੀ-ਲਿੰਗ ਹੈ, ਕੇਵਲ ਵੇਦ ਵਿਚ ਹੀ ਪੁਲਿੰਗ ਰੂਪ ਵਿਚ ਵਰਤਿਆ ਮਿਲਿਆ ਹੈ ਅਤੇ ਉਸ ਸੰਦਰਭ ਵਿਚ ਜਿਸ ਵਿਚ ਇਹ ਯੂਨਾਨੀ ਹੈ। ਲਾਤੀਨੀ ਵਿਚ ਉੱਚਤਮ ਦੇਵਤੇ ਦਾ ਰੂਪ ਧਾਰਨ ਕਰ ਗਿਆ। ਜੁਪੀਟਰ (Jupiter) ਦੇ ਸਮਾਨ ਦਾ ਵੇਦ ਦਾ ਸ਼ਬਦ ਦਿਔਂ-ਪਿਤਾ ਹੈ। ਪਰ ਹੋਰ ਮਹੱਤਵਪੂਰਣ ਗੱਲ ਇਹ ਹੈ ਕਿ ਯੂਨਾਨੀ ਵਿਚ Zeus ਜੇ ਕਰਤਰੀਵਾਚਕ ਹੈ ਤਦ ਉਚਾਰਨ ਤਿੱਖਾ ਹੈ, ਜੇ ਸੰਬੋਧਨ ਹੈ ਤਾਂ ਇਸ ਤੇ ਅੱਧਕ ਹੋਵੇਗਾ। ਦਿਓਸ (Dyaus) ਦਾ ਵੇਦ

ਵਿਚ ਉਚਾਰਨ ਇਵੇਂ ਹੀ ਹੈ। ਜਦੋਂ ਕਿ ਯੂਨਾਨੀ ਵਿਆਕਰਣੀ ਇਸ ਤਬਦੀਲੀ ਦਾ ਕਾਰਨ ਨਹੀਂ ਦੱਸ ਸਕਦੇ, ਪਰ ਸੰਸਕ੍ਰਿਤ ਵਿਚ ਇਸ ਤਬਦੀਲੀ ਦਾ ਨੇਮ ਧੁਨੀਪਰੀਵਰਤਨ ਦੇ ਆਮ ਨੇਮਾਂ ਵਿਚ ਦਿੱਤਾ ਹੋਇਆ ਹੈ।

ਦਿਓਸ ਦਾ ਸੰਬੋਧਨ ਕਾਰਕ ਵਿਚ ਇਸ ਤਰ੍ਹਾਂ ਦਾ ਉਚਾਰਨ, ਮੈਂ ਕਬੂਲ ਕਰਦਾ ਹਾਂ, ਇਕ ਅਦਭੁਤ ਜਵਾਹਰ ਹੈ ਜੋ ਅਤਿ ਅਮੋਲਕ, ਪਦਾਰਥ ਦਾ ਬਣਿਆ ਹੈ ਅਤੇ ਜੋ ਨਿਪੁੰਨ ਕਲਾ ਦਾ ਚਮਤਕਾਰ ਹੈ। ਪਿੱਛੇ ਜਿਹੇ ਡਾ. ਸ਼ਿਲੀਮਾਨ ਦੀ ਅਣਥੱਕ ਮਿਹਨਤ ਨਾਲ ਜੋ ਪੂਰਬ-ਯੂਨਾਨੀ ਕਾਲ ਦੇ ਦਿਲਚਸਪ ਅਜੂਬੇ (ਯਾਦਗਾਰਾਂ) ਹਿਸਰਲਿਕ (Hissarlik) ਤੇ ਮਾਈਕੀਨਾ (Mykenae) ਦੇ ਥਾਵਾਂ ਤੋਂ ਲੱਭੇ ਹਨ, ਕਿਸ ਨੂੰ ਉਨ੍ਹਾਂ ਨੇ ਦੰਗ ਨਹੀਂ ਕੀਤਾ? ਮੈਂ ਉਨ੍ਹਾਂ ਦੀ ਅਸਲ ਮਹਾਨਤਾ ਨੂੰ ਬਿਲਕੁਲ ਨਹੀਂ ਘਟਾਉਣਾ ਚਾਹੁੰਦਾ, ਉਨ੍ਹਾਂ ਦੁਆਰਾ ਯੂਨਾਨ ਦੀ ਧਰਤੀ ਦੇ ਪੁਰਾਤਨ ਸਮੇਂ ਦਾ ਨਵਾਂ ਹੀ ਸੰਸਾਰ ਵਿਦਮਾਨ ਹੁੰਦਾ ਹੈ। ਪਰ ਦਿਓਸ ਦੇ ਸੰਬੋਧਨ ਕਾਰਕ ਦੇ ਮੁਕਾਬਲੇ ਤੇ ਰੰਗ ਰੋਗਨ ਕੀਤੇ ਹੋਏ ਜਾਂ ਮੋਰੀਆਂ ਕੱਢੇ ਹੋਏ ਪੱਥਰ ਜਾਂ ਪਾਣੀ ਪੀਣ ਵਾਲੇ ਭਾਂਡੇ, ਜਾਂ ਢਾਲ ਜਾਂ ਟੋਪ (Helmet) ਜਾਂ ਸੋਨੇ ਦੇ ਤਾਜ (ਮੁਕਟ) ਦਾ ਕੀ ਮੁੱਲ ਹੈ? ਇਕ ਪਾਸੇ ਨਿਰਜਿੰਦ ਮੂਕ ਧਾਤ ਹੈ, ਉੱਜਡ ਕਲਾ ਹੈ ਤੇ ਕੋਈ ਟੁੰਬਣ ਵਾਲਾ ਵਿਚਾਰ ਨਹੀਂ ਹੈ; ਦੂਜੇ ਪਾਸੇ ਇਕ ਕਲਾ ਕਿਰਤ ਹੈ ਜਿਸ ਵਿਚ ਨਿਪੁੰਨਤਾ ਤੇ ਸੰਗੀਤ ਹੈ ਅਤੇ ਜੋ ਸੋਨੇ ਤੋਂ ਵਧ ਅਮੋਲਕ ਪਦਾਰਥ-ਭਾਵ ਮਨੁੱਖੀ ਚਿੰਤਨ, ਵਿਚੋਂ ਘੜਿਆ ਗਿਆ ਹੈ। ਜੇ ਇਕ ਮੀਨਾਰ ਜਾਂ ਨੋਕੀਲੇ ਚਬੂਤਰੇ ਨੂੰ ਬਨਾਣ ਲਈ ਹਜ਼ਾਰਾਂ ਜਾਂ ਸੈਂਕੜੇ ਹਜ਼ਾਰਾਂ ਮਨੁੱਖਾਂ ਨੇ ਮਿਹਨਤ ਕੀਤੀ ਤਾਂ ਦਿਓਸ (Dyaus) ਜਾਂ ਜੂਪੀਟਰ ਤੋਂ Zeus ਜਿਸ ਦਾ ਮੁੱਢਲਾ ਅਰਥ-ਰੋਸ਼ਨ ਸੀ ਤੇ ਮਗਰੋਂ ਹੌਲੀ-ਹੌਲੀ ਮਹਾਨਤਾ ਪਕੜਦਾ 'ਰੱਬ' ਅਰਥ ਹੋ ਗਿਆ—ਦਾ ਇਕ ਸ਼ਬਦ ਬਣਾਉਣ ਲਈ ਲੱਖਾਂ ਤੇ ਮਿਹਨਤ ਕੀਤੀ। ਜੋ ਲੋੜ ਹੈ ਉਹ ਇਹ ਹੈ ਕਿ ਇਸ ਪਾਸੇ ਦੀ ਖੁਦਾਈ ਲਈ ਮਜ਼ਦੂਰ ਲੱਗਣ ਜੋ ਸਮੱਗਰੀ ਇਕੱਠੀ ਕਰਨ, ਉਸ ਦਾ ਵਰਗੀਕਰਣ ਕਰਨ ਤੇ ਉਨ੍ਹਾਂ ਦੇ ਅਰਥ ਸੰਕੇਤਾਂ ਵਿਚੋਂ ਲੱਭਣ ਤਾਂ ਜੋ ਉਸ ਭੁਲਭੁਲੱਈਆਂ ਵਾਲੇ ਮਹਾਨ ਮੰਦਰ ਜਿਸ ਨੂੰ ਮਨੁੱਖੀ ਮਨ ਕਹਿੰਦੇ ਹਨ, ਦੀਆਂ ਅੰਦਰਲੀਆਂ ਹੇਠਲੀਆਂ ਕੋਠੜੀਆਂ ਦਾ ਪਤਾ ਲੱਗ ਸਕੇ।

ਇਹ ਅਸੰਬੰਧਤ ਤੱਥ ਜਾਂ ਨਿਰੀਆਂ ਦਿਲਚਸਪ ਗੱਲਾਂ ਨਹੀਂ ਹਨ ਜਿਨ੍ਹਾਂ ਨੂੰ ਕੇਵਲ ਸਰਪ੍ਰਸਤੀ ਦਾ ਹੁੰਗਾਰਾ ਭਰ ਕੇ ਪਰੇ ਕੀਤਾ ਜਾ ਸਕਦਾ ਹੈ। ਦਿਓਸ ਤੇ Zeus ਵਿਚ ਜੋ ਸੰਬੋਧਨ ਕਾਰਕ ਹੈ ਉਹ ਇਕ ਜੀਵਤ ਪ੍ਰਾਣੀ ਦੀ ਨੰਸ ਵਾਂਗ ਹੈ ਜੋ ਹਾਲੀ ਵੀ ਕੰਬ ਰਹੀ ਹੈ ਤੇ ਥਰਕ ਰਹੀ ਹੈ ਤੇ ਇਸ ਤਰ੍ਹਾਂ ਤੁਲਨਾਤਮਕ ਭਾਸ਼ਾ-ਵਿਗਿਆਨੀ ਦੀ ਖੁਰਦਬੀਨ ਥੱਲੇ ਆਪਣੀ ਸੱਤਾ ਦਾ ਪ੍ਰਮਾਣ ਦੇ ਰਹੀ ਹੈ। ਇਸ ਵਿਚ ਜੀਵਨ ਹੈ, ਸੱਚਮੁਚ ਦਾ ਇਤਿਹਾਸਿਕ ਜੀਵਨ। ਜਿਵੇਂ ਵਰਤਮਾਨ ਇਤਿਹਾਸ ਬਿਨਾਂ ਮੱਧਕਾਲੀਨ ਇਤਿਹਾਸ ਦੇ ਨਾਮੁਕੰਮਲ ਹੈ ਜਾਂ ਜਿਵੇਂ ਮੱਧਕਾਲੀਨ ਇਤਿਹਾਸ ਬਿਨਾਂ ਰੋਮਨ ਇਤਿਹਾਸ ਦੇ ਜਾਂ ਰੋਮਨ ਇਤਿਹਾਸ ਬਿਨਾਂ ਯੂਨਾਨੀ ਇਤਿਹਾਸ ਦੇ ਅਪੂਰਣ ਹੈ, ਤਿਵੇਂ ਜਿਵੇਂ ਸਾਨੂੰ ਹੁਣ ਤੀਕ ਸਮਝ ਆਈ ਹੈ ਮਨੁੱਖੀ ਇਤਿਹਾਸ ਬਿਨਾਂ ਆਰੀਆ ਜਾਤੀ ਦੇ ਇਤਿਹਾਸ ਦੇ ਪਹਿਲੇ ਕਾਂਡ ਦੇ ਜੋ ਕਿ ਵੈਦਿਕ-ਸਾਹਿਤ ਵਿਚ ਸੁਰੱਖਿਅਤ ਹੈ, ਸਦਾ ਲਈ ਅਪੂਰਣ ਹੈ।

ਸੰਸਕ੍ਰਿਤ ਵਿਦਵਤਾ ਦੇ ਮੰਦੇ ਭਾਗ ਸਨ ਕਿ ਸਾਡੀ ਭਾਰਤੀ ਸਾਹਿਤ ਨਾਲ ਜਾਣ-ਪਛਾਣ ਦਾ ਆਰੰਭ ਕਾਲੀਦਾਸ ਜਾਂ ਭਾਵਭੂਤੀ ਦੀ ਸੁੰਦਰਤਾ ਜਾਂ ਸ਼ਿਵ ਤੇ ਵਿਸ਼ਨੂੰ ਦੇ ਧਰਮ ਦੀ ਕਰੂਪਤਾ ਨਾਲ ਹੋਇਆ। ਸੰਸਕ੍ਰਿਤ ਸਾਹਿਤ ਦਾ ਮੌਲਿਕ ਤੇ ਮਹੱਤਵਪੂਰਣ ਕਾਲ ਜੋ ਕਿ ਉਸ ਤੋਂ ਬਹੁਤ ਵਧ ਗੰਭੀਰ ਅਧਿਐਨ ਦਾ ਹੱਕਦਾਰ ਹੈ ਜਿਤਨਾ ਕਿ ਉਸ ਦਾ ਕੀਤਾ ਜਾ ਰਿਹਾ ਹੈ, ਤਾਂ ਉਹ ਕਾਲ ਹੈ ਜੋ ਬੁੱਧਮਤ ਦੇ ਆਰੰਭ ਤੋਂ ਪੂਰਬ ਦਾ ਹੈ ਜਦੋਂ ਸੰਸਕ੍ਰਿਤ ਹਾਲੀ ਭਾਰਤ ਦੀ ਬੋਲਚਾਲ ਦੀ ਭਾਸ਼ਾ ਸੀ ਅਤੇ ਸ਼ਿਵ-ਪੂਜਾ ਦਾ ਹਾਲੀ ਕੋਈ ਪਤਾ ਹੀ ਨਹੀਂ ਸੀ।

**9. ਵੈਦਿਕ ਸਾਹਿਤ ਦੇ ਚਾਰ ਸਤਰ**

**(1) ਸੂਤ੍ਰ-ਕਾਲ : 500 ਪੂਰਬ ਈਸਾ**

ਅਸੀਂ ਪੂਰਬ-ਬੋਧੀ ਕਾਲ ਵਿਚ ਸੰਸਕ੍ਰਿਤ ਸਾਹਿਤ ਦੇ ਤਿੰਨ ਜਾਂ ਚਾਰ ਸਤਰ ਨਿਖੇੜ ਸਕਦੇ ਹਾਂ। ਸਭ ਤੋਂ ਪਹਿਲਾ ਸੂਤ੍ਰ-ਕਾਲ ਹੈ ਜੋ ਬੋਧੀ ਸਮੇਂ ਵਿਚ ਵੀ ਪ੍ਰਚੱਲਿਤ ਰਿਹਾ, ਇਸ ਦੀ ਵਿਸ਼ੇਸ਼ ਸ਼ੈਲੀ ਵਿਚ ਉਸ ਦੀ ਵਿਸ਼ੇਸ਼ਤਾ ਹੈ। ਇਹ ਸਾਹਿਤ ਬਹੁਤ ਹੀ ਸੰਖੇਪ ਤੇ ਰਹੱਸਮਈ ਬੁਝਾਰਤੀ ਰੂਪ ਵਿਚ ਹੈ ਅਤੇ ਬਿਨਾਂ ਵਿਆਖਿਆ ਦੇ ਲਗਭਗ ਸਮਝ ਵਿਚ ਨਾ ਆਉਣ ਵਾਲਾ ਹੈ। ਮੈਂ ਇਸ ਬਾਰੇ ਤੁਹਾਨੂੰ ਹੋਰ ਕੁਝ ਨਹੀਂ ਦੱਸ ਸਕਦਾ ਕਿਉਂਕਿ ਇਸ ਵਰਗੀ ਚੀਜ਼ ਕਿਸੇ ਹੋਰ ਐਸੇ ਸਾਹਿਤ ਵਿਚ ਨਹੀਂ ਹੈ ਜਿਸ ਨਾਲ ਮੇਰੀ ਜਾਣ-ਪਛਾਣ ਹੋਵੇ।

ਮੈਂ ਬ੍ਰਾਹਮਣਾਂ ਦੀ ਆਪਣੀ ਇਕ ਪ੍ਰਸਿੱਧ ਉਕਤੀ ਇਥੇ ਦਿੰਦਾ ਹਾਂ, ਉਹ ਇਹ ਹੈ ਕਿ ਸੂਤ੍ਰ ਦਾ ਲੇਖਕ ਜੇ ਇਕ ਅੱਖਰ ਬਚਾ ਲਵੇ ਤਾਂ ਉਸ ਨੂੰ ਪੁੱਤਰ ਜਨਮੇ ਤੋਂ ਵੀ ਵਧ ਪ੍ਰਸੰਨਤਾ ਹੁੰਦੀ ਹੈ : ਅਤੇ ਇਹ ਯਾਦ ਰੱਖਣਾ ਚਾਹੀਦਾ ਹੈ ਕਿ ਜਿਤਨੇ ਤੀਕ ਲੰਬੂ ਲਾਣ ਵਾਲਾ ਪੁੱਤਰ ਨਾ ਹੋਵੇ, ਬ੍ਰਾਹਮਣ ਦਾ ਵਿਸ਼ਵਾਸ ਹੈ ਕਿ ਉਹ ਸੁਰਗ ਵਿਚ ਨਹੀਂ ਜਾ ਸਕਦਾ। ਇਨ੍ਹਾਂ ਸੂਤ੍ਰਾਂ ਦਾ ਮੰਤਵ ਪੁਰਾਤਨ ਬ੍ਰਾਹਮਣੀ ਬਸਤੀਆਂ ਜਾਂ ਪ੍ਰੀਸ਼ਦਾਂ ਵਿਚੋਂ ਚੱਲਦੇ ਫਿਰਦੇ ਗਿਆਨ ਨੂੰ ਇਕੱਤਰ ਕਰਨਾ ਸੀ। ਇਨ੍ਹਾਂ ਸੂਤ੍ਰਾਂ ਵਿਚ ਯੱਗਾਂ ਦੇ ਨੇਮ ਹਨ, ਸ਼ਬਦ-ਉਚਾਰਨ, ਸ਼ਬਦ-ਉਤਪਤੀ, ਟੀਕਾਕਾਰੀ, ਵਿਆਕਰਣ, ਛੰਦਬੰਦੀ, ਰਸਮਾਂ-ਰੀਤਾਂ, ਕਾਨੂੰਨ, ਰੇਖਾ-ਗਣਿਤ, ਖਗੋਲ ਤੇ ਦਰਸ਼ਨ ਬਾਰੇ ਖੋਜ-ਨਿਬੰਧ ਹਨ। ਇਨ੍ਹਾਂ ਵਿਚੋਂ ਹਰ ਵਿਸ਼ੇ ਸੰਬੰਧੀ ਸੂਤ੍ਰਾਂ ਵਿਚ ਐਸਾ ਮੌਲਿਕ ਨਿਰੀਖਣ ਤੇ ਵਿਚਾਰ ਹਨ ਕਿ ਇਨ੍ਹਾਂ ਵਿਸ਼ਿਆਂ ਦੇ ਵਿਦਿਆਰਥੀ ਲਈ ਇਨ੍ਹਾਂ ਦਾ ਅਧਿਐਨ ਅਵੱਸ਼ਕ ਹੈ।

ਰੀਤਾਂ ਦਾ ਵਿਸ਼ਾ ਐਸਾ ਨਹੀਂ ਹੈ ਜਿਸ ਵਿਚ ਹੁਣ ਕੋਈ ਵਿਗਿਆਨਕ ਦਿਲਚਸਪੀ ਰਹਿ ਗਈ ਹੋਵੇ, ਪਰ ਫਿਰ ਵੀ ਯੱਗ ਦਾ ਆਰੰਭ ਤੇ ਵਿਕਾਸ ਮਨੁੱਖ ਦੇ ਇਤਿਹਾਸ ਦਾ ਇਕ ਮਹੱਤਵਪੂਰਣ ਪੰਨਾ ਹੈ ਅਤੇ ਇਸ ਦਾ ਅਧਿਐਨ ਕਿਤੇ ਹੋਰ ਇੰਨੇ ਲਾਭਦਾਇਕ ਤੌਰ ਤੇ ਨਹੀਂ ਕੀਤਾ ਜਾ ਸਕਦਾ ਜਿਤਨਾ ਭਾਰਤੀ ਜੀਵਨ ਵਿਚੋਂ।

ਧੁਨੀ-ਗਿਆਨ (Phonetics) ਦਾ ਜਨਮ ਉਦੋਂ ਭਾਰਤ ਵਿਚ ਹੋਇਆ

ਜਦੋਂ ਲਿਖਣ ਕਲਾ ਦਾ ਗਿਆਨ ਨਹੀਂ ਸੀ ਤੇ ਬ੍ਰਾਹਮਣਾਂ ਲਈ ਆਪਣੇ ਵਿਸ਼ੇਸ਼ ਮੰਤ੍ਰਾਂ ਦਾ ਸਹੀ ਉਚਾਰਨ ਕਾਇਮ ਰੱਖਣਾ ਬੜਾ ਮਹੱਤਵਪੂਰਣ ਸੀ। ਮੇਰਾ ਵਿਸ਼ਵਾਸ ਹੈ ਕਿ ਸ੍ਰੀ ਹੈਮਲਾਹੋਟਜ਼(Hemlholtz) ਜਾਂ ਐਲਿਸ (Ellis) ਜਾਂ ਹੋਰ ਧੁਨੀ-ਵਿਗਿਆਨ ਦੇ ਪ੍ਰਤੀਨਿਧ ਮੈਨੂੰ ਕੱਟ ਨਹੀਂ ਸਕਣਗੇ ਜੇ ਮੈਂ ਇਹ ਕਹਾਂ ਕਿ ਅੱਜ ਤੀਕ ਵੀ ਭਾਰਤ ਦੇ ਪੂਰਬ-ਈਸਾ ਦੀ ਪੰਜਵੀਂ ਸ਼ਤਾਬਦੀ ਦੇ ਧੁਨੀ-ਵਿਗਿਆਨੀਆਂ ਵਲੋਂ ਬੋਲੀ ਦੇ ਤੱਤਾਂ ਦੇ ਕੀਤੇ ਗਏ ਵਿਸ਼ਲੇਸ਼ਣ ਦਾ ਕੋਈ ਟਾਕਰਾ ਨਹੀਂ ਹੈ।

ਜਿਥੋਂ ਤੀਕ ਵਿਆਕਰਣ ਦਾ ਸੰਬੰਧ ਹੈ, ਮੈਂ ਕਿਸੇ ਵੀ ਵਿਦਵਾਨ ਨੂੰ ਇਹ ਵੰਗਾਰ ਦਿੰਦਾ ਹਾਂ ਕਿ ਉਹ ਕਿਸੇ ਵੀ ਬੋਲੀ ਵਿਚੋਂ ਬੋਲੀ ਸੰਬੰਧੀ ਤੱਥਾਂ ਤੇ ਵਰਗੀਕਰਣ ਦਾ ਇਸ ਤੋਂ ਵਧ ਸਰਬਪੱਖੀ ਸੰਗ੍ਰਹਿ ਪੇਸ਼ ਕਰੇ ਜੋ ਪਾਣਨੀ ਦੇ ਸੂਤ੍ਰਾਂ ਵਿਚ ਹੈ।

ਜਿਥੋਂ ਤੀਕ ਪਿੰਗਲ ਦਾ ਸੰਬੰਧ ਹੈ, ਸਾਨੂੰ ਪ੍ਰਾਚੀਨ ਭਾਰਤੀ ਲੇਖਕਾਂ ਦੀਆਂ ਰਚਨਾਵਾਂ ਵਿਚੋਂ ਆਧੁਨਿਕ ਪਿੰਗਲ-ਵਿਗਿਆਨੀਆਂ ਦੇ ਨਵੀਨਤਮ ਸਿਧਾਂਤਾਂ ਦੀ ਪੁਸ਼ਟੀ ਤੇ ਉਨ੍ਹਾਂ ਦਾ ਨਿਰੀਖਣ ਤੇ ਸਿਧਾਂਤਕ ਸ਼ਬਦਾਵਲੀ ਮਿਲ ਜਾਂਦੇ ਹਨ ਜਿਵੇਂ ਕਿ ਇਹ ਕਿ ਛੰਦਾਂ ਦਾ ਮੂਲ ਸੰਬੰਧ ਨ੍ਰਿਤ ਤੇ ਗਾਇਨ ਨਾਲ ਸੀ। ਛੰਦਾਂ ਦੇ ਨਾਮ ਹੀ ਇਸ ਸਿਧਾਂਤ ਦੀ ਪੁਸ਼ਟੀ ਕਰਦੇ ਹਨ। ਛੰਦ ਦਾ ਸੰਬੰਧ ਸਚੰਦਰ (Scandere) ਭਾਵ ਕਦਮ ਨਾਲ ਹੈ। ਵ੍ਰਿਤ (ਛੰਦ) ਦੀ ਉਤਪਤੀ ਵ੍ਰਿਤ, ਵਰਤੋਂ ਤੋਂ ਹੈ ਭਾਵ ਮੁੜਨਾ ਹੈ, ਜਿਸ ਦਾ ਅਸਲ ਅਰਥ ਨ੍ਰਿਤ ਵਿਚਲੇ ਆਖਰੀ ਤਿੰਨ ਜਾਂ ਚਾਰ ਕਦਮ ਹਨ। ਉਹ ਮੋੜ ਜਿਸ ਨਾਲ ਸਾਰੇ ਨ੍ਰਿਤ ਜਾਂ ਛੰਦ ਦੇ ਸੁਭਾ ਤੇ ਪ੍ਰਭਾਵ ਪੈਂਦਾ ਸੀ। ਵੇਦਾਂ ਵਿਚ ਆਮ ਵਰਤੇ ਛੰਦ ਦਾ ਨਾਮ ਤ੍ਰਿਸ਼ਤੁਭ ਹੈ ਜਿਸ ਦਾ ਅਰਥ ਤਿੰਨ ਕਦਮ ਹੈ, ਕਿਉਂਕਿ ਇਸ ਵਿਚ ਵ੍ਰਿਤ ਤਿੰਨ ਕਦਮਾਂ ਦਾ ਸੀ।

ਮੈਂ ਪੂਰੇ ਅਧਿਕਾਰ ਨਾਲ ਉਸ ਖਗੋਲ ਜਾਂ ਰੇਖਾ-ਗਣਿਤ ਦੇ ਨਿਰੀਖਣ ਬਾਰੇ ਨਹੀਂ ਕਹਿ ਸਕਦਾ ਜੋ ਸਾਨੂੰ ਪ੍ਰਾਚੀਨ ਸੂਤ੍ਰਾਂ ਵਿਚ ਮਿਲਦਾ ਹੈ। ਇਹ ਪ੍ਰਸਿੱਧ ਹੈ ਕਿ ਮਗਰਲੇ ਸਮੇਂ ਵਿਚ ਇਨ੍ਹਾਂ ਵਿਸ਼ਿਆਂ ਲਈ ਹਿੰਦੂਆਂ ਨੇ ਯੂਨਾਨੀਆਂ ਤੋਂ ਸਿੱਖਿਆ ਪ੍ਰਾਪਤ ਕੀਤੀ। ਪਰ ਹਾਲੀ ਤੀਕ ਮੈਨੂੰ ਆਪਣੀ ਇਹ ਰਾਏ ਬਦਲਣ ਲਈ ਕੋਈ ਪ੍ਰਮਾਣ ਨਹੀਂ ਮਿਲਿਆ ਕਿ ਪੁਰਾਤਨ ਹਿੰਦੂਆਂ ਦੀ ਆਪਣੀ ਦੇਸੀ ਖਗੋਲ ਵਿਦਿਆ ਸੀ ਜਿਸਦਾ ਆਧਾਰ 27 ਨਛੱਤਰ ਜਾਂ ਚੰਨ ਦੀਆਂ ਦਿਸ਼ਾਵਾਂ ਸਨ ਅਤੇ ਉਨ੍ਹਾਂ ਦਾ ਆਪਣਾ ਸਥਾਨਕ ਰੇਖਾ-ਗਣਿਤ ਸੀ ਜਿਸ ਦਾ ਆਧਾਰ ਉਨ੍ਹਾਂ ਦੇ ਪੂਜਾ ਸਥਾਨਾਂ ਤੇ ਕਟੈਹਰਿਆਂ ਦੀ ਉਸਾਰੀ ਸੀ। ਮਿਸਾਲ ਦੇ ਤੌਰ ਤੇ, ਸ਼ੁਲਵ ਸੂਤ੍ਰਾਂ ਵਿਚ ਜੋ ਇਸ ਸਮੱਸਿਆ ਦਾ ਸਮਾਧਾਨ ਕੀਤਾ ਹੈ ਕਿ ਕਿਵੇਂ ਇਕ ਵਰਗ ਪੂਜਾ ਸਥਾਨ ਬਣਾਇਆ ਜਾਵੇ ਜੋ ਖੇਤਰਫਲ ਵਿਚ ਗੋਲ ਦਾਇਰਾ ਪੂਜਾ-ਸਥਾਨ ਦੇ ਬਰਾਬਰ ਹੋਵੇ, ਉਹ ਹੀ ਵਰਗ ਨੂੰ ਗੋਲ ਚੱਕਰ ਤੁਲ ਕਰਨ ਦੀ ਸਮੱਸਿਆ ਦਾ ਹੱਲ ਹੈ।

ਇਹ ਠੀਕ ਹੈ ਕਿ ਇਨ੍ਹਾਂ ਪ੍ਰਾਚੀਨ ਸੂਤ੍ਰਾਂ ਵਿਚ ਜੋ ਸਿਧਾਂਤਕ ਸ਼ਬਦਾਵਲੀ ਵਰਤੀ ਹੈ ਉਹ ਆਮ ਸਾਧਾਰਨ ਬੋਲਚਾਲ ਦੀ ਹੈ, ਅੰਤ ਇਸੇ ਲਈ ਮੇਰਾ ਵਿਸ਼ਵਾਸ ਹੈ ਕਿ ਇਸ ਵਲ ਉਨ੍ਹਾਂ ਨੂੰ ਧਿਆਨ ਦੇਣਾ ਚਾਹੀਦਾ ਹੈ ਜੋ ਗਣਿਤ ਵਿਦਿਆ ਦੇ ਵਿਗਿਆਨ ਦਾ ਆਰੰਭ ਖੋਜਣਾ ਚਾਹੁੰਦੇ ਹਨ।

ਵਿਆਹ, ਜਨਮ, ਧਰਮ-ਪ੍ਰਵੇਸ਼, ਦਬਣ ਦੀ ਘਰੋਗੀ ਰਸਮ ਦੇ ਨੇਮਾਂ ਤੇ ਵਿਦਿਆ ਦੇ ਅਸੂਲਾਂ, ਸਮਾਜ ਦੀਆਂ ਰੀਤਾਂ, ਵਿਰਾਸਤ, ਜਾਇਦਾਦ, ਕਰ ਤੇ ਸਾਸ਼ਨ ਦੇ ਕਾਨੂੰਨਾਂ ਸੰਬੰਧੀ ਜੋ ਕੁਝ ਗ੍ਰਹਿ ਤੇ ਧਰਮ ਸੂਤ੍ਰਾਂ ਵਿਚ ਦਿੱਤਾ ਹੋਇਆ ਹੈ ਉਸ ਤੋਂ ਚੰਗੇਰਾ ਹੋਰ ਕਿਤੇ ਨਹੀਂ ਹੈ। ਮਗਰੋਂ ਜੋ ਮਨੂ, ਯਾਗਵਲਕਯ, ਪ੍ਰਾਸ਼ਰ ਹੋਰਾਂ ਨੇ ਜੋ ਛੰਦਬੰਦ ਰੂਪ ਵਿਚ ਸਿਮ੍ਰਿਤੀ ਜਾਂ ਕਾਨੂੰਨ ਪੁਸਤਕ ਰਚੇ ਉਨ੍ਹਾਂ ਦਾ ਮੁੱਖ ਆਧਾਰ ਇਹੋ ਨੇਮ ਸਨ। ਇਨ੍ਹਾਂ ਪੁਸਤਕਾਂ ਦੀ ਸਮੱਗਰੀ ਬਹੁਤ ਪੁਰਾਤਨ ਹੈ ਭਾਵੇਂ ਇਹ ਲਿਖਤੀ ਰੂਪ 'ਚ ਬਹੁਤ ਮਗਰੋਂ ਆਈ।

ਇਨ੍ਹਾਂ ਸੂਤ੍ਰਾਂ ਵਿਚ ਹੀ ਕਈ ਕਾਂਡਾਂ ਦਾ ਵਿਸ਼ਾ-ਦਰਸ਼ਨ ਹੈ, ਜਿਸ ਦੇ ਪਹਿਲੇ ਅੰਸ਼ ਉਪਨਿਸ਼ਦਾਂ ਵਿਚ ਦੇਖੇ ਜਾਂਦੇ ਹਨ ਅਤੇ ਜਿਸਨੂੰ ਮਗਰੋਂ ਛੇ ਸ਼ਾਸ਼ਤ੍ਰਾਂ ਵਿਚ ਵਧੇਰੇ ਪ੍ਰਬੀਨ ਰੂਪ ਦਿੱਤਾ ਗਿਆ। ਹੋ ਸਕਦਾ ਹੈ ਕਿ ਇਹ ਸੂਤ੍ਰ ਬਹੁਤ ਮਗਰੋਂ ਦੀ ਉਪਜ ਹੋਣ, ਪਰ ਭਾਵੇਂ ਉਹ ਕਿਸੇ ਵੀ ਸਮੇਂ ਦੇ ਹੋਣ, ਜਿਵੇਂ ਕੋਜ਼ਿਨ ਕਹਿੰਦਾ ਸੀ, ਉਨ੍ਹਾਂ ਵਿਚ ਨਾ ਕੇਵਲ ਸਾਰੇ ਦਾਰਸ਼ਨਿਕ ਵਿਚਾਰ ਦਾ ਵਿਕਾਸ ਸਾਰ-ਰੂਪ ਵਿਚ ਦਿੱਤਾ ਹੋਇਆ ਹੈ ਸਗੋਂ ਉਨ੍ਹਾਂ ਵਿਚ ਦਾਰਸ਼ਨਿਕ ਸਮੱਸਿਆਵਾਂ ਐਸਾ ਸਮਾਧਾਨ ਦਿੱਤਾ ਹੋਇਆ ਹੈ ਜੋ ਅੱਜ ਕੱਲ੍ਹ ਵੀ ਜਦੋਂ ਕਿ ਦਰਸ਼ਨ ਵਲ ਰੁਚੀ ਨਹੀਂ ਰਹੀ, ਸਾਨੂੰ ਹੈਰਾਨ ਕਰ ਦਿੰਦਾ ਹੈ ਅਤੇ ਸਾਡੀ ਪ੍ਰਸ਼ੰਸਾ ਦਾ ਪਾਤਰ ਹੈ।

**(2) ਬ੍ਰਾਹਮਣ-ਕਾਲ 600-800 ਪੂਰਬ ਈਸਵੀ**

ਸੂਤ੍ਰ ਕਾਲ ਦੀ ਸੰਭਵਤਾ ਲਈ ਜ਼ਰੂਰੀ ਹੈ ਕਿ ਇਸ ਤੋਂ ਪਹਿਲਾਂ ਵੀ ਸਾਹਿਤਕ ਕਾਲ ਹੋਇਆ ਹੋਵੇ। ਉਹ ਬ੍ਰਾਹਮਣ-ਕਾਲ ਸੀ। ਬ੍ਰਾਹਮਣ-ਗ੍ਰੰਥ ਵਾਰਤਕ ਰਚਨਾਵਾਂ ਹਨ ਜੋ ਬਿਲਕੁਲ ਹੀ ਸੂਤ੍ਰ-ਕਾਲ ਤੋਂ ਵੱਖਰੀ ਸ਼ੈਲੀ ਅਤੇ ਕੁਝ ਭਿੰਨ ਬੋਲੀ ਵਿਚ ਹਨ ਅਤੇ ਉਨ੍ਹਾਂ ਦਾ ਮੰਤਵ ਵੀ ਭਿੰਨ ਹੈ। ਬ੍ਰਾਹਮਣ-ਗ੍ਰੰਥਾਂ ਵਿਚ ਯੱਗ ਸੰਬੰਧੀ ਬੜੀਆਂ ਵਿਸਥਾਰ ਸਹਿਤ ਚਰਚਾ ਕੀਤੀਆਂ ਗਈਆਂ ਹਨ ਜਿਵੇਂ ਕਿ ਭਿੰਨ-ਭਿੰਨ ਪ੍ਰੋਹਤ ਪਰਵਾਰਾਂ ਵਿਚ ਵਿਧੀਆਂ ਪ੍ਰਚੱਲਿਤ ਸਨ ਅਤੇ ਵਿਸ਼ੇਸ਼ ਅਧਿਕਾਰ-ਸੰਪੰਨ ਨਾਮ ਭੀ ਦਿੱਤੇ ਗਏ ਹਨ, ਪਰ ਸੂਤ੍ਰ-ਗ੍ਰੰਥਾਂ ਵਿਚ ਇਹ ਨਹੀਂ ਹੈ। ਬ੍ਰਾਹਮਣ-ਗ੍ਰੰਥਾਂ ਦਾ ਮੁੱਖ ਉਦੇਸ਼ ਯੱਗ ਸੰਬੰਧੀ ਵੇਰਵਾ ਤੇ ਵਿਆਖਿਆ ਦੇਣਾ ਹੈ। ਪਰ ਨਾਲ ਹੀ ਇਹ ਗ੍ਰੰਥ ਕਈ ਹੋਰ ਵਿਸ਼ਿਆਂ ਬਾਰੇ ਵੀ ਦੱਸਦੇ ਹਨ। ਸੂਤ੍ਰ-ਗ੍ਰੰਥ ਜਿਥੇ ਹੋ ਸਕਿਆ ਹੈ, ਬ੍ਰਾਹਮਣ-ਗ੍ਰੰਥਾਂ ਨੂੰ ਆਪਣਾ ਪ੍ਰਮਾਣ ਦੱਸਦੇ ਹਨ। ਸੱਚ ਇਹ ਹੈ ਕਿ ਜੇ ਬ੍ਰਾਹਮਣ-ਗ੍ਰੰਥਾਂ ਮਗਰੋਂ ਨਾ ਆਉਣ ਤਾਂ ਸੂਤ੍ਰ-ਗ੍ਰੰਥਾਂ ਦੀ ਸਮਝ ਹੀ ਨਹੀਂ ਆ ਸਕਦੀ।

ਬ੍ਰਾਹਮਣ-ਗ੍ਰੰਥਾਂ ਦਾ ਬੜਾ ਮਹੱਤਵਪੂਰਣ ਭਾਗ ਆਰਣਿਕ ਗ੍ਰੰਥ ਹਨ, ਜਿਸ ਦਾ ਭਾਵ ਬਣ-ਗ੍ਰੰਥ ਹਨ ਅਤੇ ਜੋ ਕੇਵਲ ਉਨ੍ਹਾਂ ਯੱਗਾਂ ਦਾ ਵਰਨਣ ਕਰਦੇ ਹਨ ਜੋ ਬਾਨ ਪ੍ਰਸਤੀ ਜਾਂ ਜੰਗਲਾਂ ਵਿਚ ਰਹਿਣ ਵਾਲੇ ਨਿਰੋਲ ਚੇਤਨਤਾ ਵਿਚ ਹੀ ਕਰਦੇ ਹਨ। ਇਨ੍ਹਾਂ ਗ੍ਰੰਥਾਂ ਮਗਰੋਂ ਉਪਨਿਸ਼ਦ ਗ੍ਰੰਥ ਹਨ, ਜੋ ਹਿੰਦੂ ਦਰਸ਼ਨ ਦੇ ਪ੍ਰਾਚੀਨਤਮ ਗ੍ਰੰਥ ਹਨ।

ਜੇ ਸੂਤ੍ਰ-ਕਾਲ ਦਾ ਆਰੰਭ 600 ਪੂਰਬ-ਈਸਵੀ ਵਿਚ ਹੋਇਆ ਤਾਂ ਬ੍ਰਾਹਮਣੀ-ਕਾਲ ਦੇ ਆਰੰਭ ਤੇ ਵਿਕਾਸ ਲਈ 200 ਸਾਲ ਹੋਰ ਪਹਿਲਾਂ ਚਾਹੀਦੇ ਹਨ, ਤਦ ਹੀ ਇਸ ਕਾਲ ਦੇ ਆਚਾਰੀਆਂ ਨੂੰ ਪ੍ਰਮਾਣ ਵਜੋਂ ਮਗਰਲੇ ਗ੍ਰੰਥਾਂ ਵਿਚ ਸਨਮਾਨਿਆ ਜਾ ਸਕਦਾ ਸੀ। ਪਰ ਮੈਨੂੰ ਇਨ੍ਹਾਂ ਥਿਤੀਆਂ-ਮਿਤੀਆਂ ਦੀ ਕੋਈ ਪ੍ਰਵਾਹ ਨਹੀਂ ਹੈ। ਇਹ ਤੇ ਸਾਡੀ ਸਿਮਰਤੀ ਲਈ ਕੇਵਲ ਸਹਾਇਕ ਹਨ। ਮਹੱਤਵ ਵਾਲੀ ਗੱਲ ਇਹ ਹੈ ਕਿ ਇਹ ਮੰਨਿਆ ਜਾਏ ਕਿ ਸੂਤ੍ਰਾਂ ਤੋਂ ਪਹਿਲਾਂ ਇਕ ਸਾਹਿਤਕ ਸਤਰ ਬ੍ਰਾਹਮਣ-ਗ੍ਰੰਥਾਂ ਦਾ ਸੀ, ਜੋ ਆਪ ਇਕ ਹੋਰ ਸਤਰ ਤੇ ਟਿਕਿਆ ਹੋਇਆ ਸੀ ਜਿਸ ਨੂੰ ਮੈਂ ਮੰਤ੍ਰ-ਕਾਲ ਕਹਿੰਦਾ ਹਾਂ।

**(3) ਮੰਤ੍ਰ-ਕਾਲ 800-1000 ਪੂਰਬ ਈਸਵੀ**

ਇਸ ਕਾਲ ਵਿਚ ਵੈਦਿਕ ਮੰਤ੍ਰਾਂ ਤੇ ਸ਼ਬਦਾਂ ਨੂੰ ਇਕੱਤਰ ਕੀਤਾ ਗਿਆ ਤੇ ਉਨ੍ਹਾਂ ਨੂੰ ਚਾਰ ਗ੍ਰੰਥਾਂ ਵਿਚ ਤਰਤੀਬ ਦਿੱਤੀ ਗਈ ਜਿਨ੍ਹਾਂ ਅਸੀਂ ਰਿਗਵੇਦ, ਯਜੁਰ ਵੇਦ, ਸਾਮਵੇਦ ਤੇ ਅਥਰਵ ਵੇਦ ਸੰਹਿਤਾ ਕਹਿੰਦੇ ਹਾਂ। ਇਹ ਚਾਰ ਸੰਗ੍ਰਹਿ ਵਿਸ਼ੇਸ਼ ਧਾਰਮਿਕ ਜਾਂ ਯੱਗ ਦੇ ਮੰਤਵਾਂ ਨੂੰ ਸਾਮ੍ਹਣੇ ਰੱਖ ਕੇ ਕੀਤੇ ਗਏ। ਸਾਮਵੇਦ ਸੰਹਿਤਾ ਉਹ ਮੰਤ੍ਰ ਹਨ ਜੋ ਉਦਗਾਰੀ ਦੇ ਗਾਉਣ ਲਈ ਹਨ; ਯਜੁਰ ਵੇਦ ਸੰਹਿਤਾ ਵਿਚ ਉਹ ਮੰਤ੍ਰ ਤੇ ਮਸਲੇ ਹਨ ਜੋ ਯੱਗ ਕਰਾ ਰਹੇ ਅਧਵਰੂ ਪ੍ਰੋਹਤ ਨੂੰ ਗੁਣਗੁਣਾਉਣੇ ਹਨ। ਇਨ੍ਹਾਂ ਦੋਹਾਂ ਸੰਗ੍ਰਹਾਂ ਦੀ ਤਰਤੀਬ ਵਿਸ਼ੇਸ਼ ਯੱਗਾਂ ਦੇ ਅਨੁਸਾਰ ਹੈ। ਰਿਗਵੇਦ ਸੰਹਿਤਾ ਵਿਚ ਹੋਤ੍ਰੀ ਪ੍ਰੋਹਤ ਦੇ ਉਚਾਰਨ ਲਈ ਮੰਤ੍ਰ ਹਨ, ਪਰ ਇਸ ਵਿਚ ਬਹੁਤ ਸਾਰੀ ਪਾਵਨ ਤੇ ਪ੍ਰਿਯ ਕਵਿਤਾ ਮਿਲੀ ਹੋਈ ਹੈ ਤੇ ਇਹ ਕਿਸੇ ਵਿਸ਼ੇਸ਼ ਯੱਗ ਅਨੁਸਾਰ ਤਰਤੀਬੀ ਨਹੀਂ ਹੈ। ਅਥਰਵਵੇਦ ਸੰਹਿਤਾ ਬਹੁਤ ਮਗਰੋਂ ਦਾ ਸੰਗ੍ਰਹਿ ਹੈ ਜਿਸ ਵਿਚ ਰਿਗਵੇਦ ਦੇ ਬਹੁਤ ਸਾਰੇ ਮੰਤ੍ਰਾਂ ਤੋਂ ਬਿਨਾਂ ਆਮ ਪ੍ਰਚੱਲਿਤ ਪ੍ਰਿਯ ਕਾਵਿ ਦੇ ਅਜਬ ਅਜੀਬ ਚਿੰਨ੍ਹ ਸ਼ਾਮਲ ਹਨ ਜੋ ਜੰਤ੍ਰਾਂ-ਮੰਤ੍ਰਾਂ ਤੇ ਰੋਜ਼ਾਨਾ ਜੀਵਨ ਦੇ ਵਹਿਮਾਂ ਨਾਲ ਸੰਬੰਧਤ ਹਨ।

ਇਸ ਸਾਹਿਤ ਦਾ ਸੰਬੰਧ ਅਨਾੜੀਆਂ ਨਾਲ ਨਹੀਂ ਹੈ ਸਗੋਂ ਕਸਬੀ ਪ੍ਰੋਹਤਾਂ ਨਾਲ ਹੈ ਜਿਨ੍ਹਾਂ ਨੇ ਯੱਗਾਂ ਦੇ ਬੜੇ ਗੁੰਝਲਦਾਰ ਪ੍ਰਬੰਧ ਦੇ ਪੂਰੇ ਵੇਰਵੇ ਨਿਸ਼ਚਿਤ ਕੀਤੇ ਹੋਏ ਸਨ, ਅਤੇ ਹਰ ਪ੍ਰੋਹਤ ਤੇ ਉਪ-ਪ੍ਰੋਹਤ ਨੂੰ ਹਰ ਯੱਗ ਵਿਚ ਉਸ ਦਾ ਵਿਸ਼ੇਸ਼ ਭਾਗ ਦੱਸਿਆ ਹੋਇਆ ਸੀ ਅਤੇ ਨਿਸ਼ਚਿਤ ਕੀਤਾ ਹੋਇਆ ਸੀ ਕਿ ਉਸ ਨੇ ਪ੍ਰਾਚੀਨ ਪਾਵਨ ਕਾਵਿ ਦਾ ਕਿਹੜਾ ਭਾਗ ਉਚਾਰਨਾ, ਗਾਉਣਾ ਜਾਂ ਗੁਣਗੁਣਾਉਣਾ ਸੀ।

ਇਹ ਸਾਡੇ ਚੰਗੇ ਭਾਗ ਹਨ ਕਿ ਪ੍ਰੋਹਤਾਂ ਦੀ ਇਕ ਸ਼੍ਰੇਣੀ ਐਸੀ ਵੀ ਸੀ ਜਿਸ ਲਈ ਕੋਈ ਪ੍ਰਾਰਥਨਾ ਪੁਸਤਕ ਨਹੀਂ ਸੀ ਬਣਾਈ ਗਈ ਜਿਸ ਵਿਚ ਕਿ ਉਹ ਮੰਤ੍ਰ ਹੀ ਸ਼ਾਮਲ ਹੋਣ ਜੋ ਉਨ੍ਹਾਂ ਨੇ ਵਿਸ਼ੇਸ਼ ਰੀਤਾਂ ਸਮੇਂ ਪੜ੍ਹਨੇ ਸਨ, ਸਗੋਂ ਜਿਨ੍ਹਾਂ ਦਾ ਧਰਮ ਇਹ ਸੀ ਕਿ ਸਾਰੇ ਪਵਿੱਤਰ ਤੇ ਕੌਮੀ ਖ਼ਜ਼ਾਨੇ (ਵੇਦਾਂ) ਨੂੰ ਮੂੰਹ ਜ਼ਬਾਨੀ ਯਾਦ ਕਰਨ। ਇਸ ਤਰ੍ਹਾਂ ਭਾਰਤ ਦੇ ਪ੍ਰਾਚੀਨ ਕਾਵਿ ਵਿਚੋਂ ਬਹੁਤ ਕੁਝ ਸੁਰੱਖਿਅਤ ਹੋ ਗਿਆ ਹੈ ਜਿਸ ਦਾ ਸੰਬੰਧ ਕਿਸੇ ਵਿਸ਼ੇਸ਼ ਯੱਗ ਨਾਲ ਨਹੀਂ ਹੈ। ਸਾਡੇ ਪਾਸ ਅਸਲੋਂ ਹੀ ਪ੍ਰਾਚੀਨ ਕਾਵਿ ਦਾ ਇਕ ਬਹੁਤ ਵੱਡਾ ਸੰਗ੍ਰਹਿ ਹੈ ਜਿਸ ਨੂੰ ਰਿਗਵੇਦ ਜਾਂ ਗੀਤਾਂ ਦੇ ਵੇਦ ਦਾ ਨਾਮ ਦਿੱਤਾ ਜਾਂਦਾ ਹੈ। ਸੱਚੀ ਗੱਲ ਇਹ ਹੈ ਕਿ ਇਹੋ ਹੀ ਅਸਲ ਜਾਂ ਇਤਿਹਾਸਕ ਵੇਦ ਹੈ, ਭਾਵੇਂ ਹੋਰ ਵੀ ਗ੍ਰੰਥ ਹਨ ਜਿਨ੍ਹਾਂ ਨੂੰ ਇਹੋ ਨਾਮ ਦਿੱਤਾ ਗਿਆ ਹੈ।

ਇਸ ਵੇਦ ਦੇ ਅੰਦਰ ਦਸ ਗ੍ਰੰਥ ਹਨ, ਹਰ ਗ੍ਰੰਥ ਮੰਤ੍ਰਾਂ ਦਾ ਸੁਤੰਤਰ ਸੰਗ੍ਰਹਿ ਹੈ, ਭਾਵੇਂ ਇਹ ਸੰਗ੍ਰਹਿ ਇਕੋ ਪ੍ਰਧਾਨ ਦੇਵਤਾ ਦੀ ਅਧੀਨਗੀ ਵਿਚ ਕੀਤੇ ਗਏ। ਇਹ ਸੰਗ੍ਰਹਿ ਭਿੰਨ ਪਰਿਵਾਰਾਂ ਨੇ ਪਵਿੱਤਰ ਯਾਦਗਾਰਾਂ ਦੇ ਰੂਪ ਵਿਚ ਕਾਇਮ ਰੱਖੇ ਅਤੇ ਅੰਤ ਨੂੰ ਇਹ ਸਾਰੇ ਪਾਵਨ ਕਾਵਿ ਦੇ ਸੰਗ੍ਰਹਿ ਇਕੱਠੇ ਕਰ ਦਿੱਤੇ ਗਏ। ਇਨ੍ਹਾਂ ਮੰਤ੍ਰਾਂ ਦੀ ਗਿਣਤੀ 1017 ਜਾਂ 1028 ਹੈ।

ਜਿਸ ਸਮੇਂ ਵਿਚ ਪ੍ਰਾਚੀਨ ਮੰਤ੍ਰ ਇਕੱਤਰ ਕੀਤੇ ਗਏ ਅਤੇ ਪ੍ਰੋਹਤਾਂ ਦੀਆਂ ਚਾਰ ਸ੍ਰੇਣੀਆਂ ਲਈ, ਤਾਂ ਜੋ ਭਿੰਨ ਯੱਗਾਂ ਵਿਚ ਆਪਣਾ ਭਾਗ ਲੈ ਸਕਣ, ਪ੍ਰਾਰਥਨਾ-ਪੁਸਤਕਾਂ ਦੇ ਰੂਪ ਵਿਚ ਤਰਤੀਬੇ ਗਏ, ਉਸ ਸਮੇਂ ਨੂੰ ਮੰਤ੍ਰ-ਕਾਲ ਕਹਿੰਦੇ ਹਨ ਅਤੇ ਇਹ 1000 ਤੋਂ 800 ਪੂਰਬ ਈਸਵੀ ਦਾ ਸਮਾਂ ਸੀ।

**(4) ਛੰਦ ਕਾਲ, 1000 ਪੂਰਬ ਈਸਵੀ**

ਤਾਂ ਤੇ ਵੈਦਿਕ ਕਾਵਿ ਜੋ ਕਿ ਰਿਗਵੇਦ ਵਿਚ ਮਿਲਦਾ ਹੈ ਅਤੇ ਕੇਵਲ ਰਿਗਵੇਦ ਵਿਚ ਹੀ ਤੇ ਵੈਦਿਕ ਧਰਮ ਦੇ ਹੌਲੇ-ਹੌਲੇ ਵਿਕਾਸ ਤੇ ਮੁੱਖ ਵੈਦਿਕ ਯੱਗਾਂ ਦੀ ਧੀਮੀ-ਧੀਮੀ ਉਤਪਤੀ ਦਾ ਕਾਲ 1000 ਪੂਰਬ ਈਸਵੀ ਤੋਂ ਪਹਿਲਾਂ ਦਾ ਮੰਨਿਆ ਜਾ ਸਕਦਾ ਹੈ। ਕੌਣ ਦੱਸ ਸਕਦਾ ਹੈ ਕਿ ਇਹ ਛੰਦ-ਕਾਲ ਹੋਰ ਪਿਛੇ ਵਲ ਕਿਤਨਾ ਪਸਰਿਆ ਹੋਇਆ ਸੀ? ਕੁਝ ਵਿਦਵਾਨ ਇਹ ਕਾਲ ਈਸਵੀ ਸਦੀ ਤੋਂ ਦੋ ਜਾਂ ਤਿੰਨ ਹਜ਼ਾਰ ਸਾਲ ਪੂਰਬ ਦਾ ਮੰਨਦੇ ਹਨ। ਪਰ ਇਹ ਵਰ੍ਹਿਆਂ ਤੇ ਸਦੀਆਂ ਦੀ ਗਿਣਤੀ-ਮਿਣਤੀ ਕੇਵਲ ਤੁੱਕਾਬਾਜ਼ੀ ਹੈ, ਇਸ ਤੋਂ ਚੰਗੇਰੀ ਗੱਲ ਇਹ ਹੈ ਕਿ ਵੈਦਿਕ ਧਰਮ ਦੇ ਵਿਕਾਸ ਦੇ ਭਿੰਨ ਖ਼ਿਆਲ ਸਤਰ ਉਜਾਗਰ ਕੀਤੇ ਜਾਣ ਅਤੇ ਇਸ ਤਰ੍ਹਾਂ ਉਨ੍ਹਾਂ ਦੇ ਲੰਮੇ ਵਿਕਾਸ-ਕਾਲ ਦਾ ਕੁਝ ਅਨੁਮਾਨ ਲਾਇਆ ਜਾਵੇ।

ਜੇ ਅਸੀਂ ਇਸ ਕਾਲ ਦੀ ਅਸਲ ਲੰਮਾਈ ਨੂੰ ਜਾਂਚਣਾ ਚਾਹੁੰਦੇ ਹਾਂ ਤਾਂ ਸਾਨੂੰ ਇਹ ਬੋਲੀ ਤੇ ਛੰਦ ਵਿਚ ਆਉਂਦੀ ਤਬਦੀਲੀ ਤੋਂ ਜਾਂਚਣੀ ਚਾਹੀਦੀ ਹੈ; ਸਥਾਨ ਦੀ ਬਦਲੀ ਤੋਂ ਵੀ ਜਾਂਚਣੀ ਚਾਹੀਦੀ ਹੈ, ਕਿਉਂਕਿ ਕਈ ਮੰਤ੍ਰਾਂ ਵਿਚ

ਉੱਤਰ-ਪੱਛਮ ਤੋਂ ਦੱਖਣ-ਪੂਰਬ ਵਲ ਦੀ ਬਦਲੀ ਸਪੱਸ਼ਟ ਦੱਸੀ ਹੋਈ ਹੈ; ਕਵੀਆਂ ਵਲੋਂ ਦੱਸੇ ਗਏ ਪੁਰਾਤਨ ਤੇ ਨਵੀਨ ਮੰਤ੍ਰਾਂ ਤੋਂ ਵੀ ਅਨੁਮਾਨ ਲੱਗ ਸਕਦਾ ਹੈ; ਰਾਜਿਆਂ ਤੇ ਨੇਤਾਵਾਂ ਦੀਆਂ ਪੀੜ੍ਹੀਆਂ ਤੋਂ ਵੀ ਪਤਾ ਲੱਗਦਾ ਹੈ; ਰਸਮਾਂ-ਰੀਤਾਂ ਦੇ ਧੀਮੇ ਵਿਕਾਸ ਤੋਂ ਵੀ ਪਤਾ ਲੱਗਦਾ ਹੈ ਅਤੇ ਅੰਤਮ ਗੱਲ ਇਹ ਹੈ ਕਿ ਚਾਰ ਵਰਣਾਂ ਦੇ ਸਿਧਾਂਤ ਦੇ ਚਿੰਨ੍ਹ ਬਿਲਕੁਲ ਮਗਰਲੇ ਸਮੇਂ ਦੇ ਮੰਤ੍ਰਾਂ ਵਿਚ ਪ੍ਰਗਟ ਹੁੰਦੇ ਹਨ। ਰਿਗਵੇਦ ਅਤੇ ਅਥਰਵ ਵੇਦ ਦਾ ਤੁਲਨਾਤਮਕ ਅਧਿਐਨ ਬਹੁਤ ਹਾਲਤਾਂ ਵਿਚ ਉਹੋ ਕੁਝ ਪ੍ਰਗਟ ਕਰਦਾ ਹੈ ਜੋ ਅਸੀਂ ਆਪ ਆਸ ਕਰਦੇ ਹਾਂ ਕਿ ਰਿਗਵੇਦ ਦੇ ਪ੍ਰਾਚੀਨ ਵਿਚਾਰਾਂ ਨੂੰ ਅਥਰਵ ਵੇਦ ਜਾਂ ਯਜੁਰ ਦੇ ਅੰਤਲੇ ਭਾਗਾਂ ਵਿਚ ਜਾ ਕੇ ਕੀ ਰੂਪ ਧਾਰਨ ਕਰਨਾ ਉਚਿਤ ਹੈ। ਇਨ੍ਹਾਂ ਆਸਾਂ ਦੀ ਪੁਸ਼ਟੀ ਹੈ ਜੋ ਸਾਨੂੰ ਵੈਦਿਕ ਸਾਹਿਤ ਦੇ ਇਤਿਹਾਸਕ ਵਿਕਾਸ ਵਿਚ ਸੱਚਾ ਵਿਸ਼ਵਾਸ ਦ੍ਰਿੜਾਉਂਦੀ ਹੈ।

ਇਕ ਗੱਲ ਨਿਸਚੇ ਹੈ : ਰਿਗਵੇਦ ਦੇ ਮੰਤ੍ਰਾਂ ਤੋਂ, ਨਾ ਕੇਵਲ ਭਾਰਤ ਵਿਚ, ਸਗੋਂ ਸਾਰੀ ਆਰੀਆ ਜਾਤੀ ਪਾਸ ਹੀ, ਹੋਰ ਕੋਈ ਪ੍ਰਾਚੀਨ ਤੇ ਪੁਰਾਤਨ ਚੀਜ਼ ਨਹੀਂ ਹੈ। ਅਸੀਂ ਉਦੋਂ ਤੀਕ ਹੀ ਬੋਲੀ, ਭਾਵ ਵਿਚਾਰਾਂ ਕਰਕੇ ਆਰੀਆ ਹਾਂ ਜਦੋਂ ਤੀਕ ਰਿਗਵੇਦ ਸਾਡੀ ਆਪਣੀ ਪ੍ਰਾਚੀਨਤਮ ਪੁਸਤਕ ਹੈ।

ਮੈਂ ਤੁਹਾਨੂੰ ਇਕ ਹੋਰ ਗੱਲ ਦੱਸਦਾ ਹਾਂ : ਇਹ ਵੀ ਤੁਹਾਨੂੰ ਤੋਤੇ-ਮੈਨਾ ਦੀ ਕਹਾਣੀ ਜਾਪੇਗੀ, ਪਰ ਇਹ ਹੈ ਇਕ ਕੋਰਾ ਸੱਚ। ਗੱਲ ਇਹ ਹੈ ਕਿ ਰਿਗਵੇਦ ਜੋ ਤਿੰਨ ਹਜ਼ਾਰ ਤੋਂ ਵਧ, ਸ਼ਾਇਦ ਚਾਰ ਹਜ਼ਾਰ ਸਾਲ ਤੋਂ, ਅਣਗਿਣਤ ਲੱਖਾਂ-ਕਰੋੜਾਂ ਮਨੁੱਖਾਂ ਦੇ ਧਰਮ ਤੇ ਸਦਾਚਾਰ ਦੀ ਨੀਂਹ ਰਿਹਾ ਹੈ, ਉਹ ਛਪਿਆ ਨਹੀਂ ਹੈ ਅਤੇ ਕਈ ਮਹਾਨ ਸ੍ਰੇਸ਼ਟ ਤੇ ਉੱਤਮ ਸੰਜੋਗਾਂ, ਕਾਰਨਾਂ ਤੇ ਹਾਲਾਤ ਕਰਕੇ, ਮੈਨੂੰ ਸੁਭਾਗ ਪ੍ਰਾਪਤ ਹੋਇਆ ਹੈ ਕਿ ਇਸ ਧਰਮ ਗ੍ਰੰਥ ਦੀ, ਸਣੇ ਸਾਯਣ ਆਚਾਰੀਆ ਦੀ ਪ੍ਰਮਾਣਿਕ ਵਿਆਖਿਆ-ਟੀਕੇ ਦੇ, ਪਹਿਲੀ ਛਾਪ ਕੱਢੀ ਗਈ ਹੈ।

ਰਿਗਵੇਦ ਵਿਚ 1017 ਜਾਂ 1028 ਸੂਕਤ ਹਨ ਤੇ ਹਰ ਸੂਕਤ ਔਸਤਨ ਦਸ ਪਦਾਂ ਦਾ ਹੈ। ਇਸ ਦੇ ਕੁੱਲ ਅੱਖਰ, ਜੇ ਅਸੀਂ ਸਥਾਨਕ ਵਿਦਵਾਨਾਂ ਤੇ ਵਿਸ਼ਵਾਸ ਕਰੀਏ, 153,820 ਹਨ।

**10. ਵੇਦ ਜ਼ਬਾਨੋਂ-ਜ਼ਬਾਨੀ ਤੁਰਦਾ ਆਇਆ ਹੈ**

ਪਰ, ਤੁਸੀਂ ਪੁੱਛ ਸਕਦੇ ਹੋ ਕਿ ਕਿਵੇਂ ਪ੍ਰਾਚੀਨ ਸਾਹਿਤ ਸੁਰੱਖਿਅਤ ਰਿਹਾ? ਨਿਰਸੰਦੇਹ, ਇਸ ਵੇਦ ਦੇ ਹੱਥ ਲਿਖਤੀ ਖਰੜੇ ਹਨ, ਪਰ ਭਾਰਤ ਵਿਚ ਘੱਟ ਹੀ ਸੰਸਕ੍ਰਿਤ ਹੱਥ ਲਿਖਤਾਂ 1000 ਈਸਵੀ ਤੋਂ ਵਧ ਪੁਰਾਤਨ ਹਨ, ਨਾ ਹੀ ਇਸ ਗੱਲ ਦਾ ਕੋਈ ਪ੍ਰਮਾਣ ਹੈ ਕਿ ਬੁੱਧਮਤ ਦੇ ਆਰੰਭ ਜਾਂ ਪ੍ਰਾਚੀਨ ਵੈਦਿਕ ਸਾਹਿਤ ਦੇ ਅੰਤ ਤੋਂ ਪਹਿਲਾਂ, ਲਿਖਣ-ਕਲਾ ਉਥੇ ਪ੍ਰਚੱਲਿਤ ਸੀ। ਫਿਰ ਇਹ ਪ੍ਰਾਚੀਨ ਮੰਤ੍ਰ, ਬ੍ਰਾਹਮਣ ਗ੍ਰੰਥ, ਸ਼ਾਇਦ ਸੂਤ੍ਰ ਵੀ ਕਿਵੇਂ ਸੁਰੱਖਿਅਤ ਹਨ? ਕੇਵਲ ਯਾਦ ਦੁਆਰਾ, ਪਰ ਉਸ ਯਾਦ ਦੁਆਰਾ ਜੋ ਬੜੇ ਕਰੜੇ ਪ੍ਰਸਾਸ਼ਨ ਅਧੀਨ ਰੱਖੀ ਜਾਂਦੀ ਸੀ। ਜਿਥੋਂ ਤੀਕ ਸਾਨੂੰ ਭਾਰਤ ਬਾਰੇ ਕੁਝ ਜਾਣਕਾਰੀ ਹੈ, ਸਾਨੂੰ ਪਤਾ ਲੱਗਦਾ ਹੈ ਕਿ ਜਿੰਨੇ

ਸਾਲ, ਅਸੀਂ ਸਕੂਲ ਵਿਚ ਲਗਾਂਦੇ ਹਾਂ, ਭਾਰਤ ਵਿਚ ਉੱਨੇ ਵਰ੍ਹੇ ਪਹਿਲੇ ਤ੍ਰੈ ਵਰਣਾਂ ਦੇ ਬੱਚੇ ਆਪਣੇ ਅਧਿਆਪਕ ਦੇ ਮੂੰਹੋਂ ਪਵਿੱਤਰ ਗ੍ਰੰਥ ਸੁਣ ਕੇ ਯਾਦ ਕਰਨ ਵਿਚ ਲਗਾਂਦੇ ਹਨ। ਇਹ ਧਾਰਮਿਕ ਫ਼ਰਜ਼ ਸੀ। ਜਿਸ ਦੀ ਉਲੰਘਣਾ ਕਰਨ ਨਾਲ ਮਨੁੱਖ ਸਮਾਜ ਦੀਆਂ ਨਜ਼ਰਾਂ ਵਿਚ ਗਿਰ ਜਾਂਦਾ ਸੀ ਅਤੇ ਯਾਦ-ਸ਼ਕਤੀ ਦੀ ਵਰਤੋਂ ਲਈ ਬੜੇ ਵਿਸਥਾਰ ਤੇ ਵੇਰਵੇ ਨਾਲ ਨੇਮ ਬਣਾਏ ਹੋਏ ਸਨ। ਲਿਖਣ ਕਲਾ ਦੇ ਵਿਕਾਸ ਤੋਂ ਪਹਿਲਾਂ ਸਾਹਿਤ ਨੂੰ ਸੁਰੱਖਿਅਤ ਰੱਖਣ ਦਾ ਹੋਰ ਕੋਈ ਸਾਧਨ ਹੀ ਨਹੀਂ ਸੀ- ਸਾਹਿਤ ਭਾਵੇਂ ਧਾਰਮਿਕ ਹੋਵੇ ਜਾਂ ਸੰਸਾਰਕ- ਅਤੇ ਇਸੇ ਕਾਰਨ ਹਰ ਪ੍ਰਕਾਰ ਦੇ ਹਾਦਸੇ ਵਿਰੁੱਧ ਪੂਰੀ ਸਾਵਧਾਨੀ ਵਰਤੀ ਜਾਂਦੀ ਸੀ।

ਕਈ ਵਾਰੀ ਇਹ ਕਿਹਾ ਜਾਂਦਾ ਹੈ ਕਿ ਵੈਦਿਕ ਧਰਮ ਭਾਰਤ ਵਿਚੋਂ ਲੋਪ ਹੋ ਚੁੱਕਾ ਹੈ ਅਤੇ ਬੁੱਧਮਤ ਤੋਂ ਹਾਰ ਜਾਣ ਮਗਰੋਂ ਇਹ ਸੁਰਜੀਤ ਨਹੀਂ ਹੋਇਆ ਅਤੇ ਆਧੁਨਿਕ ਬ੍ਰਾਹਮਣੀ ਧਰਮ ਦਾ ਆਧਾਰ ਪੁਰਾਣ ਤੇ ਤੰਤਰ ਹਨ ਤੇ ਇਹ ਧਰਮ ਵਿਸ਼ਣੂੰ, ਸ਼ਿਵ ਤੇ ਬ੍ਰਹਮਾ ਦਾ ਵਿਸ਼ਵਾਸੀ ਹੈ ਅਤੇ ਘਿਨਾਉਣੇ ਬੁੱਤਾਂ ਦੀ ਪੂਜਾ ਵਿਚ ਪ੍ਰਗਟ ਹੁੰਦਾ ਹੈ। ਓਪਰੇ ਦਰਸ਼ਕ ਨੂੰ ਹਾਲਾਤ ਭਾਵੇਂ ਇਹੋ ਜਾਪੇ, ਪਰ ਜੋ ਅੰਗ੍ਰੇਜ਼ ਵਿਦਵਾਨ ਭਾਰਤ ਵਾਸੀਆਂ ਨਾਲ ਨਿਕਟੀ ਸੰਬੰਧ ਵਿਚ ਭਾਰਤ ਵਿਚ ਰਹੇ ਹਨ ਜਾਂ ਜੋ ਭਾਰਤੀ ਵਿਦਵਾਨ ਕਦੇ ਇੰਗਲੈਂਡ ਸਾਡੇ ਪਾਸ ਆਏ ਹਨ, ਉਹ ਤੇ ਬਿਲਕੁਲ ਭਿੰਨ ਹਾਲਾਤ ਪ੍ਰਗਟ ਕਰਦੇ ਹਨ। ਇਸ ਵਿਚ ਸ਼ੱਕ ਨਹੀਂ ਕਿ ਕੁਝ ਸਮੇਂ ਲਈ ਬ੍ਰਾਹਮਣੀਮਤ ਬੁੱਧਮਤ ਤੋਂ ਭਾਜ ਖਾ ਗਿਆ ਸੀ; ਇਸ ਵਿਚ ਵੀ ਸ਼ੱਕ ਨਹੀਂ ਕਿ ਇਸ ਨੂੰ, ਮਗਰਲੇ ਸਮੇਂ ਵਿਚ, ਹਾਲਾਤ ਨਾਲ ਸਮਝੌਤਾ ਕਰਨਾ ਪਿਆ ਅਤੇ ਕਈ ਸਥਾਨਕ ਪੂਜਾ ਦੇ ਰੂਪਾਂ ਨਾਲ, ਜੋ ਭਾਰਤ ਵਿਚ ਪ੍ਰਚੱਲਿਤ ਸਨ, ਉਤਨੇ ਸਮੇਂ ਲਈ ਸਹਿਨਸ਼ੀਲਤਾ ਵਰਤਣੀ ਪਈ, ਜਦੋਂ ਤੀਕ ਕਿ ਬ੍ਰਾਹਮਣ ਨੇ ਹੌਲੇ-ਹੌਲੇ ਉਨ੍ਹਾਂ ਨੂੰ ਦਬਾ ਨਾ ਲਿਆ। ਕਦੇ ਵੀ ਧਾਰਮਿਕ ਵਿਸ਼ਵਾਸਾਂ ਦੀ ਇਕਸਾਰਤਾ ਕਾਇਮ ਕਰਨ ਲਈ ਜਾਂ ਧਾਰਮਿਕ ਕੱਟੜਤਾ ਦੇ ਪਰਖਣ ਲਈ, ਜਾਂ ਬੇਧਰਮੀ ਨੂੰ ਦੰਡ ਦੇਣ ਲਈ, ਬ੍ਰਾਹਮਣਵਾਦ ਪਾਸ ਭਾਰਤ ਵਿਚ ਰਾਜਸੱਤਾ ਨਹੀਂ ਹੋਈ। ਪਰ ਇਹ ਕਿਵੇਂ ਹੋਇਆ ਕਿ ਪਿਛਲੇ ਕਾਲ ਦੇ ਸਮੇਂ ਵਿਚ ਮਲੇਛਾਂ ਤੋਂ ਅੰਨ ਗ੍ਰਹਿਣ ਕਰਨ ਨਾਲੋਂ ਮਰਨਾ ਚੰਗੇਰਾ ਮੰਨਿਆ? ਕੀ ਯੂਰਪ ਵਿਚ ਜਾਂ ਕਿਸੇ ਹੋਰ ਥਾਂ ਐਸੇ ਪ੍ਰੋਹਤ ਹਨ ਜਿਨ੍ਹਾਂ ਦੀ ਅਧਿਕਾਰ ਸੰਪੰਨਤਾ ਨੂੰ ਭੋਖੜੇ ਨਾਲ ਮੌਤ ਵੀ ਨਾ ਝੁੱਠਲਾ ਸਕੇ? ਭਾਰਤ ਵਿਚ ਪ੍ਰੋਹਤਾਂ ਦਾ ਪ੍ਰਭਾਵ ਹਾਲੀ ਵੀ ਬੇਅੰਤ ਹੈ, ਸਗੋਂ ਵਧ ਰਿਹਾ ਹੈ, ਕਿਉਂਕਿ ਇਸ ਦਾ ਭੇਦ ਰਸਮਾਂ, ਗੀਤਾਂ, ਪ੍ਰੰਪਰਾਵਾਂ ਤੇ ਵਹਿਮ ਦਾ ਪ੍ਰਭਾਵ ਹੈ। ਫਿਰ ਇਹ ਗੱਲ ਹੈ ਕਿ ਉਹ ਮਨੁੱਖ ਜੋ, ਹੁਣ ਵੀ, ਉਨ੍ਹਾਂ ਪੁਰਸ਼ਾਂ ਦੇ ਅਧਿਆਤਮਿਕ ਗੁਰੂ ਮੰਨੇ ਜਾਂਦੇ ਹਨ ਜਿਨ੍ਹਾਂ ਦਾ ਪ੍ਰਭਾਵ ਨੇਕੀ ਜਾਂ ਬਦੀ ਦੇ ਪੱਖੋਂ ਬੜਾ ਭਾਰੀ ਹੈ, ਵੇਦ ਦੀ ਸਰਵੋਤਮ ਪ੍ਰਮਾਣਿਕਤਾ ਦੇ ਵਿਸ਼ਵਾਸੀ ਹਨ।

ਹਰ ਸਿਧਾਂਤ, ਭਾਵੇਂ ਉਸ ਦਾ ਆਧਾਰ ਜ਼ਾਤੀ ਰਾਏ ਹੋਵੇ ਜਾਂ ਸਥਾਨਿਕ ਰਿਵਾਜ, ਤੰਤਰ ਜਾਂ ਪੁਰਾਣ ਜਾਂ ਭਾਵੇਂ ਮਨੂ ਦੇ ਸਿਮ੍ਰਿਤਿ ਗ੍ਰੰਥ, ਤਿਆਗਿਆ ਜਾਂਦਾ ਹੈ, ਜੇ ਇਹ ਸਿੱਧ ਹੋ ਜਾਵੇ ਕਿ ਉਹ ਵੇਦ ਦੇ ਇਕ ਵਾਕ ਨਾਲ ਵੀ ਸਿੱਧੀ ਤਰ੍ਹਾਂ ਟਕਰਾਉਂਦਾ ਹੈ। ਇਸ ਮਾਮਲੇ ਵਿਚ ਚਰਚਾ ਦੀ ਕੋਈ ਗੁੰਜਾਇਸ਼ ਹੀ ਨਹੀਂ ਹੁੰਦੀ, ਪਰ ਉਹ ਬ੍ਰਾਹਮਣ ਜੋ ਇਸ ਕਲਯੁੱਗ ਵਿਚ ਵੀ ਤੇ ਮਲੇਛਾਂ ਦੀ ਚੜ੍ਹਦੀ ਕਲਾ ਦੇ ਸਮੇਂ ਵਿਚ ਵੀ, ਪ੍ਰਾਚੀਨ ਪਵਿੱਤਰ ਰਵਾਇਤਾਂ ਨੂੰ

ਕਾਇਮ ਰੱਖ ਰਹੇ ਹਨ, ਕਲਕੱਤੇ ਦੀਆਂ ਕੋਠੀਆਂ ਦੀਆਂ ਬੈਠਕਾਂ ਵਿਚ ਨਹੀਂ ਮਿਲ ਸਕਦੇ। ਉਨ੍ਹਾਂ ਦੀ ਉਪਜੀਵਕਾ ਦਾ ਆਧਾਰ ਲੋਕਾਂ ਵਲੋਂ ਦਿੱਤਾ ਦਾਨ-ਪੁੰਨ ਹੈ, ਉਹ ਇਕ ਜਾਂ ਇਕੱਠੇ, ਪਿੰਡਾਂ ਵਿਚ ਰਹਿੰਦੇ ਹਨ। ਉਨ੍ਹਾਂ ਦਾ ਸਤਿਕਾਰ ਘਟਦਾ ਹੈ ਜੇ ਉਹ ਮਲੇਛਾਂ ਨਾਲ ਦਸਤਪੰਜਾ ਲੈਣ ਜਾਂ ਗੱਲ-ਬਾਤ ਕਰਨ; ਬੜਾ ਹੀ ਘੱਟ ਕਿਤੇ ਉਹ ਆਪਣਾ ਇਹ ਸੰਕੋਚ ਤਿਆਗਦੇ ਹਨ ਜਦੋਂ ਕਿਧਰੇ ਉਨ੍ਹਾਂ ਦਾ ਵਾਹ ਐਸੇ ਯੋਰਪੀਨ ਨਾਲ ਪਵੇ ਜਿਸ ਦਾ ਉਨ੍ਹਾਂ ਦੀ ਪਵਿੱਤਰ ਬੋਲੀ ਦਾ ਸਾਹਿਤ ਦਾ ਗਿਆਨ ਉਨ੍ਹਾਂ ਨੂੰ ਚਕ੍ਰਿਤ ਕਰ ਦੇਵੇ ਤਦ ਕਿਧਰੇ ਉਹ, ਥੋੜ੍ਹਾ ਦਬਾ ਪਾ ਕੇ, ਪ੍ਰਾਚੀਨ ਗਿਆਨ ਦੇ ਖਜ਼ਾਨੇ ਵਾਂਗੂ ਆਪਣਾ ਦਿਲ ਤੇ ਮੂੰਹ ਖੋਲਦੇ ਹਨ। ਹਾਂ, ਉਹ ਅੰਗਰੇਜ਼ੀ ਨਹੀਂ ਬੋਲਦੇ, ਬੰਗਾਲੀ ਵੀ ਨਹੀਂ ਬੋਲਦੇ। ਉਹ ਸੰਸਕ੍ਰਿਤ ਬੋਲਦੇ ਤੇ ਲਿਖਦੇ ਹਨ, ਉਨ੍ਹਾਂ ਵਿਚੋਂ ਕਈਆਂ ਵਲੋਂ ਮੈਨੂੰ ਆਮ ਪੱਤਰ ਮਿਲਦੇ ਹਨ ਜੋ ਬਿਲਕੁਲ ਨਿਰਦੋਸ਼ ਬੋਲੀ ਵਿਚ ਲਿਖੇ ਹੁੰਦੇ ਹਨ।

ਮੈਂ ਜੋ ਦੇਵ-ਪਰੀਆਂ ਦੀ ਕਹਾਣੀ ਸੁਣਾ ਰਿਹਾ ਸਾਂ ਮੁੱਕੀ ਨਹੀਂ ਹੈ। ਮੈਂ ਜਾਣਦਾ ਹਾਂ ਕਿ ਇਹ ਸੱਚ ਹੈ ਕਿ ਇਨ੍ਹਾਂ ਮਹਾਂਪੁਰਸ਼ਾਂ ਨੂੰ ਸਾਰਾ ਰਿਗਵੇਦ ਜ਼ਬਾਨੀ ਯਾਦ ਹੈ, ਜਿਵੇਂ ਅੱਜ ਤੋਂ ਤਿੰਨ ਹਜ਼ਾਰ ਸਾਲ ਪਹਿਲਾਂ ਇਨ੍ਹਾਂ ਦੇ ਪਿਤਾ-ਪਿਤਾਮਾ ਨੂੰ ਸੀ। ਭਾਵੇਂ ਉਨ੍ਹਾਂ ਪਾਸ ਰਿਗਵੇਦ ਦੇ ਹੱਥ ਲਿਖਤੀ ਖਰੜੇ ਹਨ ਅਤੇ ਹੁਣ ਛਪਿਆ ਰਿਗਵੇਦ ਵੀ ਹੈ ਪਰ ਇਹ ਆਪਣਾ ਪਵਿੱਤਰ ਗ੍ਰੰਥ ਉਥੋਂ ਨਹੀਂ ਯਾਦ ਕਰਦੇ। ਇਹ ਆਪਣੇ ਗੁਰੂ ਦੇ ਮੂੰਹੋਂ ਸੁਣ ਕੇ ਹੀ ਯਾਦ ਕਰਦੇ ਹਨ ਜਿਵੇਂ ਕਿ ਹਜ਼ਾਰਾਂ ਸਾਲ ਪਹਿਲਾਂ ਇਨ੍ਹਾਂ ਦੇ ਵਡ-ਵਡੇਰੇ ਕਰਦੇ ਸਨ, ਤਾਂ ਜੋ ਵੈਦਿਕ ਪਰੰਪਰਾ ਨਾ ਟੁੱਟੇ। ਮੌਖਿਕ ਰੂਪ ਵਿਚ ਪੜ੍ਹਨਾ ਤੇ ਪੜ੍ਹਾਉਣਾ, ਬ੍ਰਾਹਮਣਾਂ ਦੀਆਂ ਨਜ਼ਰਾਂ ਵਿਚ, ਆਪਣੇ ਆਪ ਵਿਚ ਯੱਗ ਤੇ ਬਲੀ ਹੈ ਅਤੇ ਭਾਵੇਂ ਹੁਣ ਇਸ ਪਰੰਪਰਾ ਨੂੰ ਚਲਾਉਣ ਵਾਲਿਆਂ ਦੀ ਗਿਣਤੀ ਪਹਿਲਾਂ ਨਾਲੋਂ ਕਿਤੇ ਘੱਟ ਹੈ ਪਰ ਇਨ੍ਹਾਂ ਦਾ ਪ੍ਰਭਾਵ, ਪਦਵੀ ਤੇ ਅਧਿਕਾਰ ਉੱਨਾ ਹੀ ਹੈ ਜਿੰਨਾ ਕਦੇ ਹੁੰਦਾ ਸੀ। ਇਹ ਲੋਕੀਂ ਇੰਗਲੈਂਡ ਨਹੀਂ ਆਉਂਦੇ, ਇਹ ਸਮੁੰਦਰ ਪਾਰ ਨਹੀਂ ਕਰਦੇ। ਪਰ ਉਨ੍ਹਾਂ ਦੇ ਕਈ ਸ਼ਿਸ਼ ਜੋ ਕੁਝ ਪ੍ਰਾਚੀਨ ਢੰਗ ਨਾਲ ਤੇ ਕੁਝ ਅੰਗ੍ਰੇਜ਼ੀ ਢੰਗ ਅਨੁਸਾਰ ਪੜ੍ਹੇ ਹਨ, ਘੱਟ ਕੱਟੜ ਹਨ। ਐਸੇ ਸ਼ਿਸ਼ ਮੈਨੂੰ ਕਈ ਮਿਲਣ ਆਏ ਹਨ ਜਿਨ੍ਹਾਂ ਨੂੰ ਵੇਦ ਦੇ ਕਈ ਭਾਗ ਜ਼ਬਾਨੀ ਯਾਦ ਸਨ; ਮੇਰੀ ਕਈਆਂ ਨਾਲ ਚਿੱਠੀ-ਪੱਤਰ ਰਹੀ ਹੈ ਜੋ ਸਾਰਾ ਵੇਦ ਜ਼ਬਾਨੀ ਜਾਣਦੇ ਹਨ ਜਦੋਂ ਉਹ ਬਾਰਾਂ ਜਾਂ ਪੰਦਰਾਂ ਵਰ੍ਹਿਆਂ ਦੇ ਸਨ। ਉਹ ਕੁਝ ਸਤਰਾਂ ਰੋਜ਼ ਪੜ੍ਹਦੇ ਹਨ, ਉਨ੍ਹਾਂ ਨੂੰ ਘੰਟਿਆਂ ਬੱਧੀ ਦੁਹਰਾਂਦੇ ਹਨ ਤੇ ਸਾਰਾ ਘਰ ਉਨ੍ਹਾਂ ਦੀ ਆਵਾਜ਼ ਨਾਲ ਗੂੰਜਣ ਲੱਗ ਪੈਂਦਾ ਹੈ ਅਤੇ ਇਸ ਤਰ੍ਹਾਂ ਉਹ ਆਪਣੀ ਯਾਦ-ਸ਼ਕਤੀ ਨੂੰ ਮਜ਼ਬੂਤ ਕਰਦੇ ਹਨ ਤੇ ਜਦੋਂ ਉਨ੍ਹਾਂ ਦਾ ਬ੍ਰਹਮਚਰਜ ਦਾ ਇਹ ਸਮਾਂ ਮੁੱਕਦਾ ਹੈ ਤਾਂ ਤੁਸੀਂ ਪੁਸਤਕਾਂ ਵਾਂਗ ਉਨ੍ਹਾਂ ਨੂੰ ਕਿਤੋਂ ਖੋਲ੍ਹ ਸਕਦੇ ਹੋ ਤੇ ਕਿਤੋਂ ਕੋਈ ਬੰਦ, ਸ਼ਬਦ ਜਾਂ ਉਚਾਰਨ ਲੱਭ ਸਕਦੇ ਹੋ। ਇਕ ਦੇਸੀ ਵਿਦਵਾਨ ਜਿਸ ਦਾ ਨਾਂ ਸ਼ੰਕਰ ਪੰਡੂਰੰਗ ਹੈ, ਰਿਗਵੇਦ ਦੀ ਮੇਰੇ ਵਲੋਂ ਨਿਕਲਣ ਵਾਲੀ ਛਾਪ ਲਈ, ਭਿੰਨ ਪਾਠਾਂਤਰ ਇਕੱਤਰ ਕਰ ਰਿਹਾ ਹੈ- ਤੇ ਉਹ ਇਹ ਹੱਥ ਲਿਖਤਾਂ ਤੋਂ ਨਹੀਂ ਕਰ ਰਿਹਾ ਸਗੋਂ ਵੈਦਿਕ ਸ਼੍ਰੋਤਿਆਂ ਦੀ ਜ਼ਬਾਨੀ ਪ੍ਰਣਾਲੀ ਤੋਂ ਕਰ ਰਿਹਾ ਹੈ। ਉਸ ਨੇ ਆਪਣੇ 2 ਮਾਰਚ, 1877 ਦੇ ਪੱਤਰ ਵਿਚ ਮੈਨੂੰ ਲਿਖਿਆ ਹੈ, "ਤੁਹਾਡੇ ਵਾਲੇ ਮੂਲ ਨੂੰ ਆਧਾਰ ਰੱਖ ਕੇ, ਮੈਂ ਆਪਣੇ ਕਈ

ਤੁਰਦੇ ਫਿਰਦੇ ਰਿਗਵੇਦ ਦੇ ਖਰੜਿਆਂ ਨੂੰ ਇਕੱਤਰ ਕਰ ਰਿਹਾ ਹਾਂ। ਮੈਨੂੰ ਕਈ ਫ਼ਰਕ ਪ੍ਰਤੀਤ ਹੁੰਦੇ ਹਨ ਜਿਨ੍ਹਾਂ ਬਾਰੇ ਛੇਤੀ ਹੀ ਡੂੰਘੀ ਪੜਤਾਲ ਕਰਾਂਗਾ ਤੇ ਫਿਰ ਮੈਂ ਕਹਿ ਸਕਾਂਗਾ ਕਿ ਉਹ ਭਿੰਨ ਪਾਠਾਂਤਰ ਹਨ ਜਾਂ ਨਹੀਂ। ਇਹ ਪਾਠਾਂਤਰ ਆਮ ਲੋਕਾਂ ਵਿਚ ਲਿਆਉਣ ਤੋਂ ਪਹਿਲਾਂ ਜੇ ਕਿਤੇ ਐਸਾ ਹੋਇਆ ਮੈਂ ਸਾਰੇ ਆਪ ਪਾਸ ਭੇਜਾਂਗਾ। ਜਦੋਂ ਮੈਂ ਇਹ ਪੱਤਰ ਲਿਖ ਰਿਹਾ ਹਾਂ ਇਕ ਵੈਦਿਕ ਵਿਦਵਾਨ ਤੁਹਾਡੇ ਵਾਲੇ ਮੂਲ ਦਾ ਪਾਠ ਕਰ ਰਿਹਾ ਹੈ। ਉਸ ਪਾਸ ਆਪਣਾ ਵੀ ਇਕ ਖਰੜਾ ਹੈ ਪਰ ਉਹ ਇਸ ਨੂੰ ਕਿਤੇ ਹੀ ਖੋਲ੍ਹਦਾ ਹੈ। ਉਸ ਨੂੰ ਸੰਹਿਤਾ ਤੇ ਪਦਿਆਂ ਦਾ ਮੂਲ ਪਾਠ ਜ਼ਬਾਨੀ ਯਾਦ ਹੈ। ਮੇਰਾ ਦਿਲ ਕਰਦਾ ਹੈ ਕਿ ਇਸ ਦੀ ਫੋਟੋ ਮੈਂ ਤੁਹਾਨੂੰ ਭੇਜ ਸਕਾਂ ਕਿ ਕਿਵੇਂ ਉਹ ਆਪਣਾ ਜੰਞੂ ਮੋਢਿਆਂ ਤੇ ਚੜ੍ਹਾਈ ਅਤੇ ਕੇਵਲ ਤੇੜ ਧੋਤੀ ਬੱਧੀ, ਮੇਰੇ ਤੰਬੂ ਵਿਚ ਬੈਠਾ ਹੈ— ਸਾਡੇ ਪ੍ਰਾਚੀਨ ਰਿਸ਼ੀਆਂ ਦਾ ਚੰਗਾ ਨਮੂਨਾ ਦਿਸਦਾ ਹੈ।"

ਜ਼ਰਾ ਉਸ ਅੱਧ-ਨੰਗੇ ਹਿੰਦੂ ਦਾ ਧਿਆਨ ਧਰੋ ਜੋ ਭਾਰਤੀ ਆਕਾਸ਼ ਥੱਲੇ ਬੈਠਾ ਉਨ੍ਹਾਂ ਪਵਿੱਤਰ ਮੰਤ੍ਰਾਂ ਦਾ ਪਾਠ ਕਰ ਰਿਹਾ ਹੈ ਜੋ ਤਿੰਨ ਚਾਰ ਹਜ਼ਾਰ ਸਾਲਾਂ ਦੀ ਪਰੰਪਰਾ ਦੁਆਰਾ ਜ਼ਬਾਨੀ ਯਾਦ ਨਾਲ ਤੁਰੇ ਆਏ ਹਨ। ਜੇ ਲਿਖਣ-ਕਲਾ ਦੀ ਕਾਢ ਨਾ ਨਿਕਲੀ ਹੁੰਦੀ, ਜੇ ਛਾਪਣ-ਕਲਾ ਨਾ ਆਈ ਹੁੰਦੀ, ਜੇ ਇੰਗਲੈਂਡ ਦਾ ਭਾਰਤ ਤੇ ਕਬਜ਼ਾ ਨਾ ਹੋਇਆ ਹੁੰਦਾ, ਤਾਂ ਉਹ ਬ੍ਰਾਹਮਣ ਯੁਵਕ ਤੇ ਉਸ ਦੇ ਸੈਂਕੜੇ ਹਜ਼ਾਰਾਂ ਦੇਸ਼ ਵਾਸੀ, ਹਾਲੀ ਵੀ ਉਹ ਸਾਦਾ ਜਹੀਆਂ ਪ੍ਰਾਰਥਨਾ ਤੇ ਮੰਤ੍ਰ ਪੜ੍ਹਨ ਤੇ ਜ਼ਬਾਨੀ ਯਾਦ ਕਰਨ ਵਿਚ ਲੱਗੇ ਹੁੰਦੇ ਜਿਨ੍ਹਾਂ ਦਾ ਉਚਾਰਨ ਵਸ਼ਿਸ਼ਠ, ਵਿਸ਼ਵਾਮਿੱਤਰ, ਸਯਾਵਾਵਾ ਤੇ ਹੋਰ ਰਿਸ਼ੀਆਂ ਨੇ ਸਰਸਵਤੀ ਤੇ ਪੰਜਾਬ ਦੇ ਹੋਰ ਦਰਿਆਵਾਂ ਦੇ ਕੰਢਿਆਂ ਤੇ ਕੀਤਾ ਅਤੇ ਇਥੇ ਹਾਂ ਅਸੀਂ ਜੋ ਵੈਸਟ ਮਨਿਸਟਰ ਐਬੇ (ਗਿਰਜੇ) ਦੇ ਪਰਛਾਵੇਂ ਵਿਚ, ਯੂਰਪ ਸਗੋਂ ਸਾਰੇ ਸੰਸਾਰ ਦੇ ਬੌਧਿਕ ਜੀਵਨ ਦੇ ਸਿਖਰ ਸਮੇਂ, ਬੈਠੇ ਹਾਂ ਤੇ ਆਪਣੇ ਮਨ ਵਿਚ ਉਨ੍ਹਾਂ ਪਵਿੱਤਰ ਮੰਤ੍ਰਾਂ ਨੂੰ ਸੁਣ ਕੇ ਸਮਝਣ ਦਾ ਜਤਨ ਕਰ ਰਹੇ ਹਾਂ (ਜਿਨ੍ਹਾਂ ਦਾ ਸਮਝਣਾ ਕਈ ਵਾਰੀ ਬੜਾ ਕਠਿਨ ਹੈ) ਤੇ ਉਨ੍ਹਾਂ ਤੋਂ ਮਨੁੱਖੀ ਹਿਰਦੇ ਦੇ ਅਤਿ ਗੁੱਝੇ ਭੇਤ ਜਾਣਨ ਦਾ ਜਤਨ ਕਰ ਰਹੇ ਹਾਂ- ਉਸ ਮਨੁੱਖੀ ਹਿਰਦੇ ਦੇ ਜੋ ਹਰ ਥਾਂ ਸਮਾਨ ਹੈ, ਭਾਵੇਂ ਅਸੀਂ ਸਮੇਂ ਤੇ ਸਥਾਨ, ਰੰਗ ਤੇ ਮਜ਼ਬ ਕਰਕੇ ਇਕ ਦੂਜੇ ਤੋਂ ਕਿੰਨੇ ਵੱਖਰੇ ਹੋਈਏ।

ਇਹ ਹੈ ਕਹਾਣੀ ਜੋ ਅੱਜ ਮੈਂ ਤੁਹਾਨੂੰ ਸੁਣਾਉਣਾ ਚਾਹੁੰਦਾ ਸਾਂ। ਭਾਵੇਂ ਤੁਹਾਡੇ ਵਿਚੋਂ ਕਈਆਂ ਨੂੰ ਇਹ ਦੇਵ-ਪਰੀਆਂ ਦੀ ਕਹਾਣੀ ਵਾਂਗ ਜਾਪੀ ਹੋਵੇ, ਵਿਸ਼ਵਾਸ ਕਰੋ ਕਿ ਇਹ ਅਜੋਕੀ ਇਤਿਹਾਸਕ ਰਚਨਾ ਦੇ ਕਿਸੇ ਕਾਂਡ ਨਾਲੋਂ ਵਧ ਸੱਚੀ ਹੈ।

**11. ਤੀਜੇ ਵਖਿਆਨ ਦਾ ਅੰਤਕਾ**

ਮੈਨੂੰ ਪਤਾ ਲੱਗਾ ਹੈ ਕਿ ਪ੍ਰਾਚੀਨ ਸੰਸਕ੍ਰਿਤ ਸਾਹਿਤ ਦੇ ਮੂੰਹ ਜ਼ਬਾਨੀ ਪਰੰਪਰਾ ਦੁਆਰਾ ਸੀਨਾ-ਬਸੀਨਾ ਪਹੁੰਚਾਏ ਜਾਣ ਸੰਬੰਧੀ ਅਤੇ ਉਸ ਪਰੰਪਰਾ ਦੇ ਅੱਜ ਤੀਕ ਕਾਇਮ ਰਹਿਣ ਸੰਬੰਧੀ ਮੇਰੀਆਂ ਕਈ ਗੱਲਾਂ ਤੇ ਸ਼ੰਕਾ ਕੀਤੀ ਗਈ ਹੈ। ਇਸ ਲਈ ਮੈਂ ਇਥੇ ਰਿਗਵੇਦ ਪ੍ਰਾਤਿਸ਼ਾਖ ਵਿਚੋਂ ਇਹ ਦਰਸਾਣ ਲਈ ਕੁਝ ਟੂਕਾਂ ਦਿੰਦਾ ਹਾਂ ਕਿ ਕਿਵੇਂ 500 ਪੂਰਬ ਈਸਵੀ ਵਿਚ ਵੇਦਾਂ ਦੀ ਮੌਖਿਕ ਰੂਪ ਵਿਚ ਪੜ੍ਹਾਈ ਹੁੰਦੀ ਸੀ ਅਤੇ ਦੋ ਸਮਕਾਲੀ ਦੇਸੀ ਵਿਦਵਾਨਾਂ ਦੇ ਲਿਖਤੀ ਬਿਆਨ ਇਹ ਦਰਸਾਣ ਲਈ ਕਿ ਅੱਜ-ਕੱਲ੍ਹ ਇਹ ਪਰੰਪਰਾ ਕਿਵੇਂ ਕਾਇਮ ਹੈ, ਵੀ ਟਾਂਕਦਾ ਹਾਂ।

ਰਿਗਵੇਦ ਦੀ ਪ੍ਰਾਤਿਸ਼ਾਖ, ਜਿਸ ਦਾ ਮੂਲ ਪਾਠ ਤੇ ਜਰਮਨ ਅਨੁਵਾਦ ਮੈਂ 1856 ਈ. ਵਿਚ ਪ੍ਰਕਾਸ਼ਿਤ ਕੀਤਾ ਸੀ, ਵਿਚ ਉਹ ਨੇਮ ਦਿੱਤੇ ਹਨ ਜਿਨ੍ਹਾਂ ਅਨੁਸਾਰ ਪਵਿੱਤਰ ਗ੍ਰੰਥ ਦਾ ਉਚਾਰਨ ਕੀਤਾ ਜਾਣਾ ਹੈ। ਮੈਂ ਹਾਲੀ ਵੀ ਮੰਨਦਾ ਹਾਂ ਕਿ ਇਹ ਪ੍ਰਾਤਿਸ਼ਾਖ ਜੋ ਮੈਨੂੰ ਸਭ ਤੋਂ ਵਧ ਪੁਰਾਤਨ ਪ੍ਰਤੀਤ ਹੁੰਦੀ ਹੈ, ਪੰਜਵੀਂ ਤੇ ਛੇਵੀਂ ਪੂਰਬ ਈਸਵੀ ਸਦੀ ਦੀ ਹੈ ਭਾਵ ਯਾਸਕ ਮੁਨੀ ਤੇ ਪਾਣਿਨੀ ਦੇ ਸਮੇਂ ਵਿਚਾਲੇ ਦੀ ਹੈ ਤੇ ਮੰਨਦਾ ਰਹਾਂਗਾ ਜਦੋਂ ਤੀਕ ਕਿ ਇਸ ਦੇ ਵਿਰੁੱਧ ਹੁਣ ਤੀਕ ਜੋ ਦਲੀਲਾਂ ਦਿੱਤੀਆਂ ਗਈਆਂ ਹਨ ਉਨ੍ਹਾਂ ਤੋਂ ਵਧ ਬਲਵਾਨ ਦਲੀਲਾਂ ਸਾਮ੍ਹਣੇ ਨਾ ਆ ਜਾਣ। ਉਸ ਪ੍ਰਾਤਿਸ਼ਾਖ ਦੇ ਪੰਦਰਵੇਂ ਕਾਂਡ ਵਿਚ ਉਸ ਤਰੀਕੇ ਦਾ ਬਿਆਨ ਹੈ ਜੋ ਪ੍ਰਾਚੀਨ ਭਾਰਤ ਦੇ ਸਕੂਲਾਂ ਵਿਚ ਵਰਤਿਆ ਜਾਂਦਾ ਸੀ। ਉਥੇ ਦੱਸਿਆ ਗਿਆ ਹੈ ਕਿ ਅਧਿਆਪਕ ਕੇਵਲ ਉਹੋ ਬਣ ਸਕਦਾ ਸੀ ਜੋ ਪਹਿਲਾਂ ਆਪ ਸਾਰੀ ਪੜ੍ਹਾਈ ਵਿਚੋਂ ਲੰਘਿਆ ਹੋਵੇ ਅਤੇ ਜਿਸ ਨੇ ਬ੍ਰਹਮਚਾਰੀ ਦੇ ਸਾਰੇ ਕਰਤੱਵਾਂ ਦਾ ਪਾਲਣ ਕੀਤਾ ਹੋਵੇ। ਉਹ ਕੇਵਲ ਐਸੇ ਵਿਦਿਆਰਥੀਆਂ ਨੂੰ ਪੜ੍ਹਾ ਸਕਦਾ ਸੀ ਜੋ ਬ੍ਰਹਮਚਾਰੀ ਦੇ ਸਾਰੇ ਨੇਮਾਂ ਦਾ ਪਾਲਣ ਕਰਨ। ਉਹ ਆਪ ਯੋਗ ਸਥਾਨ ਤੇ ਬੈਠੇ। ਜੇ ਇਕ ਜਾਂ ਦੋ ਹੀ ਸ਼ਿਸ ਹਨ ਤਾਂ ਉਹ ਉਸ ਦੇ ਸੱਜੇ ਪਾਸੇ ਬੈਠਣ; ਜੇ ਵਧ ਹਨ, ਤਾਂ ਉਹ ਜਿਥੇ ਥਾਂ ਮਿਲਦੀ ਹੈ, ਬੈਠ ਜਾਣ। ਹਰ ਪਾਠ ਦੇ ਆਰੰਭ ਤੇ ਸ਼ਿਸ਼ ਆਪਣੇ ਅਧਿਆਪਕ ਦੇ ਪੈਰਾਂ ਤੇ ਮੱਥਾ ਟੇਕਦੇ ਹਨ ਤੇ ਕਹਿੰਦੇ ਹਨ : ਪੂਜਯ ਗੁਰਦੇਵ, ਪੜ੍ਹੋ। ਉਨ੍ਹਾਂ ਦਾ ਅਧਿਆਪਕ ਉੱਤਰ ਵਿਚ ਓਮ ਦਾ ਉਚਾਰਨ ਕਰਦਾ ਹੈ, ਤਥਾਅਸਤੂ ਕਹਿੰਦਾ ਹੈ ਤੇ ਦੋ ਸ਼ਬਦਾਂ ਦਾ ਉਚਾਰਨ ਕਰਦਾ ਹੈ, ਜੇ ਸੰਯੁਕਤ ਸ਼ਬਦ ਹੋਵੇ ਤਾਂ ਇਕ ਦਾ। ਜਦੋਂ ਅਧਿਆਪਕ ਇਕ ਜਾਂ ਦੋ ਸ਼ਬਦਾਂ ਦਾ ਉਚਾਰਨ ਕਰ ਚੁਕਦਾ ਹੈ, ਤਾਂ ਪਹਿਲਾ ਸ਼ਿਸ਼ ਸ਼ਬਦ ਦੁਹਰਾਂਦਾ ਹੈ ਪਰ ਜੇ ਉਸ ਵਿਚ ਕੋਈ ਗੱਲ ਸਮਝਾਣ ਵਾਲੀ ਹੋਵੇ ਤਾਂ ਸ਼ਿਸ਼ ਕਹਿੰਦਾ ਹੈ ਸਤਿਕਾਰਯੋਗ ਗੁਰੂਦੇਵ; ਜਦੋਂ ਉਸ ਸ਼ਬਦ ਦੀ ਵਿਆਖਿਆ ਹੋ ਜਾਂਦੀ ਹੈ ਤਾਂ (ਅਧਿਆਪਕ ਕਹਿੰਦਾ ਹੈ) ਓਮ, ਹਾਂ, ਜੀ।

ਇਸ ਤਰ੍ਹਾਂ ਉਹ ਇਕ ਪ੍ਰਸ਼ਨ ਦੀ ਸਮਾਪਤੀ ਤੀਕ ਲੱਗੇ ਰਹਿੰਦੇ ਹਨ ਜੋ ਕਿ ਤਿੰਨ ਪਦਾਂ ਦਾ ਜਾਂ ਜੇ ਪਦਾ 40-42 ਅੱਖਰਾਂ ਤੋਂ ਵਧ ਦਾ ਹੋਵੇ ਤਾਂ ਦੋ ਪਦਾਂ ਦਾ ਹੁੰਦਾ ਹੈ, ਜੇ ਪਦੇ ਦੀ ਹਰ ਪੰਗਤੀ 40-42 ਵਰਨਾਂ ਤੋਂ ਵਧ ਦੀ ਹੈ ਤਾਂ ਇਕ ਪ੍ਰਸ਼ਨ ਵਿਚ ਦੋ ਜਾਂ ਤਿੰਨ ਪਦੇ ਹੁੰਦੇ ਹਨ, ਜੇ ਇਕ ਮੰਤ੍ਰ ਇਕੋ ਹੀ ਪਦੇ ਦਾ ਹੈ ਤਾਂ ਇਸੇ ਨੂੰ ਇਕ ਪ੍ਰਸ਼ਨ ਮੰਨ ਲਿਆ ਜਾਂਦਾ ਹੈ। ਜਦੋਂ ਪ੍ਰਸ਼ਨ ਮੁੱਕ ਜਾਂਦਾ ਹੈ, ਤਾਂ ਉਨ੍ਹਾਂ ਸਾਰਿਆਂ ਨੂੰ ਇਕ ਵਾਰੀ ਫਿਰ ਕਹਿਣਾ ਪੈਂਦਾ ਹੈ, ਫਿਰ ਜ਼ਬਾਨੀ ਯਾਦ ਕਰਨ ਲਈ ਦੁਹਰਾਂਦੇ ਰਹਿਣਾ ਹੈ, ਹਰ ਲਗ-ਮਾਤਰ ਨੂੰ ਉੱਚੀ-ਉੱਚੀ ਉਚਾਰਨਾ ਹੈ। ਜਦੋਂ ਅਧਿਆਪਕ ਇਕ ਪ੍ਰਸ਼ਨ ਆਪਣੇ ਸੱਜੇ ਪਾਸੇ ਬੈਠੇ ਸ਼ਿਸ ਨੂੰ ਦੱਸ ਚੁਕਦਾ ਹੈ ਤਾਂ ਦੂਜੇ ਵਾਰੀ-ਵਾਰੀ ਉਸ ਦੇ ਸੱਜੇ ਪਾਸੇ ਆਉਂਦੇ ਜਾਂਦੇ ਹਨ ਤੇ ਇਹ ਸਿਲਸਲਾ ਸਾਰਾ ਅਧਿਆਏ ਜਾਂ ਵਖਿਆਨ ਮੁੱਕਣ ਤੀਕ ਜਾਰੀ ਰਹਿੰਦਾ ਹੈ; ਆਮ ਕਰਕੇ ਇਕ ਵਖਿਆਨ ਵਿਚ ਸੱਠ ਪ੍ਰਸ਼ਨ ਕੀਤੇ ਜਾਂਦੇ ਹਨ। ਪਦੇ ਦੀ ਅੰਤਮ ਅੱਧੀ ਸਤਰ ਦੇ ਮਗਰੋਂ ਅਧਿਆਪਕ ਕਹਿੰਦਾ ਹੈ, 'ਜੀ', ਤੇ ਸ਼ਿਸ ਉੱਤਰ ਦਿੰਦਾ ਹੈ 'ਓਮ' ਹਾਂ ਜੀ' ਤੇ ਉਹ ਪਦੇ ਵੀ ਦੁਹਰਾਂਦਾ ਹੈ ਜੋ ਵਖਿਆਨ ਦੇ ਅੰਤ ਤੇ ਚਾਹੀਦੇ ਹਨ। ਫਿਰ ਸ਼ਿਸ਼ ਗੁਰੂ ਦੇ ਚਰਨਾਂ ਤੇ ਮੱਥਾ ਟੇਕਦੇ ਹਨ ਤੇ ਛੁੱਟੀ ਹੋ ਜਾਂਦੀ ਹੈ।

ਇਹ ਤੇ ਸਬਕ ਦੇ ਆਮ ਪੱਖ ਹਨ, ਪਰ ਪ੍ਰਾਤਿਸ਼ਾਖ ਵਿਚ ਕਈ ਹੋਰ ਮਹੀਨ ਵੇਰਵੇ ਵੀ

ਦਿੱਤੇ ਹੋਏ ਹਨ। ਉਦਾਹਰਣ ਵਜੋਂ, ਤਾਂ ਜੋ ਇਵੇਂ ਨਾ ਹੋ ਜਾਵੇ ਕਿ ਨਿੱਕੀ ਸੁਰ ਵਾਲੇ ਸ਼ਬਦ ਰਹਿ ਹੀ ਜਾਣ, ਅਧਿਆਪਕ ਨੇ ਹਰ ਐਸਾ ਸ਼ਬਦ ਦੋ ਵਾਰੀ ਕਹਿਣਾ ਹੁੰਦਾ ਹੈ ਜਿਸ ਵਿਚ ਦੀਰਘ ਮਾਤਰਾ ਕੇਵਲ ਇਕੋ ਹੈ ਜਾਂ ਉਹ ਕੇਵਲ ਦੋ ਸੁਰਾਂ ਦਾ ਹੀ ਬਣਿਆ ਹੋਇਆ ਹੈ। ਕਈ ਨਿੱਕੇ ਸ਼ਬਦਾਂ ਮਗਰੋਂ 'ਇਤੀ' ਕਿਹਾ ਜਾਂਦਾ ਹੈ ਤੇ ਫਿਰ ਦੁਹਰਾਇਆ ਜਾਂਦਾ ਹੈ ਜਿਵੇਂ ਕਾ-ਇਤੀ-ਕਾ।

ਇਹ ਲੈਕਚਰ ਲਗਭਗ ਅੱਧਾ ਵਰ੍ਹਾ ਜਾਰੀ ਰਹਿੰਦੇ ਸਨ। ਆਮ ਕਰਕੇ ਪੜ੍ਹਾਈ ਬਰਖਾ ਰੁੱਤ ਦੇ ਆਰੰਭ ਨਾਲ ਸ਼ੁਰੂ ਹੁੰਦੀ ਸੀ। ਪਰ ਵਿਚ ਬਹੁਤ ਸਾਰੀਆਂ ਛੁੱਟੀਆਂ ਹੁੰਦੀਆਂ ਸਨ ਜਦੋਂ ਕੋਈ ਵਖਿਆਨ ਨਹੀਂ ਸਨ ਦਿੱਤੇ ਜਾਂਦੇ। ਇਸ ਸੰਬੰਧੀ ਵੀ ਗ੍ਰਿਹ ਤੇ ਧਰਮ ਸੂਤ੍ਰ ਦੋਹਾਂ ਵਿਚ ਬਹੁਤ ਹੀ ਬਰੀਕੀ ਨਾਲ ਨੇਮ ਦਿੱਤੇ ਗਏ ਹਨ।

ਭਾਰਤ ਵਿਚ ਜੋ ਕੁਝ 500 ਪੂਰਬ ਈਸਵੀ ਵਿਚ ਹੁੰਦਾ ਸੀ ਉਸ ਦਾ ਇਤਨਾ ਚਿੱਤਰ ਹੀ ਕਾਫ਼ੀ ਰਹੇਗਾ। ਆਓ, ਹੁਣ ਦੇਖੀਏ ਕਿ ਉਸ ਪ੍ਰਾਚੀਨ ਪ੍ਰਬੰਧ ਵਿਚੋਂ ਅੱਜ-ਕੱਲ੍ਹ ਕਿੰਨਾ ਕੁਝ ਅੰਸ਼ ਬਾਕੀ ਹੈ।

ਸ਼ਡ ਦਰਸ਼ਨ-ਚਿੰਤਾਨਿਕਾ (ਭਾਰਤੀ ਦਰਸ਼ਨ ਅਧਿਐਨ) ਦਾ ਵਿਦਵਾਨ ਸੰਪਾਦਕ ਆਪਣੀ ਪੂਨਾਂ ਤੋਂ ਮਿਤੀ 8 ਜੂਨ, 1878 ਦੀ ਲਿਖੀ ਚਿੱਠੀ ਵਿਚ ਦੱਸਦਾ ਹੈ :

ਰਿਗਵੇਦ ਸ਼ਾਖਾ ਦੇ ਵਿਦਿਆਰਥੀ ਨੂੰ, ਜੇ ਉਹ ਹੁਸ਼ਿਆਰ ਤੇ ਮਿਹਨਤੀ ਹੋਵੇ, ਦਸ ਗ੍ਰੰਥ ਪੜ੍ਹਨ ਵਿਚ ਅੱਠ ਸਾਲ ਲੱਗ ਜਾਂਦੇ ਹਨ। ਦਸ-ਗ੍ਰੰਥ ਇਹ ਹਨ :-

*(1) ਪਹਿਲਾਂ ਗ੍ਰੰਥ :* ਸੰਹਿਤਾ ਜਾਂ ਗੀਤਾਂ ਦਾ ਹੈ।

*(2) ਦੂਜਾ ਗ੍ਰੰਥ :* ਬ੍ਰਹਮਣ ਹੈ ਜੋ ਯੱਗ ਸੰਬੰਧੀ ਵਾਰਤਿਕ ਵਿਚ ਲਿਖਿਆ ਗ੍ਰੰਥ ਹੈ।

*(3) ਤੀਜਾ ਗ੍ਰੰਥ :* ਅਰਣਿਕ ਜਾਂ ਬਣ-ਪੁਸਤਕ ਹੈ।

*(4) ਚੌਥਾ ਗ੍ਰੰਥ :* ਗ੍ਰਿਹ-ਸੂਤ੍ਰ ਜਾਂ ਗ੍ਰਸਤੀ ਜੀਵਨ ਦੀਆਂ ਰਸਮਾਂ ਰੀਤਾਂ ਦੇ ਲਈ (5-10) ਛੇ ਵੇਦਾਂਗ ਹਨ ਜੋ ਸਿਖਿਆ (ਉਚਾਰਨ), ਜੋਤਸ਼ (ਖਗੋਲ), ਕਲਪਾ (ਰਸਮ-ਰੀਤਾਂ), ਵਿਆਕਰਣ (ਗਰਾਮਰ), ਨਿਘੰਟੂ ਤੇ ਨਿਰੁਕਤ, ਸ਼ਬਦ ਉਤਪਤੀ, ਛੰਦ (ਪਿੰਗਲ)।

ਇਨ੍ਹਾਂ ਅੱਠ ਸਾਲਾਂ ਵਿਚ ਸਿਵਾਏ ਛੁੱਟੀਆਂ (ਅਨ-ਅਧਿਆਸ, ਨਾ ਪੜ੍ਹਨ ਵਾਲੇ ਦਿਨ) ਦੇ ਹਰ ਰੋਜ਼ ਪੜ੍ਹਦਾ ਹੈ। ਚੰਦਰਮਾ ਦੇ ਵਰਸ਼ ਵਿਚ ਕੁਲ 360 ਦਿਨ ਹੁੰਦੇ ਹਨ, ਇਸ ਲਈ ਅੱਠ ਸਾਲਾਂ ਵਿਚ 2880 ਦਿਨ ਹੋਣਗੇ। ਇਨ੍ਹਾਂ ਵਿਚੋਂ 384 ਛੁੱਟੀਆਂ ਘਟਾਈਆਂ ਜਾਣ ਤਾਂ ਅੱਠ ਸਾਲਾਂ ਵਿਚ 2496 ਪੜ੍ਹਾਈ-ਦਿਨ ਬਣਦੇ ਹਨ।

ਮੋਟੇ ਹਿਸਾਬ ਅਨੁਸਾਰ ਦਸ ਪੁਸਤਕਾਂ ਵਿਚ 29500 ਸਲੋਕ ਬਣਦੇ ਹਨ। ਇਸ ਤਰ੍ਹਾਂ ਰਿਗਵੇਦ ਦੇ ਵਿਦਿਆਰਥੀ ਨੂੰ ਕੋਈ 12 ਸਲੋਕ ਰੋਜ਼ ਪੜ੍ਹਨੇ ਪੈਂਦੇ ਹਨ। ਇਕ ਸਲੋਕ ਵਿਚ 32 ਵਰਣ ਮਾਤਰਾ ਹਨ।

ਮੈਨੂੰ ਆਪਣੀ ਜਾਣਕਾਰੀ ਦਾ ਸ੍ਰੋਤ ਵੀ ਦੱਸਣਾ ਉਚਿਤ ਹੈ। ਪੂਨਾ ਵਿਖੇ ਇਕ ਸਭਾ ਹੈ ਜਿਸ ਦਾ ਨਾਮ ਵੇਦ ਅਸਤੋਤ੍ਰਜਕ ਸਭਾ ਹੈ। ਇਹ ਸਭਾ ਹਰ ਸਾਲ ਪ੍ਰਮਾਣਿਕ ਸੰਸਕ੍ਰਿਤ ਵਿਦਵਤਾ ਲਈ ਇਨਾਮ ਦਿੰਦੀ ਹੈ। ਸੰਸਕ੍ਰਿਤ ਵਿਦਵਤਾ ਵਿਚ ਛੇ ਸ਼ਾਸਤ੍ਰ, ਅਲੰਕਾਰ

ਸ਼ਾਸਤ੍ਰ (ਭਾਸ਼ ਉਚਾਰਨ), ਵੈਦਕਾ (ਦਵਾਈਆਂ), ਕੋਤਸ਼ (ਖਗੋਲ), ਭਿੰਨ ਰੂਪਾਂ ਵਿਚ ਵੇਦ-ਉਚਾਰਨ ਜਿਵੇਂ ਪਦ, ਕ੍ਰਮ, ਘਨ ਤੇ ਗਤ ਅਤੇ ਸਾਰੇ ਪਹਿਲਾਂ ਦਸੇ-ਗ੍ਰੰਥ, ਥੱਲੇ ਦੱਸੇ ਗਏ ਵਿਸ਼ੇ ਜੋ ਰਿਗਵੇਦ ਬ੍ਰਾਹਮਣ ਵਿਚ ਸ਼ਾਮਲ ਹਨ। ਇਕ ਪ੍ਰਖਿਅਕਾਂ ਦਾ ਬੋਰਡ ਇਨਾਮ-ਜੇਤੂਆਂ ਦੇ ਨਾਵਾਂ ਦੀ ਸਿਫਾਰਸ਼ ਕਰਦਾ ਹੈ। ਹਰ ਵਿਸ਼ੇ ਵਿਚ ਤਿੰਨ ਤਰ੍ਹਾਂ ਦੀ ਪ੍ਰੀਖਿਆ ਹੁੰਦੀ ਹੈ- ਵਿਸ਼ੇ ਦਾ ਪੁਸਤਕੀ ਗਿਆਨ (ਪ੍ਰਕ੍ਰਿਆ), ਵਿਸ਼ੇ ਬਾਰੇ ਆਮ ਜਾਣਕਾਰੀ (ਉਪਾਸਥਿਤੀ), ਅਤੇ ਹਰ ਵਿਸ਼ੇ ਦੇ ਪ੍ਰਮਾਣਿਕ ਗ੍ਰੰਥਾਂ ਵਿਚੋਂ ਬੰਦਾਂ ਦਾ ਟੀਕਾ-ਭਾਸ਼ ਆਦਿ (ਗ੍ਰੰਥ-ਅਰਥ-ਪ੍ਰੀਕਸ਼ਾ)। ਪੂਨਾ ਦੇ ਮੁਖੀ ਮਹਾਂਪੁਰਸ਼ ਲਗਭਗ 1000/- ਇਨਾਮਾਂ ਵਜੋਂ ਵੰਡਦੇ ਹਨ। ਪਿਛੇ 8 ਮਈ ਨੂੰ ਇਕ ਇਕੱਤਰਤਾ ਹੋਈ ਸੀ ਜਿਸ ਵਿਚ 50 ਸੰਸਕ੍ਰਿਤ ਪੰਡਿਤ ਤੇ ਵੈਦਕ ਹਾਜ਼ਰ ਸਨ। ਉਨ੍ਹਾਂ ਦੀ ਹਾਜ਼ਰੀ ਵਿਚ ਇਕ ਬ੍ਰਿਧ ਵੈਦਕ, ਜਿਸ ਦਾ ਪੂਨਾ ਵਿਚ ਬੜਾ ਸਤਿਕਾਰ ਹੈ, ਨੇ ਇਹ ਜਾਣਕਾਰੀ ਦਿੱਤੀ ਸੀ।

ਦੇਸੀ ਪੜ੍ਹਾਈ ਦੇ ਪ੍ਰਬੰਧ ਇਕ ਹੋਰ ਬ੍ਰਿਤਾਂਤ ਪ੍ਰੋਫੈਸਰ ਆਰ. ਜੀ. ਭੰਡਾਰਕਰ ਦੀ ਕਲਮ ਤੋਂ ਹੈ (ਵੇਖੋ, Indian Antiquary, 1874,ਪੰਨਾ 132) :

ਉਹ ਲਿਖਦੇ ਹਨ, 'ਹਰ ਬ੍ਰਾਹਮਣ ਪਰਿਵਾਰ ਇਕ ਵਿਸ਼ੇਸ਼ ਵੇਦ ਦੀ ਵਿਸ਼ੇਸ਼ ਸ਼ਾਖਾ— ਦਾ ਸ਼ਰਧਾਵਾਨ ਹੈ ਅਤੇ ਉਸ ਪਰਿਵਾਰ ਦੀਆਂ ਘਰੋਗੀ ਰਸਮਾਂ ਉਸ ਵੇਦ ਦੇ ਸੂਤ੍ਰਾਂ ਅਨੁਸਾਰ ਹੀ ਕੀਤੀਆਂ ਜਾਂਦੀਆਂ ਹਨ। ਪਰਿਵਾਰ ਦਾ ਅਧਿਐਨ ਇਹ ਹੈ ਕਿ ਉਹ ਵਿਸ਼ੇਸ਼ ਵੇਦ ਦੇ ਗ੍ਰੰਥਾਂ ਨੂੰ ਜ਼ਬਾਨੀ ਯਾਦ ਕਰੇ। ਉੱਤਰੀ ਭਾਰਤ ਵਿਚ, ਜਿਥੇ ਕਿ ਸ੍ਵੇਤ-ਯਜੁਰ ਵੇਦ ਦੀ ਪ੍ਰਧਾਨਤਾ ਹੈ ਅਤੇ ਸਾਖਾ ਮਾਧਿਅੰ ਦਿਨਾਂ ਦੀ ਹੈ, ਸਿਵਾਏ ਬਨਾਰਸ ਦੇ ਜਿਥੇ ਕਿ ਭਾਰਤ ਦੇ ਹਰ ਭਾਗ ਵਿਚੋਂ ਬ੍ਰਾਹਮਣ ਪਰਿਵਾਰ ਰਹਿੰਦੇ ਹਨ, ਇਹ ਅਧਿਐਨ ਲਗਭਗ ਮੁੱਕ ਚੁੱਕਾ ਹੈ। ਕਿਸੇ ਹੱਦ ਤੀਕ ਗੁਜਰਾਤ ਵਿਚ ਇਹ ਕਾਇਮ ਹੈ, ਪਰ ਮਰਾਠਾ ਦੇਸ਼ ਵਿਚ ਇਸਦਾ ਬਹੁਤ ਜ਼ੋਰ ਹੈ ਅਤੇ ਤਿਲੰਗਾਨਾ ਵਿਚ ਹੁਣ ਵੀ ਬਹੁਤ ਸਾਰੇ ਬ੍ਰਾਹਮਣ ਹਨ ਜੋ ਜੀਵਨ ਇਸ ਪਾਸੇ ਸਮਰਪਣ ਕਰਦੇ ਹਨ। ਇਨ੍ਹਾਂ ਵਿਚੋਂ ਬਹੁਤ ਸਾਰੇ ਬ੍ਰਾਹਮਣ ਸਾਰੇ ਦੇਸ਼ ਵਿਚ ਦੱਖਣਾ ਲੈਣ ਲਈ ਜਾਂਦੇ ਹਨ ਅਤੇ ਸਾਰੇ ਸਰਦੇ-ਪੁਜਦੇ ਦੇਸ਼ਵਾਸੀ ਆਪਣੇ ਵਿਤ ਅਨੁਸਾਰ, ਉਨ੍ਹਾਂ ਤੋਂ ਵੇਦ ਪਾਠ ਸੁਣ ਕੇ, ਦੱਖਣਾ ਦਿੰਦੇ ਹਨ। ਇਹ ਆਮ ਕਰਕੇ ਕਾਲੇ ਯਜੁਰ ਦੇ ਅਭਿਆਸੀ ਹਨ ਅਤੇ ਆਪਸਤੰਬ ਉਸ ਦੇ ਸੂਤ੍ਰ ਹਨ। ਇਥੇ ਬੰਬਈ ਵਿਚ ਕੋਈ ਹੀ ਸਾਤਾ ਖਾਲੀ ਜਾਂਦਾ ਹੋਵੇਗਾ ਜਦੋਂ ਕੋਈ ਤਲੰਗਨਾ ਦਾ ਬ੍ਰਾਹਮਣ ਮੇਰੇ ਪਾਸ ਦੱਖਣਾ ਲਈ ਨਹੀਂ ਆਉਂਦਾ ਹੋਵੇਗਾ। ਹਰ ਮੌਕੇ ਤੇ ਮੈਂ ਉਸ ਤੋਂ ਜੋ ਕੁਝ ਉਨ੍ਹਾਂ ਯਾਦ ਕੀਤਾ ਹੁੰਦਾ ਹੈ, ਸੁਣਦਾ ਹਾਂ ਅਤੇ ਉਸ ਦਾ ਆਪਣੇ ਪਾਸ ਛੱਪੇ ਗ੍ਰੰਥ ਨਾਲ ਮੇਲਾਨ ਕਰਦਾ ਹਾਂ।

ਜਿਥੋਂ ਤੀਕ ਉਨ੍ਹਾਂ ਦੇ ਕਿੱਤੇ ਦਾ ਸੰਬੰਧ ਹੈ, ਹਰ ਵੇਦ ਦੇ ਬ੍ਰਾਹਮਣ ਦੋ ਸ਼੍ਰੇਣੀਆਂ- ਗ੍ਰਿਸਤੀ ਤੇ ਭਿਖਸ਼ੂ- ਵਿਚ ਵੰਡੇ ਹੋਏ ਹਨ। ਪਹਿਲੇ ਸੰਸਾਰੀ ਕਿੱਤੇ ਕਰਦੇ ਹਨ। ਦੂਜੇ ਆਪਣਾ ਸਾਰਾ ਸਮਾਂ ਧਰਮ ਪੁਸਤਕ ਦੇ ਅਧਿਐਨ ਤੇ ਧਾਰਮਿਕ ਰਸਮਾਂ ਰੀਤਾਂ ਦੇ ਕਰਨ ਵਿਚ ਲਗਾਂਦੇ ਹਨ।

ਦੋਹਾਂ ਸ਼੍ਰੇਣੀਆਂ ਨੂੰ ਰੋਜ ਸੰਧਿਆ-ਵੰਦਨਾ ਜੋ ਮੂੰਹ-ਝਾਖਰੇ ਦੀ ਪ੍ਰਾਰਥਨਾ ਹੈ, ਕਰਨੀ

ਪੈਂਦੀ ਹੈ। ਇਸ ਦਾ ਸਰੂਪ ਭਿੰਨ ਵੇਦਾਂ ਵਿਚ ਭਿੰਨ-ਭਿੰਨ ਹੈ। ਪਰ ਗਾਇਤ੍ਰੀਮੰਤ੍ਰ 'ਤਤ ਸਵਿਤੁਰ ਵਰਨਯਮ' ਆਦਿ ਦਾ ਪਾਠ ਜੋ ਪੰਜ, ਦਸ' ਅਠਾਈ ਜਾਂ 108 ਵਾਰੀ ਕਰਨਾ ਹੁੰਦਾ ਹੇ ਅਤੇ ਜੋ ਇਸ ਪੂਜਾ ਦਾ ਮੁੱਖ ਭਾਗ ਹੈ, ਸਭ ਸਰੂਪਾਂ ਵਿਚ ਇਕੋ ਹੀ ਹੈ।

ਇਸ ਤੋਂ ਛੁੱਟ, ਬਹੁਤ ਸਾਰੇ ਰੋਜਾਨਾ ਬ੍ਰਹਮਯਗ ਵੀ ਕਰਦੇ ਹਨ ਜੋ ਕਿ ਵਿਸ਼ੇਸ਼ ਮੌਕਿਆਂ ਤੇ ਸਭ ਲਈ ਕਰਨਾ ਜ਼ਰੂਰੀ ਹੈ। ਰਿਗ-ਵੇਦੀਆਂ ਲਈ ਬ੍ਰਹਮਯਗ ਦਾ ਭਾਵ ਹੈ ਪਹਿਲੇ ਮੰਡਲ ਦਾ ਪਹਿਲਾ ਸ਼ਬਦ, ਐਤਰੇ ਬ੍ਰਾਹਮਣ ਦਾ ਪਹਿਲਾ ਵਾਕ, ਐਤਰੇ ਅਰਣਕ ਦੇ ਪੰਜ ਭਾਗ, ਯਜੁਰ-ਸੰਹਿਤਾ, ਸਾਮ-ਸੰਹਿਤਾ, ਅਥਰਵ-ਸੰਹਿਤਾ, ਆਸਵਲਾਇਨਾ ਕਲਪ ਸੂਤ੍ਰ, ਨਿਰੁਕਤ, ਛੰਦ, ਨਿਘੰਟੂ, ਜੋਤਿਸ਼, ਸਿਕਸ਼ਾ, ਪਾਨਿਨੀ, ਯਾਗਵਲਕਯ, ਸਿਮ੍ਰਿਤੀ, ਮਹਾਂਭਾਰਤ ਤੇ ਕਨਾਦ, ਜੈਮਨੀ ਤੇ ਬਾਦ੍ਰਯਾਨਾ ਦੇ ਸੂਤ੍ਰ।

ਜਿਨ੍ਹਾਂ ਭਿਖਸ਼ੂਆਂ ਨੇ ਸਾਰਾ ਵੇਦ ਯਾਦ ਕੀਤਾ ਹੁੰਦਾ ਹੈ ਉਹ ਕੇਵਲ ਪਹਿਲਾ ਸ਼ਬਦ ਹੀ ਨਹੀਂ ਪੜ੍ਹਦੇ, ਸਗੋਂ ਹੋਰ ਵੀ ਜਿੰਨਾ ਚਾਹੁੰਣ ਪੜ੍ਹ ਲੈਂਦੇ ਹਨ।

ਕੁਝ ਭਿਖਸ਼ੂ ਯਾਗਿਕ ਹਨ। ਪ੍ਰੋਹਤਪੁਣਾ ਉਨ੍ਹਾਂ ਦਾ ਕਿੱਤਾ ਹੈ ਅਤੇ ਉਹ ਰਸਮਾਂ-ਰੀਤਾਂ ਕਰਨ ਕਰਾਉਣ ਵਿਚ ਚਾਤਰ ਹੁੰਦੇ ਹਨ।

ਜਿਨ੍ਹਾਂ ਭਿਖਸ਼ੂਆਂ ਦੀ ਮਹੱਤਵਪੂਰਣ ਸ਼੍ਰੇਣੀ ਵੈਦਿਕਾਂ ਦੀ ਹੈ ਜਿਨ੍ਹਾਂ ਵਿਚੋਂ ਕਈ ਯਾਗਿਕ ਵੀ ਹੁੰਦੇ ਹਨ। ਉਨ੍ਹਾਂ ਦੇ ਜੀਵਨ ਦਾ ਕਰਤੱਵ ਵੇਦ ਨੂੰ ਮੂੰਹ-ਜ਼ਬਾਨੀ ਯਾਦ ਕਰਨਾ ਹੈ ਤੇ ਬਿਨਾਂ ਗ਼ਲਤੀ ਕਰਨ ਦੇ, ਉਚਾਰਨ ਦੀ ਵੀ ਗ਼ਲਤੀ ਨਹੀਂ ਕਰਨੀ, ਉਸ ਦਾ ਪਾਠ ਕਰਨਾ ਹੈ। ਰਿਗਵੇਦ ਦਾ ਉੱਤਮ ਵੈਦਿਕ ਮੂੰਹ-ਜ਼ਬਾਨੀ ਸੰਹਿਤਾ, ਪਦ, ਕ੍ਰਮ, ਜਟਾ, ਸ਼ਬਦਾਂ ਦਾ ਘਨ, ਐਤਰੇ ਬ੍ਰਾਹਮਣ ਤੇ ਅਰਣਿਕ, ਅਸਵਲਾਇਨ ਦਾ ਕਪਲਾ ਤੇ ਗ੍ਰਿਹਿ-ਸੂਤ੍ਰ, ਨਿਘੰਟੂ , ਨਿਰੁਕਤ, ਛੰਦ, ਜੋਤਿਸ਼, ਸਿਕਸ਼ਾ ਤੇ ਪਾਣਨੀ ਦਾ ਵਿਆਕਰਣ ਜਾਣਦਾ ਹੈ। ਸੋ ਇਕ ਵੈਦਿਕ ਤੇ ਤੁਰਦੀ-ਫਿਰਦੀ ਵੈਦਿਕ ਲਾਇਬ੍ਰੇਰੀ ਹੈ।

ਸੰਹਿਤਾ, ਪਦ, ਕ੍ਰਮ, ਜਟਾ, ਘਨ ਵੇਦ ਦੇ ਮੂਲ ਪਾਠ ਦੇ ਵਿਭਿੰਨ ਪ੍ਰਬੰਧਾਂ ਦੇ ਨਾਮ ਹਨ।

ਸੰਹਿਤਾ ਪਾਠ ਵਿਚ ਸਾਰੇ ਸ਼ਬਦ ਸੰਸਕ੍ਰਿਤ ਦੇ ਵਿਸ਼ੇਸ਼ ਉਚਾਰਨ ਨੇਮਾਂ ਅਨੁਸਾਰ ਜੋੜੇ ਜਾਂਦੇ ਹਨ।

ਪਦ ਪਾਠ ਵਿਚ ਸ਼ਬਦ ਵੰਡੇ ਹੁੰਦੇ ਹਨ ਅਤੇ ਸੰਯੁਕਤ ਸ਼ਬਦ ਨਿਖੇੜੇ ਹੁੰਦੇ ਹਨ।

ਕ੍ਰਮ-ਪਾਠ ਵਿਚ, ਜੇ ਮੰਨ ਲਓ, ਇਤ ਸਤਰ ਗਿਆਰਾਂ ਸ਼ਬਦਾਂ ਦੀ ਹੈ ਤਾਂ ਸ਼ਬਦ, ਸੰਧੀ ਦੇ ਸਾਰੇ ਨੇਮ ਨਿਭਾਂਦਿਆਂ, ਇਸ ਤਰ੍ਹਾਂ ਰੱਖੇ ਜਾਣਗੇ; 1, 2; 2, 3; 3, 4; 4, 5; 5, 6; 6, 7; 7,8; ਆਦਿ। ਹਰ ਪਦ ਤੇ ਅਰਧ-ਪਦ ਦੇ ਅੰਤਮ ਸ਼ਬਦ ਮਗਰੋਂ 'ਇਤੀ' ਕਿਹਾ ਜਾਏਗਾ।

ਸੰਹਿਤਾ ਪਦ ਤੇ ਕ੍ਰਮ ਇਹ ਤਿੰਨ ਪਾਠ ਬਹੁਤ ਘੱਟ ਬਨਾਵਟ ਵਾਲੇ ਹਨ ਅਤੇ ਐਤਰੇ-ਅਰਣਿਕ ਵਿਚ ਪਹਿਲਾਂ ਹੀ ਦਿੱਤੇ ਹੋਏ ਹਨ। ਭਾਵੇਂ ਉਥੇ ਇਨ੍ਹਾਂ ਦੇ ਨਾਮ ਭਿੰਨ ਹਨ, ਜਿਸ ਕਰਕੇ ਇਹ ਪੁਰਾਤਨ ਜਾਪਦੇ ਹਨ। ਸੰਹਿਤਾ ਪਾਠ ਨੂੰ 'ਨਿਰਭੁਜ' ਭਾਵ 'ਝੁਕਿਆ ਹੋਇਆ'

ਜਿਸ ਵਿਚ ਪਹਿਲੇ ਤੇ ਅੰਤਮ ਵਰਣ ਤੇ ਦਬਾ ਹੁੰਦਾ ਹੈ- ਕਹਿੰਦੇ ਹਨ ; ਪਦ ਨੂੰ 'ਪ੍ਰਾਤੀ ਗੀਟਾ' ਭਾਵ 'ਦੋ-ਫਾੜ ਕੀਤਾ ਹੋਇਆ' ਤੇ ਕ੍ਰਮ-ਪਾਠ ਨੂੰ 'ਉਭਯਮ-ਅੰਤਰਣ' ਭਾਵ 'ਦੋਹਾਂ ਵਿਚਾਲੇ' ਕਹਿੰਦੇ ਹਨ।

ਜਟਾ ਵਿਚ ਸ਼ਬਦ-ਪ੍ਰਬੰਧ ਇਸ ਤਰ੍ਹਾਂ ਹੁੰਦਾ ਹੈ 1, 2, 2, 1, 1, 2,; 2, 3, 3, 2, 2, 3; 3, 4, 4, 3, 3, 4; ਆਦਿ। ਹਰ ਪਦ ਦਾ ਅਰਧ-ਪਦ ਦਾ ਅੰਤਮ ਸ਼ਬਦ 'ਇਤਿ' ਸਹਿਤ ਦੁਹਰਾਇਆ ਜਾਂਦਾ ਹੈ।

ਘਨ ਵਿਚ ਸ਼ਬਦ-ਪ੍ਰਬੰਧ ਇਸ ਤਰ੍ਹਾਂ ਹੁੰਦਾ ਹੈ :

1, 2, 2, 1, 1, 2, 3, 3, 2, 1, 1, 2, 3; 2,3, 3, 2, 2, 3, 4, 4, 3, 2, 2, 3, 2, 2, 3, 4, 4, 3, 3, 4, 3, 4, 4, 3, 3, 4, 5, 5, 4, 3, 3, 4, 5; ਆਦਿ। ਹਰ ਪਦ ਤੇ ਅਰਧ ਪਦ ਦੇ ਅੰਤਮ ਸ਼ਬਦ 'ਇਤਿ' ਸਹਿਤ ਦੁਹਰਾਏ ਜਾਂਦੇ ਹਨ; ਜਿਵੇਂ 10, 11, 11, 10, 10, 11; 'ਇਤਿ'। ਸੰਯੁਕਤ ਸ਼ਬਦ ਤੋੜ ਦਿੱਤੇ ਜਾਂਦੇ ਹਨ।

ਇਸ ਤਰ੍ਹਾਂ ਭਿੰਨ ਪ੍ਰਬੰਧ ਜੋੜਨ ਦਾ ਮੰਤਵ ਕੇਵਲ ਇਹ ਹੈ ਕਿ ਪਵਿੱਤਰ ਗ੍ਰੰਥਾਂ ਦੇ ਮੂਲ ਪਾਠ ਨੂੰ ਵਧ ਸ਼ੁੱਧ ਰੂਪ ਵਿਚ ਸੁਰੱਖਿਅਤ ਰੱਖਿਆ ਜਾ ਸਕੇ। ਪਾਠ ਵੀ ਨਿਰਾ ਮਸ਼ੀਨੀ ਰੂਪ ਦਾ ਨਹੀਂ ਹੁੰਦਾ, ਸਗੋਂ ਨਿਰੰਤਰ ਧਿਆਨ ਪ੍ਰਥਮ ਤੇ ਅੰਤਲੇ ਵਰਣਾਂ ਦੇ ਉਚਾਰਨ ਤੇ ਸੁਰ ਦੇ ਉਤਰਾ-ਚੜ੍ਹਾ ਵਿਚ ਲੱਗਾ ਰਹਿੰਦਾ ਹੈ। ਭਿੰਨ ਉਚਾਰਨ ਆਵਾਜ਼ ਦੇ ਉਤਰਾ-ਚੜ੍ਹਾ ਨਾਲ ਸਾਫ਼ ਪ੍ਰਗਟ ਕੀਤੇ ਜਾਂਦੇ ਹਨ। ਰਿਗਵੇਦ, ਕਾਂਨਵ ਤੇ ਅਥਰਵ-ਵੇਦ ਦੇ ਪਾਠੀ ਤੈਤਰੀਆਂ ਨਾਲੋਂ ਬਿਲਕੁਲ ਭਿੰਨ ਹਨ, ਜਦੋਂ ਮਾਧਿਅੰਦਿਨ ਆਵਾਜ਼ ਦਾ ਉਤਰਾ ਸੱਜੇ ਹੱਥਾਂ ਦੀਆਂ ਵਿਸ਼ੇਸ਼ ਹਰਕਤਾਂ ਨਾਲ ਪ੍ਰਗਟ ਕਰਦੇ ਹਨ।

ਰਿਗਵੇਦ ਦੇ ਪਾਠੀ ਆਮ ਕਰਕੇ ਘਨ ਤੀਕ ਨਹੀਂ ਜਾਂਦੇ, ਉਹ ਆਮ ਕਰਕੇ ਸੰਹਿਤਾ ਪਦ ਤੇ ਕ੍ਰਮ ਨਾਲ ਹੀ ਸੰਤੁਸ਼ਟ ਹਨ। ਤ੍ਰੈਤੀਆ ਦੇ ਬਹੁਤੇ ਪਾਠੀ ਘਨ ਤੀਕ ਜਾਂਦੇ ਹਨ ਕਿਉਂਕਿ ਉਨ੍ਹਾਂ ਨੇ ਬ੍ਰਾਹਮਣ ਤੇ ਅਰਣਿਕ ਵਾਧੂ ਕਰਨੇ ਹੁੰਦੇ ਹਨ। ਕਈ ਤੈਤ੍ਰੀਆਂ ਪ੍ਰਾਤਿਸ਼ਾਖ ਵੀ ਪੜ੍ਹਦੇ ਹਨ ਪਰ ਇਹ ਸ਼੍ਰੇਣੀ ਵੇਦਾਂਗ ਨਹੀਂ ਪੜ੍ਹਦੀ, ਸਿਵਾਏ ਰਿਗਵੇਦੀਆਂ ਦੇ ਹੋਰ ਕੋਈ ਵੀ ਵੇਦਾਂਗ ਨਹੀਂ ਪੜ੍ਹਦੀ। ਮਾਧਿਅੰਦਿਨ ਸੰਹਿਤਾ, ਪਦ, ਕ੍ਰਮ, ਜਟ ਤੇ ਘਨ ਕਰਦੇ ਹਨ; ਪਰ ਇਥੇ ਆਮ ਕਰਕੇ ਉਨ੍ਹਾਂ ਦਾ ਅਧਿਐਨ ਸਮਾਪਤ ਹੋ ਜਾਂਦਾ ਹੈ; ਕੋਈ ਘੱਟ ਹੈ ਹੀ ਜਿਹੜਾ ਸਤਿਪਾਠ ਬ੍ਰਾਹਮਣ ਦਾ ਪਾਠ ਜ਼ਬਾਨੀ ਜਾਣਦਾ ਹੈ, ਭਾਵੇਂ ਕਈਆਂ ਨੂੰ ਇਸ ਦੇ ਅੰਸ਼ ਜ਼ਬਾਨੀ ਯਾਦ ਹਨ। ਬੰਬਈ ਦੇ ਇਲਾਕੇ ਵਿਚ ਅਥਰਵ-ਵੇਦੀ ਬੜੇ ਘੱਟ ਹਨ। ਸਾਮ-ਵੇਦ ਦੇ ਵਿਦਿਆਰਥੀਆਂ ਦੇ ਸਾਮ ਨੂੰ ਗਾਉਣ ਦੇ ਅਨੇਕ ਢੰਗ ਹਨ। ਉਹ ਬ੍ਰਾਹਮਣ ਤੇ ਉਪਨਿਸ਼ਦ ਵੀ ਯਾਦ ਕਰਦੇ ਹਨ।

ਵੇਦ ਪਾਠੀਆਂ ਦੀ ਇਕ ਹੋਰ ਸ਼ੈਣੀ ਹੈ ਜਿਸਨੂੰ ਸ਼੍ਰੋਤ੍ਰਿਯ ਜਾਂ ਸ਼੍ਰੋਤੀ ਕਹਿੰਦੇ ਹਨ।

ਉਹ ਮਹਾਂਯੱਗ ਕਰਨ ਦੀ ਕਲਾ ਦੇ ਜਾਣੂ ਹੁੰਦੇ ਹਨ। ਆਮ ਕਰਕੇ ਇਹ ਚੰਗੇ ਵੇਦ-ਪਾਠੀ ਹੁੰਦੇ ਹਨ ਅਤੇ ਵੇਦਾਂ ਤੋਂ ਬਿਨਾਂ ਕਲਪ-ਸੂਤ੍ਰ ਤੇ ਪ੍ਰੇਯੋਗ ਜਾਂ ਨੇਮਾਵਲੀ ਦੇ ਜਾਣੂ ਹੁੰਦੇ ਹਨ। ਇਨ੍ਹਾਂ ਦੀ ਗਿਣਤੀ ਬਹੁਤ ਥੋੜ੍ਹੀ ਹੈ।

ਕਿਤੇ-ਕਿਤੇ ਅਗਨੀਹੋਤਰੀ ਵੀ ਮਿਲ ਪੈਂਦੇ ਹਨ ਜੋ ਤਿੰਨ ਪ੍ਰਕਾਰ ਦੀ ਯੱਗ-ਅਗਨੀ ਬਲਦੀ ਰੱਖਦੇ ਹਨ ਅਤੇ ਪੰਦਰਵਾੜੇ ਨੂੰ ਇਸ਼ਤੀਸ ਯੱਗ ਤੇ ਚਤੁਰਮਾਸ (ਚਾਰ ਮਹੀਨਿਆਂ ਨੂੰ ਹੋਣ ਵਾਲਾ ਯੱਗ) ਕਰਦੇ ਹਨ, ਮਹਾਨ ਸੋਮ ਯੱਗ ਕਦੇ-ਕਦਾਈਂ ਕੀਤੇ ਜਾਂਦੇ ਹਨ, ਪਰ ਆਮ ਕਰਕੇ ਇਹ ਬਹੁਤ ਘੱਟ ਹੁੰਦੇ ਹਨ।

ਇਹ ਟੂਕਾਂ ਦਰਸਾਂਦੀਆਂ ਹਨ ਕਿ ਪ੍ਰਾਚੀਨ ਸਾਹਿਤ ਨੂੰ ਸੁਰੱਖਿਅਤ ਰੱਖਣ ਲਈ ਯਾਦ-ਸ਼ਕਤੀ ਕੀ ਕੁਝ ਕਰ ਸਕਦੀ ਹੈ। ਵੇਦ-ਪਾਠ ਸਾਡੇ ਤੀਕ ਇਤਨੇ ਸ਼ੁੱਧ ਰੂਪ ਵਿਚ ਪੁੱਜਾ ਹੈ ਕਿ ਅਸਲੋਂ ਕਿਤੇ ਵੀ ਪਾਠ ਵਿਚ ਜਾਂ ਸਾਰੇ ਰਿਗਵੇਦ ਦੇ ਉਚਾਰਨ ਵਿਚ ਕੋਈ ਭੇਦ ਹੈ ਹੀ ਨਹੀਂ। ਪਾਠ ਵਿਚ ਕਿਤੇ-ਕਿਤੇ ਮਿਲਾਵਟ ਹੈ ਪਰ ਧਿਆਨ ਨਾਲ ਪੜਤਾਲ ਕੀਤਿਆਂ ਉਹ ਲੱਭੀ ਜਾ ਸਕਦੀ ਹੇ। ਇਹ ਮਿਲਾਵਟ ਵੀ ਉਹ ਹੈ ਜੋ ਅੰਤ ਤੇ ਪ੍ਰਵਾਨ ਕਰ ਲਈ ਗਈ ਹੋਵੇਗੀ ਜਦੋਂ ਪਾਠ ਦਾ ਨਿਰਣਾ ਕਰ ਲਿਆ ਗਿਆ ਹੋਣਾ ਹੈ। ਭਿੰਨ ਸ਼ਾਖਾਵਾਂ ਜਾਂ ਪੁਨਰ ਛਾਪਾਂ ਕਾਰਨ ਇਹ ਹੋਇਆ ਹੈ ਅਤੇ ਪ੍ਰਾਚੀਨ ਪ੍ਰਮਾਣਿਕ ਵਿਆਖਿਅਕਾਰਾਂ ਨੇ ਇਸੇ ਸੰਬੰਧ ਵਿਚ ਇਨ੍ਹਾਂ ਦੀ ਚਰਚਾ ਕੀਤੀ ਹੈ।

ਸਾਰੇ ਧਾਰਮਿਕ ਮਸਲਿਆਂ ਵਿਚ ਵੇਦ ਸਾਰੇ ਭਾਰਤ ਵਿਚ ਹੁਣ ਵੀ ਉੱਨਾ ਹੀ ਪ੍ਰਮਾਣਿਕ ਹੈ ਜਿੰਨਾ ਕਦੇ ਰਿਹਾ ਹੈ। ਕਿਸੇ ਹੋਰ ਧਰਮ ਗ੍ਰੰਥ ਦੇ ਟਾਕਰੇ ਤੇ ਵੇਦ ਦੀ ਪ੍ਰਮਾਣਿਕਤਾ ਨੂੰ ਬਹੁਤ ਹੀ ਘੱਟ ਵੰਗਾਰਿਆ ਗਿਆ ਹੈ। ਪਰ ਪ੍ਰੰਪਰਾਈ ਆਸਤਕਾਂ ਲਈ ਜਿਨ੍ਹਾਂ ਦੀ ਭਾਰੀ ਬਹੁਗਿਣਤੀ ਹੈ ਵੇਦ ਹਾਲੀ ਵੀ ਸਰਬ-ਸ੍ਰੇਸ਼ਟ ਤੇ ਅਭੁੱਲ ਪ੍ਰਮਾਣ ਹੈ, ਬਿਲਕੁਲ ਉਸੇ ਤਰ੍ਹਾਂ ਜਿਵੇਂ ਸਾਡੇ ਲਈ ਅੰਜੀਲ ਹੈ ਜਾਂ ਮੁਸਲਮਾਨਾਂ ਲਈ ਕੁਰਾਨ ਹੈ।

*****

ਵਖਿਆਨ ਚੌਥਾ

# ਸਥੂਲ, ਅਰਧ-ਸਥੂਲ ਤੇ ਸੂਖਮ ਵਸਤਾਂ ਦੀ ਪੂਜਾ

ਸਾਨੂੰ ਸਪੱਸ਼ਟ ਰੂਪ ਵਿਚ, ਉਸ ਥਾਂ ਦਾ ਪਤਾ ਹੋਣਾ ਚਾਹੀਦਾ ਹੈ ਜਿਥੋਂ ਅਸੀਂ ਤੁਰਨਾ ਹੈ, ਉਸ ਨੁਕਤੇ ਦਾ ਵੀ ਪਤਾ ਹੋਣਾ ਚਾਹੀਦਾ ਹੈ ਜਿਥੇ ਅਸੀਂ ਪੁੱਜਣਾ ਚਾਹੁੰਦੇ ਹਾਂ ਅਤੇ ਉਸ ਰਸਤੇ ਦਾ ਵੀ ਪਤਾ ਹੋਣਾ ਚਾਹੀਦਾ ਹੈ ਜਿਸ ਰਾਹੀਂ ਅਸੀਂ ਪੰਧ ਮੁਕਾਣਾ ਹੈ। ਜਿਸ ਨੁਕਤੇ ਤੇ ਅਸੀਂ ਪੁੱਜਣਾ ਚਾਹੁੰਦੇ ਹਾਂ ਉਹ ਹੈ ਜਿਥੋਂ ਕਿ ਧਾਰਮਿਕ ਵਿਚਾਰ ਆਰੰਭ ਹੁੰਦੇ ਹਨ, ਪਰ ਉਸ ਨੁਕਤੇ ਤੇ ਪੁੱਜਣ ਲਈ ਅਸੀਂ ਖੱਬੇ ਹੱਥ ਵਾਲੀ ਜੜ੍ਹ-ਪੂਜਾ ਦੇ ਸਿਧਾਂਤ ਦੀ ਉਸ ਸੜਕ ਤੇ ਚੱਲਣ ਤੋਂ ਇਨਕਾਰੀ ਹਾਂ ਜੋ ਆਮ ਵਗਦੀ ਹੈ, ਨਾ ਹੀ ਸੱਜੇ ਹੱਥ ਦੀ ਉਸ ਸੜਕ ਤੇ ਤੁਰਨਾ ਚਾਹੁੰਦੇ ਹਾਂ ਜਿਸ ਨੂੰ ਰੱਬੀ ਇਲਹਾਮ ਜਾਂ ਦੇਵ-ਬਾਣੀ ਦਾ ਰਸਤਾ ਆਖਦੇ ਹਨ। ਅਸੀਂ ਚੱਲਣਾ ਉਥੋਂ ਆਰੰਭ ਕਰਨਾ ਚਾਹੁੰਦੇ ਹਾਂ ਜੋ ਗੱਲ ਸਾਰੇ ਮੰਨਦੇ ਹਨ ਭਾਵ ਕਿ ਇੰਦ੍ਰੀਆਂ ਰਾਹੀਂ ਗਿਆਨ ਪ੍ਰਾਪਤ ਹੁੰਦਾ ਹੈ ਤੇ ਜਾਣਾ ਉਸ ਸੜਕ ਤੇ ਚਾਹੁੰਦੇ ਹਾਂ ਜੋ ਸਿੱਧੀ, ਭਾਵੇਂ ਹੌਲੀ, ਅਦ੍ਰਿਸ਼ਟਮਾਨ ਦੇ ਵਿਸ਼ਵਾਸ ਤੀਕ, ਜਾਂ ਘੱਟੋ-ਘੱਟ ਉਥੋਂ ਤੀਕ ਕਿ ਇਹ ਕੁਝ ਨਿਰੋਲ ਇੰਦ੍ਰੀਆਂ ਦਾ ਵਿਸ਼ਾ ਨਹੀਂ ਹੈ, ਪੁਜਾਵੇ। ਵਿਸ਼ਵਾਸ ਦੇ ਇਹੋ ਜਿਹੇ ਰੂਪ ਹੀ ਅਸੀਮ, ਅਲੌਕਿਕ ਜਾਂ ਦੇਵ ਦੇ ਅਨੇਕ ਭੇਖ ਹਨ।

### 1. ਧਰਮ ਦਾ ਪ੍ਰਮਾਣ ਕਦੇ ਵੀ ਨਿਰੋਲ ਐਂਦ੍ਰਿਕ ਨਹੀਂ ਹੋਇਆ

ਸਾਰੇ ਧਰਮ ਜੋ ਹੋਰ ਭਾਵੇਂ ਕਈ ਪੱਖਾਂ ਵਿਚ ਮਤਭੇਦ ਰੱਖਦੇ ਹੋਣ, ਇਸ ਇਕ ਨੁਕਤੇ ਤੇ ਸਹਿਮਤ ਹਨ ਕਿ ਉਨ੍ਹਾਂ ਦਾ ਪ੍ਰਮਾਣ ਕੇਵਲ ਐਂਦ੍ਰਿਕ ਅਨੁਭਵ ਨਹੀਂ ਹੈ। ਇਹ ਗੱਲ, ਜਿਵੇਂ ਅਸੀਂ ਦੇਖ ਚੁੱਕੇ ਹਾਂ, ਜੜ੍ਹ-ਪੂਜਾ ਬਾਰੇ ਵੀ ਠੀਕ ਹੈ, ਕਿਉਂਕਿ ਜੜ੍ਹ-ਵਸਤੂ ਦੀ ਪੂਜਾ ਕਰਦਿਆਂ ਇਕ ਵਹਿਸ਼ੀ ਆਮ ਪੱਥਰ ਦੀ ਪੂਜਾ ਨਹੀਂ ਕਰਦਾ, ਸਗੋਂ ਉਸ ਪੱਥਰ ਦੀ ਪੂਜਾ ਕਰ ਰਿਹਾ ਹੁੰਦਾ ਹੈ ਜੋ ਛੋਹੀ ਤੇ ਹਥਿਆਈ ਜਾਣਵਾਲੀ ਵਸਤੂ ਤੋਂ ਬਿਨਾਂ ਕੁਝ ਹੋਰ ਭੀ ਹੈ ਤੇ ਇਹ 'ਕੁਝ ਹੋਰ' ਐਸੀ ਚੀਜ਼ ਹੈ ਜੋ ਸਾਡੇ ਹੱਥਾਂ, ਕੰਨਾਂ ਜਾਂ ਅੱਖਾਂ ਦਾ ਵਿਸ਼ਾ ਨਹੀਂ ਹੈ।

ਇਹ ਵਿਚਾਰ ਕਿਵੇਂ ਉਪਜਦਾ ਹੈ? ਉਹ ਇਤਿਹਾਸਕ ਅਮਲ ਕੀ ਹੈ ਜਿਹੜਾ ਇਹ ਵਿਸ਼ਵਾਸ ਪੈਦਾ ਕਰਦਾ ਹੈ ਕਿ ਇੰਦ੍ਰੀਆਂ ਨੂੰ ਜੋ ਕੁਝ ਪ੍ਰਤੱਖ ਹੈ ਉਸ ਤੋਂ ਪਰੇ ਵੀ ਕੁਝ ਹੈ ਜਾਂ ਹੋ ਸਕਦਾ ਹੈ; ਉਹ ਕੁਝ ਜੋ ਅਦ੍ਰਿਸ਼ਟਮਾਨ ਹੈ ਜਾਂ ਉਹ ਜਿਸ ਨੂੰ ਅਸੀਮ, ਪਰਮ-ਪੁਰਖ ਜਾਂ ਦੇਵ ਕਿਹਾ ਜਾ ਸਕਦਾ ਹੈ? ਸ਼ੱਕ ਨਹੀਂ, ਹੋ ਸਕਦਾ ਕਿ ਅਦ੍ਰਿਸ਼ਟਮਾਨ, ਅਸੀਮ ਜਾਂ ਦੈਵੀ ਵਸਤਾਂ ਦੀਆਂ ਗੱਲਾਂ ਨਿਰੀਆਂ ਗ਼ਲਤ ਜਾਂ ਵਹਿਮ ਹੀ ਹੋਣ। ਪਰ ਜੇ ਇਹ ਗੱਲ ਹੈ ਤਾਂ ਸਾਡੀ ਇਹ ਜਾਣਨ ਦੀ ਇੱਛਾ ਹੋਰ ਤੀਬਰ ਹੋ ਜਾਂਦੀ ਹੈ ਕਿ ਕੀ ਕਾਰਨ ਹੈ ਕਿ ਉਹ ਲੋਕੀਂ ਜੋ ਦੇਖਣ ਵਿਚ

ਹੋਰ ਹਰ ਪੱਖ ਵਿਚ ਸਿਆਣੇ ਹਨ, ਸੰਸਾਰ ਦੇ ਆਦਿ ਤੋਂ ਹੁਣ ਤੀਕ ਇਸ ਮਾਮਲੇ ਵਿਚ ਸਮਝਦਾਰ ਨਹੀਂ ਰਹੇ। ਅਸੀਂ ਇਸ ਗੱਲ ਦਾ ਉੱਤਰ ਮੰਗਦੇ ਹਾਂ ਜਾਂ ਸਾਨੂੰ ਹਾਰ ਮੰਨਣੀ ਪਵੇਗੀ ਕਿ ਧਰਮ ਦਾ ਮਾਮਲਾ ਵਿਗਿਆਨਕ ਅਧਿਐਨ ਦੇ ਯੋਗ ਨਹੀਂ ਹੈ।

**2. ਉਪਰੋਂ ਉਤਰੀ ਦੇਵੀ ਬਾਣੀ ਜਾਂ ਇਲਹਾਮ**

ਜੇ ਕੇਵਲ ਸ਼ਬਦਾਂ ਦੇ ਹੇਰ-ਫੇਰ ਨਾਲ ਕੰਮ ਸਰਦਾ ਹੁੰਦਾ, ਤਾਂ ਅਸੀਂ ਕਹਿ ਦਿੰਦੇ ਕਿ ਸਾਰੇ ਧਾਰਮਿਕ ਵਿਚਾਰ, ਜੋ ਇੰਦ੍ਰੀਆਂ ਦੇ ਅਨੁਭਵ ਤੋਂ ਉਚੇਰੇ ਹਨ, ਦਾ ਸੋਮਾ ਕਿਸੇ ਪ੍ਰਕਾਰ ਦੀ ਦੇਵ-ਬਾਣੀ ਹੈ। ਇਹ ਗੱਲ ਵਜ਼ਨਦਾਰ ਵੀ ਜਾਪਦੀ ਹੈ ਅਤੇ ਸ਼ਾਇਦ ਹੀ ਕੋਈ ਧਰਮ ਐਸਾ ਹੋਵੇ ਜਿਸ ਦਾ ਦਾਹਵਾ ਇਹ ਨਾ ਹੋਵੇ ਕਿ ਉਸ ਦਾ ਆਧਾਰ ਦੇਵ-ਬਾਣੀ ਹੈ। ਇਸ ਦਲੀਲ ਨੂੰ ਜੋ ਸਾਨੂੰ ਹਰ ਧਰਮ ਵਿਚ ਮਿਲਦੀ ਹੈ, ਜਦੋਂ ਅਸੀਂ ਜੜ੍ਹ-ਬੋਲੀ ਵਿਚ ਉਲਥਾਂਦੇ ਹਾਂ ਤਾਂ ਸਾਨੂੰ ਪਤਾ ਲੱਗਦਾ ਹੈ ਕਿ ਇਹ ਉਨ੍ਹਾਂ ਕਠਿਨਾਈਆਂ ਨੂੰ ਦੂਰ ਕਰਨ ਵਿਚ ਕਿਤਨੀ ਸਹਾਇਕ ਹੈ ਜੋ ਧਾਰਮਿਕ ਵਿਚਾਰਾਂ ਦੇ ਆਰੰਭ ਤੇ ਵਿਕਾਸ ਦੇ ਇਤਿਹਾਸਕ ਅਧਿਐਨ ਵਿਚ ਸਾਡਾ ਰਾਹ ਮੱਲੀ ਖੜ੍ਹੀਆਂ ਹਨ। ਮੰਨ ਲਓ ਕਿ ਅਸੀਂ ਇਕ ਅਸ਼ਾਂਟੀ ਪਾਦਰੀ ਨੂੰ ਪੁੱਛਦੇ ਹਾਂ ਕਿ ਉਸ ਨੂੰ ਕਿਵੇਂ ਪਤਾ ਹੈ ਕਿ ਉਸਦੀ ਪੂਜਯ ਜੜ੍ਹ-ਵਸਤੂ ਸਾਧਾਰਨ ਪੱਥਰ ਨਹੀਂ ਹੈ, ਸਗੋਂ ਕੁਝ ਹੋਰ ਹੈ, ਭਾਵੇਂ ਉਸ ਹੋਰ ਦਾ ਨਾਮ ਕੋਈ ਰੱਖਿਆ ਜਾਵੇ ਅਤੇ ਫਿਰ ਮੰਨ ਲਓ ਕਿ ਉਹ ਕਹਿ ਦਿੰਦਾ ਹੈ ਕਿ ਪੂਜਯ ਜੜ੍ਹ-ਵਸਤੂ ਨੇ ਆਪ ਉਸ ਨੂੰ ਇਹ ਕਿਹਾ ਹੈ ਤੇ ਉਸ ਤੇ ਇਹ ਦੈਵੀ-ਬਾਣੀ ਹੋਈ ਹੈ, ਤਾਂ ਅਸੀਂ ਕੀ ਕਹਾਂਗੇ? ਇਲਹਾਮ ਜਾਂ ਦੈਵੀ-ਬਾਣੀ ਦੇ ਸਿਧਾਂਤ ਦਾ ਅਸਲ ਆਧਾਰ ਇਹ ਦਲੀਲ ਹੈ ਭਾਵੇਂ ਤੁਸੀਂ ਉਸ ਸਿਧਾਂਤ ਤੇ ਕਿੰਨੇ ਪਰਦੇ ਪਾ ਲਓ, ਮਨੁੱਖੀ ਨੂੰ ਕਿਵੇਂ ਪਤਾ ਲੱਗਾ ਕਿ ਦੇਵਤਿਆਂ ਦੀ ਹੋਂਦ ਹੈ? ਕਿਉਂਕਿ ਦੇਵਤਿਆਂ ਨੇ ਆਪ ਉਸ ਨੂੰ ਦੱਸਿਆ।

ਇਹ ਹੈ ਵਿਚਾਰ ਜੋ ਅਤਿ-ਨੀਚ ਤੇ ਅਤਿ-ਸੱਭਯ ਦੋਹਾਂ ਜਾਤੀਆਂ ਵਿਚ ਮਿਲਦਾ ਹੈ। ਅਫ਼ਰੀਕਾ ਦੇ ਕਬੀਲਿਆਂ ਵਿਚ ਇਹ ਗੱਲ ਨਿਰੰਤਰ ਪ੍ਰਚੱਲਿਤ ਹੈ ਕਿ ਪਹਿਲਾਂ ਆਕਾਸ਼ ਹੁਣ ਨਾਲੋਂ ਮਨੁੱਖ ਦੇ ਬਹੁਤ ਨੇੜੇ ਸੀ ਅਤੇ ਪਰਮ ਦੇਵ, ਜੋ ਕਰਤਾ ਹੈ, ਆਪ ਮਨੁੱਖ ਨੂੰ ਸਿਆਣਪ ਸਿਖਾਂਦਾ ਸੀ; ਮਗਰੋਂ ਉਹ ਮਨੁੱਖਾਂ ਤੋਂ ਦੂਰ ਹੱਟ ਗਿਆ ਅਤੇ ਹੁਣ ਉਨ੍ਹਾਂ ਤੋਂ ਦੂਰ ਆਕਾਸ਼ ਵਿਚ ਰਹਿੰਦਾ ਹੈ। ਹਿੰਦੂ ਵੀ ਇਹੋ ਗੱਲ ਕਹਿੰਦੇ ਹਨ ਅਤੇ ਉਹ, ਤੇ ਯੂਨਾਨੀ ਵੀ, ਦੋਵੇਂ ਆਪਣੇ ਵਡਕਿਆਂ ਨੂੰ ਜੋ ਦੇਵਤਿਆਂ ਨਾਲ ਨਿਕਟੀ ਸੰਬੰਧ ਵਿਚ ਰਹੇ ਹਨ, ਆਪਣੇ ਦੇਵਤਿਆਂ ਸੰਬੰਧੀ ਵਿਸ਼ਵਾਸਾਂ ਬਾਰੇ ਪ੍ਰਮਾਣ ਮੰਨਦੇ ਹਨ।

ਪਰ ਪ੍ਰਸ਼ਨ ਹਾਲੀ ਵੀ ਇਹੋ ਹੈ ਕਿ ਮੁੱਢਲੇ ਵੱਡ-ਵਡੇਰਿਆਂ ਦੇ ਮਨ ਵਿਚ ਇਹ ਖ਼ਿਆਲ ਪਹਿਲਾਂ ਕਿਵੇਂ ਉਪਜਿਆ ਕਿ ਦੇਵਤੇ ਹਨ ਜਾਂ ਕੋਈ ਐਸੀ ਸ਼ੈ ਹੈ ਜਿਸ ਨੂੰ ਅਸੀਂ ਦੇਖ ਨਹੀਂ ਸਕਦੇ। ਅਸਲ ਪ੍ਰਸ਼ਨ ਇਹੋ ਹੈ ਕਿ ਕਿਵੇਂ ਮਨੁੱਖ ਨੇ ਪ੍ਰਭੂ ਦੀ ਹੋਂਦ ਸਥਾਪਿਤ ਕੀਤੀ- ਉਸ ਨੇ ਇਹ ਤਰਕ ਪਹਿਲਾਂ ਸਪੱਸ਼ਟ ਰੂਪ ਵਿਚ ਸਥਾਪਿਤ ਕੀਤੀ ਹੋਵੇਗੀ ਤਦ ਹੀ ਕਿਸੇ ਵਸਤੂ, ਦ੍ਰਿਸ਼ਟਮਾਨ ਜਾਂ ਅਦ੍ਰਿਸ਼ਟਮਾਨ ਬਾਰੇ ਵਰਤੀ ਹੋਵੇਗੀ।

**3. ਅੰਦਰੋਂ ਆਈ ਆਵਾਜ਼-ਅੰਦਰੂਨੀ ਇਲਹਾਮ**

ਜਦੋਂ ਇਹ ਸਮਝ ਆਈ ਕਿ ਅਸੀਮ, ਅਦਿੱਖ ਜਾਂ ਪ੍ਰਭੂ ਦਾ ਸੰਕਲਪ ਬਾਹਰੋਂ ਸਾਡੇ

ਵਿਚ ਨਹੀਂ ਘਸੋੜਿਆ ਜਾ ਸਕਦਾ, ਤਾਂ ਸੋਚ ਫੁਰੀ ਕਿ ਇਕ ਹੋਰ ਸ਼ਬਦ ਘੜਨ ਨਾਲ ਮੁਸ਼ਕਲ ਦਾ ਹੱਲ ਹੋ ਸਕਦਾ ਹੈ। ਸਾਨੂੰ ਦੱਸਿਆ ਗਿਆ ਕਿ ਮਨੁੱਖ ਦੇ ਅੰਦਰ ਇਕ ਧਾਰਮਿਕ ਜਾਂ ਅੰਧ-ਵਿਸ਼ਵਾਸ ਦੀ ਰੁਚੀ ਹੈ ਜਿਸ ਕਾਰਨ ਸਾਰੇ ਜੀਵਾਂ ਵਿਚੋਂ ਕੇਵਲ ਇਹ ਅਸੀਮ, ਅਦਿੱਖ ਜਾਂ ਪ੍ਰਭੂ ਨੂੰ ਅਨੁਭਵ ਕਰਨ ਦੇ ਸਮਰੱਥ ਹੁੰਦਾ ਹੈ।

ਜੇ ਅਸੀਂ ਇਸ ਉੱਤਰ ਨੂੰ ਵੀ ਸਦਾ ਜੜ੍ਹ-ਪੂਜਾ ਦੀ ਬੋਲੀ ਵਿਚ ਉਲਥਾਈਏ ਤਾਂ ਸਾਨੂੰ ਆਪਣੀ ਅਨਘੜਤਾ ਤੇ ਆਪ ਹੀ ਹੈਰਾਨੀ ਹੋਵੇਗੀ।

ਜੇ ਇਕ ਅਸ਼ਾਂਟੀ ਸਾਨੂੰ ਕਹੇ ਕਿ ਉਹ ਜਾਣਦਾ ਹੈ ਕਿ ਉਹ ਪੂਜਯ ਜੜ੍ਹ-ਵਸਤੂ ਕੇਵਲ ਪੱਥਰ ਨਹੀਂ ਹੈ ਸਗੋਂ ਕੁਝ ਹੋਰ ਹੈ ਕਿਉਂਕਿ ਉਸ ਪਾਸ ਇਹ ਦੇਖਣ ਲਈ ਇਕ ਵਿਸ਼ੇਸ਼ ਸੂਝ ਜਾਂ ਸ਼ਕਤੀ ਹੈ, ਤਾਂ ਅਸੀਂ ਉਸ ਦੀ ਇਸ ਉੱਨਤੀ ਤੇ ਹੈਰਾਨ ਹੋਵਾਂਗੇ ਜੋ ਉਸ ਨੇ ਯੂਰਪੀ ਪ੍ਰਭਾਵ ਥੱਲੇ ਥੋਥੀ ਸ਼ਬਦਾਵਲੀ ਦੀ ਵਰਤੋਂ ਕਰਨ ਵਿਚ ਕਰ ਲਈ ਹੈ। ਪਰ ਅਸੀਂ ਇਹ ਨਹੀਂ ਮੰਨਾਂਗੇ ਕਿ ਅਨਘੜ ਤੇ ਅਸੱਭਯ ਵਹਿਸ਼ੀ ਲੋਕਾਂ ਦੀ ਸਹਾਇਤਾ ਨਾਲ ਮਨੁੱਖੀ ਅਧਿਐਨ ਨੂੰ ਕੋਈ ਲਾਭ ਹੋ ਸਕੇ। ਆਪਣੀਆਂ ਸਾਧਾਰਨ ਬੌਧਿਕ ਸ਼ਕਤੀਆਂ ਤੋਂ ਪਰੇ ਕਿਸੇ ਐਸੀ ਅੰਤਰੀਵ ਸੂਝ ਨੂੰ ਆਪਣੇ ਧਾਰਮਿਕ ਵਿਚਾਰਾਂ ਦੇ ਆਰੰਭ ਨੂੰ ਬਿਆਨਣ ਲਈ ਮੰਨਣਾ ਉਸੇ ਤਰ੍ਹਾਂ ਹੈ ਜਿਵੇਂ ਇਹ ਕਿਹਾ ਜਾਵੇ ਕਿ ਬੋਲੀ ਦੇ ਆਰੰਭ ਦਾ ਕਾਰਨ ਸਾਡੇ ਅੰਦਰ ਬੋਲੀ ਦੀ ਅੰਤਰੀਵ ਸੂਝ ਹੈ ਜਾਂ ਗਣਿਤ ਦੇ ਆਰੰਭ ਦਾ ਕਾਰਨ ਸਾਡੇ ਅੰਦਰ ਗਣਿਤ ਦੀ ਸੂਝ ਹੈ। ਇਹ ਤੇ ਉਹੋ ਪੁਰਾਤਨ ਕਹਾਣੀ ਹੈ ਕਿ ਕਈ ਦਵਾਈਆਂ ਦੀ ਵਰਤੋਂ ਨਾਲ ਨੀਂਦ ਆ ਜਾਂਦੀ ਹੈ ਕਿਉਂਕਿ ਉਨ੍ਹਾਂ ਵਿਚ ਨੀਂਦ-ਆਵਰੀ ਦਾ ਗੁਣ ਹੁੰਦਾ ਹੈ।

ਮੈਂ ਇਨਕਾਰ ਨਹੀਂ ਕਰਦਾ ਕਿ ਇਨ੍ਹਾਂ ਦੋਹਾਂ ਉੱਤਰਾਂ ਵਿਚ ਕੁਝ ਸੱਚ ਦਾ ਅੰਸ਼ ਜ਼ਰੂਰ ਹੈ, ਪਰ ਉਸ ਸੱਚ ਦੇ ਦਾਣੇ ਨੂੰ ਕੱਚ ਦੀ ਤੂੜੀ ਦੇ ਢੇਰ ਵਿਚੋਂ ਤੇ ਕੱਢਣਾ ਚਾਹੀਦਾ ਹੈ। ਜਦੋਂ ਧਿਆਨ ਨਾਲ ਇਹ ਦੱਸਿਆ ਜਾ ਚੁੱਕਾ ਹੈ ਕਿ ਆਦਿ ਦੇਵ-ਬਾਣੀ ਜਾਂ ਧਾਰਮਿਕ ਅੰਤਰੀਵ-ਸੂਝ ਤੋਂ ਕੀ ਭਾਵ ਹੈ, ਤਾਂ ਕੇਵਲ ਸੰਖੇਪਤਾ ਲਈ ਸਾਨੂੰ ਇਹ ਸ਼ਬਦਾਵਲੀ ਵਰਤਣ ਦੀ ਆਗਿਆ ਦਿੱਤੀ ਜਾਵੇ; ਭਾਵੇਂ ਇਹ ਦੋਵੇਂ ਸ਼ਬਦ (ਦੇਵ-ਬਾਣੀ ਤੇ ਅੰਤਰੀਵ-ਸੂਝ) ਪਿਛੇ ਇਤਨੇ ਗ਼ਲਤ ਮੰਤਵ ਲਈ ਵਰਤੇ ਜਾਂਦੇ ਰਹੇ ਹਨ ਕਿ ਇਹ ਵਧ ਸਿਆਣੀ ਗੱਲ ਜਾਪਦੀ ਹੈ ਕਿ ਇਹ ਸ਼ਬਦ ਅੱਗੋਂ ਵਰਤੇ ਹੀ ਨਾ ਜਾਣ।

ਇਹ ਪੁਰਾਤਨ ਪੁਲ ਜਿਨ੍ਹਾਂ ਦੁਆਰਾ ਉਨ੍ਹਾਂ ਕਠਿਨਾਈਆਂ ਤੋਂ ਜੋ ਸਾਡੇ ਸਾਹਮਣੇ ਆਉਂਦੀਆਂ ਹਨ, ਭੱਜ ਜਾਣਾ ਆਸਾਨੀ ਨਾਲ ਸੰਭਵ ਸੀ, ਸਾੜਨ ਉਪਰੰਤ, ਜਦੋਂ ਹੁਣ ਅਸੀਂ ਧਾਰਮਿਕ ਵਿਚਾਰ ਦੇ ਆਰੰਭ ਬਾਰੇ ਪੁੱਛਦੇ ਹਾਂ ਤਾਂ ਸਾਡੇ ਪਾਸ ਇਕੋ ਹੀ ਚਾਰਾ ਹੈ ਕਿ ਅਸੀਂ ਇਨ੍ਹਾਂ ਵਿਚਾਰਾਂ ਦੇ ਆਰੰਭ ਬਾਰੇ ਬਿਨਾਂ ਦੇਵ-ਬਾਣੀ ਜਾਂ ਅੰਤਰੀਵ-ਸੂਝ ਨੂੰ ਮੰਨਣ ਦੇ ਅੱਗੇ ਵਧੀਏ। ਸਾਡੇ ਪਾਸ ਪੰਜ ਗਿਆਨ ਇੰਦ੍ਰੇ ਹਨ ਅਤੇ ਸਾਡੇ ਸਾਹਮਣੇ ਉਹ ਵਿਸ਼ਾਲ ਸੰਸਾਰ ਹੈ ਜਿਸਦੀ ਸਾਖੀ ਸਾਡੇ ਇੰਦ੍ਰੇ ਭਰਦੇ ਹਨ। ਸਾਡੇ ਸਾਮ੍ਹਣੇ ਪ੍ਰਸ਼ਨ ਇਹ ਹੈ ਕਿ ਅਸੀਂ ਕਿਵੇਂ ਇਸ ਦ੍ਰਿਸ਼ਟਮਾਨ ਸੰਸਾਰ ਤੋਂ ਪਰੇ ਕੁਝ ਦੇ ਵਿਚਾਰ ਤੇ ਪੁੱਜਦੇ ਹਾਂ? ਜਾਂ, ਇਹ ਕਹੀਏ, ਕਿ ਕਿਵੇਂ ਸਾਡੇ ਆਰੀਆ ਪੂਰਵਜ ਇਸ ਪਰੇ ਕੁਝ ਦੇ ਵਿਚਾਰ ਤੇ ਪੁੱਜੇ?

### 4. ਇੰਦ੍ਰੀਆਂ ਤੇ ਉਨ੍ਹਾਂ ਦੁਆਰਾ ਪ੍ਰਾਪਤ ਗਿਆਨ

ਗੱਲ ਆਰੰਭ ਤੋਂ ਸ਼ੁਰੂ ਕਰੀਏ। ਅਸੀਂ ਉਸ ਚੀਜ਼ ਨੂੰ ਹੋਂਦ ਵਾਲੀ ਜਾਂ ਪ੍ਰਤੱਖ ਕਹਿੰਦੇ ਹਾਂ ਜਿਸ ਨੂੰ ਅਸੀਂ ਪੰਜ ਇੰਦ੍ਰੀਆਂ ਦੁਆਰਾ ਅਨੁਭਵ ਕਰ ਸਕਦੇ ਹਾਂ। ਘੱਟੋ-ਘੱਟ ਆਦਿ-ਕਾਲ ਦਾ ਮਨੁੱਖ ਇਹ ਕਹਿੰਦਾ ਹੈ ਤੇ ਸਾਨੂੰ ਇਥੇ ਇਹ ਚਰਚਾ ਨਹੀਂ ਘੁਸੇੜਨੀ ਚਾਹੀਦੀ ਕਿ ਕੀ ਸਾਡੀਆਂ ਇੰਦ੍ਰੀਆਂ ਸਾਨੂੰ ਸਹੀ ਗਿਆਨ ਦਿੰਦੀਆਂ ਹਨ ਜਾਂ ਨਹੀਂ। ਇਸ ਵੇਲੇ ਅਸੀਂ ਬਰਕਲੇ (Berkeleys) ਤੇ ਹਿਯੂਮ (Humes) ਵਰਗੇ ਲੋਕਾਂ ਦੀ ਗੱਲ ਨਹੀਂ ਕਰ ਰਹੇ, ਸਗੋਂ ਇਮਪੈਡੋਕਲੀਜ਼ (Empedokles) ਜਾਂ ਜ਼ੈਨੋਫੇਨ (Xenophanes) ਦੀ ਵੀ ਗੱਲ ਕਰ ਰਹੇ ਹਾਂ, ਅਸੀਂ ਮਨੁੱਖਤਾ ਦੇ ਚੌਥੇ ਜਾਂ ਤੀਜੇ ਸਤਰ ਦੇ ਗੁਫਾਵਾਂ ਵਿਚ ਰਹਿਣ ਵਾਲੇ (Troglo-dyte) ਦੀ ਗੱਲ ਕਰ ਰਹੇ ਹਾਂ। ਉਸ ਲਈ ਉਹ ਹੱਡੀ ਜਿਸ ਨੂੰ ਉਹ ਛੋਹ ਸਕਦਾ ਹੈ, ਸੁੰਘ, ਚੱਖ, ਦੇਖ ਸਕਦਾ ਹੈ ਅਤੇ ਜਦੋਂ ਉਹ ਇਸ ਨੂੰ ਚਿੱਥਦਾ-ਚੱਬਦਾ ਹੈ ਤਾਂ ਉਸ ਦੀ ਆਵਾਜ਼ ਸੁਣ ਸਕਦਾ ਹੈ, ਬਿਲਕੁਲ ਸੱਚ ਹੈ, ਉਸੇ ਤਰ੍ਹਾਂ ਸੱਚ ਹੈ ਜਿੰਨੀ ਕੋਈ ਚੀਜ਼ ਹੋ ਸਕਦੀ ਹੈ।

ਉਸ ਆਰੰਭਕ ਹਾਲਤ ਵਿਚ ਵੀ, ਸਾਨੂੰ ਇੰਦ੍ਰੀਆਂ ਦੀਆਂ ਦੋ ਸ਼੍ਰੇਣੀਆਂ ਵਿਚ ਨਿਖੇੜ ਕਰਨਾ ਚਾਹੀਦਾ ਹੈ। ਇਕ ਸ਼੍ਰੇਣੀ ਸਪਰਸ਼, ਸੁੰਘਣ ਤੇ ਚੱਖਣ ਵਾਲੇ ਇੰਦ੍ਰੀਆਂ ਦੀ ਹੈ ਜਿਨ੍ਹਾਂ ਨੂੰ ਰਸ ਇੰਦ੍ਰੇ ਆਖਦੇ ਹਨ। ਦੂਜੀ ਸ਼੍ਰੇਣੀ ਵਿਚ ਹਨ ਦੇਖਣ ਤੇ ਸੁਣਨ ਦੇ ਇੰਦ੍ਰੇ ਜਿਨ੍ਹਾਂ ਨੂੰ Neoteric ਜਾਂ ਨਵੇਂ-ਉਪਜੇ, ਆਧੁਨਿਕ ਇੰਦ੍ਰੇ ਕਿਹਾ ਜਾਂਦਾ ਹੈ। ਪਦਾਰਥਕ ਵਸਤਾਂ ਬਾਰੇ ਪਹਿਲੇ ਤਿੰਨ ਇੰਦ੍ਰੀਆਂ ਦੁਆਰਾ ਪ੍ਰਾਪਤ ਹੋਇਆ ਗਿਆਨ ਵਿਸ਼ਵਾਸਜਨਕ ਹੈ, ਪਿਛਲੇ ਦੋ ਇੰਦ੍ਰੀਆਂ ਦੁਆਰਾ ਪ੍ਰਾਪਤ ਹੁੰਦੇ ਗਿਆਨ ਵਿਚ ਸੰਸਾ ਰਹਿੰਦਾ ਹੈ ਅਤੇ ਇਸ ਦੀ ਪਰਖ-ਸੋਧ ਪਹਿਲੇ ਤਿੰਨ ਇੰਦ੍ਰੀਆਂ ਦੁਆਰਾ ਕਰਾਣੀ ਪੈਂਦੀ ਹੈ।

ਸਪਰਸ਼ ਨਾਲ ਸਭ ਤੋਂ ਵਧ ਭਰੋਸੇਯੋਗ ਗਿਆਨ ਪ੍ਰਾਪਤ ਹੁੰਦਾ ਹੈ। ਇੰਦ੍ਰੀਆਂ ਵਿਚੋਂ ਇਹ ਸਭ ਤੋਂ ਨੀਵੇਂ ਦਰਜੇ ਦੀ, ਸਭ ਤੋਂ ਘੱਟ ਸੁਰੱਖਿਅਤ ਤੇ ਵਿਕਸਿਤ ਇੰਦ੍ਰੀ ਹੈ, ਪਰ ਵਿਕਾਸ-ਕ੍ਰਮ ਵਿਚ ਇਹ ਸਭ ਤੋਂ ਪਹਿਲੀ ਉਪਜੀ ਇੰਦ੍ਰੀ ਹੈ। ਸੁੰਘਣ ਤੇ ਚੱਖਣ ਵਾਲੀਆਂ ਇੰਦ੍ਰੀਆਂ ਇਸ ਤੋਂ ਵਧ ਸੁਰੱਖਿਅਤ ਹਨ ਅਤੇ ਛੋਹਣ ਤੋਂ ਮਗਰੋਂ ਹੋਰ ਪਰਖ-ਪੜਤਾਲ ਲਈ ਪਸ਼ੂ ਸੁੰਘਣ ਇੰਦ੍ਰੀ ਤੇ ਬੱਚੇ ਚੱਖਣ-ਇੰਦ੍ਰੀ ਦੀ ਵਰਤੋਂ ਕਰਦੇ ਹਨ।

ਬਹੁਤ ਸਾਰੇ ਸਿਆਣੇ ਪਸ਼ੂਆਂ ਲਈ ਉਨ੍ਹਾਂ ਦੀ ਸੁੰਘਣ ਸ਼ਕਤੀ ਕਿਸੇ ਚੀਜ਼ ਦੀ ਹੋਂਦ ਦੇ ਨਿਰਣੇ ਲਈ ਸਰਬ ਸ੍ਰੇਸ਼ਟ ਸਾਧਨ ਹੈ; ਪਰ ਮਨੁੱਖ ਲਈ, ਵਿਸ਼ੇਸ਼ ਕਰਕੇ ਸਭਿਅਤ ਮਨੁੱਖ ਲਈ, ਇਸ ਇੰਦ੍ਰੀ ਦਾ ਕੋਈ ਗੁਣਕਾਰੀ ਕਰਤੱਵ ਨਹੀਂ ਰਿਹਾ। ਬੱਚਾ ਸੁੰਘਣ ਸ਼ਕਤੀ ਦੀ ਲਗਭਗ ਕੋਈ ਵਰਤੋਂ ਨਹੀਂ ਕਰਦਾ; ਪਰ ਕਿਸੇ ਵਸਤੂ ਦੀ ਹੋਂਦ ਦਾ ਵਿਸ਼ਵਾਸ ਕਰਨ ਲਈ, ਉਹ ਪਹਿਲਾਂ ਇਸ ਨੂੰ ਛੋਂਹਦਾ ਹੈ ਮਗਰੋਂ ਜੇ ਐਸਾ ਹੋ ਸਕਦਾ ਹੋਵੇ, ਤਾਂ ਉਸ ਵਸਤੂ ਨੂੰ ਮੂੰਹ ਵਿਚ ਪਾਉਂਦਾ ਹੈ। ਜਿਉਂ-ਜਿਉਂ ਅਸੀਂ ਵਡੇਰੇ ਹੁੰਦੇ ਜਾਂਦੇ ਹਾਂ, ਅਸੀਂ ਦੂਜੀ ਰੁਚੀ (ਵਸਤਾਂ ਨੂੰ ਮੂੰਹ ਵਿਚ ਪਾਕੇ ਚੱਖਣਾ) ਤਿਆਗਦੇ ਜਾਂਦੇ ਹਾਂ, ਪਰ ਪਹਿਲੀ ਰੁਚੀ, ਭਾਵ ਵਸਤਾਂ ਨੂੰ ਛੋਹ ਕੇ ਦੇਖਣ ਦੀ, ਬਣੀ ਰਹਿੰਦੀ ਹੈ। ਹੁਣ ਵੀ ਅਨੇਕ ਆਦਮੀ ਇਹ ਕਹਿਣਗੇ ਕਿ ਜਿਸ ਚੀਜ਼ ਨੂੰ ਛੋਹਿਆ ਨਹੀਂ ਜਾ ਸਕਦਾ, ਉਸ ਦੀ ਹੋਂਦ ਨਹੀਂ ਹੈ, ਭਾਵੇਂ ਉਹ ਇਸ ਗੱਲ ਤੇ ਉਸੇ ਵਿਸ਼ਵਾਸ

ਨਾਲ ਜ਼ੋਰ ਨਹੀਂ ਦੇਣਗੇ ਕਿ ਹਰ ਹੋਂਦ ਵਾਲੀ ਚੀਜ਼ ਦੇ ਗੰਧ ਤੇ ਰਸ ਵੀ ਹੋਣੇ ਚਾਹੀਦੇ ਹਨ।

**5. ਪ੍ਰਤੱਖ ਦਾ ਭਾਵ**

ਬੋਲੀ ਵੀ ਇਸ ਗੱਲ ਦੀ ਪੁਸ਼ਟੀ ਕਰਦੀ ਹੈ : ਜਦੋਂ ਅਸੀਂ ਇਸ ਗੱਲ ਤੇ ਜ਼ੋਰ ਦੇਣਾ ਚਾਹੁੰਦੇ ਹਾਂ ਕਿ ਕਿਸੇ ਵਸਤੂ ਦੀ ਹੋਂਦ ਬਾਰੇ ਕੋਈ ਵਾਜਬ ਸੰਸਾ ਨਹੀਂ ਹੋ ਸਕਦਾ, ਅਸੀਂ ਕਹਿੰਦੇ ਹਾਂ ਕਿ ਇਹ ਪ੍ਰਤੱਖ ਹੀ ਹੈ। ਜਦੋਂ ਰੋਮਨ ਲੋਕਾਂ ਨੇ ਇਹ (ਪ੍ਰਤੱਖ) ਵਿਸ਼ੇਸ਼ਣ ਘੜਿਆ ਸੀ, ਉਹ ਪੂਰੀ ਤਰ੍ਹਾਂ ਜਾਣਦੇ ਸਨ ਕਿ ਉਨ੍ਹਾਂ ਦਾ ਭਾਵ ਕੀ ਸੀ ਅਤੇ ਇਸ ਸ਼ਬਦ ਦਾ ਕੀ ਭਾਵ ਸੀ। ਉਨ੍ਹਾਂ ਲਈ 'ਪ੍ਰਤੱਖ' (Manifest) ਦਾ ਅਰਥ ਸੀ, ਉਹ ਵਸਤੂ ਜਿਸ ਨੂੰ ਹੱਥਾਂ ਨਾਲ ਛੋਹਿਆ ਜਾਂ ਟੁਣਕਾਇਆ ਜਾ ਸਕਦਾ ਹੈ। Fendo ਪੁਰਾਤਨ ਲਾਤੀਨੀ ਜ਼ਬਾਨ ਦੀ ਕ੍ਰਿਆ ਸੀ ਜਿਸ ਦਾ ਅਰਥ ਟੁਣਕਾਰਨਾ ਸੀ। ਇਸ ਦਾ ਰੂਪ Offendo ਜਾਂ Defendo ਭਾਵ ਠੋਕਰਨਾ ਜਾਂ ਪਰੇ ਧੱਕਣਾ ਵਿਚ ਸੁਰੱਖਿਅਤ ਹੈ। 'Festus' Fend ਤੇ Tus ਦਾ ਬਣਿਆ ਹੋਇਆ ਹੈ, ਜਿਵੇਂ Fus-is ਭਾਵ ਸੋਟਾ Fos-tis, Fon-tis, Fond-tis ਦਾ ਬਣਿਆ ਹੋਇਆ ਹੈ।

ਜਿਸ ਧਾਤੂ ਤੋਂ Fendo, Fustis ਤੇ Festus ਬਣੇ ਹਨ ਉਹ Dhan ਜਾਂ Han (ਹਨ) ਭਾਵ ਸੱਟ ਮਾਰਨਾ ਹੈ ਜਾਂ ਸੰਸਕ੍ਰਿਤ ਵਿਚ ਮਾਰਨਾ ਜਾਂ ਮੌਤ (ਨਿਧਾਨ) ਹੈ।

ਜ਼ਰਾ ਉਨ੍ਹਾਂ ਵਸਤਾਂ ਦਾ ਵਿਚਾਰ ਕਰੀਏ ਜਿਨ੍ਹਾਂ ਨੂੰ ਧਰਤੀ ਦਾ ਆਦਿ-ਵਾਸੀ ਪ੍ਰਤੱਖ ਜਾਂ ਹੋਂਦ ਵਾਲੀਆਂ ਕਹਿੰਦਾ ਸੀ। ਪੱਥਰ, ਹੱਡੀ, ਘੋਗਾ, ਬ੍ਰਿਛ, ਪਹਾੜ, ਦਰਿਆ, ਪਸ਼ੂ ਤੇ ਮਨੁੱਖ ਵੀ— ਇਹ ਸਾਰੀਆਂ ਚੀਜ਼ਾਂ ਹੋਂਦ ਵਾਲੀਆਂ ਕਹੀਆਂ ਜਾ ਸਕਦੀਆਂ ਸਨ ਕਿਉਂਕਿ ਇਨ੍ਹਾਂ ਨੂੰ ਹੱਥ ਨਾਲ ਟੁਣਕਾਇਆ ਜਾ ਸਕਦਾ ਸੀ। ਅਸਲੋਂ, ਸਾਰੀਆਂ ਵਸਤਾਂ ਜਿਨ੍ਹਾਂ ਦਾ ਗਿਆਨ ਉਨ੍ਹਾਂ ਨੂੰ ਇੰਦ੍ਰੀਆਂ ਦੁਆਰਾ ਹੋ ਸਕਦਾ ਸੀ, ਉਨ੍ਹਾਂ ਲਈ ਹੋਂਦ ਵਾਲੀਆਂ ਸਨ।

**6. ਇੰਦ੍ਰੀ ਗਿਆਨ ਵਾਲੀਆਂ ਵਸਤਾਂ ਦੀ ਸਥੂਲ ਤੇ ਅਰਧ-ਸਥੂਲ ਵਿਚ ਵੰਡ**

ਵਸਤਾਂ ਦੇ ਪੁਰਾਤਨ ਮੁੱਢ-ਕਦੀਮੀ ਗਿਆਨ ਨੂੰ ਦੋ ਸ਼੍ਰੇਣੀਆਂ ਵਿਚ ਵੰਡਿਆ ਜਾ ਸਕਦਾ ਹੈ :—

(1) ਕਈ ਇਹੋ ਜਿਹੀਆਂ ਵਸਤਾਂ ਹਨ ਜਿਵੇਂ ਕਿ ਪੱਥਰ, ਹੱਡੀਆਂ, ਘੋਗੇ, ਫੁੱਲ, ਬੇਰ, ਲੱਕੜ ਦੀਆਂ ਟਹਿਣੀਆਂ, ਪਾਣੀ ਦੇ ਤੁਪਕੇ, ਮਿੱਟੀ ਦੀਆਂ ਢੇਮਾਂ, ਪਸ਼ੂਆਂ ਦੀਆਂ ਖੱਲਾਂ, ਪਸ਼ੂ ਆਪ ਵੀ- ਇਹ ਐਸੀਆਂ ਵਸਤਾਂ ਹਨ ਜਿਨ੍ਹਾਂ ਨੂੰ ਸਾਰੇ ਪਾਸਿਆਂ ਤੋਂ ਛੋਹਿਆ, ਟੋਹਿਆ ਜਾ ਸਕਦਾ ਹੈ। ਇਨ੍ਹਾਂ ਦਾ ਸਾਰਾ ਆਕਾਰ ਸਾਡੇ ਸਾਮ੍ਹਣੇ ਹੁੰਦਾ ਹੈ। ਇਹ ਸਾਡੀ ਟੋਹ ਤੋਂ ਬੱਚ ਨਹੀਂ ਸਕਦੀਆਂ। ਇਨ੍ਹਾਂ ਬਾਰੇ ਅਸੀਂ ਸਭ ਕੁਝ ਜਾਣ ਸਕਦੇ ਹਾਂ। ਮੁੱਢ ਕਦੀਮੀ ਮਨੁੱਖੀ ਸਮਾਜ ਦੇ ਆਮ ਘਰੋਗੀ ਸ਼ਬਦ ਇਨ੍ਹਾਂ ਬਾਰੇ ਹੀ ਸਨ।

(2) ਪਰ ਜਦੋਂ ਅਸੀਂ ਬ੍ਰਿਛਾਂ, ਪਹਾੜਾਂ,ਦਰਿਆਵਾਂ ਜਾਂ ਧਰਤੀ ਦੀ ਗੱਲ ਕਰਦੇ ਹਾਂ ਤਾਂ ਮਾਮਲਾ ਹੋਰ ਹੋ ਜਾਂਦਾ ਹੈ।

**(1) ਬ੍ਰਿਛ**

ਇਕ ਬ੍ਰਿਛ ਵਿਚ ਵੀ ਘੱਟੋ-ਘੱਟ ਉਹ ਬ੍ਰਿਛ ਜਿਹੜਾ ਆਦਿ ਕਾਲ ਤੋਂ ਬਣ ਵਿਚ ਬੁੱਢੇ ਦੇਉ-ਕਦ ਬ੍ਰਿਛਾਂ ਵਿਚੋਂ ਇਕ ਹੈ, ਕੋਈ ਜ਼ਬਰਦਸਤ ਪ੍ਰਭਾਵ ਪਾਉਣ

ਵਾਲੀ ਤੇ ਭੈਭੀਤ ਕਰਨ ਵਾਲੀ ਗੱਲ ਹੈ। ਇਸ ਦੀਆਂ ਅਤਿ ਡੂੰਘਾਣ ਵਿਚ ਗਈਆਂ ਜੜ੍ਹਾਂ ਸਾਡੀ ਪਹੁੰਚ ਤੋਂ ਪਰ੍ਹੇ ਹਨ, ਇਸ ਦੀ ਚੋਟੀ ਸਾਥੋਂ ਬਹੁਤ ਉੱਚੀ ਹੈ। ਅਸੀਂ ਇਸ ਥੱਲੇ ਖੜ੍ਹੇ ਭਾਵੇਂ ਹੋ ਸਕਦੇ ਹਾਂ, ਇਸ ਨੂੰ ਛੋਹ ਸਕਦੇ ਹਾਂ, ਇਸ ਦੇ ਉਪਰ ਤੀਕ ਝਾਕ ਸਕਦੇ ਹਾਂ, ਪਰ ਇਕੋ ਤੱਕਣੀ ਵਿਚ ਸਾਡੇ ਇੰਦ੍ਰੇ ਇਸ ਦੀ ਸੰਪੂਰਣਤਾ ਨੂੰ ਨਹੀਂ ਗ੍ਰਹਿਣ ਕਰ ਸਕਦੇ। ਹੋਰ ਗੱਲ ਇਹ ਵੀ ਹੈ, ਜਿਵੇਂ ਅਸੀਂ ਆਪ ਹੀ ਕਹਿੰਦੇ ਹਾਂ, ਕਿ ਬ੍ਰਿਛ ਵਿਚ ਪ੍ਰਾਣ ਹਨ, ਭਾਵੇਂ ਲੱਕੜ ਦਾ ਸ਼ਤੀਰ ਮੁਰਦਾ ਹੈ। ਪ੍ਰਾਚੀਨ ਲੋਕਾਂ ਦਾ ਵੀ ਇਹੋ ਵਿਚਾਰ ਸੀ ਤੇ ਉਹ ਇਸ ਗੱਲ ਨੂੰ ਕਿਵੇਂ ਬਿਆਨ ਕਰਦੇ, ਸਿਵਾਏ ਇਹ ਕਹਿਣ ਦੇ ਕਿ ਬ੍ਰਿਛ ਜੀਂਦਾ ਜਾਗਦਾ ਜੀਵ ਹੈ? ਇਹ ਮੰਨਦਿਆਂ ਉਹ ਇਥੋਂ ਤੀਕ ਤੇ ਨਹੀਂ ਗਏ ਕਿ ਬ੍ਰਿਛ ਰਾਤ ਨੂੰ ਗਰਮ ਸੁਆਸ ਲੈਂਦਾ ਕਹਿ ਦਿੰਦੇ ਜਾਂ ਉਸ ਵਿਚ ਦਿਲ ਦੀ ਧੜਕਣ ਮੰਨਦੇ, ਪਰ ਉਨ੍ਹਾਂ ਉਸ ਬ੍ਰਿਛ ਵਿਚ ਜਿਹੜਾ ਉਨ੍ਹਾਂ ਦੀਆਂ ਅੱਖਾਂ ਦੇ ਸਾਹਮਣੇ ਪੁੰਗਰਿਆ ਤੇ ਵਧਿਆ ਤੇ ਜਿਸ ਦੀਆਂ ਸ਼ਾਖਾਂ, ਪੱਤੇ, ਫੁੱਲ ਫੱਲ ਨਿਕਲੇ ਜਾਂ ਸਰਦੀਆਂ ਵਿਚ ਪੱਤੇ ਝੜਦੇ ਰਹੇ ਤੇ ਅੰਤ ਜਿਸ ਨੂੰ ਕੱਟ ਲਿਆ ਤੇ ਮਾਰ ਦਿੱਤਾ ਗਿਆ- ਕੁੱਛ ਨੇ ਇਹ ਕੁਝ ਅਨੁਭਵ ਕੀਤਾ ਜੋ ਉਨ੍ਹਾਂ ਦੇ ਇੰਦ੍ਰੀਆਂ ਦੇ ਗਿਆਨ ਤੋਂ ਪਰ੍ਹੇ ਦਾ ਸੀ, ਕੁਝ ਜੋ ਅਣਜਾਣਿਆ ਅਤੇ ਅਜੀਬ ਸੀ, ਪਰ ਨਿਰਸੰਦੇਹ ਪ੍ਰਤੱਖ ਸੀ। ਇਹ ਅਣਜਾਣੀ, ਅਣ-ਪਛਾਣੀ ਪਰ ਨਿਰਸੰਦੇਹ ਹੋਂਦ ਵਾਲੀ ਵਸਤੂ ਉਨ੍ਹਾਂ ਵਿਚ ਵਧ ਚੇਤੰਨ ਤੇ ਸੂਝਵਾਨ ਲੋਕਾਂ ਲਈ ਸਦੀਵੀ ਨਿਰੰਤਰ ਹੈਰਾਨੀ ਦਾ ਕਾਰਨ ਬਣੀ ਰਹੀ। ਉਹ ਇਕ ਐਸੇ ਬੰਨ੍ਹੇ ਤੇ ਇਸ ਨੂੰ ਆਪਣੇ ਇੰਦ੍ਰਿਆਂ ਨਾਲ ਪਕੜ ਸਕਦੇ ਹਨ, ਪਰ ਦੂਜੇ ਬੰਨ੍ਹੇ ਇਹ ਉਨ੍ਹਾਂ ਦੇ ਵਸ ਤੋਂ ਬਾਹਰ ਦੀ ਚੀਜ਼ ਵੀ ਸੀ- 'ਇਹ ਫਿਰ ਉਨ੍ਹਾਂ ਹੱਥੋਂ ਨਿਕਲ ਗਿਆ ਤੇ ਲੋਪ ਹੋ ਗਿਆ।'

**(2) ਪਹਾੜ**

ਪਹਾੜਾਂ, ਦਰਿਆਵਾਂ, ਸਾਗਰ ਤੇ ਧਰਤੀ ਦੀ ਛੋਹ ਵਿਚ ਉਨ੍ਹਾਂ ਲਈ ਇਸੇ ਪ੍ਰਕਾਰ ਦਾ ਹੈਰਾਨੀ ਵਾਲਾ ਅਨੁਭਵ ਮਿਲਿਆ ਹੋਇਆ ਸੀ। ਜੇ ਅਸੀਂ ਇਕ ਪਹਾੜ ਦੇ ਪੈਰਾਂ ਵਿਚ ਖੜ੍ਹੇ ਹੋ ਕੇ ਇਸ ਦੀ ਬੱਦਲਾਂ ਵਿਚ ਗੁੰਮ ਹੁੰਦੀ ਜਾਂਦੀ ਚੋਟੀ ਵਲ ਨਜ਼ਰ ਮਾਰੀਏ ਤਾਂ ਇਉਂ ਪ੍ਰਤੀਤ ਹੁੰਦਾ ਹੈ ਕਿ ਇਕ ਦੇਉ ਦੇ ਸਾਮ੍ਹਣੇ ਅਸੀਂ ਬੋਨਿਆਂ ਵਾਂਗ ਖੜ੍ਹੇ ਹਾਂ। ਇਤਨੀ ਹੀ ਗੱਲ ਨਹੀਂ ਹੈ, ਕਈ ਪਹਾੜ ਹਨ ਜੋ ਦੁਰਗਮ ਹਨ ਤੇ ਇਸ ਲਈ ਉਨ੍ਹਾਂ ਦੀ ਵਾਦੀ ਵਿਚ ਵਸਦੇ ਲੋਕਾਂ ਲਈ ਇਹ ਉਨ੍ਹਾਂ ਦੀ ਨਿੱਕੀ ਜਿਹੀ ਦੁਨੀਆਂ ਦਾ ਅੰਤ ਹਨ। ਉਸ ਦੁਨੀਆਂ ਦੀ ਸਵੇਰ, ਸੂਰਜ, ਚੰਦਰਮਾ, ਤਾਰੇ ਉਨ੍ਹਾਂ ਪਹਾੜਾਂ ਵਿਚੋਂ ਹੀ ਚੜ੍ਹਦੇ ਦਿਸਦੇ ਹਨ, ਆਕਾਸ਼ ਉਨ੍ਹਾਂ ਆਸਰੇ ਟਿਕਿਆ ਪ੍ਰਤੀਤ ਹੁੰਦਾ ਹੈ ਤੇ ਜਦੋਂ ਸਾਡੀਆਂ ਅੱਖਾਂ ਉਨ੍ਹਾਂ ਦੀਆਂ ਦਿਸ ਰਹੀਆਂ ਚੋਟੀਆਂ ਤੇ ਫਿਰਦੀਆਂ ਹਨ ਤਾਂ ਅਸੀਂ ਆਪਣੇ ਆਪ ਨੂੰ ਅਗਲੀ ਦੁਨੀਆਂ ਦੀ ਦਰਵਟਣੀ ਤੇ ਖੜੇ ਮਹਿਸੂਸ ਕਰਦੇ ਹਾਂ। ਜ਼ਰਾ ਆਪਣੇ ਹੀ ਪੱਧਰੇ ਤੇ ਘਣੀ ਆਬਾਦੀ ਵਾਲੇ ਯੂਰਪ ਨੂੰ ਹੀ ਧਿਆਨ ਵਿਚ ਨਾ ਰੱਖੀਏ, ਨਾ ਹੀ ਬਰਫ਼ ਨਾਲ

ਲੱਦੀਆਂ ਐਲਪ ਪਹਾੜ ਦੀਆਂ ਚੋਟੀਆਂ ਦੀ ਸ਼ਾਨ ਨੂੰ ਹੀ ਧਿਆਨ ਵਿਚ ਰੱਖੀਏ, ਸਗੋਂ ਉਸ ਦੇਸ਼ ਨੂੰ ਧਿਆਨ ਵਿਚ ਲਿਆਈਏ ਜਿਥੇ ਵੇਦ-ਮੰਤ੍ਰ ਪਹਿਲਾਂ ਉਚਾਰਨ ਹੋਏ ਤੇ ਜਿਥੇ ਡਾਕਟਰ ਹੁਕਰ ਨੇ ਇਕੋ ਕੋਨ ਤੋਂ ਵੀਹ ਬਰਫ਼ ਲੱਦੀਆਂ ਚੋਟੀਆਂ ਦੇਖੀਆਂ ਜਿਨ੍ਹਾਂ ਵਿਚੋਂ ਹਰ ਇਕ 20,000 ਫੁੱਟ ਤੋਂ ਉੱਚੀ ਸੀ ਤੇ ਜੋ ਉਸ ਨੀਲੇ ਗਗਨ ਦਾ ਆਧਾਰ ਸਨ ਜੋ 160 ਦਰਜੇ ਦਾ ਕੋਨ ਬਣਾਈ ਖੜ੍ਹਾ ਸੀ। ਇਹ ਦ੍ਰਿਸ਼ ਸਾਮ੍ਹਣੇ ਲਿਆਈਏ ਤਾਂ ਸਾਨੂੰ ਸਮਝ ਆਵੇਗੀ ਕਿ ਕਿਵੇਂ ਇਹੋ ਜਿਹੇ ਮੰਦਰ ਦਾ ਦ੍ਰਿਸ਼ ਤੇ ਉਸ ਦੀ ਸੱਚ-ਮੁਚ ਦੀ ਅਸੀਮਤਾ ਬੜੇ ਤਕੜੇ ਦਿਲ ਵਾਲੇ ਨੂੰ ਕਾਂਬਾ ਛੇੜ ਦਿੰਦੀ ਹੈ।

**(3) ਦਰਿਆ**

ਪਹਾੜਾਂ ਤੋਂ ਮਗਰੋਂ ਝਰਨਿਆਂ ਤੇ ਦਰਿਆਵਾਂ ਦਾ ਵਿਚਾਰ ਆਉਂਦਾ ਹੈ। ਅਸੀਂ ਦਰਿਆ ਦੀ ਗੱਲ ਕਰਦੇ ਹਾਂ, ਪਰ ਇਸ ਨਾਂ ਦੀ ਕੋਈ ਵਸਤੂ ਨਹੀਂ ਹੈ। ਅਸੀਂ ਉਹ ਪਾਣੀ ਦਾ ਭਾਰੀ ਵਹਾ ਦੇਖਦੇ ਹਾਂ ਜੋ ਸਾਡੇ ਘਰਾਂ ਪਾਸੋਂ ਰੋਜ ਲੰਘਦਾ ਹੈ, ਪਰ ਅਸਾਂ ਕਦੇ ਸਾਰਾ ਦਰਿਆ ਨਹੀਂ ਵੇਖਿਆ, ਨਾ ਹੀ ਅਸੀਂ ਮੁੜ ਉਸੇ ਪਾਣੀ ਨੂੰ ਵੇਖਿਆ ਹੈ। ਦਰਿਆ ਸਾਡੇ ਇੰਦ੍ਰੀਆਂ ਦੀ ਪਕੜ ਤੋਂ ਪਰੇ ਹੈ, ਪਕੜ ਵਿਚ ਨਹੀਂ ਆਉਂਦਾ-ਨਾ ਹੀ ਆਪਣੇ ਅਗਮੀ ਸੋਮੇ ਤੇ, ਨਾ ਹੀ ਆਪਣੇ ਅਣਜਾਣੇ ਅੰਤ ਤੇ।

ਸੈਨਿਕਾ, ਆਪਣੀ ਇਕ ਚਿੱਠੀ ਵਿਚ ਕਹਿੰਦਾ ਹੈ : 'ਅਸੀਂ ਮਹਾਨ ਦਰਿਆਵਾਂ ਦੇ ਸੋਮਿਆਂ ਬਾਰੇ ਵਿਚਾਰ ਕਰਦੇ ਭੈ-ਭੀਤ ਹੋ ਜਾਂਦੇ ਹਾਂ। ਅਸੀਂ ਇਕ ਨਦੀ ਦੀ ਪੂਜਾ ਲਈ ਸਥਾਨ ਬਣਾਂਦੇ ਹਾਂ ਜੋ ਕਿ ਅਚਣਚੇਤ ਗੜਗੜ ਕਰਦੀ ਕਿਸੇ ਹਨੇਰੇ ਵਿਚੋਂ ਪ੍ਰਗਟ ਹੋ ਜਾਂਦੀ ਹੈ। ਅਸੀਂ ਗਰਮ ਪਾਣੀ ਦੇ ਚਸ਼ਮਿਆਂ ਦੀ ਪੂਜਾ ਕਰਦੇ ਹਾਂ, ਕਈ ਝੀਲਾਂ ਸਾਡੇ ਲਈ ਪੂਜਣਯੋਗ ਹਨ, ਕਿਉਂਕਿ ਉਹ ਕਾਲੀ ਭਾਹ ਮਾਰਦੀਆਂ ਹਨ ਤੇ ਉਨ੍ਹਾਂ ਦੀ ਡੂੰਘਾਈ ਅਥਾਹ ਹੈ।

ਕਿਸੇ ਵੇਲੇ ਮਨੁੱਖ ਨੂੰ ਪਤਾ ਨਹੀਂ ਸੀ ਕਿ ਦਰਿਆ ਉਸ ਦੇ ਕਿਨਾਰੇ ਤੇ ਵਸਣ ਵਾਲਿਆਂ ਲਈ ਕਿੰਨੀ ਵੱਡੀ ਰਹਿਮਤ ਹੈ; ਇਹ ਉਨ੍ਹਾਂ ਦੇ ਖੇਤਾਂ ਨੂੰ ਉਪਜਾਊ ਬਣਾਂਦਾ ਹੈ, ਉਨ੍ਹਾਂ ਦੇ ਇੱਜੜਾਂ ਲਈ ਖਾਧ ਉਪਜਾਂਦਾ ਹੈ; ਉਨ੍ਹਾਂ ਦੀ ਕਿਲ੍ਹਿਆਂ ਨਾਲੋਂ ਵੀ ਵੈਰੀਆਂ ਦੇ ਹੱਲਿਆਂ ਵਿਰੁੱਧ ਚੰਗੇਰੀ ਰਾਖੀ ਕਰਦਾ ਹੈ; ਨਾ ਹੀ ਉਨ੍ਹਾਂ ਨੂੰ ਪ੍ਰਵਾਹ ਸੀ ਕਿ ਬਾੜ੍ਹ ਵਾਲਾ ਦਰਿਆ ਕਿਤਨੀ ਤਬਾਹ ਮਚਾਂਦਾ ਹੈ, ਕਿਤਨਿਆਂ ਨੂੰ ਰੋੜ੍ਹ ਕੇ ਲੈ ਜਾਂਦਾ ਹੈ। ਪਰ ਕੇਵਲ ਇਕ ਗੜਕਦੀ ਕੱਸੀ ਜਾਂ ਨਦੀ ਦਾ ਦ੍ਰਿਸ਼, ਜੋ ਇਕ ਪ੍ਰਦੇਸੀ ਵਾਂਗ ਪਤਾ ਨਹੀਂ ਕਿਥੋਂ ਆ ਰਹੀ ਹੈ ਤੇ ਕਿੱਧਰ ਜਾ ਰਹੀ ਹੈ, ਇਹ ਚੇਤਨਾ ਪੈਦਾ ਕਰਨ ਲਈ ਕਾਫ਼ੀ ਸੀ ਕਿ ਸਾਡੀ ਨਿੱਕੀ ਜਿਹੀ ਪ੍ਰਮਾਣੂ ਵਾਂਗ ਦੀ ਧਰਤੀ ਜਿਸ ਨੂੰ ਅਸੀਂ ਆਪਣਾ ਘਰ ਕਹਿੰਦੇ ਹਾਂ, ਤੋਂ ਪਰੇ ਵੀ ਜ਼ਰੂਰ ਕੁਝ ਹੈ। ਉਨ੍ਹਾਂ ਵਿਚ ਇਹ ਹੀ ਅਨੁਭਵ ਉਪਜਿਆ ਹੋਣਾ ਹੈ ਕਿ ਅਸੀਂ ਹਰ ਪਾਸੇ ਤੋਂ ਨਾ ਦਿਸਣ ਵਾਲੀਆਂ ਅਸੀਮ ਰੱਬੀ ਸ਼ਕਤੀਆਂ ਨਾਲ ਘਿਰੇ ਹੋਏ ਹਾਂ।

**(4) ਧਰਤੀ**

ਹੋਰ ਗੱਲ, ਜਿਸ ਧਰਤੀ ਤੇ ਅਸੀਂ ਖੜ੍ਹੇ ਹਾਂ, ਇਸ ਤੋਂ ਵਧ ਸਾਡੇ ਲਈ ਪ੍ਰਤੱਖ ਹੋਰ ਕੁਝ ਨਹੀਂ ਹੋ ਸਕਦਾ। ਪਰ ਜਦੋਂ ਅਸੀਂ ਧਰਤੀ ਦੀ ਸੰਪੂਰਣਤਾ ਬਾਰੇ ਉਸ ਤਰ੍ਹਾਂ ਗੱਲ ਕਰਨ ਲੱਗਦੇ ਹਾਂ ਜਿਵੇਂ ਅਸੀਂ ਇਕ ਪੱਥਰ ਜਾਂ ਸੇਬ ਬਾਰੇ ਗੱਲ ਕਰਨ ਲੱਗਦੇ ਹਾਂ ਤਾਂ ਸਾਡੀਆਂ ਇੰਦ੍ਰੀਆਂ ਸਾਡਾ ਸਾਥ ਨਹੀਂ ਦਿੰਦੀਆਂ ਜਾਂ ਘੱਟੋ-ਘੱਟ ਬੋਲੀ ਦੇ ਪ੍ਰਾਚੀਨ ਸਿਰਜਣਹਾਰਾਂ ਦੀਆਂ ਇੰਦ੍ਰੀਆਂ ਉਨ੍ਹਾਂ ਦਾ ਸਾਥ ਛੱਡ ਗਈਆਂ ਸਨ। ਉਨ੍ਹਾਂ ਪਾਸ ਨਾਮ ਸੀ, ਪਰ ਜਿਸ ਵਸਤੂ ਦਾ ਉਹ ਨਾਮ ਸੀ ਉਹ ਸੀਮਤ ਜਾਂ ਦਿਸਣ ਵਾਲੇ ਘੇਰੇ ਵਿਚ ਆਉਣ ਵਾਲੀ ਚੀਜ਼ ਨਹੀਂ ਸੀ, ਸਗੋਂ ਕੋਈ ਉਹ ਚੀਜ਼ ਸੀ ਜੋ ਦਿਸ-ਹੱਦੋ ਤੋਂ ਪਰੇ ਪਸਰੀ ਹੋਈ ਸੀ, ਜੋ ਕਿਸੇ ਹੱਦ ਤੀਕ ਪ੍ਰਤੱਖ ਤੇ ਪ੍ਰਗਟ ਸੀ ਪਰ ਬਹੁਤ ਸਾਰੀ ਅਪ੍ਰਤੱਖ ਤੇ ਅਪ੍ਰਗਟ ਸੀ।

ਇਹ ਪਹਿਲੇ ਨਿਰਣੇ, ਜੋ ਪ੍ਰਾਚੀਨ ਮਨੁੱਖ ਨੇ ਆਦਿ-ਕਾਲ ਵਿਚ ਕੀਤੇ ਹੋਣੇ ਹਨ, ਭਾਵੇਂ ਨਿੱਕੇ-ਨਿੱਕੇ ਜਾਪਦੇ ਹੋਣ, ਪਰ ਇਹ ਬੜੇ ਨਿਸ਼ਚਿਤ ਕਦਮ ਸਨ, ਜੇ ਤੁਸੀਂ ਉਸ ਸੇਧ ਨੂੰ ਜਿੱਧਰ ਉਹ ਲੈ ਜਾ ਰਹੇ ਸਨ, ਧਿਆਨ ਵਿਚ ਰੱਖੋ। ਇਹ ਉਹ ਨਿਰਣੇ ਸਨ ਜੋ ਮਨੁੱਖ ਨੂੰ, ਭਾਵੇਂ ਉਹ ਚਾਹੁੰਦਾ ਸੀ ਜਾਂ ਨਹੀਂ, ਸੀਮਤ ਵਸਤਾਂ ਦੀ ਛੋਹ ਤੋਂ ਜਿਨ੍ਹਾਂ ਨੂੰ ਹਿਲਾ-ਜੁਲਾ ਸਕਦਾ ਸੀ, ਉਨ੍ਹਾਂ ਵਸਤਾਂ ਦੇ ਅਨੁਭਵ ਵਲ ਲੈ ਗਿਆ ਸੀ ਜੋ ਹਰ ਤਰ੍ਹਾਂ ਸੀਮਤ ਨਹੀਂ ਸਨ ਤੇ ਜਿਨ੍ਹਾਂ ਨੂੰ ਉਹ ਆਪਣੀਆਂ ਉਂਗਲੀਆਂ ਨਾਲ ਨਾ ਟਟੋਲ ਸਕਦਾ ਸੀ ਅਤੇ ਨਾ ਹੀ ਅੱਖਾਂ ਦੀ ਦੂਰ ਤੋਂ ਦੂਰ ਦੀ ਪਹੁੰਚ ਵਿਚ ਲਿਆ ਸਕਦਾ ਸੀ। ਇਹ ਨਿਰਣਾ ਪਹਿਲਾਂ ਭਾਵੇਂ ਕਿੰਨਾ ਮਾਮੂਲੀ ਸੀ, ਪਰ ਇਹ ਅਸੀਮ ਤੇ ਅਗਮ-ਅਗੋਚਰ ਨਾਲ ਪਹਿਲਾ ਐਂਦ੍ਰਿਕ ਸਪਰਸ਼ ਸੀ, ਇਸ ਨੇ ਮਨੁੱਖ ਨੂੰ ਉਸ ਉੱਚਤਮ ਨੁਕਤੇ ਦਾ ਪਹਿਲਾ ਹੁਲਾਰਾ ਦਿੱਤਾ ਤੇ ਸਦੀਵੀ ਸੇਧ ਦਿੱਤੀ ਜਿਸ ਤੇ ਉਹ ਕਦੇ ਪਹੁੰਚ ਸਕਦਾ ਸੀ— ਇਹ ਅਸੀਮ ਤੇ ਦੇਵਤਵ ਦਾ ਵਿਚਾਰ ਸੀ।

**(5) ਅਰਧ-ਸਥੂਲ ਵਸਤਾਂ**

ਸਪਰਸ਼-ਅਨੁਭਵਾਂ ਦੀ ਇਸ ਦੂਜੀ ਸ਼੍ਰੇਣੀ ਨੂੰ ਮੈਂ ਅਰਧ-ਸਥੂਲ ਵਸਤਾਂ ਕਹਿੰਦਾ ਹਾਂ ਤਾਂ ਜੋ ਇਨ੍ਹਾਂ ਨੂੰ ਪਹਿਲੀ ਸ਼੍ਰੇਣੀ ਦੀਆਂ ਵਸਤਾਂ ਤੋਂ ਨਿਖੇੜਿਆ ਜਾ ਸਕੇ ਜਿਨ੍ਹਾਂ ਨੂੰ ਆਪਣੇ ਮੰਤਵ ਲਈ ਸਥੂਲ ਦਾ ਅਨੁਭਵ ਜਾਂ ਸਥੂਲ ਵਸਤਾਂ ਦਾ ਸਪਰਸ਼ ਕਿਹਾ ਹੈ।

ਦੂਜੀ ਸ਼੍ਰੇਣੀ ਬਹੁਤ ਵੱਡੀ ਹੈ ਅਤੇ ਭਿੰਨ-ਭਿੰਨ ਵਸਤਾਂ ਦੇ ਅਨੁਭਵ ਵਿਚ ਵੀ ਬਹੁਤ ਭੇਦ ਹੈ। ਉਦਾਹਰਣ ਵਜੋਂ, ਇਉਂ ਪ੍ਰਤੀਤ ਹੋ ਸਕਦਾ ਹੈ ਕਿ ਫੁੱਲ ਜਾਂ ਨਿੱਕਾ ਜਿਹਾ ਬ੍ਰਿਛ ਇਸ ਸ਼੍ਰੇਣੀ ਵਿਚ ਨਹੀਂ ਆ ਸਕਦੇ ਕਿਉਂਕਿ ਉਨ੍ਹਾਂ ਵਿਚ ਕੋਈ ਭਾਗ ਐਸਾ ਨਹੀਂ ਜੋ ਇਦ੍ਰਿਆਂ ਦੀ ਛੋਹ ਵਿਚ ਨਹੀਂ ਆ ਸਕਦਾ; ਪਰ ਕਈ ਹੋਰ ਵਸਤਾਂ ਐਸੀਆਂ ਹਨ ਜਿਨ੍ਹਾਂ ਵਿਚ ਜੋ ਕੁਝ ਗੁਪਤ ਹੈ ਉਹ ਪ੍ਰਤੱਖ ਨਾਲੋਂ ਬਹੁਤ

ਵਧੇਰੇ ਹੈ, ਜੇ ਅਸੀਂ ਉਦਾਹਰਣ ਵਜੋਂ ਧਰਤੀ ਨੂੰ ਲਈਏ ਤਾਂ ਇਹ ਠੀਕ ਹੈ ਕਿ ਅਸੀਂ ਇਸ ਨੂੰ ਅਨੁਭਵ ਕਰ ਸਕਦੇ ਹਾਂ, ਸੁੰਘ, ਚੱਖ, ਛੋਹ, ਦੇਖ ਤੇ ਸੁਣ ਸਕਦੇ ਹਾਂ। ਪਰ ਅਸੀਂ ਇਸ ਦੇ ਬਹੁਤ ਛੋਟੇ ਭਾਗ ਤੋਂ ਵਧ ਕੁਝ ਨਹੀਂ ਦੇਖ ਸਕਦੇ ਅਤੇ ਆਦਿ-ਕਾਲੀ ਮਨੁੱਖ ਸਮੁੱਚੀ ਧਰਤੀ ਦਾ ਸੰਕਲਪ ਕਦਾਚਿਤ ਨਹੀਂ ਸੀ ਬਣਾ ਸਕਦਾ। ਉਹ ਆਪਣੇ ਟਿਕਾਣੇ ਦੇ ਨੇੜੇ-ਤੇੜੇ ਜ਼ਮੀਨ, ਚਰਾਂਣ, ਬਣ, ਸ਼ਾਇਦ ਦੂਰ ਧਰਤ ਆਕਾਸ਼ ਦੀ ਸੀਮਾਂ ਤੇ ਪਹਾੜ ਦੇਖ ਸਕਦਾ ਸੀ, ਪਰ ਇਹੋ ਕੁਝ ਹੀ ਦੇਖ ਸਕਦਾ ਸੀ। ਦੁਮੇਲ ਤੋਂ ਪਰੇ ਜੋ ਧਰਤੀ ਦਾ ਅਨੰਤ ਵਿਸਥਾਰ ਸੀ, ਉਸ ਨੂੰ, ਕੇਵਲ ਉਹ ਨ-ਦੇਖਦਿਆਂ ਹੀ ਦੇਖ ਸਕਦਾ ਸੀ ਜਾਂ ਉਹ ਇਸ ਨੂੰ ਅੰਦਰਲੀਆਂ ਅੱਖਾਂ ਨਾਲ ਹੀ ਦੇਖ ਸਕਦਾ ਸੀ।

ਇਹ ਕਥਨ ਸ਼ਬਦਾਂ ਦੀ ਹੇਰਾ-ਫੇਰੀ ਵਾਲੀ ਗੱਲ ਨਹੀਂ ਹੈ। ਇਹ ਐਸਾ ਕਥਨ ਹੈ ਜਿਸ ਦੀ ਅਸੀਂ ਪਰਖ-ਪੜਤਾਲ ਕਰ ਸਕਦੇ ਹਾਂ। ਜਦੋਂ ਕਦੇ ਅਸੀਂ ਇਕ ਉੱਚੇ ਪਰਬਤ ਦੀ ਚੋਟੀ ਤੋਂ ਆਲੇ-ਦੁਆਲੇ ਨਜ਼ਰ ਦੁੜਾਂਦੇ ਹਾਂ, ਸਾਡੀ ਦ੍ਰਿਸ਼ਟੀ ਇਕ ਚੋਟੀ ਤੋਂ ਦੂਜੀ ਚੋਟੀ ਤੇ ਇਕ ਬੱਦਲ ਤੋਂ ਦੂਜੇ ਬੱਦਲ ਵਲ ਦੌੜਦੀ ਹੈ। ਫਿਰ ਅਸੀਂ ਦੇਖਣਾ ਬੰਦ ਕਰ ਦਿੰਦੇ ਹਾਂ, ਪਰ ਇਸ ਲਈ ਨਹੀਂ ਕਿ ਹੋਰ ਦੇਖਣ ਨੂੰ ਕੁਝ ਹੈ ਨਹੀਂ, ਸਗੋਂ ਇਸ ਲਈ ਕਿ ਇਸ ਤੋਂ ਅੱਗੇ ਸਾਡੀ ਅੱਖ ਜਾਣ ਤੋਂ ਇਨਕਾਰੀ ਹੋ ਜਾਂਦੀ ਹੈ। ਸੋ ਇਹ ਨਿਰੋਲ ਉਕਤੀ-ਜੁਗਤੀ ਦੀ ਗੱਲ ਨਹੀਂ, ਜਿਵੇਂ ਕਿ ਆਮ ਸਮਝਿਆ ਜਾਂਦਾ ਹੈ। ਅਸੀਂ ਜਾਣਦੇ ਹਾਂ ਕਿ ਪਰੇ ਹੋਰ ਪਰੇ ਅਸਗਾਹਤਾ ਹੈ— ਸਗੋਂ ਅਸੀਂ ਇਸ ਅਸਗਾਹਤਾ ਦੇ ਸਨਮੁੱਖ ਹੁੰਦੇ ਹਾਂ ਅਤੇ ਇਸ ਨੂੰ ਦੇਖਦੇ ਤੇ ਅਨੁਭਵ ਕਰਦੇ ਹਾਂ। ਸਾਡੀ ਆਪਣੀ ਅਨੁਭਵ-ਸ਼ਕਤੀ ਦੀ ਸੀਮਿਤਾ ਹੀ ਸਾਨੂੰ ਵਿਸ਼ਵਾਸ ਦਿੰਦੀ ਹੈ ਕਿ ਹੋਰ ਪਰੇ ਪਰੇਰੇ ਕੁਝ ਹੈ; ਜਦੋਂ ਅਸੀਂ ਕਿਸੇ ਸੀਮਾਂ ਦਾ ਅਨੁਭਵ ਕਰਦੇ ਹਾਂ, ਤਾਂ ਅਸੀਂ ਇਹ ਵੀ ਅਨੁਭਵ ਕਰ ਰਹੇ ਹੁੰਦੇ ਹਾਂ ਕਿ ਇਸ ਸੀਮਾਂ ਤੋਂ ਪਰੇ ਵੀ ਕੁਝ ਹੈ।

ਸਾਨੂੰ ਉਨ੍ਹਾਂ ਤੱਥਾਂ ਨੂੰ ਜੋ ਸਾਡੇ ਸਾਮ੍ਹਣੇ ਹਨ ਉਸ ਬੋਲੀ ਵਿਚ ਉਲਥਾਣ ਤੋਂ ਸੰਕੋਚ ਨਹੀਂ ਕਰਨਾ ਚਾਹੀਦਾ ਹੈ ਜੋ ਉਨ੍ਹਾਂ ਨਾਲ ਪੂਰਾ ਨਿਆ ਕਰ ਸਕੇ। ਸਾਡੇ ਜਾਂ ਸਾਡੀਆਂ ਇੰਦ੍ਰੀਆਂ ਦੇ ਸਾਮ੍ਹਣੇ ਦ੍ਰਿਸ਼ਟਮਾਨ ਤੇ ਸਥੂਲ ਅਸੀਮ ਵਸਤਾਂ ਹਨ। ਅਸੀਮ ਵਸਤ ਦਾ ਭਾਵ ਕੇਵਲ ਇਹ ਨਹੀਂ ਕਿ ਉਸ ਦੀਆਂ ਸੀਮਾਵਾਂ ਨਹੀਂ ਹਨ, ਸਗੋਂ ਸਾਡੇ ਲਈ ਤੇ ਨਿਸਚੇ ਹੀ ਸਾਡੇ ਪਹਿਲੇ ਪੂਰਵਜਾਂ ਲਈ ਵੀ ਅਸੀਮ ਦਾ ਭਾਵ ਇਹ ਵੀ ਸੀ ਕਿ ਅਸੀਂ ਉਸ ਦੀਆਂ ਹੱਦਾਂ ਨੂੰ ਨਹੀਂ ਦੇਖ ਸਕਦੇ।

### 7. ਸੂਖਮ ਵਸਤਾਂ

ਜ਼ਰਾ ਹੋਰ ਅੱਗੇ ਤੁਰੀਏ। ਅਖੌਤੀ ਅਰਧ-ਸਥੂਲ ਅਨੁਭਵਾਂ ਦੀ, ਜੇ ਲੋੜ ਪਵੇ ਤਾਂ ਕਿਸੇ ਨਾ ਕਿਸੇ ਇੰਦ੍ਰੇ ਦੁਆਰਾ ਤਾਂ ਪਰਖ-ਪੜਤਾਲ ਹੋ ਸਕਦੀ ਹੈ। ਐਸੀਆਂ ਵਸਤਾਂ ਦੇ ਘੱਟੋ-ਘੱਟ ਕਿਸੇ ਭਾਗ ਨੂੰ ਤਾਂ ਅਸੀਂ ਹੱਥਾਂ ਨਾਲ ਛੋਹ ਸਕਦੇ ਹਾਂ।

ਪਰ ਹੁਣ ਅਸੀਂ ਤੀਜੀ ਸ਼੍ਰੇਣੀ ਦੇ ਅਨੁਭਵਾਂ ਦੀ ਗੱਲ ਕਰਦੇ ਹਾਂ ਜਿਥੇ ਇਹ (ਹੱਥ

ਨਾਲ ਛੋਹਣਾ) ਵੀ ਸੰਭਵ ਨਹੀਂ ਹੈ। ਅਸੀਂ ਕਈ ਵਸਤਾਂ ਦੇਖ ਸਕਦੇ ਹਾਂ ਜਾਂ ਉਨ੍ਹਾਂ ਦੀ ਆਵਾਜ਼ ਸੁਣ ਸਕਦੇ ਹਾਂ, ਪਰ ਉਨ੍ਹਾਂ ਨੂੰ ਆਪਣੇ ਹੱਥਾਂ ਨਾਲ ਛੋਹ ਨਹੀਂ ਸਕਦੇ। ਉਨ੍ਹਾਂ ਵਸਤਾਂ ਬਾਰੇ ਸਾਡਾ ਕੀ ਵਿਚਾਰ ਹੈ?

ਸਾਨੂੰ ਸ਼ਾਇਦ ਇਹ ਗੱਲ ਅਜਬ ਜਾਪਦੀ ਹੋਵੇ ਕਿ ਕੋਈ ਵਸਤਾਂ ਐਸੀਆਂ ਹਨ ਜਿਨ੍ਹਾਂ ਨੂੰ ਅਸੀਂ ਦੇਖ ਸਕਦੇ ਹਾਂ ਪਰ ਛੋਹ ਨਹੀਂ ਸਕਦੇ। ਪਰ ਸੰਸਾਰ ਐਸੀਆਂ ਵਸਤਾਂ ਨਾਲ ਭਰਪੂਰ ਹੈ। ਪਰ ਹੋਰ ਵੱਡੀ ਗੱਲ ਇਹ ਹੈ ਕਿ ਆਦਿ-ਕਾਲੀਨ ਵਹਿਸ਼ੀ ਮਨੁੱਖ ਨੂੰ ਇਨ੍ਹਾਂ ਵਸਤਾਂ ਬਾਰੇ ਕੋਈ ਵਿਸ਼ੇਸ਼ ਚਿੰਤਾ ਨਹੀਂ ਸੀ ਹੁੰਦੀ। ਬਹੁਤੇ ਲੋਕੀਂ ਬੱਦਲਾਂ ਨੂੰ ਕੇਵਲ ਦੇਖ ਸਕਦੇ ਹਨ, ਪਰ ਬੱਦਲ ਸਥੂਲ ਨਹੀਂ ਹਨ। ਪਰ ਜੇ ਅਸੀਂ, ਵਿਸ਼ੇਸ਼ ਕਰਕੇ ਪਹਾੜੀ ਦੇਸ਼ਾਂ ਦੇ ਵਾਸੀ, ਬੱਦਲਾਂ ਨੂੰ ਅਰਧ-ਸਥੂਲ ਅਨੁਭਵ ਮੰਨ ਲਈਏ, ਤਾਂ ਆਕਾਸ਼, ਤਾਰੇ, ਚੰਦਰਮਾ, ਸੂਰਜ ਮੌਜੂਦ ਹਨ ਜਿਨ੍ਹਾਂ ਨੂੰ ਕਦੇ ਛੋਹਿਆ ਨਹੀਂ ਗਿਆ। ਇਨ੍ਹਾਂ ਤੀਜੀ ਸ਼੍ਰੇਣੀ ਦੀਆਂ ਵਸਤਾਂ ਨੂੰ ਮੈਂ ਸੂਖਮ (Non-Tangible) ਕਹਿੰਦਾ ਹਾਂ, ਜਾਂ Intangible (ਅ-ਸਥੂਲ), ਜੇ ਮੈਨੂੰ ਇਹ ਸ਼ਬਦ ਘੜਨ ਦੀ ਆਗਿਆ ਹੋਵੇ।

ਇਸ ਤਰ੍ਹਾਂ ਸਾਧਾਰਨ ਮਨੋਵਿਗਿਆਨਕ ਵਿਸ਼ਲੇਸ਼ਣ ਨਾਲ ਸਾਨੂੰ ਵਸਤਾਂ ਦੀਆਂ ਤਿੰਨ ਸ਼੍ਰੇਣੀਆਂ ਦਾ ਪਤਾ ਲੱਗਦਾ ਹੈ ਜਿਨ੍ਹਾਂ ਨੂੰ ਅਸੀਂ ਆਪਣੇ ਇੰਦ੍ਰੀਆਂ ਨਾਲ ਅਨੁਭਵ ਕਰ ਸਕਦੇ ਹਾਂ ਪਰ ਜਿਨ੍ਹਾਂ ਵਿਚੋਂ ਹਰ ਸ਼੍ਰੇਣੀ ਦੀਆਂ ਵਸਤਾਂ ਆਪਣੀ ਹੋਂਦ ਬਾਰੇ ਭਿੰਨ-ਭਿੰਨ ਪ੍ਰਭਾਵ ਉਤਪੰਨ ਕਰਦੀਆਂ ਹਨ :

(1) ਸਥੂਲ ਵਸਤਾਂ ਜਿਵੇਂ ਕਿ ਪੱਥਰ, ਘੋਗੇ, ਹੱਡੀਆਂ, ਆਦਿ ਹਨ। ਜਿਹੜੇ ਚਿੰਤਕ ਇਸ ਸਿਧਾਂਤ ਦੇ ਮੰਨਣ ਵਾਲੇ ਹਨ ਕਿ ਧਰਮ ਦੀ ਭਾਵਨਾ ਦਾ ਆਰੰਭ ਜੜ੍ਹ-ਪੂਜਾ ਵਿਚੋਂ ਹੋਇਆ, ਉਹ ਇਨ੍ਹਾਂ ਵਸਤਾਂ ਨੂੰ ਹੀ ਆਰੰਭਕ ਪੂਜਯ ਵਸਤੂ ਮੰਨਦੇ ਹਨ।

(2) ਅਰਥ-ਸਥੂਲ ਵਸਤੂ, ਜਿਵੇਂ ਕਿ ਬ੍ਰਿਛ, ਪਹਾੜ, ਦਰਿਆ, ਸਮੁੰਦਰ ਤੇ ਧਰਤੀ ਹਨ। ਇਹ ਵਸਤਾਂ ਹਨ ਜੋ ਅਰਧ-ਪੂਜਯ ਦੇ ਸੰਕਲਪ ਲਈ ਸਮੱਗਰੀ ਦਿੰਦੀਆਂ ਹਨ।

(3) ਅ-ਸਥੂਲ ਵਸਤਾਂ ਜਿਵੇਂ ਕਿ ਆਕਾਸ਼, ਤਾਰੇ, ਸੂਰਜ, ਪਹੁ ਫੁਟਾਲਾ ਤੇ ਚੰਨ। ਇਨ੍ਹਾਂ ਵਸਤਾਂ ਬਾਰੇ ਉਹ ਵਿਚਾਰ ਬੀਜ-ਰੂਪ ਵਿਚ ਹਨ ਜਿਨ੍ਹਾਂ ਕਰਕੇ ਇਹ ਪੂਜਯ ਬਣ ਸਕਣ।

**8. ਆਦਿ-ਕਾਲੀਨ ਲੋਕਾਂ ਦਾ ਦੇਵਤਿਆਂ ਦੇ ਸੁਭਾ ਬਾਰੇ ਵਿਚਾਰ**

ਪਹਿਲਾਂ ਅਸੀਂ ਪ੍ਰਾਚੀਨ ਲੇਖਕਾਂ ਦਾ ਦੇਵਤਿਆਂ ਦੇ ਸੁਭਾ ਬਾਰੇ ਵਿਚਾਰ ਦੇਖੀਏ ਕਿ ਉਹ ਦੇਵਤਿਆਂ ਦਾ ਸੁਭਾ ਕੀ ਮੰਨਦੇ ਸਨ। ਐਪੀਕਾਰਮੋਸ (Epicharmos) ਕਹਿੰਦਾ ਹੈ ਕਿ ਦੇਵਤੇ ਪਵਣ, ਪਾਣੀ, ਧਰਤੀ, ਸੂਰਜ, ਅੱਗ ਤੇ ਤਾਰੇ ਹੁੰਦੇ ਹਨ।

ਪ੍ਰੋਡੀਕੋਸ (Prodikos) ਕਹਿੰਦਾ ਹੈ ਕਿ ਪ੍ਰਾਚੀਨ ਲੋਕ ਸੂਰਜ-ਚੰਨ, ਦਰਿਆ-ਚਸ਼ਮੇ; ਭਾਵ ਸਭ ਕੁਝ ਜੋ ਗੁਣਕਾਰੀ ਹੈ, ਨੂੰ ਦੇਵਤੇ ਸਮਝਦੇ ਸਨ ਜਿਵੇਂ ਕਿ ਮਿਸਰ ਦੇ ਲੋਕ ਨੀਲ ਨਦੀ ਨੂੰ ਦੇਵਤਾ ਮੰਨਦੇ ਸਨ ਤੇ ਇਸੇ ਲਈ ਰੋਟੀ ਦੀ ਡੈਮੀਟਰ (Demeter), ਸ਼ਰਾਬ ਦੀ ਡਾਇਓਨੀਸੋਸ (Dionysos), ਪਾਣੀ ਦੀ ਪੋਸੀਡੋਨ (Poseidon) ਅਤੇ ਅੱਗ ਦੀ ਹੈਫਾਸਟੋਸ

(Hephaestos) ਦੇਵਤੇ ਦੇ ਤੌਰ ਤੇ ਪੂਜਾ ਹੁੰਦੀ ਸੀ।

ਸੀਜਰ (Ceasar) ਜਰਮਨ ਲੋਕਾਂ ਦੇ ਧਰਮ ਬਾਰੇ ਆਪਣਾ ਵਿਚਾਰ ਦਿੰਦਿਆਂ ਕਹਿੰਦਾ ਹੈ ਕਿ ਉਹ ਸੂਰਜ, ਚੰਦਰਮਾ ਤੇ ਅਗਨੀ ਦੀ ਪੂਜਾ ਕਰਦੇ ਸਨ।

ਹੈਰੋਡੋਟਸ (Herodotus) ਈਰਾਨੀ ਲੋਕਾਂ ਦੀ ਗੱਲ ਕਰਦਿਆਂ ਕਹਿੰਦਾ ਹੈ ਕਿ ਉਹ ਸੂਰਜ, ਚੰਦਰਮਾ, ਧਰਤੀ, ਅੱਗ, ਪਾਣੀ ਤੇ ਪੌਣ ਨੂੰ ਬਲੀ ਦਿੰਦੇ ਸਨ।

ਸੈਲਸੁਸ (Celsus) ਈਰਾਨੀਆਂ ਦੀ ਗੱਲ ਕਰਦਿਆਂ ਕਹਿੰਦਾ ਹੈ ਕਿ ਉਹ ਪਹਾੜੀਆਂ ਦੀਆਂ ਚੋਟੀਆਂ ਤੇ ਡਿਸ (Dis) ਭਾਵ ਆਕਾਸ਼ ਦੇ ਘੇਰ ਨੂੰ ਬਲੀ ਦਿੰਦੇ ਸਨ, ਅੱਗੇ ਉਹ ਲਿਖਦਾ ਹੈ ਕਿ ਇਹ ਕੋਈ ਵੱਡੀ ਗੱਲ ਨਹੀਂ ਕਿ ਅਸੀਂ ਉਸ ਹਸਤੀ ਦਾ ਨਾਂ ਡਿਸ ਜਾਂ ਸਰਬ-ਉੱਚ ਜਾਂ ਅਡੋਨੇ (Adonai) ਜਾਂ ਸਾਬੋਥ (Sabaoth) ਜਾਂ ਐਮੋਨ (Ammon) ਜਾਂ ਸੀਥੀਅਨ ਲੋਕਾਂ ਵਾਂਗ ਪਾਪਾ (Papa) ਰੱਖ ਲਈਏ।

ਕੁਇੰਟਸ ਕੁਰਿਟਸ (Quintus Curtius) ਭਾਰਤ ਵਾਸੀਆਂ ਦੇ ਧਰਮ ਦਾ ਇਹ ਹਾਲ ਦਿੰਦਾ ਹੈ ਕਿ ਜਿਸ ਵਸਤੂ ਦਾ ਵੀ ਸਤਿਕਾਰ ਕਰਨ ਲੱਗਦੇ ਉਸ ਨੂੰ ਦੇਵਤਾ ਆਖਦੇ, ਵਿਸ਼ੇਸ਼ ਕਰਕੇ ਬ੍ਰਿਛਾਂ ਨੂੰ ਜਿਨ੍ਹਾਂ ਦਾ ਕੱਟਣਾ ਭਾਰੀ ਜੁਰਮ ਮੰਨਿਆ ਜਾਂਦਾ ਹੈ।

**9. ਵੇਦ ਦੀ ਗਵਾਹੀ**

ਇਹ ਜਾਣਨ ਲਈ ਕਿ ਭਾਰਤੀ ਲੋਕਾਂ ਦਾ ਉਹ ਧਰਮ ਅਸਲ ਵਿਚ ਕੀ ਸੀ ਜਿਸ ਬਾਰੇ ਸਿਕੰਦਰ ਦੇ ਸਾਥੀਆਂ ਤੇ ਉਨ੍ਹਾਂ ਦੇ ਉਤਰਾਧਿਕਾਰੀਆਂ ਨੇ ਸਾਨੂੰ ਦੱਸਿਆ ਹੈ, ਆਓ, ਅਸੀਂ ਵੇਦ ਦੇ ਆਪਣੇ ਪੁਰਾਤਨ ਮੰਤ੍ਰ ਵੇਖੀਏ। ਆਰੀਆ ਜਗਤ ਦੀ ਪ੍ਰਾਚੀਨਤਮ ਮਨੁੱਖ ਦੁਆਰਾ ਰਚਿਤ ਕਵਿਤਾ ਵਿਚ ਜੋ ਮੰਤ੍ਰ ਸੁਰੱਖਿਅਤ ਹਨ, ਉਹ ਕਿਸ ਨੂੰ ਸੰਬੋਧਨ ਕੀਤੇ ਗਏ ਹਨ? ਉਹ ਲੱਕੜ ਦੇ ਮੁੱਢਾਂ ਜਾਂ ਪੱਥਰਾਂ ਨੂੰ ਤੇ ਸੰਬੋਧਨ ਨਹੀਂ ਕੀਤੇ ਗਏ, ਉਹ ਦਰਿਆਵਾਂ, ਪਹਾੜਾਂ, ਬੱਦਲਾਂ, ਆਕਾਸ਼, ਪਹੁ-ਫੁਟਾਲੇ ਤੇ ਸੂਰਜ ਨੂੰ ਸੰਬੋਧਨ ਕੀਤੇ ਗਏ ਹਨ, ਭਾਵ, ਉਹ ਸਥੂਲ ਵਸਤਾਂ ਜਾਂ ਅਖੌਤੀ ਪੂਜਯ-ਵਸਤਾਂ ਨੂੰ ਨਹੀਂ ਸੰਬੋਧਨ ਹੋਏ ਸਗੋਂ ਉਨ੍ਹਾਂ ਵਸਤਾਂ ਨੂੰ ਸੰਬੋਧਨ ਕੀਤੇ ਗਏ ਹਨ ਜਿਨ੍ਹਾਂ ਨੂੰ ਅਸਾਂ ਅਰਧ-ਸਥੂਲ ਜਾਂ ਅ-ਸਥੂਲ ਮੰਨਿਆ ਹੈ।

ਇਹ ਸੱਚਮੁਚ ਬੜੀ ਮਹਾਨਤਾ ਵਾਲੀ ਗਵਾਹੀ ਹੈ ਅਤੇ ਐਸੀ ਗਵਾਹੀ ਹੈ ਜਿਸ ਬਾਰੇ ਅੱਜ ਤੋਂ ਸੌ ਵਰ੍ਹੇ ਪਹਿਲਾਂ ਕਿਸੇ ਨੂੰ ਖ਼ਿਆਲ ਹੀ ਨਹੀਂ ਸੀ ਹੋ ਸਕਦਾ। ਉਦੋਂ ਕਿਸੇ ਨੂੰ ਕੀ ਖ਼ਿਆਲ ਹੋ ਸਕਦਾ ਸੀ ਕਿ ਸਿਕੰਦਰ ਦੇ ਇਤਿਹਾਸਕਾਰਾਂ ਨੇ ਜੋ ਕੁਝ ਭਾਰਤ-ਵਾਸੀਆਂ ਬਾਰੇ ਲਿਖਿਆ ਹੈ, ਉਸ ਦਾ ਉਸ ਸਮੇਂ ਦੀ ਲਿਖਤ, ਸਗੋਂ ਉਸ ਤੋਂ ਵੀ ਘੱਟੋ-ਘੱਟ ਇਕ ਹਜ਼ਾਰ ਵਰ੍ਹੇ ਪੁਰਾਣੀ ਲਿਖਤ, ਨਾਲ ਟਾਕਰਾ ਤੇ ਮੇਲਾਨ ਹੋ ਸਕੇਗਾ।

ਇਸ ਤੋਂ ਵੀ ਵੱਡੀ ਗੱਲ ਹੋਰ ਹੈ। ਭਾਰਤੀ ਆਰੀਆ ਦੀ ਬੋਲੀ ਦਾ ਯੂਨਾਨ, ਇਟਲੀ ਤੇ ਬਾਕੀ ਯੂਰਪ ਦੇ ਆਰੀਆ ਦੀ ਬੋਲੀ ਨਾਲ ਟਾਕਰਾ ਕਰਕੇ ਅਸੀਂ ਉਸ ਬੋਲੀ ਦੇ ਕੁਝ ਭਾਗ ਉਘੇੜ ਸਕਦੇ ਹਾਂ ਜੋ ਕਿ ਆਰੀਆ ਪਰਿਵਾਰ ਦੇ ਭਿੰਨ-ਭਿੰਨ ਭਾਗਾਂ ਦੇ ਨਿਖੜਨ ਤੋਂ ਪਹਿਲਾਂ ਬੋਲੀ ਜਾਂਦੀ ਸੀ।

**10. ਵੰਡਾਰੇ ਤੋਂ ਪਹਿਲਾਂ ਦੀ ਆਰੀਆ ਬੋਲੀ ਦੀ ਗਵਾਹੀ**

ਪ੍ਰਾਚੀਨ ਆਰੀਆ ਲੋਕ ਦਰਿਆਵਾਂ ਤੇ ਪਹਾੜਾਂ, ਧਰਤ ਤੇ ਆਕਾਸ਼, ਪਹੁ-ਫੁਟਾਲੇ ਤੇ ਸੂਰਜ ਬਾਰੇ ਕੀ ਸੋਚਦੇ ਸਨ, ਜੋ ਕੁਝ ਇਨ੍ਹਾਂ ਵਸਤਾਂ ਵਿਚ ਉਹ ਦੇਖਦੇ ਸਨ ਉਸ ਬਾਰੇ ਕੀ ਸੰਕਲਪ ਬਣਾਂਦੇ ਸਨ— ਕਿਸੇ ਹੱਦ ਤੀਕ ਸਾਨੂੰ ਇਨ੍ਹਾਂ ਗੱਲਾਂ ਦਾ ਪਤਾ ਲੱਗਦਾ ਹੈ ਕਿਉਂਕਿ ਸਾਨੂੰ ਪਤਾ ਹੈ ਕਿ ਉਨ੍ਹਾਂ ਇਨ੍ਹਾਂ ਵਸਤਾਂ ਨੂੰ ਨਾਮ ਕੀ ਦਿੱਤੇ। ਉਹ ਉਨ੍ਹਾਂ ਵਸਤਾਂ ਦੀਆਂ ਹਰਕਤਾਂ ਦੇਖ ਕੇ ਉਨ੍ਹਾਂ ਨੂੰ ਨਾਮ ਦਿੰਦੇ ਸਨ। ਉਹ ਆਪ ਪਹਿਲਾਂ ਕਈ ਪ੍ਰਕਾਰ ਦੀਆਂ ਹਰਕਤਾਂ ਜਿਵੇਂ ਠੋਕਰਨਾ, ਧੱਕਣਾ, ਮਲਣਾ, ਮਾਪਣਾ, ਜੋੜਨਾ ਤੋਂ ਜਾਣੂੰ ਸਨ ਅਤੇ ਇਹ ਵੀ ਜਾਣਦੇ ਸਨ ਕਿ ਇਨ੍ਹਾਂ ਹਰਕਤਾਂ ਨਾਲ ਆਪਣੇ ਆਪ ਇਸ ਤਰ੍ਹਾਂ ਦੀ ਆਵਾਜ਼ ਨਿਕਲਦੀ ਹੈ। ਇਹ ਆਵਾਜ਼ਾਂ ਹੀ ਹੌਲੀ-ਹੌਲੀ ਉਹ ਰੂਪ ਧਾਰਨ ਕਰ ਗਈਆਂ ਜਿਨ੍ਹਾਂ ਨੂੰ ਭਾਸ਼ਾ-ਵਿਗਿਆਨ ਵਿਚ ਧਾਤੂ (roots) ਕਿਹਾ ਜਾਂਦਾ ਹੈ।

ਜਿਥੋਂ ਤੀਕ ਹਾਲੀ ਮੈਨੂੰ ਸਮਝ ਆਈ ਹੈ; ਇਹ ਹੈ ਸਾਰੀ ਬੋਲੀ ਤੇ ਸਾਰੇ ਵਿਚਾਰ ਦਾ ਆਰੰਭ। ਮੈਨੂੰ ਇਹ ਪ੍ਰਤੀਤ ਹੁੰਦਾ ਹੈ ਕਿ ਨੁਆਹਰ (Noire) ਦੀ ਫਿਲਾਸਫ਼ੀ ਦੀ ਵੱਡੀ ਗੱਲ ਇਹ ਹੈ ਕਿ ਉਸ ਨੇ ਇਸੇ ਖ਼ਿਆਲ ਨੂੰ ਭਿੰਨ-ਭਿੰਨ ਸਿਧਾਂਤਾਂ ਤੇ ਅਧਿਕਾਰ ਸੰਪੰਨਤਾ ਵਾਲੇ ਪੁਰਸ਼ਾਂ ਦੇ ਪ੍ਰਸਪਰ ਝਗੜਿਆਂ ਤੋਂ ਨਿੱਝਕ ਹੋ ਕੇ, ਸਪੱਸ਼ਟ ਰੂਪ ਵਿਚ ਪੇਸ਼ ਕੀਤਾ ਹੈ।

**11. ਬੋਲੀ ਦਾ ਆਰੰਭ**

ਬੋਲੀ ਪਹਿਲਾਂ ਕਰਮ ਦੁਆਰਾ ਵਿਦਮਾਨ ਹੁੰਦੀ ਹੈ। ਅਤਿ ਸਾਧਾਰਨ ਕਰਮਾਂ ਵਿਚੋਂ ਕਈ ਕਰਮ ਜਿਵੇਂ ਠੋਕਰਨਾ, ਮਲਣਾ, ਧੱਕਣਾ, ਸੁੱਟਣਾ, ਕੱਟਣਾ, ਜੋੜਨਾ, ਮਾਪਣਾ, ਹੱਲ ਵਾਹੁਣਾ, ਬੁਣਨਾ ਐਸੇ ਸਨ ਜਿਨ੍ਹਾਂ ਨਾਲ ਉਦੋਂ ਤੇ ਹੁਣ ਵੀ, ਆਮ ਕਰਕੇ ਆਪਣੇ ਆਪ ਧੁਨੀ ਵੀ ਹੁੰਦੀ ਸੀ। ਇਹ ਧੁਨੀਆਂ ਪਹਿਲਾਂ ਭਿੰਨ-ਭਿੰਨ ਤੇ ਅਸਪੱਸ਼ਟ ਸਨ, ਪਰ ਹੌਲੀ-ਹੌਲੀ ਵਧੇਰੇ ਨਿਸ਼ਚਿਤ ਰੂਪ ਧਾਰਦੀਆਂ ਗਈਆਂ। ਪਹਿਲਾ-ਪਹਿਲ ਇਹ ਧੁਨੀਆਂ ਕੇਵਲ ਕਰਮਾਂ ਨਾਲ ਸੰਬੰਧਤ ਸਨ; ਉਦਾਹਰਣ ਵਜੋਂ, 'ਮਾਰ' ਦੀ ਧੁਨੀ ਮਲਣ, ਪੱਥਰ ਚਮਕਾਣ, ਹਥਿਆਰ ਤੇਜ਼ ਕਰਨ, ਦੇ ਕਰਮਾਂ ਨਾਲ ਉਪਜਦੀ ਰਹੀ। ਹਾਲੀ ਉਸ ਵਿਚ ਬੋਲਣ ਵਾਲੇ ਨੂੰ ਜਾਂ ਹੋਰਾਂ ਨੂੰ ਕੁਝ ਹੋਰ ਦੱਸਣ ਦੀ ਸੰਭਾਵਨਾ ਨਹੀਂ ਸੀ। ਥੋੜ੍ਹੇ ਸਮੇਂ ਵਿਚ ਹੀ, ਪਿਤਾ ਵਲੋਂ ਇਹੋ ਧੁਨੀ ਸਪੱਸ਼ਟ ਉਚਾਰਨ ਤੇ ਨਾਲ ਕੀਤੇ ਇਸ਼ਾਰੇ ਕਰਕੇ, ਨਾ ਕੇਵਲ ਇਹ ਦੱਸਣ ਦਾ ਕੰਮ ਦੇਣ ਲੱਗੀ ਕਿ ਮੈਂ ਕੰਮ ਕਰਨ ਲੱਗਾ ਹਾਂ, ਪੱਥਰ ਦੇ ਹਥਿਆਰ ਰਗੜ ਕੇ ਚਮਕਾਣ ਲੱਗਾ ਹਾਂ, ਸਗੋਂ ਇਹ ਵੀ ਸੰਕੇਤ ਦੇਣ ਲੱਗੀ ਕਿ ਤੁਸੀਂ ਮੇਰੇ ਪੁੱਤਰ ਜਾਂ ਨੌਕਰ ਵੀ ਵੇਹਲੇ ਨਾ ਰਹੋ। 'ਮਾਰ' ਸ਼ਬਦ ਆਗਿਆਵਾਚਕ ਹੋ ਗਿਆ। ਸਾਰੇ ਇਸ ਸ਼ਬਦ ਨੂੰ ਸਮਝਣ ਲੱਗ ਪੈਣਗੇ ਕਿ ਉਹ ਜਿਵੇਂ ਅਸੀਂ ਮੰਨਿਆ ਹੈ; ਇਸ ਦੀ ਵਰਤੋਂ ਇਕੋ ਮਨੁੱਖ ਨਹੀਂ ਕਰ ਰਿਹਾ ਹੋਵੇਗਾ ਸਗੋਂ ਬਹੁਤ ਸਾਰੇ ਮਨੁੱਖ ਜੋ ਇਕੋ ਜਿਹੇ ਕੰਮ ਤੇ ਲੱਗੇ ਪਏ ਹੋਣਗੇ, ਕਰਨ ਲੱਗ ਪੈਣਗੇ।

ਕੁਝ ਸਮੇਂ ਮਗਰੋਂ, ਫਿਰ, ਇਕ ਪੈਰ ਹੋਰ ਅੱਗੇ ਪੁਟਿਆ ਜਾਵੇਗਾ। 'ਮਾਰ' ਕੇਵਲ ਆਗਿਆਵਾਚਕ ਜਾਂ ਪ੍ਰੇਣਾਰਥਕ ਵਜੋਂ ਹੀ ਲਾਭਦਾਇਕ ਨਹੀਂ ਹੋਵੇਗਾ ਕਿ ਆਓ ਕੰਮ ਕਰੀਏ, ਸਗੋਂ ਘੜੇ ਜਾਣ ਵਾਲੇ ਪੱਥਰ ਇਕ ਥਾਂ ਤੋਂ ਦੂਜੀ ਥਾਂ, ਸਾਗਰ ਕੰਢੇ ਤੋਂ ਗੁਫ਼ਾ ਤੀਕ,

ਚਿੱਟੇ ਪੱਥਰ ਦੀ ਖਾਣ ਤੋਂ ਛੱਲੀ ਵਰਗੀ ਝੁੱਗੀ ਤੀਕ ਲੈ ਜਾਣ ਲਈ ਕਾਫ਼ੀ ਹੋਵੇਗਾ। ਇਹ ਸ਼ਬਦ ਫਿਰ ਉਨ੍ਹਾਂ ਪੱਥਰਾਂ ਲਈ ਵੀ ਹੈ ਜੋ ਘੜੇ, ਰਗੜੇ ਜਾਣੇ ਹਨ ਤੇ ਉਨ੍ਹਾਂ ਪੱਥਰਾਂ ਲਈ ਵੀ ਜਿਨ੍ਹਾਂ ਨਾਲ ਹੋਰ ਪੱਥਰ, ਛਿੱਲੇ, ਘੜੇ ਰਗੜੇ ਜਾਣੇ ਹਨ, ਲਈ ਵਰਤਿਆ ਜਾਣ ਲੱਗਾ ਹੋਵੇਗਾ। ਇਸ ਤਰ੍ਹਾਂ 'ਮਾਰ' ਪ੍ਰੇਰਣਾਰਥਕ ਕ੍ਰਿਆ ਹੀ ਨਾ ਰਿਹਾ, ਨਾ ਕੇਵਲ ਕਰਮ ਕਰਨ ਤੀਕ ਸੀਮਤ ਰਿਹਾ, ਸਗੋਂ ਸਪੱਸ਼ਟ ਰੂਪ ਵਿਚ ਇਹ ਉਸ ਕਰਮ ਵਿਚ ਵਰਤੀਆਂ ਜਾਣ ਵਾਲੀਆਂ ਅਨੇਕ ਵਸਤਾਂ ਲਈ ਵੀ ਵਰਤਿਆ ਜਾਣ ਲੱਗਾ।

'ਮਾਰ' ਧੁਨੀ ਦੀ ਸ਼ਕਤੀ ਦਾ ਇਸ ਤਰ੍ਹਾਂ ਦਾ ਪ੍ਰਸਾਰ ਇਕ ਦਮ ਗੜਬੜ ਵੀ ਪੈਦਾ ਕਰ ਦੇਵੇਗਾ ਅਤੇ ਗੜਬੜੀ ਦਾ ਇਹ ਅਹਿਸਾਸ ਆਪਣੇ ਆਪ ਇਸ ਨੂੰ ਰੋਕਣ ਦੇ ਸਾਧਨ ਪੈਦਾ ਕਰਨ ਦੀ ਇੱਛਾ ਵੀ ਉਪਜਾਏਗਾ।

ਜੇ ਇਹ ਜ਼ਰੂਰੀ ਸਮਝਿਆ ਗਿਆ ਕਿ 'ਮਾਰ-ਆਓ ਪੱਥਰ ਰਗੜੀਏ' ਤੇ 'ਮਾਰ-ਹਲਾ, ਫਿਰ, ਪੱਥਰ ਰਗੜਨੇ ਹਨ' ਵਿਚ ਨਿਖੇੜ ਕੀਤਾ ਜਾਵੇ, ਤਾਂ ਇਹ ਦੋ ਭਿੰਨ ਤਰੀਕਿਆਂ ਨਾਲ ਹੋ ਸਕਦਾ ਸੀ। ਅਤਿ ਸਾਧਾਰਨ ਤੇ ਆਦਿ-ਕਾਲੀਨ ਤਰੀਕਾ ਉਚਾਰਣ ਬਦਲਣ ਜਾਂ ਆਵਾਜ਼ ਦੀ ਧੁਨੀ ਬਦਲਣ ਦਾ ਸੀ। ਇਹ ਗੱਲ ਚੀਨੀ ਤੇ ਹੋਰ ਇਕ-ਅਖਰੀ ਬੋਲੀਆਂ ਵਿਚ ਬਹੁਤ ਚੰਗੀ ਤਰ੍ਹਾਂ ਪ੍ਰਗਟ ਹੈ। ਇਨ੍ਹਾਂ ਬੋਲੀਆਂ ਵਿਚ ਇਕੋ ਆਵਾਜ਼, ਭਿੰਨ-ਭਿੰਨ ਧੁਨੀਆਂ ਅਨੁਸਾਰ ਉਚਾਰਨ ਕਰਨ ਨਾਲ, ਭਿੰਨ-ਭਿੰਨ ਅਰਥ ਗ੍ਰਹਿਣ ਕਰ ਲੈਂਦੀ ਹੈ।

ਇਕ ਹੋਰ ਇਤਨਾ ਹੀ ਸੁਭਾਵਕ ਉਪਾਉ ਇਹ ਸੀ ਕਿ ਸੰਕੇਤਵਾਚੀ ਪੜਨਾਵਾਂ ਦੀ ਵਰਤੋਂ ਕੀਤੀ ਜਾਂਦੀ ਅਤੇ ਉਨ੍ਹਾਂ ਨੂੰ ਇਹੋ ਜਿਹੀਆਂ ਧੁਨੀਆਂ ਜਿਵੇਂ ਕਿ 'ਮਾਰ' ਨਾਲ ਜੋੜਿਆ ਜਾਂਦਾ ਅਤੇ ਇਸ ਤਰ੍ਹਾਂ ਨਿਖੇੜ ਕੀਤਾ ਜਾਂਦਾ ਜਿਵੇਂ ਕਿ 'ਇਥੇ ਰਗੜਦਾ ਹੈ' ਦਾ ਭਾਵ ਹੁੰਦਾ ਕਿ 'ਮਨੁੱਖ ਰਗੜਦਾ ਹੈ' ਅਤੇ 'ਉਥੇ ਰਗੜਦਾ ਹੈ' ਦਾ ਭਾਵ ਹੁੰਦਾ ਕਿ 'ਪੱਥਰ ਜੋ ਰਗੜਿਆ ਜਾ ਰਿਹਾ ਹੈ।'

ਇਹ ਬੜਾ ਸਾਧਾਰਨ ਕਰਮ ਜਾਪਦਾ ਹੈ, ਪਰ ਇਹੋ ਹੀ ਕਰਮ ਸੀ ਜਿਸ ਨੇ ਪਹਿਲਾਂ ਮਨੁੱਖ ਨੂੰ ਕਰਤਰੀਵਾਚ ਤੇ ਕਰਮਨੀਵਾਚ ਦੀ ਚੇਤਨਾ ਦਿੱਤੀ, ਸਗੋਂ ਜਿਸ ਨੇ ਕੰਮ ਕਰਨ ਵਾਲੇ ਤੇ ਕੀਤੇ ਕੰਮ ਤੋਂ ਬਿਨਾਂ ਕੰਮ ਦਾ ਸੰਕਲਪ ਵੀ ਦਿੱਤਾ ਅਤੇ ਕੰਮ ਨੂੰ ਕਰਨਹਾਰ ਤੇ ਹੋਏ ਕੰਮ ਜਾਂ ਸਿੱਟੇ ਤੋਂ ਨਿਖੇੜਿਆ ਜਾ ਸਕਦਾ ਸੀ। ਇਹ ਹੈ ਅਸਲ ਕਦਮ ਜਿਸ ਦੁਆਰਾ ਮਨੁੱਖ ਉਨ੍ਹਾਂ ਧੁਨੀਆਂ ਤੋਂ ਜੋ ਕੇਵਲ ਅਨੁਭਵ ਨੂੰ ਪ੍ਰਗਟ ਕਰਦੀਆਂ ਹਨ ਉਨ੍ਹਾਂ ਤੀਕ ਜੋ ਸੰਕਲਪ ਨੂੰ ਪ੍ਰਗਟ ਕਰਦੀਆਂ ਹਨ ਪੁੱਜਿਆ ਅਤੇ ਜਿਸ ਗੱਲ ਨੂੰ ਹੁਣ ਤੀਕ ਕਿਸੇ ਨੇ ਵੀ ਸਪੱਸ਼ਟ ਨਹੀਂ ਸੀ ਕੀਤਾ ਪਰ ਜਿਸ ਨੂੰ ਨੋਆਰ ਦੇ ਫਲਸਫ਼ੇ ਰਾਹੀਂ ਪੂਰਨ ਭਾਂਤ ਸਮਝਿਆ ਗਿਆ ਹੈ। ਜੋ ਧੁਨੀਆਂ ਸੁਭਾਵਕ ਤੌਰ ਤੇ ਕੁਝ ਕਰਮਾਂ ਨਾਲ ਸੰਬੰਧਤ ਹਨ, ਉਹ ਆਪਣੇ ਆਪ ਮੁੱਢਲੇ ਰੂਪ ਵਿਚ ਸੰਕਲਪਾਂ ਦਾ ਸੰਕੇਤ ਹਨ। ਜਦੋਂ ਇਨ੍ਹਾਂ ਧੁਨੀਆਂ ਵਿਚ ਉਚਾਰਨ ਜਾਂ ਇਸ਼ਾਰਿਆਂ ਰਾਹੀਂ ਵੱਖੋ-ਵੱਖ ਭਾਵ ਪੈਦਾ ਕੀਤੇ ਜਾਂਦੇ ਹਨ ਜਿਵੇਂ ਕਿ ਕਰਨ ਵਾਲੇ ਜਾਂ ਸਾਧਨ, ਜਾਂ ਸਥਾਨ, ਜਾਂ ਸਮੇਂ, ਜਾਂ ਕਰਮ ਦਾ, ਤਾਂ ਜਿਹੜੀ ਗੱਲ ਸਦਾ ਸਾਰੀਆਂ ਹਾਲਤਾਂ ਵਿਚ ਸਾਂਝੀ ਰਹਿੰਦੀ ਹੈ, ਉਹ 'ਧਾਤੂ' ਹੈ, ਜੋ ਉਚਾਰਨ ਵਿਚ ਆਇਆ ਸ਼ਬਦ ਹੈ, ਜੋ ਆਪਣੇ ਸਰੂਪ ਵਿਚ ਨਿਸ਼ਚਿਤ ਹੋ

ਗਿਆ ਹੈ, ਜੋ ਕਿਸੇ ਕਰਮ ਨੂੰ ਸਾਧਾਰਣ ਰੂਪ ਵਿਚ ਦੱਸਦਾ ਹੈ ਅਤੇ ਇਸ ਲਈ ਸਿਧਾਂਤਕ ਹੈ।

**12. ਮੁੱਢਲੇ ਸੰਕਲਪ**

ਇਨ੍ਹਾਂ ਗੱਲਾਂ ਦਾ ਸਹੀ ਸੰਬੰਧ ਤੇ ਭਾਸ਼ਾ-ਵਿਗਿਆਨ ਨਾਲ ਹੈ; ਪਰ ਧਰਮ-ਵਿਗਿਆਨ ਦੀ ਗੱਲ ਕਰਦਿਆਂ ਵੀ ਅਸੀਂ ਉਨ੍ਹਾਂ ਨੂੰ ਬਿਲਕੁਲ ਛੱਡ ਨਹੀਂ ਸਾਂ ਸਕਦੇ।

ਜੇ ਅਸੀਂ ਇਹ ਜਾਣਨਾ ਚਾਹੁੰਦੇ ਹਾਂ ਕਿ ਉਦਾਹਰਣ ਵਜੋਂ ਪ੍ਰਾਚੀਨ ਕਾਲ ਦੇ ਲੋਕ ਦਰਿਆ ਦੀ ਗੱਲ ਕਰਦਿਆਂ ਦਰਿਆ ਬਾਰੇ ਕੀ ਸਮਝਦੇ ਸਨ, ਤਾਂ ਇਸ ਦਾ ਉੱਤਰ ਇਹ ਹੈ ਕਿ ਉਹ ਉਹੋ ਸਮਝਦੇ ਸਨ ਜੋ ਉਨ੍ਹਾਂ ਦੇ ਦਿੱਤੇ ਨਾਮ ਤੋਂ ਪ੍ਰਗਟ ਹੁੰਦਾ ਹੈ ਅਤੇ ਅਸੀਂ ਜਾਣਦੇ ਹਾਂ ਕਿ ਉਨ੍ਹਾਂ ਨੇ ਭਿੰਨ-ਭਿੰਨ ਨਾਮ ਦਿੱਤੇ ਸਨ; ਉਹ ਦਰਿਆ ਨੂੰ 'ਵਗਦਾ' (ਸਰਿਤਾ) ਆਖਦੇ ਸਨ ਜਾਂ 'ਸ਼ੋਰ ਮਚਾਉਂਦਾ' (ਨਦੀ ਜਾਂ ਧੁਨਿ) ਆਖਦੇ ਸਨ ਜਾਂ, ਜੇ ਦਰਿਆ ਸਿੱਧਾ ਵਗਦਾ ਹੁੰਦਾ ਤਾਂ ਉਹ ਇਸ ਨੂੰ 'ਹਲ ਵਾਹ' ਜਾਂ 'ਹਲ' (ਸੀਰਾ-ਦਰਿਆ; ਸੀਰਾ-ਹਲ) ਜਾਂ 'ਤੀਰ' ਆਖਦੇ ਜਾਂ ਜੇ ਦਰਿਆ ਖੇਤਾਂ ਨੂੰ ਪਾਲਦਾ ਦਿਸਦਾ ਤਾਂ ਇਸ ਨੂੰ 'ਮਾਤਾ' (ਮਾਤਰ) ਆਖਦੇ ਜਾਂ ਜੇ ਦਰਿਆ ਕਿਸੇ ਦੇਸ਼ ਨੂੰ ਦੂਜੇ ਦੇਸ਼ ਤੋਂ ਨਿਖੇੜਦਾ ਤੇ ਰੱਖਿਆ ਕਰਦਾ ਤਾਂ ਇਸ ਨੂੰ 'ਰੱਖਿਅਕ' (ਸਿੰਧੂ, ਸਿਧ, ਸਿਧਾਤੀਪਰੇ ਰੱਖਣਾ) ਕਹਿੰਦੇ ਸਨ। ਇਨ੍ਹਾਂ ਸਾਰੇ ਨਾਵਾਂ ਤੋਂ ਪ੍ਰਗਟ ਹੈ ਕਿ ਉਹ ਦਰਿਆ ਨੂੰ ਕਰਮਸ਼ੀਲ ਸਮਝਦੇ ਸਨ। ਜਿਵੇਂ ਮਨੁੱਖ ਦੌੜਦਾ ਹੇ ਤਿਵੇਂ ਦਰਿਆ ਦੌੜਦਾ ਹੈ; ਜਿਵੇਂ ਮਨੁੱਖ ਕੂਕਦਾ ਹੈ, ਤਿਵੇਂ ਦਰਿਆ ਕੂਕਦਾ ਹੈ; ਜਿਵੇਂ ਮਨੁੱਖ ਹਲ-ਵਾਹੁੰਦਾ ਹੈ, ਤਿਵੇਂ ਦਰਿਆ ਹਲ-ਵਾਹੁੰਦਾ ਹੈ; ਜਿਵੇਂ ਮਨੁੱਖ ਰੱਖਿਆ ਕਰਦਾ ਹੈ, ਤਿਵੇਂ ਦਰਿਆ ਰੱਖਿਆ ਕਰਦਾ ਹੈ। ਦਰਿਆ ਨੂੰ ਪਹਿਲਾਂ ਹਲ ਨਹੀਂ ਕਿਹਾ ਗਿਆ ਸਗੋਂ ਹਲ-ਵਾਹੁਣ ਵਾਲਾ ਕਿਹਾ ਹੈ; ਸਗੋਂ ਹਲ ਨੂੰ ਵੀ ਕਿੰਨਾ ਹੀ ਸਮਾਂ ਕੇਵਲ ਸਾਧਨ ਜਾਂ ਸੰਦ ਨਹੀਂ ਮੰਨਿਆ ਜਾਂਦਾ ਰਿਹਾ, ਸਗੋਂ ਸੰਦ ਹਲਾਉਣ ਵਾਲਾ ਮੰਨਿਆ ਤੇ ਸੰਕਲਪਿਆ ਜਾਂਦਾ ਰਿਹਾ ਹੈ। ਹਲ ਵੰਡਣਵਾਲਾ, ਚੀਰਣਵਾਲਾ, ਭੇੜੀਆ ਮੰਨਿਆ ਜਾਂਦਾ ਰਿਹਾ ਹੈ; ਇਸ ਲਈ ਹੀ ਹਲ ਤੇ ਖੁਰਚਣ ਵਾਲੇ ਸੂਰ ਜਾਂ ਚੀਰਣ ਵਾਲੇ ਭੇੜੀਏ ਵਿਚ ਨਾਂ ਦੀ ਸਾਂਝ ਹੈ।

**13. ਹਰ ਵਸਤੂ ਦਾ ਨਾਂ ਕਰਤਰੀਵਾਚਕ ਹੈ**

ਇਸ ਤਰ੍ਹਾਂ ਸਾਨੂੰ ਸਮਝਣ ਦੀ ਜਾਚ ਆਉਂਦੀ ਹੈ ਕਿ ਪ੍ਰਾਚੀਨ ਮਨੁੱਖ ਕਿਵੇਂ ਆਪਣੇ ਆਲੇ-ਦੁਆਲੇ ਦੀ ਦੁਨੀਆਂ ਨੂੰ ਗ੍ਰਹਿਣ ਕਰ ਸਕਿਆ ਤੇ ਸਮਝਿਆ। ਉਸ ਨੇ ਹਰ ਥਾਂ ਉਹੋ ਹਰਕਤਾਂ ਦੇਖੀਆਂ ਜੋ ਉਹ ਆਪ ਕਰਦਾ ਸੀ ਅਤੇ ਜੋ ਧੁਨੀਆਂ ਉਸ ਨੇ ਆਪਣੀਆਂ ਹਰਕਤਾਂ ਲਈ ਨਿਸ਼ਚਿਤ ਕੀਤੀਆਂ ਸਨ, ਉਹੋ ਧੁਨੀਆਂ ਉਸ ਨੇ ਆਲੇ-ਦੁਆਲੇ ਦੀਆਂ ਵਸਤਾਂ ਨਾਲ ਸੰਬੰਧਤ ਕਰ ਦਿੱਤੀਆਂ।

ਇਸ ਤਰ੍ਹਾਂ, ਬੋਲੀ ਦੀਆਂ ਧੁਰ ਡੂੰਘਾਣਾਂ ਵਿਚ, ਉਨ੍ਹਾਂ ਸੰਕਲਪਾਂ ਦੇ ਬੀਜ ਪਏ ਸਨ ਜਿਨ੍ਹਾਂ ਨੂੰ ਮਗਰੋਂ ਜੀਵਵਾਦ (Figurism), ਸਰਵਚੇਤਨਵਾਦ (Animism), ਮਾਨਵਵਾਦ (Anthropopathism), ਅਵਤਾਰਵਾਦ (Anthropomorphism), ਕਿਹਾ ਜਾਣ ਲੱਗਾ। ਇਥੇ ਸਾਨੂੰ ਉਹ ਮਜ਼ਬੂਰੀਆਂ, ਬੋਲੀ ਤੇ ਵਿਚਾਰ ਦੀਆਂ ਮਜ਼ਬੂਰੀਆਂ ਜਾਪਦੇ ਹਨ, ਨਾ ਕਿ ਕਾਵਿਕ ਸੰਕਲਪ ਜਿਵੇਂ ਕਿ ਉਹ ਮਗਰੋਂ ਜਾਣ ਲੱਗੇ। ਕਿਸੇ ਸਮੇਂ ਤਾਂ ਜਿਹੜਾ ਪੱਥਰ ਮਨੁੱਖ ਨੇ

ਆਪ ਹੀ ਘੜ ਕੇ ਤੇਜ਼ ਕੀਤਾ ਸੀ, ਉਸ ਨੂੰ ਆਪਣਾ ਸਹਾਇਕ ਸਮਝਦਾ ਸੀ ਅਤੇ ਉਸ ਨੂੰ 'ਕੱਟਣਵਾਲਾ' ਮੰਨਦਾ ਸੀ, ਨਾ ਕਿ ਐਸੀ ਵਸਤੂ ਜਿਸ ਨੇ ਕੱਟਣਾ ਹੈ; ਜਦੋਂ ਉਸ ਦੀ ਜਰੀਬ 'ਮਾਪਣ ਵਾਲੀ' ਸੀ ਅਤੇ ਹਲ ਚੀਰਣਵਾਲਾ ਸੀ, ਵਿਮਾਨ ਉੱਡਣ ਵਾਲਾ ਜਾਂ ਪੰਛੀ ਸੀ, ਇਹ ਕਿਵੇਂ ਹੋ ਸਕਦਾ ਸੀ ਕਿ ਦਰਿਆ ਕੂਕਣਵਾਲਾ, ਪਹਾੜ ਰੱਖਿਅਕ ਤੇ ਚੰਦਰਮਾ ਕੱਛਣ ਵਾਲਾ ਨਾ ਹੋਵੇ? ਚੰਨ ਆਪਣੇ ਰੋਜ਼ਾਨਾ ਸਫ਼ਰ ਵਿਚ ਆਕਾਸ਼ ਨੂੰ ਕੱਛਦਾ ਪ੍ਰਤੀਤ ਹੁੰਦਾ ਸੀ ਤੇ ਇਸ ਤਰ੍ਹਾਂ ਮਨੁੱਖ ਨੂੰ ਚੰਦਰਗਤੀ ਅਨੁਸਾਰ ਚੰਦਰਮਾ ਜਾਂ ਮਹੀਨੇ ਅਨੁਸਾਰ ਸਮੇਂ ਦੇ ਮਾਪਣ ਦਾ ਵਲ ਦੱਸਣ ਵਿਚ ਸਹਾਇਕ ਜਾਪਦਾ ਸੀ। ਮਨੁੱਖ ਤੇ ਚੰਦਰਮਾ ਇਕੱਠੇ ਕੰਮ ਕਰਦੇ ਸਨ, ਇਕੱਠਾ ਮਾਪਦੇ ਸਨ ਅਤੇ ਜਿਵੇਂ ਮਾਪਣ ਵਿਚ ਸਹਾਇਤਾ ਕਰਨ ਵਾਲੇ ਮਨੁੱਖ ਨੂੰ 'ਮਾ-ਸ', ਧਾਤੂ ਮਾ-ਮਾਪਣਾ ਕਹਿੰਦੇ ਸਨ; ਤਿਵੇਂ ਚੰਦਰਮਾ ਨੂੰ ਮਾਸ-ਮਾਪਣ ਵਾਲਾ ਕਹਿਣ ਲੱਗੇ ਅਤੇ ਇਹੋ ਸੰਸਕ੍ਰਿਤ ਵਿਚ ਇਸ ਦਾ ਅਸਲ ਨਾਮ ਹੈ ਜੋ ਕਿ ਲਾਤੀਨੀ Meusis ਅੰਗ੍ਰੇਜ਼ੀ Moon ਦੇ ਬਹੁਤ ਨਿਕਟੀ ਹੈ।

ਇਹ ਹਨ ਬੋਲੀ ਦੇ ਅਤਿ ਸਾਧਾਰਨ, ਪਰ ਅਤਿਅੰਤ ਅਵੱਸ਼ਕ ਪਹਿਲੇ ਕਦਮ। ਇਹ ਬਿਲਕੁਲ ਸਪੱਸ਼ਟ ਜਾਪਦੇ ਹਨ, ਭਾਵੇਂ ਇਨ੍ਹਾਂ ਬਾਰੇ ਕਿਤਨੇ ਹੀ ਮੁਗਾਲਤੇ ਰਹੇ ਹੋਣ। ਜੇ ਅਸੀਂ ਪੂਰੇ ਧਿਆਨ ਨਾਲ ਮਨੁੱਖੀ ਬੋਲੀ ਤੇ ਵਿਚਾਰ ਦੇ ਵਿਕਾਸ ਨੂੰ ਕਦਮ, ਕਦਮ ਤੇ ਦੇਖੀਏ।

### 14. ਕ੍ਰਿਆਸ਼ੀਲ ਹੋਣ ਤੋਂ ਭਾਵ ਮਨੁੱਖ ਹੋਣਾ ਨਹੀਂ ਹੈ

ਪ੍ਰਾਚੀਨ ਮਨੁੱਖ ਚੰਦਰਮਾ ਨੂੰ ਮਾਪਣ ਵਾਲਾ ਜਾਂ ਤ੍ਰਖਾਣ ਵੀ ਕਹਿੰਦੇ ਸਨ। ਪਰ ਇਸਦਾ ਇਹ ਭਾਵ ਨਹੀਂ ਹੈ ਕਿ ਪ੍ਰਾਚੀਨ ਭਾਸ਼ਾ ਘੜਨਹਾਰੇ ਚੰਦਰਮਾ ਤੇ ਮਨੁੱਖ ਵਿਚ ਕੋਈ ਫ਼ਰਕ ਹੀ ਨਹੀਂ ਸਮਝਦੇ। ਨਿਰਸੰਦੇਹ ਪ੍ਰਾਚੀਨ ਲੋਕਾਂ ਦੇ ਆਪਣੇ ਹੀ ਵਿਚਾਰ ਸਨ ਜੋ ਸਾਡੇ ਵਿਚਾਰਾਂ ਤੋਂ ਬਹੁਤ ਭਿੰਨ ਸਨ; ਪਰ ਸਾਨੂੰ ਕਦਾਚਿਤ ਇਹ ਨਹੀਂ ਸਮਝਣਾ ਚਾਹੀਦਾ ਕਿ ਉਹ ਬੇਵਕੂਫ ਸਨ; ਕੇਵਲ ਇਸ ਲਈ ਕਿ ਉਨ੍ਹਾਂ ਆਪਣੇ ਕੁਝ ਕਰਮਾਂ ਤੇ ਦਰਿਆਵਾਂ, ਪਹਾੜਾਂ, ਚੰਦਰਮਾ, ਸੂਰਜ ਤੇ ਆਕਾਸ਼ ਦੇ ਕਰਮਾਂ ਵਿਚ ਕੁਝ ਸਮਾਨਤਾ ਦੇਖੀ ਤੇ, ਉਨ੍ਹਾਂ ਵਸਤਾਂ ਨੂੰ ਆਪਣੇ ਕਰਮਾਂ ਦੀਆਂ ਧੁਨੀਆਂ ਵਾਲੇ ਨਾਮ ਹੀ ਦੇ ਦਿੱਤੇ ਤੇ ਉਹ ਮਾਪਣਵਾਲੇ ਮਨੁੱਖ ਤੇ ਮਾਪਣ ਵਾਲੇ ਚੰਦਰਮਾ ਜਾਂ ਅਸਲ ਮਾਤਾ ਤੇ ਦਰਿਆ-ਮਾਤਾ ਵਿਚ ਭੇਦ ਨਹੀਂ ਸਨ ਕਰਦੇ।

ਜਦੋਂ ਕਿ ਹਰ ਜਾਣੀ-ਬੁੱਝੀ ਚੀਜ਼ ਨੂੰ ਕਰਮਸ਼ੀਲ ਮੰਨਿਆ ਜਾਂਦਾ ਸੀ ਤੇ ਇਸ ਅਨੁਸਾਰ ਉਸ ਦਾ ਨਾਂ ਰੱਖਿਆ ਜਾਂਦਾ ਸੀ, ਜਦੋਂ ਪੱਥਰ ਨੂੰ ਕੱਟਣਹਾਰ, ਦੰਦ ਨੂੰ ਪੀਸਣਹਾਰ ਜਾਂ ਖਾਣਹਾਰ, ਵਰਮੀ ਨੂੰ ਮੋਰੀ ਕਰਨਹਾਰ ਮੰਨਿਆ ਜਾਂਦਾ ਸੀ ਤੇ ਇਸ ਤਰ੍ਹਾਂ ਕਰਮਸ਼ੀਲਤਾ ਕਰਕੇ ਇਨ੍ਹਾਂ ਵਸਤਾਂ ਨੂੰ ਪੁਰਖ ਰੂਪ ਮੰਨਿਆ ਜਾਂਦਾ ਸੀ, ਤਾਂ ਨਿਸਚੇ ਹੀ ਇਨ੍ਹਾਂ ਨਾਵਾਂ ਨੂੰ ਪੁਰਖਪੁਣੇ ਤੋਂ ਨਿਖੇੜਨਾ, ਮਾਪਣਹਾਰ ਤੇ ਚੰਦਰਮਾ ਵਿਚ ਭੇਦ ਦਰਸਾਣਾ ਇਨ੍ਹਾਂ ਨਾਵਾਂ ਨੂੰ ਜੜ੍ਹ ਦਰਸਾਣਾ, ਜੜ੍ਹ-ਨਾਵ ਘੜਨਾ ਤੇ ਹਥਿਆਰ ਨੂੰ ਹੱਥ ਨਾਲੋਂ ਤੇ ਹੱਥ ਨੂੰ ਮਨੁੱਖ ਨਾਲੋਂ ਨਿਖੇੜਨਾ ਬੜਾ ਕਠਿਨ ਸੀ। ਜਦੋਂ ਪੱਥਰ ਨੂੰ ਦਰਸਾਣ ਲਈ 'ਉਹ ਜੋ ਪੈਰਾਂ ਥੱਲੇ ਲਤਾੜਿਆ ਜਾਂਦਾ ਹੈ', ਕਿਹਾ ਜਾਂਦਾ ਸੀ, ਤਾਂ ਵਸਤਾਂ ਨੂੰ ਸਰੂਪ, ਜਾਂ ਸ਼ਖਸ਼ੀਅਤ ਪ੍ਰਦਾਨ ਕਰਨਾ ਕੀ ਕਠਿਨ ਸੀ।

ਇਸ ਤਰ੍ਹਾਂ, ਸਾਡੇ ਮੰਤਵ ਲਈ, ਮਾਨਵੀ-ਕਰਣ (Personification) ਦੀ ਸਮੱਸਿਆ

ਜਿਸ ਨੇ ਪਹਿਲੇ ਧਰਮ ਤੇ ਮਿਥਿਹਾਸ ਦਾ ਅਧਿਐਨ ਕਰਨ ਵਾਲਿਆਂ ਨੂੰ ਇਤਨਾ ਦੁਖੀ ਕੀਤਾ ਹੈ, ਹੀ ਬਿਲਕੁਲ ਬਦਲ ਜਾਂਦੀ ਹੈ। ਸਾਡੀ ਸਮੱਸਿਆ ਇਹ ਨਹੀਂ ਹੈ ਕਿ ਕਿਵੇਂ ਵਸਤਾਂ ਨੂੰ ਵਿਅਕਤਤ੍ਰ ਦਿੱਤਾ ਗਿਆ, ਸਗੋਂ ਇਹ ਹੈ ਕਿ ਕਿਵੇਂ ਉਨ੍ਹਾਂ ਨੂੰ ਵਿਅਕਤੀਤਵ-ਰਹਿਤ ਕੀਤਾ ਜਾਏ।

**15. ਵਿਆਕਰਣਿਕ ਲਿੰਗ**

ਇਹ ਆਮ ਕਰਕੇ ਮੰਨਿਆ ਗਿਆ ਹੈ ਕਿ ਵਿਆਕਰਣਿਕ ਲਿੰਗ ਹੀ ਮਾਨਵੀਕਰਣ ਦਾ ਕਾਰਨ ਹੈ। ਪਰ ਅਸਲੋਂ ਇਹ ਕਾਰਨ ਨਹੀਂ ਹੈ, ਇਹ ਤੇ ਫੱਲ ਹੈ। ਇਸ ਵਿਚ ਸ਼ੱਕ ਨਹੀਂ ਹੈ ਕਿ ਜਿਨ੍ਹਾਂ ਬੋਲੀਆਂ ਵਿਚ ਵਿਆਕਰਣਿਕ ਤੌਰ ਤੇ ਲਿੰਗ-ਭੇਦ ਪੂਰੀ ਤਰ੍ਹਾਂ ਕਾਇਮ ਹੋ ਚੁੱਕਾ ਹੈ, ਉਥੇ ਕਵੀਆਂ ਲਈ ਮਾਨਵੀਕਰਣ ਕਰਨਾ, ਵਿਸ਼ੇਸ਼ ਕਰਕੇ ਮਗਰਲੇ ਸਮੇਂ ਵਿਚ, ਸਹਿਲ ਸੀ। ਪਰ ਅਸੀਂ ਤੇ ਬਹੁਤ ਪ੍ਰਾਚੀਨ ਸਮੇਂ ਦੀ ਗੱਲ ਕਰ ਰਹੇ ਹਾਂ। ਸਗੋਂ ਲਿੰਗ-ਭੇਦ ਦਰਸਾਣ ਵਾਲੀਆਂ ਬੋਲੀਆਂ ਵਿਚ ਵੀ ਕੋਈ ਸਮਾਂ ਐਸਾ ਸੀ ਜਦੋਂ ਲਿੰਗ-ਭੇਦ ਦਰਸਾਣ ਦੀ ਵਿਧੀ ਨਹੀਂ ਸੀ। ਆਰਯਾਈ ਬੋਲੀਆਂ ਵਿਚ ਜਿਨ੍ਹਾਂ ਵਿਚ ਮਗਰੋਂ ਲਿੰਗ-ਭੇਦ ਪੈਦਾ ਹੋ ਗਿਆ, ਕਈ ਪ੍ਰਾਚੀਨ ਸ਼ਬਦ ਇਸ ਭੇਦ ਤੋਂ ਹੀਣ ਹਨ। ਪਿਤ੍ਰ (peter) ਪੁਲਿੰਗ ਨਹੀਂ ਹੈ। ਨਾ ਹੀ ਮਾਤ੍ਰ (mater) ਇਸਤ੍ਰੀ-ਲਿੰਗ ਹੈ; ਨਾ ਹੀ ਦਰਿਆ, ਪਹਾੜ, ਬ੍ਰਿਛ ਜਾਂ ਆਕਾਸ਼ ਵਰਗੇ ਪੁਰਾਤਨ ਸ਼ਬਦ ਕੋਈ ਵਿਆਕਰਣਿਕ ਲਿੰਗ ਪ੍ਰਗਟ ਕਰਦੇ ਹਨ। ਪਰ ਭਾਵੇਂ ਇਨ੍ਹਾਂ ਵਿਚ ਲਿੰਗ ਪ੍ਰਗਟ ਕਰਨ ਵਾਲਾ ਕੋਈ ਚਿੰਨ੍ਹ ਨਹੀਂ ਹੈ, ਸਾਰੇ, ਪ੍ਰਾਚੀਨ ਨਾਂਵ ਕਰਮਸ਼ੀਲਤਾ ਜ਼ਰੂਰ ਪ੍ਰਗਟ ਕਰਦੇ ਹਨ।

ਜਦੋਂ ਬੋਲੀ ਦੀ ਇਹ ਦਸ਼ਾ ਸੀ ਤਾਂ ਇਨ੍ਹਾਂ ਵਸਤਾਂ ਨੂੰ ਕਰਮਸ਼ੀਲ ਜਾਂ ਵਿਅਕਤੀਸ਼ੀਲ ਨਾ ਕਹਿਣਾ ਅਸੰਭਵ ਸੀ। ਜੇ calx— ਅੱਡੀ ਦਾ ਭਾਵ ਠੁੱਡਾ ਮਾਰਨਾ ਸੀ ਤਾਂ calx— ਪੱਥਰ ਦਾ ਵੀ ਇਹੋ ਭਾਵ ਸੀ। ਪੱਥਰ ਨੂੰ ਹੋਰ ਨਾਮ ਦੇਣ ਦਾ ਤਰੀਕਾ ਹੀ ਕੋਈ ਨਹੀਂ ਸੀ। ਜੇ ਅੱਡੀ ਪੱਥਰ ਨੂੰ ਠੁੱਡਾ ਮਾਰਦੀ ਸੀ ਤਾਂ ਪੱਥਰ ਅੱਡੀ ਨੂੰ ਮਾਰਦਾ ਸੀ, ਇਸ ਲਈ ਦੋਹਾਂ ਦਾ ਨਾਂ calx ਸੀ। Vi 'ਵੀ' ਦਾ ਵੇਦ ਵਿਚ ਅਰਥ ਪੰਛੀ ਹੈ, ਉੱਡਣ ਵਾਲਾ, ਪਰ ਇਸੇ ਸ਼ਬਦ ਦਾ ਹੀ ਅਰਥ ਤੀਰ ਵੀ ਹੈ। ਯੁੱਧ ਦੇ ਅਰਥ ਲੜਨਵਾਲਾ, ਹਥਿਆਰ ਤੇ ਲੜਾਈ ਤਿੰਨੇ ਹਨ।

ਇਸ ਪੱਖ ਵਿਚ ਬੜੀ ਪਲਾਂਘ ਪੁੱਟੀ ਗਈ, ਜਦੋਂ ਬਾਹਰਲੇ ਇਸ਼ਰਿਆਂ ਨਾਲ 'ਇਥੋਂ ਮਾਰੋ', 'ਉਥੋਂ ਮਾਰੋ', 'ਮਾਰਨਹਾਰ' ਤੇ 'ਮਾਰਿਆ ਹੋਇਆ' ਦਾ ਨਿਖੇੜਾ ਦਰਸਾਣਾ ਸੰਭਵ ਹੋ ਗਿਆ ਅਤੇ ਫਿਰ ਜੀਵ ਤੇ ਅਜੀਵ ਨਾਵਾਂ ਵਿਚ ਭੇਦ ਦਰਸਾਇਆ ਜਾਣ ਲੱਗਾ। ਬਹੁਤ ਸਾਰੀਆਂ ਬੋਲੀਆਂ ਇਸ ਤੋਂ ਅੱਗੇ ਨਹੀਂ ਗਈਆਂ। ਆਰਯਾਈ ਬੋਲੀਆਂ ਵਿਚ ਅਗਲਾ ਕਦਮ ਇਹ ਚੁੱਕਿਆ ਗਿਆ ਕਿ ਜੀਵਾਂ ਵਿਚੋਂ ਪੁਲਿੰਗ ਤੇ ਇਸਤ੍ਰੀ-ਲਿੰਗ ਪ੍ਰਗਟ ਕੀਤੇ ਜਾਣ ਲੱਗੇ। ਇਹ ਨਿਖੇੜਾ ਪੁਲਿੰਗ ਨਾਂਵ ਪ੍ਰਚੱਲਿਤ ਕਰਨ ਕਰਕੇ ਨਹੀਂ ਕੀਤਾ ਗਿਆ ਸਗੋਂ ਇਸਤ੍ਰੀ-ਲਿੰਗ ਸ਼ਬਦ ਦੀ ਵਰਤੋਂ ਬਣਾ ਕੇ ਕੀਤਾ ਗਿਆ, ਕਈ ਪਿਛੇਤਰ ਇਸਤ੍ਰੀ-ਲਿੰਗ ਪ੍ਰਗਟ ਕਰਨ ਲਈ ਨਿਸ਼ਚਿਤ ਕਰ ਦਿੱਤੇ ਗਏ। ਐਸਾ ਕਰਨ ਨਾਲ ਹੋਰ ਸਾਰੇ ਸ਼ਬਦ ਪੁਲਿੰਗ ਹੋ ਗਏ। ਹੋਰ ਸਮਾਂ ਲੰਘਣ ਉਪਰੰਤ, ਕੁਝ ਰੂਪ ਉਨ੍ਹਾਂ ਵਸਤਾਂ ਲਈ ਨਿਸ਼ਚਿਤ ਕਰ ਦਿੱਤੇ ਗਏ ਜੋ ਜੜ੍ਹ ਸਨ ਭਾਵ ਨਾ ਇਸਤ੍ਰੀ-ਲਿੰਗ ਸਨ, ਨਾ ਪੁਲਿੰਗ, ਪਰ ਆਮ ਕਰਕੇ ਕਰਮ ਕਾਰਕ, ਕਰਣ

ਕਾਰਕ ਵਿਚ ਐਸਾ ਹੋਇਆ।

ਵਿਆਕਰਣਿਕ-ਲਿੰਗ ਭਾਵੇਂ ਕਾਵਿਕ-ਮਿਥਿ ਦੇ ਸਿਰਜਣ ਵਿਚ ਬਹੁਤ ਸਹਾਇਕ ਹਨ ਪਰ ਅਸਲ ਵਿਚ ਇਹ ਸਿਰਜਣਾ ਸ਼ਕਤੀ ਨਹੀਂ ਹਨ। ਸਿਰਜਣਾ ਸ਼ਕਤੀ ਤੇ ਬੋਲੀ ਦੇ ਵਿਚਾਰ ਆਪਣੇ ਵਿਚ ਹੀ ਹੈ। ਮਨੁੱਖ ਕਰਮ ਕਰਦਿਆਂ ਨਾਲ ਬੋਲ ਕੇ ਇਸ਼ਾਰੇ ਵੀ ਕਰਦਾ ਹੈ। ਉਹ ਬਾਹਰਲੇ ਸੰਸਾਰ ਵਿਚ ਵੀ ਇਹ ਕਰਤੱਵ ਹੁੰਦੇ ਦੇਖਦਾ ਹੈ। ਉਹ ਬਾਹਰਲੀਆਂ ਵਸਤਾਂ ਨੂੰ ਉਚਾਰਣੀ ਸੰਕੇਤਾਂ ਰਾਹੀਂ ਪਕੜਦਾ ਹੈ, ਚੁੱਕਦਾ ਹੈ, ਪਛਾਣਦਾ ਹੈ, ਉਸ ਨੂੰ ਇਹ ਸੁਪਨਾ ਨਹੀਂ ਆਉਂਦਾ ਕਿ ਕਿਉਂਕਿ ਦਰਿਆ ਨੂੰ ਰੱਖਿਅਕ ਕਿਹਾ ਜਾਂਦਾ ਹੈ ਇਸ ਲਈ ਉਸ ਦੀਆਂ ਲੱਤਾਂ, ਬਾਹਾਂ ਹਨ ਅਤੇ ਉਸ ਪਾਸ ਹਥਿਆਰ ਵੀ ਹਨ। ਇਹੋ ਜਿਹੀ ਗੜਬੜ ਮਗਰੋਂ ਪੈਦਾ ਹੋਵੇਗੀ। ਹਾਲੀ ਤੀਕ ਤੇ ਵਿਚਾਰ ਦੇ ਅਸੀਂ ਬੜੇ ਨੀਵੇਂ ਸਤਰ ਦੀ ਗੱਲ ਕਰ ਰਹੇ ਹਾਂ।

**16. ਸਹਾਇਕ ਕ੍ਰਿਆ**

ਅਸੀਂ ਸਮਝਦੇ ਹਾਂ ਕਿ ਬੋਲੀ ਵਾਕਾਂ ਬਿਨਾਂ ਸੰਭਵ ਨਹੀਂ ਹੈ ਅਤੇ ਵਾਕ ਸ਼ਬਦਾਂ ਦੇ ਸੰਜੋਗ ਬਿਨਾਂ ਸੰਭਵ ਨਹੀਂ ਹਨ। ਇਹ ਵਿਚਾਰ ਸਹੀ ਵੀ ਹੈ ਤੇ ਗ਼ਲਤ ਵੀ ਹੈ। ਜੇ ਸਾਡਾ ਵਾਕ ਤੋਂ ਭਾਵ ਉਹ ਵਾਕ ਹੈ ਜੋ ਸਾਰਥਕ ਹੈ, ਭਾਵ ਜੋ ਕੁਝ ਬੋਧ ਦਿੰਦਾ ਹੈ, ਤਦ ਇਹ ਵਿਚਾਰ ਠੀਕ ਹੈ; ਪਰ ਜੇ ਸਾਡਾ ਵਾਕ ਤੋਂ ਭਾਵ ਉਹ ਉਚਾਰਨ ਹੈ ਜਿਸ ਵਿਚ ਕਰਤਾ, ਕਰਮ ਤੇ ਯੋਜਕ ਹਨ, ਤਦ ਇਹ ਵਿਚਾਰ ਗ਼ਲਤ ਹੈ। ਨਿਰੀ ਪ੍ਰੇਰਣਾਰਥਿਕ ਕ੍ਰਿਆ ਹੀ ਵਾਕ ਹੈ; ਕ੍ਰਿਆ ਦਾ ਹਰ ਰੂਪ ਵਾਕ ਹੋ ਸਕਦਾ ਹੈ। ਜਿਸ ਨੂੰ ਹੁਣ ਅਸੀਂ ਨਾਂਵ ਕਹਿੰਦੇ ਹਾਂ, ਉਹ ਆਪਣੇ ਮੂਲ ਰੂਪ ਵਿਚ ਇਕ ਪ੍ਰਕਾਰ ਦਾ ਵਾਕ ਹੁੰਦਾ ਸੀ ਜੋ ਕਿਸੇ ਧਾਤੂ ਤੇ ਅਖੌਤੀ ਪਿਛੇਤਰ ਜੋ ਕਿਸੇ ਐਸੀ ਵਸਤੂ ਵਲ ਸੰਕੇਤ ਕਰਦੀ ਸ੍ਰੀ, ਜਿਸ ਦਾ ਉਹ ਧਾਤੂ ਕਰਮ ਹੁੰਦਾ ਸੀ, ਤੋਂ ਬਣਦਾ ਸੀ। ਹੋਰ ਇਹ ਕਿ ਜਦੋਂ ਕਰਤਾ ਤੇ ਕਰਮ ਇਕੱਠੇ ਹੋਣ ਤਾਂ ਅਸੀਂ ਕਹਿ ਸਕਦੇ ਹਾਂ ਕਿ ਸੰਜੋਗ ਹੈ, ਪਰ ਸੱਚ ਇਹ ਹੈ ਕਿ ਪ੍ਰਾਚੀਨ ਕਾਲ ਵਿਚ ਇਸ ਤਰ੍ਹਾਂ ਨਹੀਂ ਸੀ ਹੁੰਦਾ, ਐਸਾ ਹੋਣਾ ਜ਼ਰੂਰੀ ਨਹੀਂ ਸੀ; ਸਗੋਂ ਉਦੋਂ ਇਸ ਤਰ੍ਹਾਂ ਹੋਣਾ ਸੰਭਵ ਹੀ ਨਹੀਂ ਸੀ। Vir bonus ਦੀ ਥਾਂ Vir est bonus ਕਹਿਣ ਦੀ ਸਮਰੱਥਾ ਮਨੁੱਖੀ ਬੋਲੀ ਦੀ ਬਿਲਕੁਲ ਨਵੀਨ ਪ੍ਰਾਪਤੀ ਹੈ।

ਅਸੀਂ ਦੇਖ ਚੁੱਕੇ ਹਾਂ ਕਿ ਆਦਿ-ਕਾਲ ਦੇ ਆਰੀਆ ਲੋਕਾਂ ਲਈ ਕਿਸੇ ਵਸਤੂ ਨੂੰ ਕਰਮਸ਼ੀਲ ਹੋਣ ਬਿਨਾਂ ਕੁਝ ਹੋਰ ਸੋਚਣਾ ਬੜਾ ਕਠਿਨ ਸੀ। ਉਨ੍ਹਾਂ ਨੂੰ ਇਹੋ ਕਠਿਨਾਈਆਂ ਪਾਰ ਕਰਨੀਆਂ ਪੈਂਦੀਆਂ ਸਨ ਜੇ ਉਨ੍ਹਾਂ ਕਹਿਣਾ ਹੁੰਦਾ ਕਿ ਕਿਸੇ ਵਸਤੂ ਦੀ ਹੋਂਦ ਹੈ ਜਾਂ ਸੀ। ਉਹ ਇਹ ਖ਼ਿਆਲ ਇਹ ਕਹਿ ਕੇ ਪ੍ਰਗਟ ਕਰ ਸਕਦੇ ਸਨ ਕਿ ਇਹ ਵਸਤੂ ਉਹੋ ਕੁਝ ਕਰਦੀ ਹੈ ਜੋ ਅਸੀਂ ਆਪ ਕਰਦੇ ਹਾਂ। ਸਾਰੇ ਮਨੁੱਖਾਂ ਲਈ ਸਭ ਤੋਂ ਸਾਧਾਰਣ ਗੱਲ ਸੁਆਸ ਲੈਣਾ ਸੀ, ਇਸ ਲਈ ਜਿਥੇ ਵੀ ਉਨ੍ਹਾਂ ਇਹ ਕਹਿਣਾ ਹੁੰਦਾ ਕਿ ਵਸਤਾਂ ਦੀ ਹੋਂਦ ਹੈ, ਉਹ ਕਹਿੰਦੇ ਕਿ ਵਸਤਾਂ ਸੁਆਸ ਲੈਂਦੀਆਂ ਹਨ।

**(1) ਅਸ-ਸਾਹ ਲੈਣਾ**

'ਅਸ' ਧਾਤੂ, ਜੋ he is ਦੇ ਸਰੂਪ ਵਿਚ ਹਾਲੀ ਵੀ ਕਾਇਮ ਹੈ, ਬਹੁਤ ਪੁਰਾਤਨ ਹੈ; ਆਰੀਆ ਜਾਤੀ ਦੇ ਨਿੱਖੜਨ ਤੋਂ ਪਹਿਲਾਂ ਇਹ ਧਾਤੂ ਭਾਵਾਚਕ ਰੂਪ ਵਿਚ

ਹੋਂਦ ਰੱਖਦਾ ਸੀ। ਕੁਝ ਵੀ ਹੋਵੇ, ਅਸੀਂ ਇਹ ਜਾਣਦੇ ਹਾਂ ਕਿ 'ਅਸ' ਦਾ ਅਰਥ ਸਾਹ ਲੈਣਾ ਸੀ, ਇਸ ਤੋਂ ਪਹਿਲਾਂ ਕਿ ਇਸ ਦਾ ਅਰਥ 'ਹੋਣਾ' to be ਮੰਨਿਆ ਗਿਆ।

ਸੰਸਕ੍ਰਿਤ ਵਿਚ ਅਸ-ਸਾਹ ਲੈਣਾ ਤੋਂ ਨਿਕਲਣ ਵਾਲਾ ਸਾਦਾ ਤੋਂ ਸਾਦਾ ਰੂਪ ਅਸੁ (as-u) ਸੀ। ਇਸੇ ਤੋਂ ਸ਼ਾਇਦ ਅਸੁਰ (asu-ra) ਉਹ ਜੋ ਸਾਹ ਲੈਂਦੇ ਹਨ, ਜੋ ਜੀਵਤ ਹਨ, ਜੋ ਹੋਂਦ ਵਾਲੇ ਹਨ ਅਤੇ ਅੰਤ ਵਿਚ ਦੇਵਤਿਆਂ ਲਈ ਪ੍ਰਾਚੀਨਤਮ ਨਾਂ, ਵੈਦਿਕ ਅਸੁਰ, ਬਣਿਆ।

**(2) ਭੂ-ਉੱਗਣਾ**

ਜਦੋਂ ਇਹ ਮਹਿਸੂਸ ਕੀਤਾ ਕਿ ਧਾਤੂ 'ਅਸ'— 'ਸਾਹ ਲੈਣਾ' ਦੀ ਵਰਤੋਂ, ਕਈ ਹਾਲਤਾਂ ਵਿਚ ਜਿਵੇਂ ਕਿ ਬ੍ਰਿਛ ਤੇ ਹੋਰ ਵਸਤਾਂ ਜੋ ਪ੍ਰਤੱਖ ਸੁਆਸ ਲੈਂਦੀਆਂ ਨਹੀਂ ਪ੍ਰਤੀਤ ਹੁੰਦੀਆਂ, ਠੀਕ ਨਹੀਂ ਜਾਪਦੀ, ਤਾਂ ਇਕ ਹੋਰ ਧਾਤੂ 'ਭੂ' ਜਿਸ ਦਾ ਅਸਲ ਅਰਥ 'ਉੱਗਣਾ' ਹੈ ਵਰਤਿਆ ਗਿਆ ਅਤੇ ਇਹ ਹੁਣ ਵੀ 'ਹੋਣਾ' ਦੇ ਅਰਥਾਂ ਵਿਚ ਵਰਤਿਆ ਜਾਂਦਾ ਹੈ। ਇਸ ਦੀ ਵਰਤੋਂ ਕੇਵਲ ਜੀਵ-ਜੰਤੂਆਂ ਲਈ ਨਹੀਂ ਸਗੋਂ ਬਨਸਪਤੀ ਲਈ ਵੀ ਕੀਤੀ ਗਈ, ਹਰ ਉਸ ਵਸਤੂ ਲਈ ਜੋ ਉੱਗਦੀ ਸੀ ਅਤੇ ਧਰਤੀ ਨੂੰ ਵੀ 'ਭੂਮ' ਭਾਵ 'ਉੱਗਣ ਵਾਲੀ' ਕਿਹਾ ਜਾਣ ਲੱਗਾ।

**(3) ਵਸ-ਰਹਿਣਾ**

ਅੰਤ ਵਿਚ, ਜਦੋਂ ਇਸੇ ਸੰਕਲਪ ਨੂੰ ਹੋਰ ਮੋਕਲਾ ਕਰਨ ਦੀ ਲੋੜ ਪ੍ਰਤੀਤ ਹੋਈ ਤਦ ਧਾਤੂ 'ਵਸ' ਜਿਸ ਦਾ ਅਸਲ ਅਰਥ ਰਹਿਣਾ, ਵਸਣਾ ਸੀ, ਵਰਤਿਆ ਗਿਆ। ਸੰਸਕ੍ਰਿਤ ਵਿਚ ਸ਼ਬਦ 'ਵਸ-ਤੁ' 'ਘਰ' ਹੈ, ਯੂਨਾਨੀ ਵਿਚ— 'ਕਸਬਾ' ਹੈ ਅਤੇ ਅੰਗ੍ਰੇਜ਼ੀ ਵਿਚ ਹਾਲੀ ਵੀ 'I was' ਦੇ ਰੂਪ ਵਿਚ ਇਹੋ ਧਾਤੂ ਚੱਲ ਰਿਹਾ ਹੈ। ਇਹ ਉਨ੍ਹਾਂ ਸਾਰੀਆਂ ਵਸਤਾਂ ਲਈ ਵਰਤਿਆ ਜਾ ਸਕਦਾ ਸੀ ਜੋ ਨਾ ਹੀ ਸੁਆਸ ਦੇ ਅਤੇ ਨਾ ਹੀ 'ਉੱਗਣਾ' ਦੇ ਸੰਕਲਪ ਵਿਚ ਸਮਾ ਸਕਦੀਆਂ ਸਨ। ਅ-ਮਨੁੱਖੀ ਜਾਂ ਮੁਰਦਾ ਵਸਤ ਨੂੰ ਸ਼ਬਦ ਵਿਚ ਬਿਆਨਣ ਲਈ ਇਹ ਪਹਿਲਾ ਜਤਨ ਸੀ। ਪੁਲਿੰਗ, ਇਸਤ੍ਰੀ-ਲਿੰਗ ਅਤੇ ਨਿਪੁੰਸਕ ਨਾਂਵ ਘੜਨ ਅਤੇ ਇਹ ਤਿੰਨ ਸਹਾਇਕ ਕ੍ਰਿਆ ਰਚਣ ਵਿਚ ਕੁਝ ਸਮਾਨਤਾ ਦਿਸਦੀ ਹੈ।

**17. ਮੁੱਢ-ਕਦੀਮੀ ਵਾਕ ਬਣਤਰ**

ਹੁਣ ਇਨ੍ਹਾਂ ਸਿੱਟਿਆਂ ਦੀ ਰੌਸ਼ਨੀ ਵਿਚ ਵਿਚਾਰੀਏ ਕਿ ਕਿਵੇਂ ਮੁੱਢ ਵਿਚ ਆਰੀਆ ਲੋਕਾਂ ਨੇ ਸੂਰਜ, ਚੰਨ, ਆਕਾਸ਼, ਧਰਤੀ, ਪਹਾੜਾਂ ਤੇ ਦਰਿਆਵਾਂ ਸੰਬੰਧੀ ਪਹਿਲਾਂ ਕੁਝ ਕਹਿਣਾ ਆਰੰਭ ਕੀਤਾ ਹੋਵੇਗਾ। ਜਦੋਂ ਕਿ ਅਸੀਂ ਕਹਿੰਦੇ ਹਾਂ ਚੰਨ ਹੈ, ਸੂਰਜ ਹੈ, ਹਵਾ ਵਗਦੀ ਹੈ, ਵਰਖਾ ਹੁੰਦੀ ਹੈ, ਉਹ ਕੇਵਲ ਇੰਨਾ ਹੀ ਸੋਚ ਤੇ ਕਹਿ ਸਕਦੇ ਸਨ ਕਿ ਸੂਰਜ ਸਾਹ ਲੈਂਦਾ ਹੈ (Suryo-asti), ਚੰਨ ਉਗਦਾ ਹੈ (ma bhavati), ਧਰਤੀ ਵਸਦੀ ਹੈ (bhur vasati), ਹਵਾ ਜਾਂ ਵਗਣ ਵਾਲੀ ਵਗਦੀ ਹੈ (vayur vati), ਮੀਂਹ ਵਰ੍ਹਦਾ ਹੈ (indra unatti) ਜਾਂ (vriha varshati ਜਾਂ (somah sunoti)।

ਅਸੀਂ ਕੁਦਰਤ ਦੀ ਖੇਡ ਜੋ ਮਨੁੱਖ ਦੀਆਂ ਅੱਖਾਂ ਦੇ ਸਾਮ੍ਹਣੇ ਵਾਪਰ ਰਹੀ ਸੀ, ਨਾ ਸਮਝਣ ਤੇ ਬਿਆਨਣ ਦੇ ਅਤਿ ਮੁੱਢਲੇ ਜਤਨਾਂ ਬਾਰੇ ਵਿਚਾਰ ਕਰ ਰਹੇ ਹਾਂ। ਅਸੀਂ ਇਸ ਭਾਸ਼ਾ-ਅਮਲ ਨੂੰ ਦਰਸਾਣ ਲਈ ਸੰਸਕ੍ਰਿਤ ਵਰਤ ਰਹੇ ਹਾਂ ਭਾਵੇਂ ਇਹ ਗੱਲ ਸੰਸਕ੍ਰਿਤ ਬਣਨ ਤੋਂ ਬਹੁਤ ਪਹਿਲਾਂ ਦੀ ਹੈ। ਕਿਵੇਂ ਸੂਝ ਨਾਲ ਵਾਕ-ਬਣਤਰ ਉਪਜੀ, ਕਿਵੇਂ ਅਨੇਕ ਤਰ੍ਹਾਂ ਦੀ ਵਾਕ ਬਣਤਰ ਦਾ, ਪਰੰਪਰਾਈ ਰੂਪ ਗ੍ਰਹਿਣ ਕਰਨ ਲਈ, ਸੂਝ ਤੇ ਪ੍ਰਭਾਵ ਪਿਆ, ਕਿਵੇਂ ਇਸ ਕਰਮ ਤੇ ਪ੍ਰਤਿਕਰਮ ਵਿਚੋਂ ਮਜ਼ਬੂਰੀ ਕਾਰਨ ਮਿਥਿਹਾਸ ਨੇ ਜਨਮ ਲਿਆ, ਇਹ ਸਾਰੀਆਂ ਐਸੀਆਂ ਸਮੱਸਿਆਵਾਂ ਹਨ ਜਿਨ੍ਹਾਂ ਦਾ ਸੰਬੰਧ ਵਿਚਾਰ ਦੇ ਮਗਰਲੇ ਸਮੇਂ ਨਾਲ ਹੈ ਅਤੇ ਇਸ ਵੇਲੇ ਸਾਨੂੰ ਇਨ੍ਹਾਂ ਵਿਚ ਨਹੀਂ ਉਲਝਣਾ ਚਾਹੀਦਾ। ਕੇਵਲ ਇਕ ਗੱਲ ਹੈ ਜਿਸ ਤੇ ਜਿਤਨਾ ਜ਼ੋਰ ਦਿੱਤਾ ਜਾਵੇ ਥੋੜ੍ਹਾ ਹੈ। ਪ੍ਰਾਚੀਨ ਆਰੀਆ ਲੋਕਾਂ ਨੂੰ ਸੂਰਜ ਨੂੰ ਐਸੇ ਨਾਮ ਦੇਣੇ ਪਏ ਜੋ ਉਸ ਦੇ ਕਿਸੇ ਨਾ ਕਿਸੇ ਕਰਤੱਵ ਨੂੰ ਪ੍ਰਗਟ ਕਰਦੇ ਸਨ ਤੇ ਉਹ ਉਸ ਨੂੰ ਚਾਨਣ ਦੇਣ ਵਾਲਾ ਜਾਂ ਨਿੱਘ ਦੇਣ ਵਾਲਾ, ਰਚਣਹਾਰ ਜਾਂ ਪ੍ਰਵਰਿਸ਼ ਕਰਨ ਵਾਲਾ ਕਹਿੰਦੇ ਸਨ ਜਾਂ ਚੰਨ ਨੂੰ ਉਹ ਮਿਣਤੀ ਕਰਨ ਵਾਲਾ ਜਾਂ ਪਹੁ-ਫੁਟਾਲੇ ਨੂੰ ਜਗਾਉਣ ਵਾਲਾ, ਬਿਜਲੀ ਦੀ ਕੜਕ ਨੂੰ ਗਰਜਣ ਵਾਲੀ, ਵਰਖਾ ਨੂੰ ਵਰ੍ਹਣ ਵਾਲੀ, ਅੱਗ ਨੂੰ ਤੇਜ਼ ਨੱਸਣ ਵਾਲੀ ਕਹਿੰਦੇ ਸਨ—ਤਾਂ ਸਾਨੂੰ ਇਹ ਨਹੀਂ ਮੰਨ ਲੈਣਾ ਚਾਹੀਦਾ ਕਿ ਉਹ ਵਿਸ਼ਵਾਸ ਕਰਦੇ ਸਨ ਕਿ 'ਸੂਰਜ ਸਾਹ ਲੈ ਰਿਹਾ ਹੈ' ਤਾਂ ਉਨ੍ਹਾਂ ਦਾ ਭਾਵ ਇਹ ਕਦਾਚਿਤ ਨਹੀਂ ਸੀ ਹੁੰਦਾ ਸੂਰਜ ਮਨੁੱਖ ਹੈ ਜਾਂ ਘੱਟੋ-ਘੱਟ ਪਸ਼ੂ ਹੈ, ਜਿਸ ਦੇ ਸਾਹ ਲੈਣ ਵਾਲੇ ਫੇਫੜੇ ਤੇ ਮੂੰਹ ਹਨ। ਗੁਫ਼ਾਵਾਂ ਵਿਚ ਰਹਿਣ ਵਾਲੇ ਸਾਡੇ ਪੂਰਵਜ ਨਾ ਬੁੱਧੂ ਸਨ, ਨਾ ਕਵੀ ਸਨ। 'ਸੂਰਜ ਜਾਂ ਪਾਲਣਹਾਰ ਸਾਹ ਲੈਂਦਾ ਹੈ' ਕਹਿਣ ਤੋਂ ਉਨ੍ਹਾਂ ਦਾ ਭਾਵ ਇਸ ਤੋਂ ਵਧ ਕੁਝ ਨਹੀਂ ਸੀ ਕਿ ਸੂਰਜ ਕਰਮਸ਼ੀਲ ਹੈ, ਸਾਵਧਾਨ ਹੈ, ਕਰਤੱਵ ਕਰਦਾ ਹੈ ਤੇ ਸਾਡੇ ਵਾਂਗ ਤੁਰਦਾ ਹੈ। ਪ੍ਰਾਚੀਨ ਆਰੀਆ ਉਦੋਂ ਤੀਕ ਚੰਨ ਦੀਆਂ ਦੋ ਅੱਖਾਂ, ਇਕ ਨੱਕ, ਇਕ ਮੂੰਹ ਨਹੀਂ ਸਨ ਮਿੱਥ ਸਕੇ, ਨਾ ਹੀ ਵਗਦੀ ਪੌਣ ਨੂੰ ਹਵਾ ਦੇ ਫੂੰਕਾਰੇ ਮਾਰਦੀ ਕੁੱਪੇ ਵਰਗੇ ਮੂੰਹਾਂ ਵਾਲੇ ਬਾਲਕਾ ਦੇ ਰੂਪ ਵਿਚ ਚਿਤਵਦੇ ਸਨ। ਇਹ ਸਾਰੀਆਂ ਗੱਲਾਂ ਹੌਲੀ-ਹੌਲੀ ਪ੍ਰਵੇਸ਼ ਕਰਦੀਆਂ ਗਈਆਂ, ਪਰ ਮਨੁੱਖੀ-ਚੇਤਨਾ ਦੇ ਉਨ੍ਹਾਂ ਦਿਨਾਂ ਵਿਚ ਇਹ ਸੰਭਵ ਨਹੀਂ ਸੀ।

**18. ਸਮਾਨਤਾ ਦਾ ਪ੍ਰਚੀਨ ਸੰਕਲਪ ਨਿਖੇਧ ਦਾ ਸੀ**

ਜਿਸ ਸਮੇਂ ਦੀ ਅਸੀਂ ਵਿਚਾਰ ਕਰ ਰਹੇ ਹਾਂ, ਉਦੋਂ ਸਾਡੇ ਆਰੀਆ ਪੂਰਵਜ ਉਨ੍ਹਾਂ ਵਸਤਾਂ ਨੂੰ ਜਿਨ੍ਹਾਂ ਨੂੰ ਅਸੀਂ ਅਰਧ-ਸਥੂਲ ਜਾਂ ਅ-ਸਥੂਲ ਕਹਿ ਆਏ ਹਾਂ, ਬਿਲਕੁਲ ਜੀਵਤ ਮਾਨਵ ਜਾਂ ਪੁਰਖ ਨਹੀਂ ਸਨ ਮੰਨ ਸਕਦੇ, ਸਗੋਂ ਉਦੋਂ ਆਪਣੇ ਤੇ ਉਨ੍ਹਾਂ ਵਿਚਾਲੇ ਸਮਾਨਤਾ ਦੇਖਣ ਦੀ ਥਾਂ ਉਹ ਅਸਮਾਨਤਾ ਜਾਂ ਭਿੰਨਤਾ ਬਾਰੇ ਵਧੇਰੇ ਚਕ੍ਰਿਤ ਸਨ।

ਇਥੇ ਮੈਂ ਇਹ ਵੀ ਦੱਸ ਦੇਵਾਂ ਕਿ ਵੇਦ ਇਸ ਸਿਧਾਂਤ ਦੀ ਅਜਬ ਤਰ੍ਹਾਂ ਪੁਸ਼ਟੀ ਕਰਦਾ ਹੈ। ਜਿਸ ਗੱਲ ਨੂੰ ਅਸੀਂ ਤੁਲਨਾ ਕਹਿੰਦੇ ਹਾਂ, ਵੇਦ ਦੇ ਮੰਤ੍ਰਾਂ ਵਿਚ ਉਸ ਨੂੰ ਨਿਖੇਧ ਕਿਹਾ ਗਿਆ ਹੈ। ਇਹ ਕਹਿਣ ਦੀ ਥਾਂ ਜਿਵੇਂ ਕਿ ਅਸੀਂ ਦੇਖਦੇ ਹਾਂ, 'ਚਿਟਾਨ ਵਾਂਗ ਕਰੜਾ' ਵੇਦਕ ਰਿਸ਼ੀ ਕਹਿੰਦੇ ਸਨ 'ਕਰੜਾ, ਨਾ ਕਿ ਚਟਾਨ' ਭਾਵ, ਉਹ ਭਿੰਨਤਾ ਤੇ ਵਧ ਜ਼ੋਰ ਦਿੰਦੇ ਸਨ ਤਾਂ ਜੋ ਸਮਾਨਤਾ ਪ੍ਰਗਟ ਹੋਵੇ। ਉਹ ਦੇਵਤੇ ਦੀ ਉਸਤਿਤ ਵਿਚ ਭਜਨ ਭੇਟਾ ਕਰ ਕਰਦੇ ਨਾ ਕਿ

ਮਿਠਾਈ, ਭਾਵ ਭਜਨ ਵੀ ਮਿਠਾਈ ਤੁਲ ਹੈ। ਦਰਿਆ ਗਰਜਦਾ ਆਉਂਦਾ ਹੈ ਨਾ ਕਿ ਬਲਦ ਭਾਵ ਦਰਿਆ ਬਲਦ ਵਾਂਗ ਗਰਜਦਾ ਆਉਂਦਾ ਹੈ; ਮਾਰੂਤ ਜਾਂ ਤੂਫ਼ਾਨ ਦੇ ਦੇਵਤਾ ਆਪਣੇ ਉਪਾਸ਼ਕਾਂ ਨੂੰ ਗੋਦੀ ਵਿਚ ਲੈਂਦੇ ਹਨ, ਪਿਤਾ ਜਾਂ ਪੁੱਤਰ ਨਹੀਂ, ਭਾਵ ਜਿਵੇਂ ਪਿਤਾ ਪੁੱਤਰ ਨੂੰ ਝੋਲੀ ਵਿਚ ਲੈਂਦਾ ਹੈ।

ਇਸ ਤਰ੍ਹਾਂ ਨਿਰਸੰਦੇਹ, ਸੂਰਜ ਤੇ ਚੰਨ ਨੂੰ ਤੁਰਦਾ ਫਿਰਦਾ ਕਿਹਾ ਗਿਆ ਹੈ, ਪਰ ਉਨ੍ਹਾਂ ਨੂੰ ਪਸ਼ੂ ਨਹੀਂ ਮੰਨਿਆ ਗਿਆ; ਦਰਿਆ ਨੂੰ ਗਰਜਦਾ ਗੜ੍ਹਕਦਾ ਕਿਹਾ ਗਿਆ, ਪਰ ਉਨ੍ਹਾਂ ਨੂੰ ਪਸ਼ੂ ਨਹੀਂ ਮੰਨਿਆ ਗਿਆ; 'ਪਹਾੜਾਂ ਨੂੰ ਡੇਗਿਆ ਨਹੀਂ ਜਾ ਸਕਦਾ' ਕਿਹਾ ਗਿਆ, ਪਰ ਉਨ੍ਹਾਂ ਨੂੰ ਜੋਧੇ ਨਹੀਂ ਮੰਨਿਆ ਗਿਆ; ਅਗਨੀ ਨੂੰ ਬਣ ਨੂੰ ਖਾਂਦਾ ਕਿਹਾ, ਪਰ ਉਸ ਨੂੰ ਸ਼ੇਰ ਨਹੀਂ ਮੰਨਿਆ ਗਿਆ।

ਵੇਦ ਦੇ ਇਹੋ ਜਿਹੇ ਪੈਰਿਆਂ ਦਾ ਤਰਜਮਾ ਕਰਦਿਆਂ ਅਸੀਂ 'ਨਾ' ਨਹੀਂ, ਦਾ ਅਨੁਵਾਦ 'ਵਾਂਗ' ਕਰਦੇ ਹਾਂ; ਪਰ ਇਹ ਦੱਸਣਾ ਜ਼ਰੂਰੀ ਹੈ ਕਿ ਵੈਦਿਕ ਕਵੀ ਅਸਲੋਂ ਭਿੰਨਤਾ ਦੇਖ ਕੇ ਉੱਨੇ ਹੀ ਚਕ੍ਰਿਤ ਹੋਏ, ਜੇ ਵਧ ਨਹੀਂ, ਜਿਤਨੇ ਸਮਾਨਤਾ ਦੇਖ ਕੇ ਹੋਏ।

**19. ਸਦੀਵੀ ਉਪਨਾਮ (ਲਕਬ)**

ਪ੍ਰਕ੍ਰਿਤੀ ਦੀਆਂ ਅਨੇਕ ਵਸਤਾਂ, ਜੋ ਆਦਿ-ਕਾਲ ਤੋਂ ਕਵੀਆਂ ਦਾ ਧਿਆਨ ਖਿੱਚ ਰਹੀਆਂ ਸਨ, ਬਾਰੇ ਗੱਲ ਕਰਦਿਆਂ, ਉਹ ਕਈ ਉਪਨਾਮ ਸੁਭਾਵਕ ਤੌਰ ਤੇ ਹੋਰਾਂ ਨਾਲੋਂ ਵਧ ਵਾਰੀ ਵਰਤਦੇ ਸਨ। ਇਹ ਪ੍ਰਕ੍ਰਿਤਕ ਵਸਤਾਂ ਇਕ ਦੂਜੇ ਤੋਂ ਭਿੰਨ ਹੁੰਦੀਆਂ ਸਨ, ਪਰ ਉਨ੍ਹਾਂ ਵਿਚ ਕਈ ਗੁਣ ਸਮਾਨ ਵੀ ਹੁੰਦੇ ਸਨ; ਇਸ ਲਈ ਐਸੀਆਂ ਵਸਤਾਂ ਲਈ ਕੁਝ ਸਾਂਝੇ ਉਪਨਾਮ ਵੀ ਵਰਤੇ ਜਾ ਸਕਦੇ ਹਨ, ਫਿਰ ਉਨ੍ਹਾਂ ਦੀ, ਹਰ ਉਪਨਾਮ ਅਨੁਸਾਰ, ਸ਼੍ਰੇਣੀ ਬਣਦੀ ਗਈ ਤੇ ਇਸ ਤਰ੍ਹਾਂ ਨਵਾਂ ਸੰਕਲਪ ਖੜ੍ਹਾ ਹੋ ਜਾਂਦਾ। ਇਹ ਸਭ ਕੁੱਝ ਸੰਭਵ ਸੀ। ਜ਼ਰਾ ਵਿਚਾਰੀਏ ਕਿ ਅਸਲ ਵਿਚ ਗੱਲ ਕਿਵੇਂ ਹੋਈ।

ਵੇਦ ਦੀ ਗੱਲ ਪਹਿਲਾਂ ਕਰਦੇ ਹਾਂ ਅਸੀਂ ਦੇਖਦੇ ਹਾਂ ਕਿ ਜੋ ਮੰਤ੍ਰ ਸਾਡੇ ਤੀਕ ਪੁੱਜੇ ਹਨ, ਉਹ ਸਾਰੇ ਦੇ ਸਾਰੇ, ਪ੍ਰਾਚੀਨ ਭਾਰਤੀ ਧਰਮਾਚਾਰੀਆਂ ਅਨੁਸਾਰ, ਦੇਵਤਿਆਂ ਨੂੰ ਸੰਬੋਧਨ ਕੀਤੇ ਗਏ ਹਨ। ਸ਼ਬਦ ਦੇਵਤਾ ਸਾਡੇ ਸ਼ਬਦ deity (ਪੂਜਯ ਦੇਵਤਾ) ਦੇ ਬਿਲਕੁਲ ਸਮਾਨਾਰਥਕ ਹੈ। ਪਰ ਮੰਤ੍ਰਾਂ ਵਿਚ ਦੇਵਤਾ ਇਨ੍ਹਾਂ ਅਰਥਾਂ ਵਿਚ ਬਿਲਕੁਲ ਨਹੀਂ ਆਉਂਦਾ। ਦੇਵਤਾ ਦਾ ਉਸ ਤਰ੍ਹਾਂ ਦਾ ਸੰਕਲਪ ਜਿਵੇਂ ਹੁਣ ਹੈ, ਉਦੋਂ ਨਹੀਂ ਸੀ ਹਾਲੇ ਬਣਿਆ। ਪੁਰਾਤਨ ਹਿੰਦੂ ਵਿਆਖਿਆਕਾਰ ਇਹੋ ਹੀ ਕਹਿੰਦੇ ਹਨ ਕਿ ਦੇਵਤਾ ਤੋਂ ਸਾਡਾ ਮਤਲਬ ਉਹ ਵਸਤੂ ਜਾਂ ਪੁਰਖ ਹੈ ਜਿਸ ਨੂੰ ਵੇਦ-ਮੰਤ੍ਰ ਵਿਚ ਸੰਬੋਧਨ ਕੀਤਾ ਗਿਆ ਹੈ, ਜੋ ਮੰਤ੍ਰ ਦਾ ਕਰਮ ਕਾਰਕ ਹੈ, ਜਦੋਂ ਕਿ ਰਿਸ਼ੀ ਜੋ ਸੰਬੋਧਨ ਕਰਨ ਵਾਲਾ ਹੈ, ਉਹ ਕਰਤਾ ਕਾਰਕ ਹੈ। ਇਸ ਤਰ੍ਹਾਂ ਜਦੋਂ ਉਸ ਨੂੰ ਜਿਸ ਦੀ ਬਲੀ ਦਿੱਤੀ ਜਾਣੀ ਹੈ, ਜਾਂ ਯੱਗ ਵਿਚ ਵਰਤੇ ਜਾਂਦੇ ਭਾਂਡੇ, ਜਾਂ ਰੱਥ ਜਾਂ ਕੁਹਾੜੇ ਜਾਂ ਢਾਲ, ਨੂੰ ਸੰਬੋਧਨ ਕੀਤਾ ਹੈ ਤਾਂ ਇਨ੍ਹਾਂ ਨੂੰ ਦੇਵਤਾ ਹੀ ਕਿਹਾ ਹੈ। ਕਈ ਸੰਬਾਦਾਂ ਵਿਚ ਜੋ ਮੰਤ੍ਰਾਂ ਵਿਚ ਮਿਲਦੇ ਹਨ, ਹਰ ਵਕਤਾਂ ਨੂੰ ਰਿਸ਼ੀ ਕਿਹਾ ਹੈ ਤੇ ਜਿਸ ਨਾਲ ਸੰਬਾਦ ਹੋ ਰਿਹਾ ਹੈ, ਉਸ ਨੂੰ ਦੇਵਤਾ ਕਿਹਾ ਹੈ। ਅਸਲੋਂ ਦੇਵਤਾ ਇਕ ਵਿਸ਼ੇਸ਼ ਸ਼ਬਦ ਬਣ ਗਿਆ ਸੀ, ਜੋ ਦੇਸੀ

ਧਰਮਾਚਾਰੀਆਂ, ਅਨੁਸਾਰ ਕਵੀ ਵਲੋਂ, ਸੰਬੋਧਨ ਕੀਤੀ ਵਸਤੂ ਲਈ ਵਰਤਿਆ ਜਾਂਦਾ ਸੀ। ਭਾਵੇਂ ਭਾਵਾਚਕ ਸ਼ਬਦ ਦੇਵਤਾ, ਇਸ਼ਟ ਦੇ ਅਰਥਾਂ ਵਿਚ, ਰਿਗਵੇਦ ਦੇ ਮੰਤ੍ਰਾਂ ਵਿਚ ਨਹੀਂ ਆਇਆ, ਪਰ ਇਹ ਪ੍ਰਤੱਖ ਹੈ ਕਿ ਬਹੁਤ ਸਾਰੇ ਮੰਤ੍ਰਾਂ ਵਿਚ ਸੰਬੋਧਨ ਕੀਤੇ ਜੀਵਾਂ ਨੂੰ ਦੇਵਤਾ ਕਿਹਾ ਜਾਂਦਾ ਸੀ। ਜੇ ਯੂਨਾਨੀਆਂ ਨੇ ਇਸ ਦੇਵ ਪਦ ਦਾ ਯੂਨਾਨੀ ਭਾਸ਼ਾ ਵਿਚ ਅਨੁਵਾਦ ਕਰਨਾ ਹੁੰਦਾ, ਤਾਂ ਉਹ ਬਹੁਤ ਸੰਭਵ ਹੈ ਕਿ θε'*os* ਸ਼ਬਦ ਵਰਤਦੇ, ਜਿਵੇਂ ਕਿ ਅਸੀਂ ਯੂਨਾਨੀ ਦੇ ਸ਼ਬਦ θε'*os* ਦਾ ਦੇਵਤਾ ਅਨੁਵਾਦ ਕਰਦੇ ਹਾਂ, ਬਿਨਾਂ ਸੋਚੇ ਸਮਝੇ ਕਿ ਇਸ ਤੋਂ ਸਾਡਾ ਭਾਵ ਕੀ ਹੈ। ਪਰ ਜਦੋਂ ਅਸੀਂ ਆਪਣੇ ਆਪ ਤੋਂ ਪੁੱਛਦੇ ਹਾਂ ਕਿ ਵੈਦਿਕ ਕਵੀਆਂ ਨੇ ਦੇਵ ਪਦ ਨਾਲ ਕਿਸ ਤਰ੍ਹਾਂ ਦੇ ਭਾਵ ਜੋੜੇ ਹੋਏ ਸਨ ਤਾਂ ਸਾਨੂੰ ਪਤਾ ਲੱਗਦਾ ਹੈ ਕਿ ਉਹ ਉਨ੍ਹਾਂ ਵਿਚਾਰਾਂ ਤੋਂ ਬਹੁਤ ਭਿੰਨ ਸਨ ਜੋ ਕਿ ਯੂਨਾਨੀ θε'os ਜਾਂ ਅੰਗ੍ਰੇਜ਼ੀ ਸ਼ਬਦ God ਨਾਲ ਜੁੜੇ ਹੋਏ ਸਨ। ਸਗੋਂ ਇਸ ਪਦ ਦਾ ਅਰਥ ਵੇਦਾਂ, ਬ੍ਰਾਹਮਣ ਗ੍ਰੰਥਾਂ, ਆਰਣਿਕ ਤੇ ਸੂਤ੍ਰ ਗ੍ਰੰਥਾਂ ਵਿਚ ਨਿਰੰਤਰ ਵਧਦਾ ਤੇ ਬਦਲਦਾ ਗਿਆ ਹੈ। ਦੇਵ ਪਦ ਦਾ ਸਹੀ ਅਰਥ ਇਸ ਦਾ ਇਤਿਹਾਸ ਹੈ ਜੋ ਇਸ ਦੇ ਧਾਤੂ ਨਾਲ ਸ਼ੁਰੂ ਹੋਇਆ ਅਤੇ ਇਸ ਦੀ ਅਤਿ ਆਧੁਨਿਕ ਪਰਿਭਾਸ਼ਾ ਨਾਲ ਸਮਾਪਤ ਹੁੰਦਾ ਹੈ।

ਦੇਵ ਸ਼ਬਦ ਦਿਵ ਧਾਤੂ ਤੋਂ ਹੈ ਜਿਸ ਦਾ ਅਰਥ ਰੌਸ਼ਨੀ ਦੇਣਾ ਹੈ ਤੇ ਜਿਸ ਦਾ ਅਸਲ ਅਰਥ ਚਮਕਦਾਰ ਵਸਤੂ ਸੀ। ਕੋਸ਼ਾਂ ਵਿਚ ਇਸ ਦਾ ਅਰਥ ਦੇਵਤਾ ਜਾਂ ਦੈਵੀ ਸ਼ਕਤੀ ਦਿੱਤਾ ਹੁੰਦਾ ਹੈ। ਪਰ ਵੇਦ ਦੇ ਮੰਤ੍ਰਾਂ ਦਾ ਅਨੁਵਾਦ ਕਰਦਿਆਂ, ਜੇ ਅਸੀਂ ਹਰ ਥਾਂ ਵਰਤੇ ਦੇਵ ਸ਼ਬਦ ਦਾ ਅਨੁਵਾਦ deus ਜਾਂ God ਕਰਦੇ ਜਾਈਏ ਤਾਂ ਅਸੀਂ ਇਤਿਹਾਸਕ ਤੌਰ ਤੇ ਇਕ ਹਜ਼ਾਰ ਸਾਲ ਦਾ ਕਾਲ-ਦੋਸ਼ ਕਰ ਰਹੇ ਹੋਵਾਂਗੇ। ਜਿਸ ਸਮੇਂ ਬਾਰੇ ਅਸੀਂ ਅੱਜ ਗੱਲ ਕਰ ਰਹੇ ਹਾਂ, ਉਦੋਂ ਦੇਵਤੇ ਦੇ ਅਰਥ ਅੱਜ ਵਾਲੇ ਨਹੀਂ ਸਨ। ਇਹ ਹੌਲੀ-ਹੌਲੀ ਉਪਜ ਰਹੇ ਸਨ। ਭਾਵ, ਦੇਵਤੇ ਦਾ ਨਾਮ ਤੇ ਸੰਕਲਪ ਦੋਵੇਂ ਪਹਿਲੀ ਵਿਕਾਸ-ਸਥਿਤੀ ਵਿਚ ਪਏ ਹੋਏ ਸਨ। 'ਕਿਰਤਮ ਵਸਤਾਂ ਬਾਰੇ ਸੋਚਦਿਆਂ-ਸਿਮਰਦਿਆਂ ਮਨੁੱਖ ਸਨੇ-ਸਨੇ ਪ੍ਰਭੂ ਵਲ ਜਾ ਰਿਹਾ ਸੀ।' ਇਹੋ ਵੇਦ ਮੰਤ੍ਰਾਂ ਦੀ ਅਸਲ ਮਹਾਨਤਾ ਹੈ। ਹੈਸੀਓਡ (Hesiod) ਸਾਨੂੰ ਕੇਵਲ ਦੇਵਵੰਸ਼ ਦੀ ਉਤਪਤੀ ਦਾ ਇਤਿਹਾਸ ਹੀ ਦਿੰਦਾ ਹੈ, ਪਰ ਵੇਦ ਵਿਚ ਅਸੀਂ ਦੇਵ-ਉਤਪਤੀ ਪ੍ਰਤੱਖ ਦੇਖਦੇ ਹਾਂ; ਇਥੇ ਦੇਵਤੇ ਉਤਪੰਨ ਹੋ ਰਹੇ ਹਨ ਤੇ ਵਧ ਰਹੇ ਹਨ, ਭਾਵ, ਅਸੀਂ ਦੇਵਤਾ ਦੇ ਸੰਕਲਪ ਦਾ ਜਨਮ ਤੇ ਉਸ ਦਾ ਵਾਧਾ ਦੇਖਦੇ ਹਾਂ; ਅਸੀਂ ਮਗਰਲੇ ਮੰਤ੍ਰਾਂ ਵਿਚ-ਜੋ ਜੇ ਸਮ/8 ਕਰਕੇ ਮਗਰਲੇ ਨਹੀਂ ਤਾਂ ਸਰੂਪ ਕਰਕੇ ਮਗਰੋਂ ਦੇ ਹਨ— ਦੇਵਤਾ ਦੇ ਸੰਕਲਪ ਦੀਆਂ ਮਗਰਲੀਆਂ ਸਥਿਤੀਆਂ ਪ੍ਰਤੱਖ ਦੇਖਦੇ ਹਾਂ।

ਵੇਦ ਵਿਚ ਕੇਵਲ ਦੇਵ ਹੀ ਐਸਾ ਸ਼ਬਦ ਨਹੀਂ ਹੈ ਜੋ ਉਨ੍ਹਾਂ ਸਾਰੀਆਂ ਸਾਂਝੀਆਂ ਵਸਤਾਂ ਲਈ ਵਰਤਿਆ ਜਾਂਦਾ ਸੀ ਜਿਨ੍ਹਾਂ ਨੂੰ ਰਿਸ਼ੀ ਸੰਬੋਧਨ ਕਰਦੇ ਸਨ ਤੇ ਜੋ ਮਗਰੋਂ ਕੇਵਲ ਇਸ਼ਟ-ਦੇਵ ਦੇ ਰੂਪ ਵਿਚ ਵਰਤਿਆ ਜਾਣ ਲੱਗਾ। ਵੇਦ ਵਿਚ 'ਵਾਯੂ' ਕਈ ਦੇਵਤਿਆਂ ਲਈ ਇਕ ਸਾਂਝਾ ਨਾਮ ਹੈ ਤੇ ਦਿਵ ਵਾਂਗ ਹੀ ਇਸ ਦਾ ਪਹਿਲਾ ਅਰਥ ਚਮਕਦਾਰ ਜਾਂ ਰੌਸ਼ਨ ਸੀ।

ਪ੍ਰਾਚੀਨ ਕਵੀਆਂ ਨੂੰ ਇਨ੍ਹਾਂ ਵਿਚੋਂ ਕਈ ਵਸਤਾਂ ਨਿਰਵਿਕਾਰ ਤੇ ਨਿਰਵਿਘਨ

ਜਾਪੀਆਂ ਜਦੋਂ ਕਿ ਹਰ ਚੀਜ਼ ਨਾਸ਼ਵਾਨ ਤੇ ਢਲ ਕੇ ਮਿੱਟੀ ਬਣਨ ਵਾਲੀ ਦਿਸੀ। ਇਸ ਲਈ ਉਨ੍ਹਾਂ ਐਸੀਆਂ ਵਸਤਾਂ ਨੂੰ ਅੰਮ੍ਰਿਤ-ਨਾ ਮਰਨ ਵਾਲਾ, ਅਜਰ-ਬੁੱਢਾ ਨਾ ਹੋਣ ਵਾਲਾ ਜਾਂ ਨਾ ਖੁਰਨ ਵਾਲਾ ਕਿਹਾ।

ਜਦੋਂ ਉਨ੍ਹਾਂ ਇਹ ਵਿਚਾਰ ਪ੍ਰਗਟ ਹੁੰਦਾ ਸੀ ਕਿ ਇਹੋ ਜਿਹੀਆਂ ਵਸਤਾਂ ਜਿਵੇਂ ਕਿ ਸੂਰਜ ਜਾਂ ਆਕਾਸ਼ ਹੈ, ਨਿਵਿਕਾਰ, ਨਿਰਵਿਘਨ ਤੇ ਬੇ-ਅੰਤ ਹਨ ਤੇ ਉਨ੍ਹਾਂ ਦੀ ਆਪਣੀ ਸਤਿ ਹਸਤੀ ਹੈ, ਜਦੋਂ ਹੋਰ ਸਾਰੀਆਂ ਵਸਤੂਆਂ, ਪਸ਼ੂ ਤੇ ਮਨੁੱਖ ਵੀ, ਬਦਲਦੇ, ਢੱਲਦੇ ਤੇ ਮਰਦੇ ਹਨ, ਤਾਂ ਉਹ 'ਅਸੁਰ' ਸ਼ਬਦ ਵਰਤਦੇ, ਜੋ ਮੇਰਾ ਵਿਸ਼ਵਾਸ ਹੈ, ਅਸੂ ਭਾਵ ਸਾਹ ਸ਼ਬਦ ਤੋਂ, ਨਿਕਲਿਆ ਹੈ। ਜਦੋਂ ਕਿ ਸ਼ਬਦ ਦੇਵ ਆਪਣੀ ਵਿਉਂਤਪਤੀ ਦੇ ਕਾਰਨ ਕੇਵਲ ਪ੍ਰਕ੍ਰਿਤੀ ਦੀਆਂ ਰੌਸ਼ਨ ਤੇ ਕ੍ਰਿਪਾਲੂ ਵਸਤਾਂ ਲਈ ਹੀ ਵਰਤੋਂ ਵਿਚ ਸੀਮਿਤ ਸੀ, ਸ਼ਬਦ ਅਸੁਰ ਲਈ ਐਸੀ ਕੋਈ ਵਲਗਣ ਨਹੀਂ ਸੀ ਅਤੇ ਇਸ ਲਈ, ਪ੍ਰਾਚੀਨ ਸਮੇਂ ਤੋਂ ਹੀ, ਨਾ ਕੇਵਲ ਕੁਦਰਤ ਦੀਆਂ ਕਲਿਆਣਕਾਰੀ ਸਗੋਂ ਦੁਸ਼ਟ ਵਸਤਾਂ ਵਾਸਤੇ ਵੀ ਵਰਤਿਆ ਜਾਂਦਾ ਸੀ। ਸ਼ਬਦ ਅਸੁਰ ਵਿਚ ਜਿਸ ਦਾ ਮੌਲਿਕ ਅਰਥ ਪ੍ਰਾਣੀ (ਸਾਹ ਲੈਂਦਾ) ਸੀ ਤੇ ਮਗਰੋਂ ਦੇਵਤਾ ਹੋ ਗਿਆ, ਅਸੀਂ ਉਸ ਬੰਨ੍ਹੇ ਦਾ ਪਹਿਲਾ ਜਤਨ ਦੇਖ ਸਕਦੇ ਹਾਂ ਜਿਸ ਨੂੰ ਮਗਰਲੇ ਧਰਮਾਂ ਵਿਚ ਜੀਵਾਤਮਵਾਦ ਜਾਂ ਸਰਵਚੇਤਨਵਾਦ ਕਿਹਾ ਗਿਆ ਹੈ।

ਇਕ ਹੋਰ ਵਿਸ਼ੇਸ਼ਣ 'ਇਸ਼ੀਰਾ' ਦਾ ਮੌਲਿਕ ਅਰਥ ਬਹੁਤ ਸਾਰਾ ਉਹੋ ਸੀ ਜੋ ਅਸੁਰ ਦਾ ਸੀ। ਇਹ ਸ਼ਬਦ 'ਇਸ਼' ਵਿਚੋਂ ਨਿਕਲਿਆ ਸੀ ਜਿਸ ਦਾ ਅਰਥ ਸਤ, ਸ਼ਕਤੀ, ਤੇਜ਼ੀ, ਪ੍ਰਾਣ ਸੀ ਅਤੇ ਕਈ ਵੈਦਿਕ ਦੇਵਤਿਆਂ ਇੰਦ੍ਰ, ਅਗਨੀ, ਅਸ਼ਵਣੀ, ਮਾਰੂਤ, ਅਦਿਤੀ ਨਾਲ ਤੇ ਇਸੇ ਤਰ੍ਹਾਂ ਇਹੋ ਜਿਹੀਆਂ ਵਸਤਾਂ ਜਿਵੇਂ ਕਿ ਪੌਣ, ਰੱਥ, ਮਨ ਲਈ ਵੀ ਵਰਤਿਆ ਜਾਂਦਾ ਸੀ। ਇਸ ਦਾ ਤੇਜ਼ ਤੇ ਚੁਸਤ ਵਾਲਾ ਮੌਲਿਕ ਭਾਵ ਯੂਨਾਨੀ ਦੇ ਵਿਚ ਸ਼ਬਦ *i'po's* x *θo's,* ਵਿਚੋਂ ਨਿਕਲਦਾ ਹੈ, ਪਰ ਇਸ ਦਾ ਯੂਨਾਨੀ ਵਿਚ ਜੋ ਦੈਵੀ ਤੇ ਪੂਜਯ ਦਾ ਅਰਥ ਹੈ, ਉਹ ਇਸੇ ਤਰ੍ਹਾਂ ਉਪਜਿਆ ਹੈ ਜਿਵੇਂ ਸੰਸਕ੍ਰਿਤ ਵਿਚ ਅਸੁਰ ਦਾ ਹੈ।

### 20. ਵੈਦਿਕ ਪੂਜਯ ਵਸਤਾਂ ਵਿਚ ਸਥੂਲ ਵਸਤਾਂ

ਅਸਾਂ ਵਸਤਾਂ ਦੀਆਂ ਜੋ ਤਿੰਨ ਸ਼੍ਰੇਣੀਆਂ ਬਣਾਈਆਂ ਹਨ, ਉਨ੍ਹਾਂ ਵਿਚੋਂ ਪਹਿਲੀ ਸ਼੍ਰੇਣੀ ਦੀਆਂ ਵਸਤਾਂ ਨੂੰ ਤੇ ਵੇਦ ਵਿਚ ਕਿਤੇ ਪੂਜਯ ਵਸਤਾਂ ਨਹੀਂ ਮੰਨਿਆ ਗਿਆ। ਪੱਥਰ, ਹੱਡੀਆਂ, ਘੋਗੇ, ਜੜੀ-ਬੂਟੀਆਂ ਅਤੇ ਇਹੋ ਜਿਹੀਆਂ ਹੋਰ ਅਖੌਤੀ ਪੂਜਯ ਜੜ੍ਹ-ਵਸਤਾਂ, ਦਾ ਵੇਦ ਪ੍ਰਾਚੀਨ ਮੰਤ੍ਰਾਂ ਵਿਚ ਬਿਲਕੁਲ ਵਰਨਣ ਨਹੀਂ ਹੈ, ਭਾਵੇਂ ਇਨ੍ਹਾਂ ਦਾ ਅਜੋਕੇ, ਵਿਸ਼ੇਸ਼ ਕਰਕੇ ਅਥਰਵ-ਵੇਦ ਦੇ ਮੰਤ੍ਰਾਂ ਵਿਚ, ਵਰਨਣ ਹੈ। ਜਿਥੇ ਕਿਥੇ ਵੀ ਰਿਗਵੇਦ ਵਿਚ ਮਨੁੱਖ ਦੇ ਹੱਥ ਦੀਆਂ ਬਣੀਆਂ ਵਸਤਾਂ ਦਾ ਵਰਨਣ ਜਾਂ ਸਤਿਕਾਰ ਹੈ, ਤਾਂ ਉਹ ਐਸੀਆਂ ਵਸਤਾਂ ਹੀ ਹਨ ਜਿਨ੍ਹਾਂ ਦੀ ਉਸਤਤਿ ਵਰਡਜ਼ਵਰਥ ਜਾਂ ਟੈਨੀਸਨ ਵੀ ਕਰ ਸਕਦੇ ਹਨ— ਇਹੋ ਜਿਹੀਆਂ ਵਸਤਾਂ ਰੱਥ, ਕਮਾਣ, ਭੱਥੇ, ਕੁਹਾੜੇ, ਢੋਲ, ਜਗ ਦੇ ਬਰਤਨ ਤੇ ਇਹੋ ਜਿਹੀਆਂ ਹੋਰ ਵਸਤਾਂ ਹਨ। ਇਨ੍ਹਾਂ ਵਸਤਾਂ ਦੀ ਕੋਈ ਜ਼ਾਤੀ ਨਹੀਂ ਬਣਦੀ, ਇਨ੍ਹਾਂ ਦਾ ਕੇਵਲ ਲਾਭਦਾਇਕ, ਕੀਮਤੀ ਤੇ ਪਵਿੱਤਰ ਹੋਣ ਵਜੋਂ ਵਰਨਣ ਹੈ।

### 21. ਵੈਦਿਕ ਪੂਜਯ ਵਸਤਾਂ ਵਿਚ ਅਰਧ—ਸਥੂਲ ਵਸਤਾਂ

ਜਦੋਂ ਅਸੀਂ ਵਸਤਾਂ ਦੀ ਦੂਜੀ ਸ਼੍ਰੇਣੀ ਤੀਕ ਪੁੱਜਦੇ ਹਾਂ, ਤਾਂ ਗੱਲ ਹੋਰ ਹੋ ਜਾਂਦੀ ਹੈ। ਲਗਭਗ ਦੂਜੀ ਸ਼੍ਰੇਣੀ ਦੀ ਹਰ ਵਸਤੂ ਜਿਨ੍ਹਾਂ ਨੂੰ ਅਸਾਂ ਅਰਧ-ਸਥੂਲ ਕਿਹਾ ਹੈ, ਦਾ ਵਰਨਣ ਵੇਦ ਦੇ ਅਖੌਤੀ ਦੇਵਤਿਆਂ ਵਿਚ ਮਿਲ ਜਾਂਦਾ ਹੈ। I,90, 6-8 ਵਿਚ ਇਉਂ ਕਥਨ ਹੈ :—

'ਪੌਣਾਂ ਸਤਿ-ਪੁਰਸ਼ਾਂ ਤੇ ਮਧੂ ਦੀ ਵਰਖਾ ਕਰਦੀਆਂ ਹਨ;
ਦਰਿਆ ਮਧੂ ਸਿੰਚਦੇ ਹਨ; ਸਾਡੇ ਬੂਟੇ ਮਿਠੇ ਹੋਣ!' (6)
ਰਾਤ ਮਧੂ ਹੋਵੇ, ਪਹੁ ਫੁਟੀ ਮਧੂ ਹੋਵੇ; ਧਰਤ ਉਪਰ ਪਸਰਿਆ ਆਕਾਸ਼ ਮਧੂ ਭਰਪੂਰ ਹੋਵੇ; ਸੁਰਗ ਲੋਕ ਵਿਚ ਸਾਡਾ ਪਿਤਾ, ਮਧੂ ਹੋਵੇ! (7)
ਸਾਡੇ ਬ੍ਰਿਛ ਮਧੂ ਨਾਲ ਭਰੇ ਜਾਣ, ਸੂਰਜ ਮਧੂ ਭਰਪੂਰ ਹੋਵੇ; ਸਾਡੀਆਂ ਗਊਆਂ ਮਿੱਠੀਆਂ ਹੋਣ! (8)

ਮੈਂ ਸ਼ਬਦੀ ਤਰਜਮਾ ਕੀਤਾ ਹੈ, ਤੇ ਸ਼ਬਦ ਮਧੂ ਨਹੀਂ ਵਰਤਿਆ ਜਿਸ ਦਾ ਅਰਥ ਮਾਖਿਓਂ (honey) ਹੈ, ਪਰ ਜਿਸ ਦਾ ਸੰਸਕ੍ਰਿਤ ਵਿਚ ਅਰਥ ਬਹੁਤ ਵਿਸ਼ਾਲ ਹੈ। ਮਧੂ ਖਾਣ ਤੇ ਪੀਣ ਵਾਲੀਆਂ ਵਸਤਾਂ ਲਈ, ਮਿੱਠੀ ਰੋਟੀ ਤੇ ਮਿੱਠੇ ਪਾਣੀ ਲਈ ਵਰਤਿਆ ਜਾਂਦਾ ਸੀ; ਇਸ ਲਈ, ਬਖ਼ਸ਼ਾਸ ਕਰਨ ਵਾਲੇ ਵਰਖਾ, ਪਾਣੀ, ਦੁੱਧ, ਤੇ ਹੋਰ ਅਨੰਦਦਾਇਕ ਵਸਤੂ ਮਧੂ ਕਹੇ ਜਾਂਦੇ ਸਨ। ਅਸੀਂ ਅਨੁਵਾਦ ਵਿਚ ਉਨ੍ਹਾਂ ਪੁਰਾਤਨ ਸ਼ਬਦਾਂ ਦੀ ਸੰਪੂਰਣਤਾ ਨੂੰ ਨਹੀਂ ਲਿਆ ਸਕਦੇ; ਕੇਵਲ ਦੀਰਘ ਤੇ ਧਿਆਨਪੂਰਬਕ ਕੀਤੇ ਅਧਿਐਨ ਨਾਲ ਅਸੀਂ ਅਨੁਮਾਨ ਲਗਾ ਸਕਦੇ ਹਾਂ ਕਿ ਇਹ ਸ਼ਬਦ ਪ੍ਰਾਚੀਨ ਕਾਲ ਦੇ ਕਵੀਆਂ ਤੇ ਬੋਲਣ ਵਾਲਿਆਂ ਵਿਚ ਕਿੰਨੀਆਂ ਤਰਬਾਂ ਥਰਥਰਾ ਦਿੰਦੇ ਸਨ।

ਹੋਰ ਲਓ, ਰਿਗਵੇਦ X, 64, 8 ਤੋਂ ਪਾਠ ਹੈ :—

'ਅਸੀਂ ਆਪਣੀ ਸਹਾਇਤਾ ਲਈ ਇਕ ਤੇ ਵੀਹ ਵਗਦੇ ਦਰਿਆਵਾਂ, ਵਿਸ਼ਾਲ ਸਾਗਰਾਂ, ਬ੍ਰਿਛਾਂ, ਪਹਾੜਾਂ ਤੇ ਅਗਨੀ ਨੂੰ ਪੁਕਾਰਦੇ ਹਾਂ'

ਰਿਗਵੇਦ VII, 34, 23— 'ਸ਼ਾਲਾ! ਪਹਾੜ, ਸਾਗਰ ਦਇਆਲੂ ਬੂਟੇ, ਆਕਾਸ਼, ਬ੍ਰਿਛਾਂ ਵਾਲੀ ਧਰਤੀ, ਅਤੇ ਦੋਵੇਂ ਲੋਕ, ਸਾਡੀ ਰੱਖਿਆ ਕਰਨ।'

ਰਿਗਵੇਦ VII, 35, 8— 'ਦੂਰਦਰਸ਼ੀ ਸੂਰਜ ਦਾ ਉਦੈ ਸ਼ੁਭ ਹੋਵੇ, ਚਾਰੇ ਦਿਸ਼ਾਵਾਂ ਸ਼ੁਭ ਹੋਣ, ਪਹਾੜ ਸ਼ੁਭ ਹੋਣ, ਦਰਿਆ ਤੇ ਸਾਗਰ ਸ਼ੁਭ ਹੋਣ!'

ਰਿਗਵੇਦ III, 54, 20— 'ਬਲਵਾਨ ਪਹਾੜ ਸਾਡੀ ਬੇਨਤੀ ਸੁਣਨ!'

ਰਿਗਵੇਦ V, 46, 6— 'ਪਰਬਤ ਜਿਨ੍ਹਾਂ ਦੀ ਬਹੁਤ ਉਸਤਤਿ ਕੀਤੀ ਗਈ ਹੈ ਤੇ ਚਮਕਦੇ ਦਰਿਆ ਸਾਡੀ ਰੱਖਿਆ ਕਰਨ!'

ਰਿਗਵੇਦ VI, 52, 4— 'ਫੁੱਟ ਰਹੀ ਪਹੁ ਸਾਡੀ ਰੱਖਿਆ ਕਰੇ!
ਭਰਪੂਰ ਤੇ ਹੋਰ ਭਰਪੂਰ ਹੋ ਰਹੇ ਦਰਿਆ ਸਾਡੀ ਰੱਖਿਆ ਕਰਨ!
ਅਚਲ ਪਹਾੜ ਸਾਡੀ ਰੱਖਿਆ ਕਰਨ! ਪਿਤਰ ਮੇਰੀ ਰੱਖਿਆ ਕਰਨ, ਜਦੋਂ ਅਸੀਂ ਦੇਵਤਿਆਂ ਨੂੰ ਪੁਕਾਰੀਏ!'

ਰਿਗਵੇਦ X, 35, 2— 'ਅਸੀਂ ਮੰਗਦੇ ਹਾਂ ਕਿ ਧਰਤੀ ਤੇ ਆਕਾਸ਼ ਸਾਡੀ ਰੱਖਿਆ ਕਰਨ, ਅਸੀਂ ਮਾਤਾ ਸਮਾਨ ਨਦੀਆਂ ਤੇ ਘਾਹ ਭਰੇ ਪਹਾੜਾਂ ਤੇ ਸੂਰਜ ਤੇ ਊਸ਼ਾ ਅੱਗੇ ਪ੍ਰਾਰਥਨਾ ਕਰਦੇ ਹਾਂ ਕਿ ਸਾਨੂੰ ਪਾਪ ਤੋਂ ਬਚਾਣ, ਸੋਮ ਰਸ ਸਾਨੂੰ ਅੱਜਰ ਸਵਸਥ ਸਰੀਰ ਤੇ ਧਨ ਦੇਵੇ।"

ਅੰਤ ਵਿਚ ਦਰਿਆਵਾਂ, ਵਿਸ਼ੇਸ਼ ਕਰਕੇ ਪੰਜਾਬ ਦੇ ਦਰਿਆਵਾਂ ਅੱਗੇ ਕੀਤੀ ਗਈ ਵਿਸਤਰਿਤ ਪ੍ਰਾਰਥਨਾ ਦਿੰਦਾ ਹਾਂ। ਇਨ੍ਹਾਂ ਦਰਿਆਵਾਂ ਦੇ ਕੰਢੇ ਹੀ ਵੇਦ-ਕਾਲ ਦੇ ਇਤਿਹਾਸ ਦਾ ਰੰਗ-ਮੰਚ ਸਨ :—

ਰਿਗਵੇਦ X, 75- ਕਵੀ-ਵਾਚ ਇਸ ਤਰ੍ਹਾਂ ਹੈ, 'ਹੇ ਨਦੀਓ, ਇਸ ਵਿਵਾਸਵਤ ਦੇ ਤਲ ਵਿਚ, ਤੁਹਾਡੀ ਮਹਾਨਤਾ ਵਿਸ਼ੇਸ਼ ਹੈ, ਸਤ, ਸਤ ਦੇ ਰੂਪ ਵਿਚ ਉਹ ਤਿੰਨ ਭਾਗਾਂ ਵਿਚ ਵਹਿੰਦੀਆਂ ਹਨ, ਪ੍ਰੰਤੂ ਸਿੰਧੂ ਸਭ ਤੋਂ ਵਧ ਬਲਵਾਨ ਹੈ।' (8)

'ਵਰੁਣ ਨੇ ਤੇਰੇ ਵਹਿਣ ਲਈ ਰਸਤਾ ਬਣਾਇਆ, ਜਦੋਂ ਤੂੰ ਜੇਤੂ ਹੋਣ ਲਈ ਵਹਿ ਤੁਰੀ। ਤੂੰ ਧਰਤੀ ਦੀ ਉੱਚੀ ਚੋਟੀ ਤੇ ਵਹਿੰਦੀ ਹੈ, ਜਦੋਂ ਤੂੰ ਸਾਰੀਆਂ ਵਹਿੰਦੀਆਂ ਨਦੀਆਂ ਦੀ ਸੁਆਮੀ ਹੈਂ।' (2)

'ਸਿੰਧੂ ਦੀ ਧੁਨੀ ਧਰਤ ਤੋਂ ਆਕਾਸ਼ ਤੀਕ ਪੁੱਜਦੀ ਹੈ, ਚਮਕ ਦਮਕ ਦੇ ਨਾਲ ਉਹ ਨਿਰੰਤਰ ਗਰਜ ਵਾਲੀ ਹੈ। ਜਿਵੇਂ ਜਦੋਂ ਸਿੰਧੂ ਨਦੀ ਬੱਦਲ ਦੀ ਤਰ੍ਹਾਂ ਗਰਜਦੀ ਆਉਂਦੀ ਹੈ ਤਾਂ ਇਵੇਂ ਗਰਜਦੀ ਹੈ ਜਿਵੇਂ ਬੱਦਲ ਵਿਚੋਂ ਮੀਂਹ ਵਰ੍ਹਦਾ ਹੈ।' (3)

'ਜਿਵੇਂ ਮਾਵਾਂ ਬੱਚਿਆਂ ਨੂੰ ਦੁੱਧ ਦਿੰਦੀਆਂ ਹਨ, ਤਿਵੇਂ ਭੈਂ-ਭੈਂ ਕਰਦੀਆਂ ਗਾਂਵਾਂ (ਨਦੀਆਂ) ਆਪਣੇ ਦੁੱਧ ਸਹਿਤ ਤੇਰੇ ਵਲ ਆਉਂਦੀਆਂ ਹਨ। ਜਦੋਂ ਤੂੰ ਇਨ੍ਹਾਂ ਪਹਾੜਾਂ ਤੋਂ ਥੱਲੇ ਦੌੜੀਆਂ ਆਉਂਦੀਆਂ ਨਦੀਆਂ ਦੇ ਸਾਮ੍ਹਣੇ ਪੁੱਜਦੀ ਹੈ ਤਾਂ ਤੂੰ ਇਵੇਂ ਜਾਪਦੀ ਹੈ, ਜਿਵੇਂ ਕੋਈ ਸਮਰਾਟ ਜੁੱਧ ਵਿਚ ਆਪਣੇ ਦੋਹਾਂ ਦਸਤਿਆਂ ਦੀ ਅਗਵਾਈ ਕਰਦਾ ਜਾਂਦਾ ਹੈ।' (4)

'ਹੇ ਗੰਗਾ, ਜਮਨਾ, ਸੁਰਸਤੀ, ਸੁਤੁਦ੍ਰ (ਸਤਲੁਜ), ਪਰੁਸ਼ਣੀ (ਰਾਵੀ), ਮੇਰੀ ਸਤੁਤੀ ਪ੍ਰਵਾਨ ਕਰੋ। ਹੇ ਮਾਰੁਦਵ੍ਰਿਧਾ ਅਸੀਕਨੀ (ਅਕੀਸਨੀ) ਤੇ ਵਿਤਾਸਤਾ (Hydaspes Bhet) ਸਹਿਤ, ਹੇ ਅਰਜੀਕਿਆ, ਸੁਸ਼ਮਾਸਹਿਤ, ਮੇਰੀ ਉਸਤਤੀ ਸੁਣੋ।' (5)

'ਹੇ ਸਿੰਧੂ, ਤੂੰ ਪਹਿਲਾਂ ਆਪਣੀ ਯਾਤਰਾ ਵਿਚ ਤ੍ਰਿਸ਼ਤਾਮਾ ਨਾਲ ਸੰਗਮ ਕਰਦੀ ਹੈ, ਫਿਰ ਸੁਸਰਤੂ, ਰਸਾ ਤੇ ਸਵੇਤੀ ਨਾਲ, ਫਿਰ ਕੁੱਭਾ (Kophen, Cabul) ਨਾਲ, ਫਿਰ ਗੋਮਤੀ (Gomal) ਨਾਲ, ਫਿਰ ਮਿਹਤਨੂ ਤੇ ਕੁਰਮ (Kurum) ਨਾਲ, ਤਾਂ ਜੋ ਉਸ ਰਸਤੇ ਤੇ ਤੁਰੀ ਜਾਵੇ।' (6)

'ਆਪਣੀ ਸ਼ਾਨ-ਸ਼ੌਕਤ, ਚਮਕ-ਦਮਕ ਸਹਿਤ, ਸਿੰਧੂ ਨਦੀ ਬੱਦਲਾਂ ਨੂੰ ਚੁੱਕ ਕੇ ਮੈਦਾਨਾਂ ਵਿਚ ਲੈ ਜਾਂਦੀ ਹੈ, ਜੋ ਅਜਿੱਤ ਹੈ, ਤੇਜ਼ ਤੋਂ ਤੇਜ਼ ਚਾਲ ਵਾਲੀ ਹੈ, ਜੋ ਸੁੰਦਰ ਘੋੜੀ ਦੀ ਤੋਰ ਤੁਰਦੀ ਹੈ ਜਿਸ ਦਾ ਦ੍ਰਿਸ਼ ਦੇਖਣ ਯੋਗ ਹੁੰਦਾ ਹੈ।' (7)

'ਸਿੰਧੂ ਨਦੀ, ਜੋ ਬੇਅੰਤ ਘੋੜਿਆਂ, ਰੱਥਾਂ, ਬਸਤਰਾਂ, ਸੋਨੇ, ਚਾਰੇ, ਉੱਨ ਤੇ ਘਾਹ ਸਹਿਤ ਵਹਿੰਦੀ ਹੈ ਤੇ ਸੁੰਦਰ ਤੇ ਜੁਆਨ ਹੈ, ਉਸ ਥਲ ਤੇ ਪਸਰ ਜਾਂਦੀ ਹੈ ਜਿਥੇ ਮਾਖਿਓਂ

ਵਗਦਾ ਹੈ।' (8)

'ਸਿੰਧੂ ਨਦੀ ਨੇ ਆਪਣੇ ਸੁਹਾਵਣੇ ਰੱਥ ਅੱਗੇ ਘੋੜੇ ਜੋਤ ਲਏ ਹਨ; ਸ਼ਾਲਾ, ਇਸ ਜੁੱਧ ਵਿਚ ਉਹ ਸਾਡੇ ਲਈ ਬਹੁਤ ਸਾਰਾ ਮਾਲ ਲੁੱਟ ਲਿਆਵੇ; ਉਸ ਅਜਿੱਤ, ਪ੍ਰਸਿੱਧੀ ਵਾਲੇ, ਸ਼ਾਨਦਾਰ ਰੱਥ ਦੀ ਸ਼ਾਨ ਵੀ ਨਿਰਾਲੀ ਹੈ।' (9)

ਇਹ ਕੁਝ ਪ੍ਰਾਰਥਨਾਵਾਂ ਹਜ਼ਾਰਾਂ ਵਿਚੋਂ ਚੁਣੀਆਂ ਹਨ ਤੇ ਇਹ ਉਨ੍ਹਾਂ ਅੱਗੇ ਕੀਤੀਆਂ ਗਈਆਂ ਹਨ ਜੋ ਹੁਣ ਵੀ ਜੀਂਦੇ ਜਾਗਦੇ ਜੀਵ, ਜਾਂ ਅਰਧ-ਸਥੂਲ, ਜਾਂ ਅਰਧ-ਦੈਵੀ ਸਮਝੇ ਜਾਂਦੇ ਹਨ।

ਜਿਸ ਦਾ ਪ੍ਰਸ਼ਨ ਦਾ ਅਸਾਂ ਉੱਤਰ ਲੱਭਣਾ ਹੈ ਉਹ ਇਹ ਹੈ ਕਿ ਇਨ੍ਹਾਂ ਨੂੰ ਦੇਵਤੇ ਕਿਵੇਂ ਕਿਹਾ ਜਾਣਾ ਹੈ? ਕਈ ਬੰਦਾਂ ਵਿਚ ਇਨ੍ਹਾਂ ਨੂੰ ਬਿਲਕੁਲ ਦੇਵਤੇ ਨਹੀਂ ਕਿਹਾ ਜਾ ਸਕਦਾ— ਅਸੀਂ ਬਹੁ-ਦੇਵਵਾਦੀ ਨਹੀਂ ਹਾਂ, ਪਰ ਅਸੀਂ ਵੀ ਇਹੋ ਜਿਹੇ ਬਚਨਾਂ ਵਿਚ ਸੁਰ ਮਿਲਾ ਸਕਦੇ ਹਾਂ ਕਿ ਪ੍ਰਭੂ ਕਰੇ ਬ੍ਰਿਛ, ਪਹਾੜ, ਦਰਿਆ, ਧਰਤੀ, ਆਕਾਸ਼, ਊਸ਼ਾ ਤੇ ਸੂਰਜ ਮਿੱਠੇ ਤੇ ਖੁਸ਼ਗਵਾਰ ਹੋਣ।

ਇਕ ਮਹਾਨ ਪਲਾਂਘ ਪੁੱਟੀ ਜਾਂਦੀ ਹੈ ਜਦੋਂ ਪਹਾੜਾਂ, ਦਰਿਆਵਾਂ ਤੇ ਹੋਰ ਅਨੇਕ ਵਸਤਾਂ ਨੂੰ ਮਨੁੱਖ ਦੀ ਰਾਖੀ ਕਰਨ ਲਈ ਉਨ੍ਹਾਂ ਅੱਗੇ ਪ੍ਰਾਰਥਨਾ ਕੀਤੀ ਜਾਂਦੀ ਹੈ, ਪਰ ਇਥੋਂ ਤੀਕ ਵੀ ਗੱਲ ਸਮਝ ਵਿਚ ਆਉਂਦੀ ਹੈ। ਸਾਨੂੰ ਪਤਾ ਹੈ ਕਿ ਪ੍ਰਾਚੀਨ ਮਿਸਰੀ ਲੋਕ ਨੀਲ ਨਦੀ ਬਾਰੇ ਕੀ ਭਾਵ ਰੱਖਦੇ ਸਨ, ਹੁਣ ਵੀ, ਸਵਿਸ ਦੇਸ਼ ਭਗਤ, ਦੁਸ਼ਮਣ ਤੋਂ ਆਪਣੇ ਘਰ-ਘਾਟ ਦੀ ਰੱਖਿਆ ਲਈ, ਪਹਾੜਾਂ ਤੇ ਦਰਿਆਵਾਂ ਦਾ ਆਵਾਹਨ ਕਰ ਸਕਦਾ ਹੈ।

ਪਰ ਇਕ ਕਦਮ ਤੋਂ ਮਗਰੋਂ ਦੂਜਾ ਕਦਮ ਪੁੱਟਿਆ ਜਾਣਾ ਹੈ। ਪਹਾੜਾਂ ਨੂੰ ਪ੍ਰਾਰਥਨਾ ਕੀਤੀ ਜਾਂਦੀ ਹੈ; ਇਸ ਗੱਲ ਦੀ ਕਿਸੇ ਹੱਦ ਤੀਕ ਹੁਣ ਵੀ ਸਮਝ ਆ ਸਕਦੀ ਹੈ; ਪਰ ਜੇ ਉਹ ਸੁਣਦੇ ਹੀ ਨਹੀਂ, ਫਿਰ ਅਸੀਂ ਉਨ੍ਹਾਂ ਅੱਗੇ ਪ੍ਰਾਰਥਨਾ ਕਰੀਏ ਹੀ ਕਿਉਂ?

ਸੂਰਜ ਨੂੰ ਦੂਰ-ਦਰਸ਼ੀ ਕਿਹਾ ਗਿਆ ਹੈ- ਕਿਉਂ ਨਹੀਂ? ਕੀ ਅਸੀਂ ਹਰ ਰੋਜ਼ ਸੂਰਜ ਦੀਆਂ ਪਹਿਲੀਆਂ ਕਿਰਨਾਂ ਨੂੰ ਹਨੇਰੇ ਨੂੰ ਚੀਰਦਿਆਂ ਆਪਣੀ ਛੱਤ ਤੇ ਝਾਤੀਆਂ ਮਾਰਦਿਆਂ ਨਹੀਂ ਦੇਖਦੇ? ਕੀ ਇਹ ਕਿਰਨਾਂ ਸਾਨੂੰ ਦੇਖਣ ਦੀ ਸ਼ਕਤੀ ਨਹੀਂ ਦਿੰਦੀਆਂ?

ਫਿਰ ਸੂਰਜ ਨੂੰ ਕਿਉਂ ਦੂਰ ਤੀਕ ਰੌਸ਼ਨੀ ਦੇਣ ਵਾਲਾ ਕਿਹਾ ਜਾਵੇ?

ਦਰਿਆਵਾਂ ਨੂੰ ਮਾਤਾ ਕਿਹਾ ਗਿਆ ਹੈ। ਕਿਉਂ ਨਾ ਕਿਹਾ ਜਾਵੇ? ਕੀ ਉਹ ਚਰਾਂਦਾਂ ਦੀ ਪਾਲਣਾ ਨਹੀਂ ਕਰਦੇ, ਕੀ ਪਸ਼ੂ ਉਹਨਾਂ ਤੇ ਨਹੀਂ ਪਲਦੇ? ਕੀ ਸਾਡੇ ਜੀਵਨ ਦਾ ਆਧਾਰ ਦਰਿਆ ਨਹੀਂ, ਜੋ ਯੋਗ ਮੌਸਮ ਵਿਚ ਸਾਨੂੰ ਪਾਣੀ ਪੁਚਾਉਣੋਂ ਨਹੀਂ ਚੁਕਦੇ?

ਜੇ ਆਕਾਸ਼ ਨੂੰ ਪਿਤਾ ਵਤ ਕਿਹਾ ਗਿਆ ਹੈ ਜਾਂ ਪਿਤਾ ਕਿਹਾ ਗਿਆ ਹੈ ਤਾਂ ਕੀ ਹੋਇਆ? ਕੀ ਆਕਾਸ਼ ਸਾਡੀ ਨਿਗਰਾਨੀ ਨਹੀਂ ਕਰਦਾ, ਸਾਡੀ ਤੇ ਸਾਰੇ ਸੰਸਾਰ ਦੀ ਰੱਖਿਆ ਨਹੀਂ ਕਰਦਾ? ਕੀ ਕੋਈ ਹੋਰ ਚੀਜ਼ ਆਕਾਸ਼ ਜਿੰਨੀ ਪੁਰਾਤਨ, ਉੱਚੀ, ਦਿਆਲੂ, ਤੇ ਕਦੀ-ਕਦੀ ਭਿਆਨਕ ਵੀ, ਹੈ?

ਜੇ ਇਨ੍ਹਾਂ ਸਾਰੀਆਂ ਵਸਤਾਂ ਜਿਨ੍ਹਾਂ ਨੂੰ ਸਾਡੇ ਪਿਤਾ-ਪਿਤਾਮਾ ਆਪਣੀ ਬੋਲੀ ਵਿਚ

ਦੇਵਤਾ- 'ਰੌਸ਼ਨ' ਕਹਿ ਕੇ ਇਨ੍ਹਾਂ ਅੱਗੇ ਮਧੂ ਭਾਵ ਖੁਸ਼ੀ, ਖੁਰਾਕ, ਖੇੜਾ ਦੇਣ ਲਈ ਕਹਿੰਦੇ ਤਾਂ ਸਾਨੂੰ ਹੈਰਾਨੀ ਨਾ ਹੁੰਦੀ, ਕਿਉਂਕਿ ਅਸੀਂ ਵੀ ਜਾਣਦੇ ਹਾਂਕਿ ਇਹ ਨਿਆਮਤਾਂ ਉਨ੍ਹਾਂ ਤੋਂ ਹੀ ਪ੍ਰਾਪਤ ਹੁੰਦੀਆਂ ਹਨ।

ਪਹਿਲੀ ਪ੍ਰਾਰਥਨਾ ਜਿਹੜੀ ਸੱਚੀ-ਮੁਚੀ ਸਾਨੂੰ ਅਜੀਬ ਜਾਪਦੀ ਹੈ ਉਹ ਇਹ ਹੈ ਕਿ ਉਨ੍ਹਾਂ ਅੱਗੇ ਸਾਨੂੰ ਪਾਪ ਜਾਂ ਦੋਖ ਤੋਂ ਬਚਾਉਣ ਲਈ ਬੇਨਤੀ ਕੀਤੀ ਜਾਏ। ਇਹ ਪ੍ਰਤੱਖ ਹੈ ਕਿ ਇਹ ਮਗਰਲੇ ਸਮੇਂ ਦਾ ਵਿਚਾਰ ਹੈ; ਜੇ ਇਹ ਵੇਦ ਤੋਂ ਆ ਰਿਹਾ ਹੈ ਤਾਂ ਸਾਨੂੰ ਇਹ ਨਹੀਂ ਮੰਨ ਲੈਣਾ ਚਾਹੀਦਾ ਕਿ ਜੋ ਕੁਝ ਵੇਦ ਵਿਚ ਹੈ ਉਹ ਸਾਰੀ ਇਕੋ ਕਾਲ ਦੀ ਰਚਨਾ ਹੈ। ਭਾਵੇਂ ਵੇਦ ਮੰਤ੍ਰ 1000 ਪੂਰਵ ਈਸਵੀ ਵਿਚ ਇਕੱਤਰ ਕੀਤੇ ਗਏ ਸਨ ਪਰ ਇਹ ਇਕੱਤਰ ਹੋਣ ਤੋਂ ਲੰਮਾ ਸਮਾਂ ਪਹਿਲਾਂ ਲੋਕਾਂ ਵਿਚ ਵਿਚਰਦੇ ਰਹੇ ਹੋਣੇ ਹਨ। ਇਸ ਲਈ ਮੰਤ੍ਰਾਂ ਵਿਚ ਵਾਧੇ ਲਈ ਕਾਫ਼ੀ ਸਮਾਂ ਸੀ ਜੋ ਕਿ ਕੋਈ ਪ੍ਰਤਿਭਾਸ਼ਾਲੀ ਮਨੁੱਖ ਇਨ੍ਹਾਂ ਮੰਤ੍ਰਾਂ ਵਿਚ ਕਰ ਸਕਦਾ ਸੀ ਤੇ ਜੋ ਹੌਲੀ-ਹੌਲੀ ਸੱਚ ਦੀ ਖੋਜ ਕਰਨ ਵਾਲੀ ਫੌਜ ਨੂੰ ਪਤਾ ਹੈ। ਇਹ ਵਿਚਾਰ ਪ੍ਰਤਿਭਾਸ਼ਾਲੀ ਮਨੁੱਖ ਸਦੀਆਂ ਪਹਿਲਾਂ ਵੀ ਚਿੰਤਨ ਵਿਚ ਲਿਆ ਸਕਦੇ ਹਨ।

ਅਸੀਂ ਕਾਫ਼ੀ ਸਾਰਾ ਮੰਜ਼ਲ ਵਲ ਵਧ ਆਏ ਹਾਂ, ਭਾਵੇਂ ਜੋ ਕਦਮ ਅਸਾਂ ਚੁੱਕੇ ਹਨ, ਉਹ ਸਾਦਾ ਤੇ ਸੁਖੈਨ ਸਨ। ਹੁਣ ਅਸੀਂ ਅਨੁਮਾਨ ਕਰੀਏ ਕਿ ਅਸੀਂ ਵੈਦਿਕ ਕਵੀਆਂ ਦੇ ਸਨਮੁੱਖ ਹਾਂ, ਉਨ੍ਹਾਂ ਕਵੀਆਂ ਦੇ ਸਨਮੁਖ ਜੋ ਦਰਿਆਵਾਂ ਨੂੰ ਮਾਤਾ, ਆਕਾਸ਼ ਨੂੰ ਪਿਤਾ, ਕਹਿੰਦੇ ਸਨ ਅਤੇ ਜੋ ਉਨ੍ਹਾਂ ਪਾਸ ਉਨ੍ਹਾਂ ਦੇ ਪਾਪ ਮਾਫ਼ ਕਰਨ ਲਈ ਬੇਨਤੀਆਂ ਕਰਦੇ ਸਨ। ਤੁਹਾਡਾ ਕੀ ਵਿਚਾਰ ਹੈ, ਉਹ ਕੀ ਕਹਿਣਗੇ ਜੇ ਅਸੀਂ ਉਨ੍ਹਾਂ ਨੂੰ ਪੁੱਛੀਏ ਕਿ ਕੀ ਦਰਿਆ, ਪਹਾੜ ਤੇ ਆਕਾਸ਼ ਉਨ੍ਹਾਂ ਦੇ ਦੇਵਤੇ ਹਨ? ਮੇਰਾ ਖ਼ਿਆਲ ਹੈ ਕਿ ਉਹ ਸਮਝ ਵੀ ਨਹੀਂ ਸਕਣਗੇ ਕਿ ਸਾਡਾ ਮਤਲਬ ਕੀ ਹੈ, ਇਹ ਪ੍ਰਸ਼ਨ ਉਵੇਂ ਦਾ ਹੈ ਜਿਵੇਂ ਕਿ ਬੱਚਿਆਂ ਨੂੰ ਅਸੀਂ ਪੁੱਛੀਏ ਕਿ ਉਹ ਮਨੁੱਖਾਂ, ਘੋੜਿਆਂ, ਮੱਖੀਆਂ ਤੇ ਮੱਛੀਆਂ ਨੂੰ ਜਾਨਦਾਰ ਸਮਝਦੇ ਹਨ ਜਾਂ ਪੁੱਛੀਏ ਕਿ ਬਲੂਤ ਤੇ ਨੀਲ ਫੁੱਲ ਨੂੰ ਬਨਸਪਤੀ ਸਮਝਦੇ ਹਨ। ਨਿਸਚੇ ਹੀ ਉਨ੍ਹਾਂ ਦਾ ਉੱਤਰ ਨਹੀਂ ਵਿਚ ਹੋਵੇਗਾ; ਕਿਉਂਕਿ ਹਾਲੀ ਉਹ ਉਸ ਉੱਚੇ ਸੰਕਲਪ ਤੀਕ ਨਹੀਂ ਪਹੁੰਚੇ ਜਿਹੜਾ ਮਗਰੋਂ ਜਾਂ ਕੇ ਉਨ੍ਹਾਂ ਨੂੰ ਸ਼ਕਲ ਸੂਰਤ ਵਿਚ ਇਤਨੀ ਭਿੰਨਤਾ ਵਾਲੀਆਂ ਵਸਤਾਂ ਨੂੰ ਇਕ ਜਿਨਸ ਦੇ ਰੂਪ ਵਿਚ ਦਰਸਾ ਸਕੇ। ਦੇਵਤਿਆਂ ਦਾ ਸੰਕਲਪ, ਨਿਰਸੰਦੇਹ, ਚੁੱਪ-ਚਾਪ ਉਗਮ ਰਿਹਾ ਸੀ, ਜਦੋਂ ਕਿ ਮਨੁੱਖ ਅਰਧ-ਸਥੂਲ ਤੇ ਅ-ਸਥੂਲ ਵਸਤਾਂ ਬਾਰੇ ਹੋਰ-ਹੋਰ ਨਿਸ਼ਚਿਤ ਦ੍ਰਿਸ਼ਟੀਕੋਨ ਬਣਾ ਰਹੇ ਸਨ। ਅ-ਸਥੂਲ, ਅਦ੍ਰਿਸ਼ਟ ਵਸਤੂ, ਜੋ ਕਿ ਅਰਧ-ਸਥੂਲ ਵਸਤਾਂ ਵਿਚ ਗੁਪਤ ਸੀ, ਬਾਰੇ ਖੋਜ ਉਦੋਂ ਹੀ ਅਰੰਭ ਹੋ ਗਈ ਸੀ ਜਦੋਂ ਸਾਡੇ ਸਪਰਸ਼ ਦੁਆਰਾ ਅਨੁਭਵ ਕਰਨ ਵਾਲੇ ਇੰਦ੍ਰੀਆਂ ਨੂੰ ਉਸ ਵਸਤੂ ਦੇ ਲੱਭਣ ਵਿਚ ਨਿਰਾਸਤਾ ਹੋਈ ਸੀ। ਜਿਸ ਚੀਜ਼ ਬਾਰੇ ਵੀ ਇਹ ਅਨੁਭਵ ਕੀਤਾ ਜਾਂਦਾ ਸੀ ਕਿ ਉਹ ਸਾਡੇ ਪੰਜਾਂ ਇੰਦ੍ਰੀਆਂ ਦੀ ਪਕੜ ਵਿਚ ਨਹੀਂ ਆ ਰਹੀ, ਉਸ ਦੀ ਹੋਂਦ ਨੂੰ ਮੰਨ ਲਿਆ ਜਾਂਦਾ ਅਤੇ ਉਸ ਲਈ ਹੋਰ ਤਰ੍ਹਾਂ ਦੀ ਤਲਾਸ਼ ਸ਼ੁਰੂ ਹੋ ਜਾਂਦੀ। ਇਸ ਤਰ੍ਹਾਂ ਇਕ ਸੰਸਾਰ ਉਪਜ ਰਿਹਾ ਸੀ ਜੋ ਐਸੀਆਂ ਵਸਤਾਂ ਦਾ ਸੰਸਾਰ ਸੀ ਜੋ ਇਕ ਜਾਂ ਦੋ ਇੰਦ੍ਰੀਆਂ ਨਾਲ ਹੀ ਮਹਿਸੂਸ ਕੀਤੀਆਂ ਜਾ ਸਕਦੀਆਂ ਹਨ। ਇਸ

ਤਰ੍ਹਾਂ ਅਸੀਂ ਅੰਤ ਤੇ ਉਨ੍ਹਾਂ ਵਸਤਾਂ ਦੀ ਦੁਨੀਆਂ ਤੀਕ ਜਾ ਪੁੱਜੇ ਜੋ ਸਾਡੇ ਕਿਸੇ ਇੰਦ੍ਰੇ ਦੁਆਰਾ ਵੀ ਮਹਿਸੂਸ ਸਨ ਹੋ ਸਕਦੀਆਂ। ਪਰ ਫਿਰ ਵੀ ਉਨ੍ਹਾਂ ਦੀ ਹੋਂਦ ਮੰਨੀ ਜਾਂਦੀ ਸੀ, ਸਗੋਂ ਇਹ ਮੰਨਿਆ ਜਾਂਦਾ ਸੀ ਕਿ ਉਹ ਮਨੁੱਖ ਮਾਤਰ ਨੂੰ ਬਰਕਤਾਂ ਦਿੰਦੀਆਂ ਹਨ ਜਿਵੇਂ ਕਿ ਬ੍ਰਿਛ, ਦਰਿਆ ਤੇ ਪਹਾੜ ਦਿੰਦੇ ਹਨ।

ਅਸੀਂ ਥੋੜ੍ਹੇ ਹੋਰ ਧਿਆਨ ਨਾਲ ਉਹ ਕਦਮ ਦੇਖੀਏ ਜਿਹੜੇ ਮਨੁੱਖ ਨੂੰ ਅਰਧ-ਸਥੂਲ ਤੋਂ ਅ-ਸਥੂਲ ਜਾਂ ਲੌਕਿਕ ਤੋਂ ਅਲੌਕਿਕ ਵਸਤਾਂ ਵਲ ਲੈ ਗਏ। ਪਹਿਲਾਂ ਅਗਨੀ ਦੀ ਗੱਲ ਕਰਦੇ ਹਾਂ।

**ਅਗਨੀ**

ਅਗਨੀ ਕੇਵਲ ਪ੍ਰਤੱਖ ਹੀ ਨਹੀਂ ਹੈ, ਸਗੋਂ ਸਥੂਲ ਵੀ ਪ੍ਰਤੀਤ ਹੁੰਦੀ ਹੈ ਅਤੇ ਇਹ ਪ੍ਰਗਟ ਵੀ ਹੈ। ਪਰ ਸਾਨੂੰ ਇਸ ਅਗਨੀ ਨੂੰ ਭੁੱਲ ਜਾਣਾ ਚਾਹੀਦਾ ਹੈ ਜਿਸ ਨੂੰ ਅਸੀਂ ਦੇਖਦੇ, ਜਾਣਦੇ ਹਾਂ ਅਤੇ ਕਲਪਨਾ ਕਰਨੀ ਚਾਹੀਦੀ ਹੈ ਕਿ ਧਰਤੀ ਦੇ ਪ੍ਰਾਚੀਨਤਮ ਵਾਸੀਆਂ ਲਈ ਅਗਨੀ ਕੀ ਵਸਤੂ ਸੀ। ਇਹ ਹੋਇਆ ਹੋਣਾ ਹੈ, ਕਿ ਕੁਝ ਸਮਾਂ ਪ੍ਰਾਚੀਨ ਮਨੁੱਖ ਨੂੰ ਧਰਤੀ ਤੇ ਰਹਿੰਦਿਆਂ ਹੋ ਗਿਆ ਹੋਣਾ ਹੈ ਤੇ ਉਸ ਨੇ ਆਪਣੀ ਬੋਲੀ ਘੜਨੀ ਸ਼ੁਰੂ ਕੀਤੀ ਹੋਣੀ ਹੈ, ਆਪਣੇ ਵਿਚਾਰ ਘੜਨ ਲੱਗਾ ਹੋਣਾ ਹੈ, ਪਰ ਉਸ ਪਾਸ ਅਗਨੀ ਪ੍ਰਚੰਡ ਕਰਨ ਦਾ ਵਲ ਨਹੀਂ ਸੀ। ਇਸ ਵਲ ਦੇ ਮਿਲਣ ਨਾਲ ਉਸ ਦੇ ਜੀਵਨ ਵਿਚ ਭਾਰੀ ਕ੍ਰਾਂਤੀ ਆਈ ਹੋਣੀ ਹੈ। ਪਰ ਇਸ ਵਲ ਦੇ ਮਿਲਣ ਤੋਂ ਪਹਿਲਾਂ ਵੀ ਉਸ ਨੇ ਆਸਮਾਨੀ ਦਾਮਨੀ ਦੇ ਚੰਗਿਆੜੇ ਦੇਖੇ ਹੋਣੇ ਹਨ, ਉਸ ਨੇ ਸੂਰਜ ਦੀ ਰੌਸ਼ਨੀ ਤੇ ਨਿੱਘ ਦੇਖੇ ਸਨ, ਉਸ ਨੇ ਹੈਰਾਨ ਪ੍ਰੇਸ਼ਾਨ ਹੋ ਕੇ ਦਾਵਾ ਅਗਨੀ ਜੋ ਦਾਮਨੀ ਕਰਕੇ ਜਾਂ ਗਰਮੀ ਵਿਚ ਬ੍ਰਿਛਾਂ ਦੀ ਰਗੜ ਕਰਕੇ ਉਪਜੀ, ਨਾਲ ਜੰਗਲਾਂ ਦੀ ਤਬਾਹੀ ਹੁੰਦੀ ਦੇਖੀ ਹੋਣੀ ਹੈ। ਇਹ ਸਾਰੇ ਚਮਤਕਾਰ ਤੇ ਉਨ੍ਹਾਂ ਦਾ ਅਲੋਪ ਹੋਣਾ ਕੋਈ ਨਾ ਕੋਈ ਬੜੀ ਹੈਰਾਨ ਕਰਨ ਵਾਲੀ ਗੱਲ ਸੀ। ਇਕ ਛਿਨ ਵਿਚ ਅਗਨੀ ਇਥੇ ਸੀ, ਦੂਜੇ ਛਿਨ ਵਿਚ ਬੁੱਝ ਚੁੱਕੀ ਸੀ। ਇਹ ਕਿਥੋਂ ਆਈ ਸੀ? ਇਹ ਕਿੱਧਰ ਚਲੀ ਗਈ ਸੀ? ਜੇ ਕੋਈ ਸਾਡੇ ਹੁਣ ਦੇ ਸੰਕਲਪ ਅਨੁਸਾਰ ਭੂਤ ਹੈ ਤਾਂ ਇਹ ਉਸ ਸਮੇਂ ਅਗਨੀ ਹੀ ਸੀ। ਕੀ ਇਹ ਬੱਦਲਾਂ ਵਿਚੋਂ ਨਹੀਂ ਸੀ ਆਈ? ਕੀ ਇਹ ਸਾਗਰ ਵਿਚ ਡੁੱਬਕੀ ਨਹੀਂ ਮਾਰ ਗਈ? ਕੀ ਇਸ ਦਾ ਟਿਕਾਣਾ ਸੂਰਜ ਵਿਚ ਨਹੀਂ ਹੈ? ਕੀ ਇਹ ਤਾਰਿਆਂ ਰਾਹੀਂ ਫਿਰਦੀ ਤੁਰਦੀ ਨਹੀਂ ਸੀ? ਇਹ ਸਾਡੇ ਪ੍ਰਸ਼ਨ ਸਾਨੂੰ ਬਚਗਾਨਾ ਜਾਪਦੇ ਹਨ, ਪਰ ਇਹ ਉਨ੍ਹਾਂ ਮਨੁੱਖਾਂ ਲਈ ਬਿਲਕੁਲ ਸੁਭਾਵਕ ਸਨ, ਜਿਨ੍ਹਾਂ ਨੇ ਅਗਨੀ ਨੂੰ ਆਪਣੇ ਆਦੇਸ਼ ਪਾਲਣ ਨਹੀਂ ਸੀ ਸਿੱਧਾ ਲਿਆ ਤੇ ਜਦੋਂ ਉਨ੍ਹਾਂ ਰਗੜ ਨਾਲ ਅਗਨੀ ਉਤਪੰਨ ਕਰਨਾ ਸਿੱਖ ਵੀ ਲਿਆ, ਉਹ ਇਸ ਦੇ ਕਾਰਜ-ਕ੍ਰਮ ਨੂੰ ਨਹੀਂ ਸਨ ਸਮਝਦੇ। ਉਹ ਦੇਖਦੇ ਸਨ ਕਿ ਅਚਣਚੇਤ ਹੀ ਰੌਸ਼ਨੀ ਤੇ ਗਰਮੀ ਪੈਦਾ ਹੋ ਜਾਂਦੇ ਸਨ। ਉਹ ਇਸ ਵਲ ਆਕਰਸ਼ਤ ਹੁੰਦੇ, ਉਹ ਇਸ ਨਾਲ ਖੇਡਣ ਲੱਗ ਪੈਂਦੇ, ਜਿਵੇਂ ਅੱਜ ਵੀ ਬੱਚੇ ਕਰਦੇ ਹਨ, ਭਾਵੇਂ ਉਨ੍ਹਾਂ ਨੂੰ ਕਿੰਨਾ ਮਨ੍ਹਾ

ਕਰਦੇ ਰਹੀਏ। ਜਦੋਂ ਉਹ ਇਸ ਬਾਰੇ ਕੁਝ ਕਹਿਣ ਸੋਚਣ ਦੇ ਸਮਰੱਥ ਹੋਏ ਹੋਣਗੇ ਉਹ ਕੀ ਕਹਿ ਸਕਦੇ ਸਨ? ਉਹ ਇਸ ਦੇ ਕਰਤੱਵ ਅਨੁਸਾਰ ਹੀ ਇਸ ਦਾ ਨਾਮ ਰੱਖ ਸਕਦੇ ਸਨ, ਇਸ ਲਈ ਉਨ੍ਹਾਂ ਇਸ ਦਾ ਨਾਮ ਪ੍ਰਕਾਸ਼ਦਾਤਾ ਜਾਂ ਪ੍ਰਜਵਲਤ ਹੋਣ ਵਾਲੀ ਵਸਤੂ ਕਿਹਾ। ਇਹ ਉਨ੍ਹਾਂ ਨੂੰ ਉਸੇ ਤਰ੍ਹਾਂ ਪ੍ਰਚੰਡ ਹੋਣ ਵਾਲੀ ਦਿਸੀ ਜਿਵੇਂ ਦਾਮਨੀ ਤੇ ਉਸੇ ਤਰ੍ਹਾਂ ਪ੍ਰਕਾਸ਼ਦਾਤਾ ਜਿਵੇਂ ਸੂਰਜ। ਇਸ ਦੀ ਚੰਚਲਤਾ ਨੇ ਮਨੁੱਖਾਂ ਨੂੰ ਸਭ ਤੋਂ ਵਧ ਹੈਰਾਨ ਕੀਤਾ— ਇਹ ਝੱਟ ਪ੍ਰਗਟ ਹੋ ਜਾਂਦੀ ਸੀ ਤੇ ਲੋਪ ਹੋ ਜਾਂਦੀ ਸੀ। ਸੋ ਉਨ੍ਹਾਂ ਨੇ ਇਸ ਨੂੰ ਤੀਬਰ ਜਾਂ ਫੁਰਤੀਲੀ ਦਾ ਨਾਂ ਦਿੱਤਾ, ਸੰਸਕ੍ਰਿਤ ਵਿਚ ਅਗਨੀ ਕਿਹਾ ਤੇ ਲਾਤੀਨੀ ਵਿਚ ig-nis.

ਅਗਨੀ ਬਾਰੇ ਬਹੁਤ ਕੁਝ ਕਿਹਾ ਜਾ ਸਕਦਾ ਸੀ : ਕਿਵੇਂ ਉਹ ਦੋ ਲੱਕੜ ਦੇ ਟੁਕੜਿਆਂ ਦੇ ਪੁੱਤਰ ਦੇ ਰੂਪ ਵਿਚ ਉਤਪੰਨ ਹੁੰਦੀ ਸੀ; ਕਿਵੇਂ ਉਤਪੰਨ ਹੁੰਦਿਆਂ ਹੀ ਉਹ ਆਪਣੇ ਪਿਤਾ ਤੇ ਮਾਤਾ ਦੋਹਾਂ ਨੂੰ ਖਾ ਲੈਂਦੀ ਸੀ ਭਾਵ ਜਿਨ੍ਹਾਂ ਟੁਕੜਿਆਂ ਵਿਚੋਂ ਉਪਜਦੀ ਸੀ ਉਨ੍ਹਾਂ ਨੂੰ ਵੀ ਖਾ ਜਾਂਦੀ ਸੀ, ਕਿਵੇਂ ਉਹ ਪ੍ਰਗਟ ਹੁੰਦੀ ਤੇ ਪਾਣੀ ਦੇ ਪੈਣ ਨਾਲ ਬੁੱਝ ਜਾਂਦੀ; ਕਿਵੇਂ ਉਹ ਇਕ ਮਿੱਤਰ ਦੇ ਰੂਪ ਵਿਚ ਧਰਤੀ ਤੇ ਵਸਦੀ; ਕਿਵੇਂ ਉਹ ਸਾਰਾ ਜੰਗਲ ਸਾੜ ਕੇ ਸੁਆਹ ਕਰ ਦਿੰਦੀ ਸੀ; ਕਿਵੇਂ; ਮਗਰੋਂ, ਉਹ ਯੱਗ ਵਿਚ ਅਰਪਨ ਕੀਤੀਆਂ ਵਸਤਾਂ ਧਰਤੀ ਤੋਂ ਆਕਾਸ਼ ਵਲ ਲੈ ਜਾਂਦੀ ਸੀ ਤੇ ਇਸ ਤਰ੍ਹਾਂ ਦੇਵਤਿਆਂ ਤੇ ਮਨੁੱਖ ਵਿਚ ਵਿਚੋਲੇ ਦਾ ਕੰਮ ਕਰਦੀ ਸੀ— ਇਸ ਕਰਕੇ ਸਾਨੂੰ ਇਸ ਦੇ ਧਰੇ ਅਨੇਕ ਨਾਮਾਂ ਤੇ ਇਸ ਨੂੰ ਦਿੱਤੇ ਗਏ ਲਕਬਾਂ ਬਾਰੇ ਹੈਰਾਨੀ ਨਹੀਂ ਹੋਣੀ ਚਾਹੀਦੀ, ਨਾ ਹੀ ਇਸ ਸੰਬੰਧੀ ਇਤਨੀਆਂ ਮਿਥਿਹਾਸਕ ਕਥਾਵਾਂ ਸੁਣਕੇ, ਹੈਰਾਨੀ ਹੋਣੀ ਚਾਹੀਦੀ ਹੈ ਅਤੇ ਨਾ ਹੀ ਇਸ ਪ੍ਰਾਚੀਨਤਮ ਮਿੱਥ ਬਾਰੇ ਕੋਈ ਹੈਰਾਨੀ ਹੋਣੀ ਚਾਹੀਦੀ ਹੈ ਕਿ ਅਗਨੀ ਵਿਚ ਕੋਈ ਗੁਪਤ ਤੇ ਅਦ੍ਰਿਸ਼ਟ, ਪਰ ਨਿਰਸੰਦੇਹ, ਸ਼ਕਤੀ ਹੈ—ਹੋ ਸਕਦਾ ਹੈ ਇਹੋ ਹੀ ਸੁਆਮੀ ਹੋਵੇ।

**ਸੂਰਜ**

ਅਗਨੀ ਤੋਂ ਮਗਰੋਂ ਸੂਰਜ ਦੀ ਵਾਰੀ ਆਉਂਦੀ ਹੈ ਜਿਸ ਨੂੰ ਕਈ ਵਾਰੀ ਅਗਨੀ ਦਾ ਰੂਪ ਹੀ ਮੰਨਿਆ ਜਾਂਦਾ ਹੈ। ਸੂਰਜ ਉਨ੍ਹਾਂ ਸਾਰੀਆਂ ਵਸਤਾਂ ਤੋਂ ਭਿੰਨ ਹੈ ਜਿਨ੍ਹਾਂ ਦਾ ਵਰਨਣ ਹੁਣ ਤੀਕ ਹੋਇਆ ਹੈ; ਇਹ ਨਿਪਟ ਹੀ ਇੰਦ੍ਰੀਆਂ ਦੀ ਪਹੁੰਚ ਤੋਂ ਪਰੇ ਹੈ, ਸਿਵਾਏ ਅੱਖਾਂ ਦੇ। ਧਰਤੀ ਦੇ ਪ੍ਰਾਚੀਨਤਮ ਵਾਸੀਆਂ ਦੇ ਵਿਚਾਰ ਸੂਰਜ ਬਾਰੇ ਕੀ ਹੋਏ ਹੋਣਗੇ, ਇਹ ਅਸੀਂ ਕਦੀ ਵੀ ਸਮਝ ਨਹੀਂ ਸਕਾਂਗੇ। ਇਹ ਗੱਲ ਤੇ ਟਾਈਂਡਲ (Tyndell) ਦੀਆਂ ਪ੍ਰਭਾਵਸ਼ਾਲੀ ਰਚਨਾਵਾਂ ਜਿਨ੍ਹਾਂ ਵਿਚ ਅਤਿ-ਆਧੁਨਿਕ ਵਿਗਿਆਨਕ ਲੱਭਤਾ ਦੁਆਰਾ ਦੱਸਿਆ ਗਿਆ ਹੈ ਕਿ ਕਿਵੇਂ ਅਸੀਂ ਸੂਰਜ ਵਿਚ ਹੀ ਰਹਿੰਦੇ, ਤੁਰਦੇ ਫਿਰਦੇ ਤੇ ਹਸਤੀ ਨੂੰ ਕਾਇਮ ਰੱਖਦੇ ਹਾਂ; ਕਿਵੇਂ ਅਸੀਂ ਸੂਰਜ ਨੂੰ ਸਾੜਦੇ ਹਾਂ, ਕਿਵੇਂ ਸੂਰਜ ਨੂੰ ਸਾਹ ਨਾਲ ਭਖਦੇ ਹਾਂ, ਕਿਵੇਂ ਅਸੀਂ ਇਸ ਤੇ ਪਲਦੇ ਹਾਂ, ਸਾਨੂੰ ਨਹੀਂ ਦਰਸਾ ਸਕਦੀਆਂ ਕਿ ਇਹ ਰੌਸ਼ਨੀ ਤੇ ਜੀਵਨ ਦਾ ਸੋਮਾ, ਮੂਕ ਪਾਂਧੀ,

ਸ਼ਕਤੀਸ਼ਾਲੀ ਰਾਜਾ, ਵਿਛੜਨ ਵਾਲਾ ਮਿੱਤਰ ਜਾਂ ਅਸਤ ਹੁੰਦਾ ਨਾਇਕ, ਜੋ ਆਪਣੀ ਰੋਜ਼ਾਨਾਂ ਜਾਂ ਸਾਲਾਨਾ ਯਾਤਰਾ ਵਿਚ ਮਗਨ ਹੈ, ਮਨੁੱਖਤਾ ਵਿਚ ਆਦਿ-ਕਾਲ ਦੀ ਉਗਮ ਰਹੀ ਚੇਤਨਾ ਲਈ ਕੀ ਚੀਜ਼ ਸੀ। ਲੋਕੀਂ ਹੈਰਾਨ ਹੁੰਦੇ ਹਨ ਕਿ ਆਰੀਆ ਦਾ ਪੁਰਾਤਨ ਮਿਥਿਹਾਸ ਤੇ ਉਨ੍ਹਾਂ ਦੀ ਰੋਜ਼ਾਨਾ ਗੱਲ-ਬਾਤ ਇੰਨੀ ਸੂਰਜ ਨਾਲ ਕਿਉਂ ਸੰਬੰਧਤ ਹੈ। ਪਰ ਇਹ ਹੋਰ ਹੋ ਵੀ ਕੀ ਸਕਦੀ ਸੀ? ਸੂਰਜ ਦੇ ਨਾਮ ਬੇਅੰਤ ਹਨ ਤੇ ਇਸ ਤਰ੍ਹਾਂ ਉਸ ਸੰਬੰਧੀ ਕਥਾਵਾਂ। ਪਰ ਉਹ ਕੌਣ ਹੈ, ਕਿਥੋਂ ਆਉਂਦਾ ਹੈ, ਕਿਧਰ ਜਾਂਦਾ ਹੈ—ਇਹ ਗੱਲ ਆਦਿ ਤੋਂ ਅੰਤ ਤੀਕ ਮਨੁੱਖ ਦੇ ਵਾਰੇ ਵਿਚ ਨਹੀਂ ਆ ਸਕੀ। ਭਾਵੇਂ ਮਨੁੱਖ ਹੋਰ ਹਰ ਸ਼ੈ ਨਾਲੋਂ ਸੂਰਜ ਬਾਰੇ ਵਧ ਜਾਣਦਾ ਹੈ, ਪਰ ਉਸ ਵਿਚ ਕੋਈ ਨਾ ਕੋਈ ਗੱਲ ਐਸੀ ਹੈ ਜੋ ਕਦੇ ਮਨੁੱਖ ਦੀ ਸਮਝ ਵਿਚ ਨਹੀਂ ਆ ਸਕੀ। ਜਦੋਂ ਮਨੁੱਖ ਕਿਸੇ ਹੋਰ ਮਨੁੱਖ ਦੀ ਅੱਖ ਵਿਚ ਅੱਖ ਪਾ ਕੇ ਵੇਖਦਾ ਹੈ ਤੇ ਉਸ ਦੀ ਆਤਮਾ ਦੀ ਡੂੰਘਾਣ ਨੂੰ ਮਿਣਨ-ਮਿਥਨ ਦਾ ਜਤਨ ਕਰਦਾ ਹੈ ਤੇ ਉਸ ਦੇ ਧੁਰ ਅੰਦਰਲੇ ਤੀਕ ਕਿਸੇ ਸਮੇਂ ਪੁੱਜਣ ਦੀ ਆਸ ਰੱਖਦਾ ਹੈ, ਪਰ ਉਹ ਕਦੇ ਉਥੇ ਨਹੀਂ ਪਹੁੰਚ ਸਕਦਾ, ਨਾ ਉਸਦੇ ਧੁਰ ਅੰਦਰਲੇ ਦੀ ਛੋਹ ਪ੍ਰਾਪਤ ਕਰਦਾ ਹੈ, ਪਰ ਉਸ ਦਾ ਵਿਸ਼ਵਾਸ ਸਦਾ ਕਾਇਮ ਰਹਿੰਦਾ ਹੈ ਕਿ ਉਸ ਦਾ ਧੁਰ ਅੰਦਰ ਹੈ, ਉਸ ਨੂੰ ਕਦੇ ਸ਼ੱਕ ਨਹੀਂ ਹੁੰਦਾ, ਉਹ ਉਸ ਧੁਰ ਅੰਦਰਲੇ ਦੀ ਉਪਾਸ਼ਨਾ ਕਰਦਾ ਹੈ, ਉਸ ਨੂੰ ਪਿਆਰ ਵੀ ਕਰਦਾ ਹੈ। ਇਸ ਤਰ੍ਹਾਂ ਮਨੁੱਖ ਸੂਰਜ ਵਲ ਦੇਖਦਾ ਰਿਹਾ, ਉਸ ਵਿਚ ਆਤਮਾ ਦੇ ਹੁੰਗਾਰੇ ਦੀ ਲੋਚਾ ਕਰਦਾ ਰਿਹਾ, ਭਾਵੇਂ ਉਹ ਹੁੰਗਾਰਾ ਉਸ ਨੂੰ ਕਦੇ ਵੀ ਨਾ ਮਿਲਿਆ ਤੇ ਉਸ ਦੀਆਂ ਇੰਦ੍ਰੀਆਂ ਥੱਕ ਗਈਆਂ, ਉਸਦੀ ਚਕਾ-ਚੌਂਧ ਨਾਲ ਚੁੰਧਿਆ ਗਈਆਂ ਤੇ ਅੰਨ੍ਹੀਆਂ ਹੋ ਗਈਆਂ ਕਿਉਂਕਿ ਉਹ ਉਸ ਦੀ ਤਾਬ ਨਾ ਲਿਆ ਸਕੀਆਂ, ਪਰ ਉਸ ਨੂੰ ਕਦੇ ਸੰਦੇਹ ਨਹੀਂ ਹੋਇਆ ਕਿ ਅਦ੍ਰਿਸ਼ਟ ਆਤਮਾ ਉਸ ਵਿਚ ਹੈ ਅਤੇ ਉਸ ਨੂੰ ਵਿਸ਼ਵਾਸ ਹੋਇਆ ਕਿ ਭਾਵੇਂ ਉਸ ਦੀਆਂ ਇੰਦ੍ਰੀਆਂ ਉਸ ਅਦ੍ਰਿਸ਼ਟ ਨੂੰ ਨਹੀਂ ਦੇਖ ਸਕਦੀਆਂ, ਉਸ ਨੂੰ ਛੋਹ ਨਹੀਂ ਸਕਦੀਆਂ, ਉਸ ਦਾ ਅਨੁਭਵ ਨਹੀਂ ਕਰ ਸਕਦੀਆਂ, ਪਰ ਉਹ ਅੱਖਾਂ ਮੀਟ ਕੇ ਭਰੋਸਾ ਰੱਖਕੇ, ਗੋਡੇ ਟੇਕ ਕੇ ਉਸ ਨੂੰ ਡੰਡਾਉਤ ਕਰ ਸਕਦਾ ਹੈ।

ਭਾਰਤ ਦੀ ਇਕ ਜਾਤੀ ਸੰਥਾਲ ਹੈ ਜੋ ਮਨੁੱਖੀ ਪੱਧਰ ਕਰਕੇ ਬੜੀ ਨੀਵੇਂ ਦਰਜੇ ਦੀ ਹੈ ਤੇ ਮੰਨਿਆ ਜਾਂਦਾ ਹੈ, ਕਿ ਉਹ ਸੂਰਜ ਦੀ ਉਪਾਸ਼ਨਾ ਕਰਦੀ ਹੈ। ਉਹ ਸੂਰਜ ਨੂੰ ਚੰਡੋ ਭਾਵ ਰੌਸ਼ਨ ਕਹਿੰਦੇ ਹਨ। ਇਹੋ ਚੰਦਰਮਾ ਦਾ ਵੀ ਨਾਮ ਹੈ ਜੋ ਸੰਸਕ੍ਰਿਤ ਚੰਦ੍ਰਾ ਤੋਂ ਬਣਿਆ ਹੈ। ਉਨ੍ਹਾਂ ਨੇ ਈਸਾਈ ਪਾਦਰੀਆਂ ਨੂੰ ਜੋ ਉਨ੍ਹਾਂ ਵਿਚ ਜਾ ਵਸੇ, ਦੱਸਿਆ ਕਿ ਚੰਡੋ ਨੇ ਸੰਸਾਰ ਰਚਿਆ ਹੈ ਤੇ ਜਦੋਂ ਉਨ੍ਹਾਂ ਨੂੰ ਕਿਹਾ ਗਿਆ ਕਿ ਇਹ ਮੰਨਣਾ ਤੇ ਮੂਰਖਤਾ ਹੈ ਕਿ ਚੰਡੋ ਨੇ ਸੰਸਾਰ ਰਚਿਆ ਹੈ ਤਾਂ ਉਨ੍ਹਾਂ ਨੇ ਕਿਹਾ, 'ਸਾਡਾ ਭਾਵ ਦ੍ਰਿਸ਼ਟਮਾਨ ਚੰਡੋ ਤੋਂ ਨਹੀਂ ਹੈ ਸਗੋਂ ਅਦ੍ਰਿਸ਼ਟਮਾਨ ਚੰਡੋ ਤੋਂ ਹੈ।'

**ਊਸ਼ਾ**

ਊਸ਼ਾ ਦਾ ਅਸਲ ਅਰਥ ਉਦੈ ਹੁੰਦਾ ਸੂਰਜ ਸੀ, ਮੁਝਾਖਰਾ ਜਾਂ ਅਸਤ ਹੁੰਦਾ

ਸੂਰਜ ਵੀ ਸੀ। ਪਰ ਮਗਰੋਂ ਇਹ ਦੋਵੇਂ ਪ੍ਰਭਾਵ ਨਿਖੇੜ ਲਏ ਗਏ ਤੇ ਇਸ ਤਰ੍ਹਾਂ ਅਨੇਕ ਕਥਾਵਾਂ ਤੇ ਮਿੱਥਾਂ ਦਾ ਜਨਮ ਹੋਇਆ। ਉਦੈ ਤੇ ਅਸਤ ਦੇ ਨਾਲ ਹੀ ਦਿਨ ਤੇ ਰਾਤ ਆ ਜਾਂਦੇ ਹਨ ਅਤੇ ਉਨ੍ਹਾਂ ਦੇ ਅਨੇਕ ਪ੍ਰਤੀਕ Diskouroi ਜਾਂ ਸੰਸਕ੍ਰਿਤ ਵਿਚ ਅਸ਼ਵਨੀ ਕੁਮਾਰ, ਜੋ ਜੋੜਾ ਹਨ ਤੇ ਫਿਰ ਨਾਲ ਧਰਤ-ਆਕਾਸ਼ ਤੇ ਉਨ੍ਹਾਂ ਦੀ ਅਣਗਿਣਤ ਸੰਤਾਨ। ਇਸ ਤਰ੍ਹਾਂ ਅਸੀਂ ਪ੍ਰਾਚੀਨ ਮਿਥਿਹਾਸ ਤੇ ਧਰਮ ਦੇ ਧੁਰ ਅੰਦਰ ਧਸ ਜਾਂਦੇ ਹਾਂ।

**22. ਵੈਦਿਕ ਦੇਵਤਿਆਂ ਵਿਚਾਲੇ ਸ੍ਰਵਣੀ-ਵਸਤਾਂ**

ਹੁਣ ਤੀਕ ਅਸਾਂ ਜਿਨ੍ਹਾਂ ਵਸਤਾਂ ਦਾ ਵਰਨਣ ਕੀਤਾ ਹੈ, ਉਨ੍ਹਾਂ ਨਾਲ ਸਾਡੀ ਨਿਕਟਤਾ ਅੱਖਾਂ ਕਰਕੇ ਸੀ ਤੇ ਇਸ ਇੰਦ੍ਰੇ ਨਾਲ ਉਨ੍ਹਾਂ ਦੀ ਪਰਖ-ਪੜਤਾਲ ਸੰਭਵ ਸੀ। ਹੁਣ ਅਸੀਂ ਐਸੀਆਂ ਵਸਤਾਂ ਦਾ ਵਿਚਾਰ ਕਰਦੇ ਹਾਂ ਜਿਨ੍ਹਾਂ ਨਾਲ ਸਾਡੀ ਨਿਕਟਤਾ ਕੰਨਾਂ ਦੁਆਰਾ ਹੁੰਦੀ ਹੈ ਤੇ ਹੋਰ ਕਿਸੇ ਇੰਦ੍ਰੇ ਦੁਆਰਾ ਨਹੀਂ ਹੁੰਦੀ।

**ਗਰਜ**

ਅਸੀਂ ਗਰਜ ਸੁਣਦੇ ਹਾਂ, ਪਰ ਅਸੀਂ ਗਰਜ ਨੂੰ ਦੇਖ ਨਹੀਂ ਸਕਦੇ, ਨਾ ਹੀ ਉਸ ਨੂੰ ਛੋਹ, ਸੁੰਘ ਜਾਂ ਚੱਖ ਸਕਦੇ ਹਾਂ। ਪ੍ਰਾਚੀਨ ਆਰੀਆ ਕਿਸੇ ਅਵਿਅਕਤ ਗਰਜ ਜਾਂ ਗੜਕ ਦਾ ਸੰਕਲਪ ਨਹੀਂ ਸਨ ਬਣਾ ਸਕਦੇ। ਜਦੋਂ ਉਹ ਗਰਜ ਸੁਣਦੇ ਤਾਂ ਉਹ ਗਰਜਣ ਵਾਲੇ ਦੀ ਗੱਲ ਕਰਦੇ, ਜਿਵੇਂ ਕਿ ਜਦੋਂ ਉਹ ਬਨ ਵਿਚੋਂ ਗੜਕਣ ਦੀ ਆਵਾਜ਼ ਸੁਣਦੇ, ਤਾਂ ਉਹ ਗੜਕਣ ਵਾਲੇ ਦੀ ਗੱਲ ਕਰਦੇ, ਜੋ ਭਾਵੇਂ ਸ਼ੇਰ ਹੁੰਦਾ ਜਾਂ ਕੁਝ ਹੋਰ, ਭਾਵੇਂ ਕੁਝ ਵੀ ਹੋਵੇ। ਉਨ੍ਹਾਂ ਭਾਣੇ ਅਵਿਅਕਤ ਗੜਕ ਹੋ ਨਹੀਂ ਸੀ ਸਕਦੀ। ਇਸ ਤਰ੍ਹਾਂ ਗਰਜਣ ਵਾਲਾ ਜਾਂ ਗੜਕਣ ਵਾਲੇ ਦੇ ਰੂਪ ਵਿਚ ਕੋਈ ਹੈ ਜੋ ਅਸੀਂ ਦੇਖ ਨਹੀਂ ਸਕਦੇ, ਪਰ ਜਿਸ ਦੀ ਚੰਗੀ ਜਾਂ ਮੰਦੀ ਭਾਰੀ ਸ਼ਕਤੀ ਤੋਂ ਇਨਕਾਰ ਨਹੀਂ ਹੋ ਸਕਦਾ। ਵੇਦ ਵਿਚ ਉਸ ਗਰਜਣ ਵਾਲੇ ਦਾ ਨਾਂ ਹੀ ਰੁਦ੍ਰ ਹੈ ਤੇ ਅਸੀਂ ਜਾਣ ਸਕਦੇ ਹਾਂ ਕਿ ਜਦੋਂ ਇਹ ਨਾਂ ਰੁਦ੍ਰ ਘੜਿਆ ਜਾ ਚੁੱਕਿਆ ਤਾਂ ਇਸ ਬਾਰੇ ਗੱਲਾਂ ਬਣੀਆਂ ਕਿ ਉਹ ਬਿਜਲੀ ਦੀ ਕੜਕ ਦਾ ਸੁਆਮੀ ਹੈ, ਉਸ ਪਾਸ ਤੀਰ-ਕਮਾਣ ਹੈ, ਉਹ ਦੁਸ਼ਟਾਂ ਨੂੰ ਮਾਰ ਦਿੰਦਾ ਹੈ, ਸੰਤਾਂ ਦਾ ਰਾਖਾ ਹੈ; ਉਹ ਅੰਧੇਰੇ ਮਗਰੋਂ ਪ੍ਰਕਾਸ਼ ਕਰਦਾ ਹੈ; ਗਰਮੀ ਮਗਰੋਂ ਠੰਡ ਵਰਤਾਂਦਾ ਹੈ, ਰੋਗ ਮਗਰੋਂ ਤੰਦਰੁਸਤੀ ਦਿੰਦਾ ਹੈ। ਬਸ, ਜਦੋਂ ਪਹਿਲੀ ਕਰੂੰਪਲ ਨਿਕਲ ਪਈ, ਫਿਰ ਬ੍ਰਿਛ ਦਾ ਬਣਨਾ ਕੋਈ ਅਚੰਭੇ ਦੀ ਗੱਲ ਨਹੀਂ ਹੋਣੀ ਚਾਹੀਦੀ।

**ਵਾਯੂ**

ਸਾਡਾ ਇਕ ਹੋਰ ਅਨੁਭਵ ਹਵਾ ਬਾਰੇ ਹੈ ਜਿਸ ਦਾ ਆਧਾਰ ਵਧੇਰੇ ਕਰਕੇ ਸਾਡੀ ਛੋਹ-ਸ਼ਕਤੀ ਹੈ, ਪਰ ਆਮ ਕਰਕੇ ਇਸ ਛੋਹ ਦੇ ਸਹਾਇਕ ਕੰਨ ਵੀ ਹੁੰਦੇ ਹਨ ਤੇ ਹੋਰ ਤਰ੍ਹਾਂ ਅੱਖਾਂ ਵੀ।

ਇਸ ਹਾਲਤ ਵਿਚ ਵੀ ਆਦਿ-ਕਾਲ ਵਿਚਾਰ ਤੇ ਬੋਲ-ਚਾਲ ਹਵਾ-ਵਗਾਣ

ਵਾਲੇ ਤੇ ਹਵਾ-ਦੇ-ਝੋਕੇ ਵਿਚ ਨਿਖੇੜਾ ਨਹੀਂ ਸਨ ਕਰ ਸਕਦੇ। ਦੋਵੇਂ ਇਕੋ ਹੀ ਹਨ, ਦੋਵੇਂ ਸਾਡੇ ਵਾਂਗ ਹੀ ਵਿਅਕਤ ਹਨ। ਇਸ ਤਰ੍ਹਾਂ ਵੇਦ ਵਿਚ ਵਾਯੂ (ਵਗਦੀ ਹਵਾ) ਤੇ ਵਾਤਾ (ਹਵਾ ਦਾ ਝੋਕਾ) ਦੋਹਾਂ ਪ੍ਰਤੀ ਮੰਤ੍ਰ ਉਚਾਰਨ ਹੋਏ ਹਨ। ਉਥੇ ਵਾਤਾ ਵੀ ਪੁਲਿੰਗ ਹੈ, ਨਿਪੁੰਸਕ ਨਹੀਂ ਹੈ। ਭਾਵੇਂ ਵਾਯੂ ਦੀ ਆਮ ਕਰਕੇ ਉਸਤਤੀ ਨਹੀਂ ਕੀਤੀ ਗਈ ਪਰ ਜਦੋਂ ਉਸ ਦੀ ਉਸਤਤੀ ਕੀਤੀ ਗਈ ਹੈ ਤਾਂ ਉਸ ਨੂੰ ਚੰਗੀ ਮਾਨਤਾ ਦਿੱਤੀ ਗਈ ਹੈ। ਉਸਨੂੰ ਸਾਰੇ ਸੰਸਾਰ ਦਾ ਸਮਰਾਟ ਕਿਹਾ ਹੈ, ਆਦਿ-ਜਨਮਾ ਕਿਹਾ ਹੈ, ਦੇਵਤਿਆਂ ਦਾ ਸੁਆਸ ਮੰਨਿਆ ਹੈ, ਸੰਸਾਰ ਦਾ ਬਿੰਦੂ ਕਿਹਾ ਹੈ, ਉਹ ਜਿਸ ਦੀ ਆਵਾਜ਼ ਅਸੀਂ ਸੁਣਦੇ ਹਾਂ ਪਰ ਉਸ ਨੂੰ ਦੇਖ ਨਹੀਂ ਸਕਦੇ।

### ਮਾਰੂਤ-ਝੱਖੜ ਦੇ ਦੇਵਤੇ

ਵਾਯੂ ਵਗਦੀ ਹੈ, ਪਰ ਕਦੇ ਝੱਖੜ ਵੀ ਹੁੰਦੇ ਹਨ ਜਾਂ ਜਿਨ੍ਹਾਂ ਨੂੰ ਵੇਦ ਵਿਚ ਮਾਰੂਤ, ਭਾਵ ਕੁੱਟਣ-ਛੱਟਣ ਵਾਲੇ ਕਿਹਾ ਜਾਂਦਾ ਹੈ, ਜੋ ਬਿਜਲੀ ਦੀ ਕੜਕ ਤੇ ਚਮਕ ਨਾਲ ਸ਼ੁਦਾਈਆਂ ਵਾਂਗ ਭੱਜੇ ਆਉਂਦੇ ਹਨ, ਮਿੱਟੀ-ਘੱਟਾ ਦਾ ਵਰੋਲਾ ਖੜ੍ਹਾ ਕਰ ਦਿੰਦੇ ਹਨ, ਬਿਛਾਂ ਨੂੰ ਮੋੜ ਤੇ ਤੋੜ ਦਿੰਦੇ ਹਨ, ਝੁੱਗੀਆਂ-ਝੌਪੜੀਆਂ ਨੂੰ ਤਬਾਹ ਕਰਦੇ ਹਨ। ਮਨੁੱਖਾਂ ਤੇ ਪਸ਼ੂਆਂ ਨੂੰ ਨਾਸ਼ ਕਰਦੇ ਹਨ, ਪਹਾੜਾਂ ਨੂੰ ਚੀਰ ਦਿੰਦੇ ਹਨ ਅਤੇ ਚਟਾਨਾਂ ਨੂੰ ਚੂਰਾ-ਚੂਰਾ ਕਰ ਦਿੰਦੇ ਹਨ, ਉਹ ਵੀ ਆਉਂਦੇ ਹਨ ਤੇ ਚਲੇ ਜਾਂਦੇ ਹਨ, ਪਰ ਕੋਈ ਉਨ੍ਹਾਂ ਨੂੰ ਪਕੜ ਨਹੀਂ ਸਕਦਾ, ਕੋਈ ਕਹਿ ਨਹੀਂ ਸਕਦਾ ਕਿ ਉਹ ਕਿਧਰੋਂ ਆਏ ਤੇ ਕਿੱਧਰ ਗਏ? ਪਰ ਕੌਣ ਇਨ੍ਹਾਂ ਤੂਫ਼ਾਨ ਦੇ ਦੇਵਤਿਆਂ ਦੀ ਹਸਤੀ ਬਾਰੇ ਸ਼ੱਕ ਕਰ ਸਕਦਾ ਹੈ? ਕੌਣ ਹੈ ਜੋ ਉਨ੍ਹਾਂ ਅੱਗੇ ਝੁੱਕੇ ਨਾ ਜਾਂ ਉਨ੍ਹਾਂ ਦੀ ਉਪਾਸ਼ਨਾ ਨਾ ਕਰੇ—ਭਾਵੇਂ ਉਸਤਤੀ ਕਰਕੇ ਜਾਂ ਚੰਗੇ ਵਿਚਾਰਾਂ ਦੁਆਰਾ ਜਾਂ ਸ਼ੁਭ ਕਰਮ ਕਰਕੇ। 'ਉਹ ਸਾਨੂੰ ਕੁੱਟ-ਸੁੱਟ ਸਕਦੇ ਹਨ, ਅਸੀਂ ਉਨ੍ਹਾਂ ਨੂੰ ਨਹੀਂ ਕੁੱਟ ਸਕਦੇ।' ਇਹ ਭਾਵ ਹੈ ਜਿਸ ਵਿਚ ਧਾਰਮਿਕ ਵਿਚਾਰ ਦਾ ਬੀਜ ਸੀ; ਨਹੀਂ, ਸਗੋਂ ਇਹ ਐਸਾ ਸਬਕ ਹੈ ਜਿਹੜਾ ਹੁਣ ਵੀ ਸ਼ਾਇਦ ਸ਼ੈਲੀਰਮੇਕਰ (Schleiermacher) ਨਾਲੋਂ ਹੋਰ ਬਹੁਤੇ ਚੰਗੇਰੀ ਤਰ੍ਹਾਂ ਸਮਝ ਸਕਦੇ ਜਿਸ ਨੇ ਧਰਮ ਨੂੰ ਮੁਕੰਮਲ ਤੌਰ ਤੇ ਹੋਰ ਤੇ ਆਧਾਰਤ ਹੋਣ ਦੀ ਚੇਤਨਾ ਦਿੱਤੀ ਹੈ—ਉਹ ਹੋਰ ਜੋ ਸਾਡੀ ਹੋਂਦ ਦਾ ਆਧਾਰ ਹੈ, ਪਰ ਅਸੀਂ ਉਸ ਦੀ ਹਸਤੀ ਨਹੀਂ ਉਸਾਰਦੇ। ਤਦ ਕੀ ਇਸ ਪੁਰਾਤਨ ਮਿੱਥ ਤੇ ਹੈਰਾਨ ਹੋਣ ਦੀ ਲੋੜ ਹੈ, ਕਿ ਜਿਵੇਂ ਅਗਨੀ ਵਿਚ, ਤਿਵੇਂ ਹੀ ਵਾਯੂ ਵਿਚ, ਨਿਰਸੰਦੇਹ, ਕੋਈ ਅਦ੍ਰਿਸ਼ਟ, ਅਗਿਆਤ ਚੀਜ਼ ਹੈ, ਹੋ ਸਕਦਾ ਹੈ, ਇਹੋ ਵਿਸ਼ਵ-ਸੁਆਮੀ ਹੋਵੇ।

### ਬਰਖਾ ਤੇ ਬਰਖਾ-ਕਰਨਹਾਰ

ਅੰਤ ਤੇ, ਅਸੀਂ ਬਰਖਾ ਦੀ ਗੱਲ ਕਰਦੇ ਹਾਂ। ਨਿਰਸੰਦੇਹ, ਅ-ਸਥੂਲ ਵਸਤਾਂ ਦੀ ਸ਼ੈਣੀ ਵਿਚ ਨਹੀਂ ਆ ਸਕਦੀ ਅਤੇ ਜੇ ਇਸ ਨੂੰ ਨਿਰਾ ਪਾਣੀ ਹੀ ਮੰਨ ਲਿਆ ਜਾਏ ਅਤੇ ਇਹੋ ਨਾਮ ਇਸ ਨੂੰ ਦਿੱਤਾ ਜਾਏ, ਤਦ ਇਹ ਹਰ ਤਰ੍ਹਾਂ ਸਥੂਲ ਵਸਤਾਂ ਦੀ ਸ਼੍ਰੇਣੀ ਵਿਚ ਆਏਗੀ, ਪਰ ਪ੍ਰਾਚੀਨ ਚਿੰਤਨ ਦਾ ਵਧੇਰੇ ਬਲ ਸਮਾਨਤਾ ਨਾਲੋਂ ਭੇਦ

ਪ੍ਰਗਟ ਕਰਨ ਤੇ ਸੀ। ਆਦਿ-ਕਾਲੀ ਮਨੁੱਖ ਲਈ ਬਰਖਾ ਨਿਰਾ ਜਲ ਨਹੀਂ ਹੈ, ਸਗੋਂ ਉਹ ਜਲ ਹੈ ਜਿਸ ਬਾਰੇ ਉਸ ਨੂੰ ਪਤਾ ਨਹੀਂ ਹੈ ਕਿ ਕਿਥੋਂ ਆਇਆ ਹੈ; ਇਹ ਉਹ ਪਾਣੀ ਹੈ ਜਿਸ ਬਿਨਾਂ ਪੌਦੇ, ਪਸ਼ੂ ਤੇ ਮਨੁੱਖ ਵੀ ਮਰ ਜਾਂਦੇ ਹਨ, ਜੇ ਬਹੁਤ ਸਮਾਂ ਨਾ ਮਿਲੇ। ਕਈ ਦੇਸ਼ਾਂ ਵਿਚ ਗਰਜਣਹਾਰ ਤੇ ਵਗਣਹਾਰ ਵਾਯੂ ਨੂੰ ਬਰਖਾਦਾਤਾ ਕਲਪਿਆ ਗਿਆ ਹੈ। ਪਰ ਕਈ ਹੋਰ ਦੇਸ਼ਾਂ ਵਿਚ ਜਿਥੇ ਵਾਰਸ਼ਿਕ ਬਰਖਾ ਜ਼ਿੰਦਗੀ-ਮੌਤ ਦਾ ਮਾਮਲਾ ਸੀ, ਉਥੇ ਗਰਜਣਹਾਰ ਤੇ ਵਗਣਹਾਰ ਦੇ ਨਾਲ-ਨਾਲ ਇਕ ਬਰਖਾ ਕਰਨਹਾਰ ਜਾਂ ਸਿੰਚਾਈ ਕਰਨਹਾਰ ਵੀ ਮੰਨਿਆ ਗਿਆ ਤੇ ਇਹ ਕੋਈ ਹੈਰਾਨੀ ਦੀ ਗੱਲ ਨਹੀਂ ਹੋਣੀ ਚਾਹੀਦੀ। ਸੰਸਕ੍ਰਿਤ ਵਿਚ ਬਰਖਾ ਦੀਆਂ ਕਣੀਆਂ ਨੂੰ ਇੰਦੂ (ਪੁਲਿੰਗ) ਕਹਿੰਦੇ ਹਨ; ਤੇ ਜੋ ਬਰਖਾ ਕਰਨਹਾਰ ਹੈ ਉਸ ਨੂੰ ਇੰਦ੍ਰ ਕਹਿੰਦੇ ਹਨ ਅਤੇ ਰਿਗਵੇਦ ਵਿਚ ਇਹ ਮਹਾਨ ਦੇਵਤਾ ਦਾ ਨਾਂ ਬਣ ਗਿਆ ਹੈ ਜਿਸ ਦੀ ਭਾਰਤ ਜਾਂ ਸੱਤ ਦਰਿਆਵਾਂ ਦੇ ਦੇਸ਼ ਵਿਚ ਆਬਾਦ ਹੋਏ ਆਰੀਆ ਜਾਤੀ ਦੇ ਲੋਕ ਪੂਜਾ ਕਰਦੇ ਸਨ।

### 23. ਵੈਦਿਕ ਬਹੁਦੇਵ-ਵਾਦ

ਇਸ ਤਰ੍ਹਾਂ ਅਸਾਂ ਦੇਖਿਆ ਹੈ ਕਿ ਕਿਵੇਂ ਆਕਾਸ਼ ਦੀ ਥਾਂ ਜਿਸ ਨੂੰ ਪਹਿਲਾਂ ਰੌਸ਼ਨੀ ਦੇਣਹਾਰਾ, ਸੰਸਾਰ ਦਾ ਪ੍ਰਕਾਸ਼-ਕਰਤਾ ਮੰਨਿਆ ਜਾਂਦਾ ਸੀ ਤੇ ਇਸੇ ਲਈ ਉਸ ਨੂੰ ਦਿਯੂ ਜਾਂ *Zευ 's* ਜਾਂ Jupiter ਕਿਹਾ ਜਾਂਦਾ ਸੀ—ਕਈ ਦੇਵਤਿਆਂ ਨੇ ਲੈ ਲਈ ਜੋ ਕਿ ਆਕਾਸ਼ ਨਾਲ ਸੰਬੰਧਤ ਕਈ ਵੱਡੇ-ਵੱਡੇ ਕਰਤੱਵ ਕਰਦੇ ਹਨ ਜਿਵੇਂ ਕਿ ਗਰਜ, ਬਰਖਾ, ਤੂਫ਼ਾਨ ਪੈਦਾ ਕਰਨਾ। ਇਸ ਤੋਂ ਛੁੱਟ, ਜੋ ਇਹ ਕਾਰਜ ਨਹੀਂ ਸੀ ਤਦ ਵੀ ਆਕਾਸ਼ ਵਿਚ ਸਾਰੇ ਸੰਸਾਰ ਨੂੰ ਢੱਕ ਲੈਣ ਤੇ ਉਸ ਦੀ ਰੱਖਿਆ ਕਰਨ ਦੀ ਸਮਰੱਥਾ ਸੀ; ਇਸ ਲਈ ਆਕਾਸ਼ ਦਾ ਨਿਰਾ ਪੁਲਾੜ ਹੋਣ ਨਾਲੋਂ ਉਸ ਪ੍ਰਭੂ ਦਾ ਸੰਕਲਪ ਉਪਜਿਆ ਜੋ ਸਭ ਨੂੰ ਆਪਣੇ ਵਿਚ ਸਮਾ ਸਕਦਾ ਹੈ। ਇਸ ਰੂਪ ਵਿਚ ਪ੍ਰਭੂ ਦਾ ਸੰਕਲਪ ਰਾਤ ਦੇ ਦੇਵਤਾ ਦੇ ਰੂਪ ਵਿਚ ਉਜਾਗਰ ਹੋਇਆ, ਨਾ ਕਿ ਦਿਨ ਦੇ ਦੇਵਤਾ ਕਰਕੇ, ਤੇ ਇਸ ਤਰ੍ਹਾਂ ਸੰਬੰਧਤ ਦੈਵੀਪਨ ਦਾ ਸੰਕਲਪ ਉਪਜਿਆ ਜਿਵੇਂ ਕਿ ਰਾਤ ਤੇ ਦਿਨ ਦੇ ਦੇਵਤਾ, ਸਵੇਰ ਤੇ ਸ਼ਾਮ ਦੇ ਦੇਵਤਾ ਤੇ ਅਰਸ਼ ਤੇ ਫ਼ਰਸ਼ ਦੇ ਦੇਵਤਾ। ਵੇਦ ਵਿਚ ਇਹ ਸਾਰੇ ਪਰਿਵਰਤਨ ਸਾਡੀਆਂ ਅੱਖਾਂ ਅੱਗੋਂ ਲੰਘਦੇ ਹਨ ਅਤੇ ਇਸ ਤਰ੍ਹਾਂ ਦੇ ਦੇਵਤਿਆਂ ਦੇ ਜੁੱਟ ਉਪਜਦੇ ਹਨ ਜਿਵੇਂ ਕਿ ਵਰੁਣ ਜੋ ਸਭ ਨੂੰ ਕੱਜ ਲੈਂਦਾ ਹੈ ਜਿਸ ਨੂੰ ਯੂਨਾਨੀ *ου 'paυ 'os,* ਕਹਿੰਦੇ ਹਨ ਅਤੇ ਮਿਤ੍ਰਾ ਜੋ ਚਮਕਦੇ ਸੂਰਜ ਵਾਲੇ ਦਿਨ ਦਾ ਦੇਵਤਾ ਹੈ; ਅਸ਼ਵਨੀ ਜੋ ਸਵੇਰ ਤੇ ਸ਼ਾਮ ਦੇ ਦੇਵਤੇ ਹਨ ਤੇ ਦਯਾਵਾਪਿਥਵੀ ਵੀ ਜਾਂ ਅਰਸ਼ ਤੇ ਫ਼ਰਸ਼ ਦੇ ਦੇਵਤਾ, ਆਦਿ।

ਸੋ, ਇਸ ਤਰ੍ਹਾਂ ਸਾਡੀਆਂ ਅੱਖਾਂ ਦੇ ਸਾਮ੍ਹਣੇ ਵੈਦਿਕ ਕਵੀਆਂ ਦਾ ਸਾਰਾ ਬਹੁਦੇਵ-ਵਾਦ ਉਪਜਦਾ ਹੈ ਤੇ ਇਹ ਆਰੀਆ ਜਾਤੀ ਦਾ ਪ੍ਰਾਚੀਨਤਮ ਦੇਵਤਾ-ਸਮੂਹ ਹੈ। ਅਸੀਂ ਤਾਂ ਕੇਵਲ ਬੀਜ ਰੂਪ ਹੀ ਦੇਖਿਆ ਹੈ ਪਰ ਅਸੀਂ ਸਹਿਜੇ ਹੀ ਅਨੁਮਾਨ ਲਗਾ ਸਕਦੇ ਹਾਂ ਕਿ ਇਸ ਬੀਜ ਦਾ ਕਿਤਨਾ ਵਾਧਾ ਹੋਇਆ ਹੋਵੇਗਾ ਜਦੋਂ ਇਸ ਤੇ ਕਵਿਤਾ ਦੀਆਂ ਕਿਰਣਾਂ ਪਈਆਂ ਹੋਣਗੀਆਂ ਤੇ ਦਾਰਸ਼ਨਿਕ ਚਿੰਤਨ ਦੀ ਗਰਮੀ ਉਸ ਨੂੰ ਮਿਲੀ ਹੋਵੇਗੀ। ਅਸੀਂ ਦੇਵਤਿਆਂ ਜਾਂ ਪੂਜਯ

ਦੇਵਤਿਆਂ ਦੀਆਂ ਤਿੰਨ ਸ਼੍ਰੇਣੀਆਂ ਨਿਖੇੜ ਸਕਦੇ ਹਾਂ—ਮੈਂ ਹੋਰ ਕੋਈ ਯੋਗ ਸ਼ਬਦ ਨਾ ਹੋਣ ਕਰਕੇ ਦੇਵਤਾ ਹੀ ਵਰਤਾਂਗਾ, ਕਿਉਂਕਿ ਹਸਤੀਆਂ, ਸ਼ਕਤੀਆਂ, ਤਾਕਤਾਂ, ਆਤਮਾਵਾਂ ਆਦਿ ਬਹੁਤ ਸੂਖਮ ਸ਼ਬਦ ਹਨ।

(1) ਅਰਧ-ਪੂਜਯ ਹਸਤੀਆਂ—ਜਿਵੇਂ ਬ੍ਰਿਛ, ਪਹਾੜ, ਦਰਿਆ, ਧਰਤੀ ਤੇ ਸਾਗਰ (ਅਰਧ-ਸਥੂਲ ਵਸਤਾਂ)

(2) ਪੂਜਯ ਹਸਤੀਆਂ—ਜਿਵੇਂ ਕਿ ਆਕਾਸ਼, ਸੂਰਜ, ਚੰਨ, ਊਸ਼ਾ ਤੇ ਅਗਨੀ (ਅ-ਸਥੂਲ ਵਸਤਾਂ); ਨਾਲ ਹੀ ਗਰਜ, ਚਮਕ, ਹਵਾ, ਬਰਖਾ ਇਹ ਚਾਰ ਵੱਖਰੀ ਸ਼੍ਰੇਣੀ ਵੀ ਬਣ ਸਕਦੇ ਹਨ ਕਿਉਂਕਿ ਇਹ ਕਦੇ ਕਦਾਈਂ ਪ੍ਰਗਟ ਹੁੰਦੇ ਹਨ ਤੇ ਜਦੋਂ ਪ੍ਰਗਟ ਹੁੰਦੇ ਹਨ ਤਾਂ ਬੜੇ ਜ਼ੋਰਦਾਰ ਤੇ ਨਾਟਕੀ ਰੂਪ ਵਿਚ ਪ੍ਰਤੱਖ ਹੁੰਦੇ ਹਨ।

**24. ਦੇਵਤੇ**

ਇਨ੍ਹਾਂ ਹਸਤੀਆਂ ਲਈ ਕੋਈ ਸ਼ਬਦ ਇਤਨਾ ਅਣਉਚਿਤ ਨਹੀਂ ਹੈ ਜਿੰਨਾ ਦੇਵਤੇ ਜਾਂ ਪੂਜਯ ਜੀਵ ਹੈ। ਸਾਨੂੰ ਤੇ ਆਪਣਾ ਸ਼ਬਦ God (ਗਾਡ) ਬਹੁਵਚਨ ਵਿਚ ਵਰਤਣਾ ਹੀ ਉਕਤੀ ਦੀ ਬਹੂਦਗੀ ਜਾਪਦੀ ਹੈ, ਜਿਵੇਂ ਕਿ ਅਸੀਂ ਇਕ ਗੋਲਦਾਰੇ ਦੇ ਦੋ ਕੇਂਦਰਾਂ ਦੀ ਗੱਲ ਕਰੀਏ। ਇਸ ਤੋਂ ਛੁੱਟ deities (ਪੂਜਯਹਸਤੀਆਂ) ਜਾਂ ਯੂਨਾਨੀ θ 'εοι, ਲਾਤੀਨੀ dii ਕਹਿਣਾ ਵੀ ਇਤਿਹਾਸਕ ਭੁੱਲ ਜਾਪਦੀ ਹੈ। ਸਭ ਤੋਂ ਚੰਗੀ ਗੱਲ ਇਹੋ ਹੈ ਕਿ ਅਸੀਂ ਸੰਸਕ੍ਰਿਤ ਦਾ ਸ਼ਬਦ ਹੀ ਰੱਖੀਏ ਤੇ ਉਨ੍ਹਾਂ ਨੂੰ ਦੇਵਤੇ ਹੀ ਕਹੀਏ। ਅਸੀਂ ਪਹਿਲਾਂ ਦੇਖਿਆ ਹੈ ਕਿ 'ਦੇਵ' ਦਾ ਮੁੱਢਲਾ ਅਰਥ ਰੌਸ਼ਨ ਸੀ ਅਤੇ ਇਹ ਇਕ ਲਕਬ ਸੀ ਜੋ ਅਗਨੀ, ਆਕਾਸ਼, ਪਹੁ-ਫੁਟਾਲੇ, ਸੂਰਜ ਤੇ ਦਰਿਆਵਾਂ ਨਾਲ, ਬ੍ਰਿਛਾਂ ਤੇ ਪਹਾੜਾਂ ਨਾਲ ਵੀ, ਵਰਤਿਆ ਜਾਂਦਾ ਸੀ। ਪਰ ਹੌਲੀ-ਹੌਲੀ ਇਸ ਦਾ ਸਾਧਾਰਣੀਕਰਣ ਹੋ ਗਿਆ ਅਤੇ ਵੇਦ ਵਿਚ ਕੋਈ ਮੰਤ੍ਰ ਵੀ ਇਤਨਾ ਪ੍ਰਾਚੀਨ ਨਹੀਂ ਹੈ ਜਿਸ ਤੋਂ ਦੇਵਤਾ ਦੇ ਉਹ ਪ੍ਰਾਚੀਨ ਲੱਛਣ ਜਿਵੇਂ ਕਿ ਰੌਸ਼ਨ, ਅਰਸ਼ੀ ਜੀਵ, ਨਾ ਪ੍ਰਗਟ ਹੋਣ ਜੋ ਕਿ ਰਾਤ ਤੇ ਸਰਦੀਆਂ ਦੀਆਂ ਹਨੇਰੀਆਂ ਸ਼ਕਤੀਆਂ ਦੇ ਉਲਟ ਹਨ। ਇਸ ਦੀ ਵਿਉਂਤਪਤੀ ਵਾਲੇ ਅਰਥ ਭੁੱਲ ਗਏ ਹਨ ਤੇ ਦੇਵ ਰੌਸ਼ਨ ਵਸਤਾਂ ਲਈ ਕੇਵਲ ਸੰਗਿਆ ਬਣ ਗਈ ਹੈ ਅਤੇ ਇਹੋ ਸ਼ਬਦ ਲਾਤੀਨੀ ਵਿਚ dues ਹੈ ਅਤੇ ਸਾਡੀ ਬੋਲੀ ਵਿਚ deity ਹੈ। ਵੇਦ ਦੇ ਦੇਵ ਤੇ ਸਾਡੇ ਸ਼ਬਦ divinity ਵਿਚ ਵਿਚਾਰ ਤੇ ਧੁਨੀ ਦੀ ਨਿਰੰਤਰਤਾ ਹੈ।

**25. ਦ੍ਰਿਸ਼ਟਮਾਨ ਤੇ ਅਦ੍ਰਿਸ਼ਟਮਾਨ**

ਜੋ ਕੁਝ ਮੈਂ ਤੁਹਾਨੂੰ ਪ੍ਰਗਟ ਕਰਨਾ ਚਾਹੁੰਦਾ ਸਾਂ, ਤੁਸੀਂ ਦੇਖ ਲਿਆ ਹੈ, ਮੈਂ ਤੁਹਾਨੂੰ ਦੱਸਣਾ ਚਾਹੁੰਦਾ ਸਾਂ ਕਿ ਕਿਵੇਂ ਸੱਚ-ਮੁਚ ਦ੍ਰਿਸ਼ਟਮਾਨ ਵਲ, ਰੌਸ਼ਨ ਵਸਤਾਂ ਜਿਨ੍ਹਾਂ ਨੂੰ ਦੇਵਤਾ ਕਹਿੰਦੇ ਸਨ ਤੇ ਜਿਨ੍ਹਾਂ ਨੂੰ ਛੋਹਿਆ ਜਾ ਸਕਦਾ ਸੀ ਜਿਵੇਂ ਦਰਿਆ, ਜਿਨ੍ਹਾਂ ਨੂੰ ਸੁਣਿਆ ਜਾ ਸਕਦਾ ਸੀ ਜਿਵੇਂ ਕਿ ਗਰਜ, ਜਿਨ੍ਹਾਂ ਨੂੰ ਦੇਖਿਆ ਜਾ ਸਕਦਾ ਸੀ, ਜਿਵੇਂ ਕਿ ਸੂਰਜ ਤੋਂ, ਉਨ੍ਹਾਂ ਦੇਵਤਿਆਂ ਵਲ ਪਰਿਵਰਤਨ ਹੋਇਆ ਜਿਨ੍ਹਾਂ ਨੂੰ ਛੋਹਿਆ, ਸੁਣਿਆ ਜਾਂ ਦੇਖਿਆ ਨਹੀਂ ਸੀ ਜਾ ਸਕਦਾ। ਦੇਵ ਜਾਂ deus ਵਰਗੇ ਸ਼ਬਦਾਂ ਵਿਚ ਉਹ ਸਾਰੇ ਅਸਲ ਕਦਮਾਂ ਦੇ ਚਿੰਨ੍ਹ ਮੌਜੂਦ

ਹਨ ਜਿਨ੍ਹਾਂ ਦੁਆਰਾ ਸਾਰੇ ਪੂਰਵਜ ਐਂਦ੍ਰਿਕ ਸੰਸਾਰ ਤੋਂ ਉਸ ਸੰਸਾਰ ਵਲ ਗਏ ਜੋ ਇੰਦ੍ਰੀਆਂ ਤੋਂ ਪਰੇ ਹੈ। ਇਹ ਰਸਤਾ ਕੁਦਰਤ ਨੇ ਆਪ ਹੀ ਉਲੀਕਿਆ ਜਾਂ ਜੇ ਕੁਦਰਤ ਆਪ ਵੀ ਇਕ ਭੇਖ ਵਿਚ ਦੇਵਤਾ ਹੀ ਹੈ, ਤਦ ਕਿਸੇ ਹੋਰ ਸ਼ਕਤੀ ਨੇ, ਜੋ ਕੁਦਰਤ ਤੋਂ ਵਧ ਮਹਾਨ ਤੇ ਉਚੇਰੀ ਹੈ। ਇਹ ਪ੍ਰਾਚੀਨ ਪੰਥ ਪ੍ਰਾਚੀਨ ਆਰੀਆ ਨੂੰ ਗਿਆਤ ਤੋਂ ਅਗਿਆਤ ਵਲ, ਕੁਦਰਤ ਤੋਂ ਕਾਦਰ ਵਲ ਲੈ ਗਿਆ; ਜਿਵੇਂ ਹੁਣ ਵੀ ਸਾਨੂੰ ਲਈ ਜਾ ਰਿਹਾ ਹੈ।

ਪਰ ਤੁਸੀਂ ਕਹਿ ਸਕਦੇ ਹੋ ਕਿ ਇਹ ਉੱਨਤੀ ਅਨੁਚਿਤ ਸੀ। ਇਹ ਪੰਥ ਸਾਨੂੰ ਬਹੁਦੇਵਵਾਦ ਏਕਦੇਵਾਦ ਤੀਕ ਲੈ ਜਾ ਸਕਦਾ ਹੈ। ਪਰ ਅੰਤ ਤੇ ਇਹ ਪੰਥ ਸਾਰੇ ਦਿਆਨਤਦਾਰ ਚਿੰਤਕਾਂ ਨੂੰ ਕੇਵਲ ਨਾਸਤਕਤਾ ਤੇ ਪੁਜਾ ਸਕਦਾ ਹੈ। 'ਮਨੁੱਖ ਨੂੰ ਬਿਨਾਂ ਕਰਮਾਂ ਤੇ ਹੱਥਾਂ ਦੇ ਹੋਰ ਕਿਸੇ ਗੱਲ ਬਾਰੇ ਕੁਝ ਕਹਿਣ ਦਾ ਅਧਿਕਾਰ ਨਹੀਂ ਹੈ; ਉਸ ਨੂੰ ਸਾਧਨਾਂ ਤੇ ਕਾਰਨਾਂ ਬਾਰੇ ਕੁਝ ਵੀ ਕਹਿਣ ਦਾ ਅਧਿਕਾਰ ਨਹੀਂ ਹੈ।

ਮੇਰਾ ਉੱਤਰ ਇਹ ਹੈ : 'ਤੁਸੀਂ ਠੀਕ ਕਹਿੰਦੇ ਹੋ, ਇਹ ਪੰਥ ਵੈਦਿਕ ਆਰੀਆ ਨੂੰ ਬਹੁਦੇਵ-ਵਾਦ, ਏਕਦੇਵਵਾਦ ਤੇ ਨਾਸਤਕਵਾਦ ਤੀਕ ਲੈ ਗਿਆ; ਪਰ ਪੁਰਾਤਨ ਦੇਵਤਿਆਂ ਤੋਂ ਮੁਨਕਰ ਹੋਣ ਮਗਰੋਂ ਉਹ ਰੁਕੇ ਨਹੀਂ ਤੇ ਉੱਨਤੀ ਕਰਦੇ ਗਏ ਤੇ ਉਹ ਉਸ ਸੱਤਾ ਤੀਕ ਪੁੱਜੇ ਜੋ ਦੇਵਤਿਆਂ ਤੋਂ ਉਚੇਰੀ ਹੈ, ਉਹ ਸੰਸਾਰ ਦਾ ਪਰਮ ਤੱਤ ਹੈ, ਉਹ ਉਨ੍ਹਾਂ ਦਾ ਆਪਣਾ ਵੀ ਪਰਮ ਤੱਤ ਹੈ। ਅਸੀਂ ਆਪ ਵੀ ਪ੍ਰਾਚੀਨ ਆਰੀਆ ਤੋਂ ਭਿੰਨ ਨਹੀਂ ਹਾਂ। ਅਸੀਂ ਵੀ ਜਦੋਂ ਕੋਈ ਕਰਮ ਦੇਖਦੇ ਹਾਂ ਤਾਂ ਕਰਤਾ ਦੀ ਕਲਪਨਾ ਕਰਦੇ ਹਾਂ, ਜਦੋਂ ਕੋਈ ਤੱਥ ਦੇਖਦੇ ਹਾਂ ਤਾਂ ਕਾਰਨ ਦੀ ਕਲਪਨਾ ਕਰਦੇ ਹਾਂ। ਇਹ ਸਮਝੋ ਕਿ ਤੱਥ ਕੇਵਲ ਤੱਥ ਨਹੀਂ ਹਨ ਤੇ ਕਰਮ ਨਿਰੇ ਕਰਮ ਨਹੀਂ ਹਨ। ਸਾਡੀ ਸਾਰੀ ਬੋਲੀ, ਸਾਰੇ ਵਿਚਾਰ ਤੇ ਸਾਰੀ ਹਸਤੀ ਦਾ ਆਧਾਰ ਇਹ ਵਿਸ਼ਵਾਸ ਹੈ। ਇਹ ਗੱਲ ਵਿਚੋਂ ਕੱਢ ਦਿਓ ਤਦ ਸਾਡੇ ਮਿੱਤਰਾਂ ਦੀਆਂ ਅੱਖਾਂ ਆਪਣੀ ਹੁੰਗਾਰੇ ਦੀ ਸ਼ਕਤੀ ਤੋਂ ਹੀਣ ਹੋ ਜਾਂਦੀਆਂ ਹਨ; ਉਹ ਕੱਚ ਦੀਆਂ ਅੱਖਾਂ ਬਣ ਜਾਂਦੀਆਂ ਹਨ ਤੇ ਰੌਸ਼ਨ ਨਹੀਂ ਰਹਿੰਦੀਆਂ, ਇਹ ਗੱਲ ਵਿਚੋਂ ਕੱਢ ਦਿਓ, ਤਾਂ ਸਾਡੀ ਹਸਤੀ ਲੋਪ ਹੋ ਜਾਂਦੀ ਹੈ। ਅਸੀਂ ਕਰਤਾ ਨਹੀਂ ਰਹਿੰਦੇ, ਕੇਵਲ ਕਾਰਜ ਰਹਿ ਜਾਂਦੇ ਹਨ; ਅਸੀਂ ਮਸ਼ੀਨਾਂ ਬਣ ਜਾਂਦੇ ਹਾਂ ਜਿਨ੍ਹਾਂ ਵਿਚ ਚਲਾਣ ਵਾਲੀ ਸ਼ਕਤੀ ਨਹੀਂ ਹੈ, ਅਸੀਂ ਨਿਰਜਿੰਦ ਜੀਵ ਰਹਿ ਜਾਂਦੇ ਹਾਂ।

ਨਹੀਂ, ਸਗੋਂ, ਜਿਸ ਪੁਰਾਤਨ ਪੰਥ ਤੋਂ ਚੱਲ ਕੇ ਆਰੀਆ ਅਦ੍ਰਿਸ਼ਟ ਤੋਂ ਦ੍ਰਿਸ਼ਟਮਾਨ ਵਲ, ਸੀਮਤ ਤੋਂ ਅਸੀਮ ਵਲ ਗਏ, ਉਹ ਬੜਾ ਲੰਮਾ ਤੇ ਸੂਲੀ ਵਾਂਗ ਸਿੱਧਾ ਉੱਚਾ ਸੀ: ਪਰ ਇਹ ਰਸਤਾ ਠੀਕ ਸੀ ਅਤੇ ਭਾਵੇਂ ਇਸ ਤੇ ਤੁਰਦੇ, ਅਸੀਂ ਇਸ ਧਰਤੀ ਤੇ ਹੁੰਦਿਆਂ, ਇਸ ਦੇ ਅੰਤ ਤੀਕ ਨਾ ਪਹੁੰਚ ਸਕੀਏ, ਪਰ ਅਸੀਂ ਇਸ ਤੇ ਭਰੋਸਾ ਰੱਖ ਸਕਦੇ ਹਾਂ, ਕਿਉਂਕਿ ਹੋਰ ਕੋਈ ਰਸਤਾ ਹੈ ਹੀ ਨਹੀਂ। ਮਨੁੱਖ ਇਸ ਸੜਕ ਤੇ ਇਕ ਮੰਜ਼ਲ ਤੋਂ ਅਗਲੀ ਮੰਜ਼ਲ ਵਲ ਵਧਦਾ ਗਿਆ ਹੈ ਤੇ ਹੋਰ ਅੱਗੇ ਪੁੱਜਦਾ ਗਿਆ ਹੈ। ਜਿਉਂ-ਜਿਉਂ ਅਸੀਂ ਉਚੇਰੇ ਜਾਂਦੇ ਹਾਂ, ਸੰਸਾਰ ਛੋਟਾ ਹੁੰਦਾ ਜਾਂਦਾ ਹੈ ਤੇ ਸੁਰਗ ਨੇੜੇ-ਨੇੜੇ ਢੁੱਕਦਾ ਜਾਂਦਾ ਹੈ। ਹਰ ਦਿਸ-ਹੱਦੇ ਤੇ ਪੁੱਜ ਕੇ, ਸਾਡੇ ਸਾਮ੍ਹਣੇ ਦਾ ਦ੍ਰਿਸ਼ ਚੌੜੇਰਾ ਹੋ ਜਾਂਦਾ ਹੈ, ਸਾਡੇ ਦਿਲ ਵਧ ਜਾਂਦੇ ਹਨ ਅਤੇ ਸਾਡੇ ਸ਼ਬਦਾਂ ਦੇ ਅਰਥ ਡੂੰਘੇਰੇ ਹੁੰਦੇ ਜਾਂਦੇ ਹਨ।

ਮੈਨੂੰ ਆਪਣੇ ਇਕ ਪਰਮ ਮਿੱਤਰ ਦੇ ਸ਼ਬਦ ਦੁਹਰਾਣ ਦੀ ਆਗਿਆ ਦਿੱਤੀ ਜਾਏ; ਉਹ ਮਿੱਤਰ ਜਿਸ ਦੀ ਆਵਾਜ਼, ਬਹੁਤ ਸਮਾਂ ਨਹੀਂ ਹੋਇਆ ਵੈਸਟ ਮਨਿਸਟਰ ਐਬੇ ਵਿਚ ਗੂੰਜਦੀ ਸੀ ਤੇ ਜਿਸ ਦੀ ਚੇਤੰਨ ਹੱਥਾਂ ਦੁਆਰਾ ਵਾਹੀ ਸ਼ਕਲ ਕਈ ਸ੍ਰੋਤਿਆਂ ਦੇ ਮਨਾਂ ਦੇ ਸਾਮ੍ਹਣੇ ਪ੍ਰਤੱਖ ਹੋਵੇਗੀ। ਚਾਰਲਸ ਕਿੰਗਸਲੇ ਨੇ ਕਿਹਾ ਹੈ, 'ਸਾਡੇ ਸਾਦਾ-ਲੋਹ ਪੂਰਵਜਾਂ ਨੇ ਆਪਣੇ ਆਲੇ-ਦੁਆਲੇ ਦੀ ਦੁਨੀਆਂ ਤੇ ਨਜ਼ਰ ਫੇਰੀ ਤੇ ਆਪਣੇ ਮਨ ਵਿਚ ਕਿਹਾ—'ਉਹ ਪਰਮ-ਪਿਤਾ ਕਿਥੇ ਹੈ, ਜੇ ਉਹ ਹੈ? ਉਹ ਇਸ ਧਰਤੀ ਵਿਚ ਨਹੀਂ ਹੈ, ਕਿਉਂਕਿ ਇਹ ਨਾਸ਼ਵਾਨ ਹੈ; ਉਹ ਸੂਰਜ, ਚੰਦ ਜਾਂ ਤਾਰਿਆਂ ਵਿਚ ਨਹੀਂ ਹੈ ਕਿਉਂਕਿ ਇਹ ਵੀ ਨਾਸ਼ ਹੋ ਜਾਣਗੇ। ਉਹ ਕਿਥੇ ਹੈ ਜੋ ਸਦਾ ਕਾਇਮ ਦਾਇਮ ਹੈ?'

'ਤਦ ਉਨ੍ਹਾਂ ਨਜ਼ਰ ਉਪਰ ਚੁੱਕੀ, ਤੇ ਜਿਵੇਂ ਉਨ੍ਹਾਂ ਨੂੰ ਸਮਝ ਆਈ, ਉਨ੍ਹਾਂ ਸੂਰਜ, ਚੰਦਰਮਾ ਤੇ ਤਾਰੇ ਦੇਖੇ ਤੇ ਉਹ ਸਭ ਕੁਝ ਦੇਖਿਆ ਜੋ ਪਰਿਵਰਤਨਸ਼ੀਲ ਹੈ ਤੇ ਬਦਲ ਜਾਏਗਾ ਤੇ ਸਾਫ਼ ਨੀਲਾ ਆਕਾਸ਼, ਦੇਖਿਆ ਜੋ ਆਕਾਸ਼ ਦਾ ਬੇਹੱਦ ਪੁਲਾੜ ਹੈ।'

'ਇਹ ਨਹੀਂ ਸੀ ਬਦਲਦਾ; ਇਹ ਸਦਾ ਇਸੇ ਤਰ੍ਹਾਂ ਰਹਿੰਦਾ ਸੀ, ਇਸ ਤੋਂ ਬਹੁਤ ਥੱਲੇ ਬਦਲ ਹੁੰਦੇ ਤੇ ਤੂਫ਼ਾਨ ਮੱਚਦੇ ਤੇ ਸੰਸਾਰ ਦੀ ਸਾਰੀ ਪਰਪੰਚ ਲੀਲ੍ਹਾ ਹੁੰਦੀ; ਪਰ ਆਕਾਸ਼ ਜਿਉਂ ਦਾ ਤਿਉਂ ਸਾਫ਼ ਤੇ ਸ਼ਾਂਤ ਕਾਇਮ ਸੀ। ਪਰਮ-ਪਿਤਾ ਉਥੇ ਹੀ ਹੋਵੇਗਾ। ਉਹ ਅਬਿਨਾਂਸ਼ੀ ਉਸ ਅਬਿਨਾਸ਼ੀ ਆਕਾਸ਼ ਵਿਚ ਹੈ; ਉਹ ਇਸੇ ਆਕਾਸ਼ ਵਾਂਗ ਰੌਸ਼ਨ, ਪਵਿੱਤਰ ਤੇ ਅਸੀਮ ਹੈ ਤੇ ਇਸੇ ਵਾਂਗ ਹੀ ਮੁਕ ਤੇ ਪਰੇ ਤੋਂ ਪਰੇ ਹੈ।'

ਤੇ ਉਨ੍ਹਾਂ ਉਸ ਪਰਮ-ਪਿਤਾ ਦਾ ਨਾਂ ਕੀ ਰੱਖਿਆ?

ਅੱਜ ਤੋਂ ਪੰਜ ਹਜ਼ਾਰ ਵਰ੍ਹੇ ਪਹਿਲਾਂ, ਜਾਂ, ਇਸ ਤੋਂ ਪਹਿਲਾਂ, ਆਰੀਆ ਲੋਕਾਂ ਨੇ, ਜੋ ਹਾਲੀ ਨਾ ਸੰਸਕ੍ਰਿਤ, ਨਾ ਯਵਨ ਭਾਸ਼ਾ, ਨਾ ਲਾਤੀਨੀ ਬੋਲਦੇ ਸਨ, ਇਸ ਨੂੰ ਦਯੂ-ਪਿਤਰ ਜਾਂ ਆਕਾਸ਼ੀ-ਪਿਤਾ ਕਿਹਾ।

ਚਾਰ ਹਜ਼ਾਰ ਸਾਲ ਪਹਿਲਾਂ ਜਾਂ, ਇਸ ਤੋਂ ਵੀ ਪਹਿਲਾਂ, ਉਨ੍ਹਾਂ ਆਰੀਆ ਲੋਕਾਂ ਨੇ, ਜੋ ਦੱਖਣ ਵਲ ਪੰਜਾਬ ਦੇ ਦਰਿਆਵਾਂ ਵਲ ਤੁਰ ਆਏ ਸਨ, ਉਸ ਨੂੰ ਦਿਯੂਸ-ਪਿਤਾ ਜਾਂ ਆਕਾਸ਼ੀ ਪਿਤਾ ਕਿਹਾ।

ਤਿੰਨ ਹਜ਼ਾਰ ਸਾਲ ਪਹਿਲਾਂ, ਜਾਂ ਇਸ ਤੋਂ ਵੀ ਕੁਝ ਪਹਿਲਾਂ, ਜੋ ਆਰੀਆ ਯੂਨਾਨੀ ਸਾਗਰਾਂ ਦੇ ਕੰਢਿਆਂ ਤੇ ਪੁੱਜੇ, ਉਨ੍ਹਾਂ ਵੀ ਉਸ ਨੂੰ ਅਰਸ਼ੀ-ਪਿਤਾ ਕਿਹਾ।

ਦੋ ਹਜ਼ਾਰ ਸਾਲ ਪਹਿਲਾਂ, ਇਟਲੀ ਦੇਸ਼ ਦੇ ਆਰੀਆ ਨੇ ਆਕਾਸ਼ ਵਲ ਦੇਖਿਆ ਤੇ ਉਸ ਨੂੰ fu-pteir ਜਾਂ ਅਰਸ਼ੀ-ਪਿਤਾ ਕਹਿ ਕੇ ਪੁਕਾਰਿਆ।

ਅੱਜ ਤੋਂ ਹਜ਼ਾਰ ਸਾਲ ਪਹਿਲਾਂ, ਉਸੇ ਅਰਸ਼ੀ ਪਿਤਾ ਤੇ ਪਰਮ-ਪਿਤਾ ਦੀ ਜਰਮਨੀ ਦੇ ਘਣੇ ਜੰਗਲਾਂ ਵਿਚ ਸਾਡੇ ਵਿਸ਼ੇਸ਼ ਪੂਰਵਜਾਂ ਜਿਨ੍ਹਾਂ ਨੂੰ ਟਿਊਟਾਨਿਕ ਆਰੀਆ ਆਖਦੇ ਹਨ, ਉਪਾਸ਼ਨਾ ਕੀਤੀ ਤੇ ਉਸ ਦਾ ਪ੍ਰਾਚੀਨ ਨਾਮ Tiu ਜਾਂ Zio ਸ਼ਾਇਦ ਅੰਤਮ ਵਾਰੀ ਸੁਣਿਆ ਗਿਆ।

ਪਰ ਕੋਈ ਵਿਚਾਰ, ਕੋਈ ਨਾਮ ਸਦਾ ਲਈ ਪੂਰਨ ਭਾਂਤ ਨਹੀ ਮਿਟਦਾ। ਹੁਣ ਅਸੀਂ

ਇਸ ਪ੍ਰਾਚੀਨ ਗਿਰਜੇ ਵਿਚ ਬੈਠੇ ਹਾਂ ਜੋ ਕਿ ਹੋਰ ਪ੍ਰਾਚੀਨ ਰੋਮਨ ਮੰਦਰ ਦੀ ਥੇਹ ਤੇ ਉਸਾਰਿਆ ਗਿਆ ਹੈ। ਜੇ ਅਸੀਂ ਉਸ ਅਦ੍ਰਿਸ਼ਟਮਾਨ ਤੇ ਅਸੀਮ ਜਿਸ ਨੇ ਸਾਨੂੰ ਹਰ ਪਾਸੇ ਤੋਂ ਘੇਰਿਆ ਹੋਇਆ ਹੈ, ਜੋ ਅਗਿਆਤ ਹੈ, ਜੋ ਸੰਸਾਰ ਦਾ ਪਰਮ ਤੱਤ ਹੈ, ਜੋ ਸਾਡਾ ਆਪਣਾ ਪਰਮ ਤੱਤ ਹੈ, ਕੋਈ ਨਾਮ ਦੇਣਾ ਚਾਹੀਏ, ਤਾਂ ਅਸੀਂ ਵੀ ਇਕ ਵਾਰੀ ਫਿਰ ਬੱਚਿਆਂ ਵਾਂਗ, ਨਿੱਕੇ ਹਨੇਰੇ ਕਮਰੇ ਵਿਚ ਗੋਡੇ ਟੇਕੀ, ਇਸ ਤੋਂ ਕੋਈ ਚੰਗੇਰਾ ਨਾਮ ਨਹੀਂ ਲੱਭ ਸਕਦੇ ਕਿ ਉਹ ਸਾਡਾ ਪਿਤਾ ਜੋ ਆਕਾਸ਼ ਵਿਚ ਹੈ 'Our Father, which art in Heaven.'

*****

*ਵਖਿਆਨ ਪੰਜਵਾਂ*

# ਅਸੀਮਤਾ ਅਤੇ ਨਿਯਮ ਬਾਰੇ ਵਿਚਾਰ

**1. ਜੋ ਐਂਦ੍ਰਿਕ ਨਹੀਂ, ਮਨੌਤ ਵਿਚ ਵੀ ਨਹੀਂ**

'ਹਰ ਦਿਨ, ਹਰ ਹਫ਼ਤੇ, ਹਰ ਮਹੀਨੇ, ਹਰ ਤਿਮਾਹੀ ਕਈ ਪੱਤਰ (ਰਸਾਲੇ) ਨਿਕਲਦੇ ਹਨ ਜਿਨ੍ਹਾਂ ਦੇ ਪਾਠਕਾਂ ਦੀ ਬੜੀ ਭਾਰੀ ਗਿਣਤੀ ਹੈ। ਇਹ ਪੱਤਰ ਸਾਨੂੰ ਇਹ ਦੱਸਣ ਲਈ ਆਪਸ ਵਿਚ ਮੁਕਾਬਲਾਬਾਜ਼ੀ ਕਰ ਰਹੇ ਹਨ ਕਿ ਧਰਮ ਦੇ ਦਿਨ ਸਮਾਪਤ ਹੋ ਚੁੱਕੇ ਹਨ, ਵਿਸ਼ਵਾਸ ਦੀ ਗੱਲ ਨਿਰਾ ਭਰਮ ਹੈ ਜਾਂ ਬਾਲਪਨ ਦਾ ਰੋਗ ਹੈ ਅਤੇ ਦੇਵਤਿਆਂ ਦੀ ਅਸਲੀਅਤ ਦਾ ਪਤਾ ਲੱਗ ਗਿਆ ਹੈ ਅਤੇ ਉਨ੍ਹਾਂ ਦਾ ਭਰਮ-ਜਾਲ ਕੱਟਿਆ ਗਿਆ ਹੈ। ਇਹ ਕਹਿੰਦੇ ਹਨ ਕਿ ਹੋਰ ਗਿਆਨ ਦਾ ਕੋਈ ਸੋਮਾ ਨਹੀਂ ਹੈ ਸਿਵਾਏ ਸਾਡੀਆਂ ਇੰਦ੍ਰੀਆਂ ਦੇ, ਇਸ ਲਈ ਸਾਨੂੰ ਜੋ ਕੁਝ ਯਥਾਰਥਕ ਅਤੇ ਸੀਮਤ ਹੈ ਉਸੇ ਨਾਲ ਸੰਤੁਸ਼ਟ ਰਹਿਣਾ ਚਾਹੀਦਾ ਹੈ ਅਤੇ ਭਵਿੱਖ ਦੇ ਕੋਸ਼ ਵਿਚੋਂ ਅਸੀਮ, ਅਲੌਕਿਕ ਜਾਂ ਦੈਵੀ ਸ਼ਬਦ ਕੱਢ ਦੇਣੇ ਚਾਹੀਦੇ ਹਨ।

ਇਨ੍ਹਾਂ ਭਾਸ਼ਣਾਂ ਵਿਚ ਮੇਰਾ ਪ੍ਰਯੋਜਨ ਨਾ ਤਾਂ ਧਰਮ ਦੇ ਸਿਧਾਂਤ ਦੀ ਰੱਖਿਆ ਕਰਨਾ ਹੈ, ਨਾ ਧਰਮ ਦੇ ਕਿਸੇ ਰੂਪ ਦੀ ਨਿਖੇਧੀ ਕਰਨਾ ਹੈ—ਨਾ ਪਹਿਲਾ ਕਰਤੱਵ ਕਰਨ ਵਾਲੇ ਵਿਦਵਾਨਾਂ ਦੀ ਘਾਟ ਹੈ, ਨਾ ਦੂਜਾ। ਜਿਵੇਂ ਮੈਂ ਆਪਣਾ ਪ੍ਰਯੋਜਨ ਸਮਝਿਆ ਹੈ ਜਾਂ ਜਿਵੇਂ ਮੈਨੂੰ ਇਸ ਭਾਸ਼ਣ-ਲੜੀ ਦੇ ਪ੍ਰਬੰਧਕ ਦਾ ਮੰਤਵ ਪ੍ਰਤੀਤ ਹੋਇਆ ਹੈ, ਉਹ ਬਿਲਕੁਲ ਹੋਰ ਹੈ। ਉਹ ਮੰਤਵ ਇਤਿਹਾਸਕ ਤੇ ਮਨੋਵਿਗਿਆਨਕ ਹੈ। ਇਹ ਧਰਮਾਚਾਰੀਆਂ ਦਾ ਪ੍ਰਯੋਜਨ ਹੈ ਭਾਵੇਂ ਉਹ ਬ੍ਰਾਹਮਣ ਹੋਣ ਜਾਂ ਸ੍ਰਮਣ, ਮੋਬੀਦ ਹੋਣ ਜਾਂ ਮੁੱਲਾਂ, ਰਬੀਹ ਹੋਣ ਜਾਂ ਧਰਮ ਦੇ ਡਾਕਟਰ, ਕਿ ਉਹ ਇਹ ਨਿਰਣਾ ਕਰਨ ਦਾ ਜਤਨ ਕਰਨ ਕਿ ਕੋਈ ਧਰਮ ਪੂਰਣ ਹੈ ਜਾਂ ਅਪੂਰਣ, ਸੱਚਾ ਹੈ ਜਾਂ ਕੱਚਾ। ਅਸੀਂ ਜੋ ਕੁਝ ਜਾਣਨਾ ਚਾਹੁੰਦੇ ਹਾਂ ਉਹ ਤੇ ਇਹ ਹੈ ਕਿ ਧਰਮ ਸੰਭਵ ਕਿਵੇਂ ਹੈ; ਮਨੁੱਖ ਜਾਤੀ ਨੂੰ, ਜਿਵੇਂ ਕਿ ਅਸੀਂ ਹਾਂ, ਧਰਮ ਕਿਵੇਂ ਪ੍ਰਾਪਤ ਹੋਇਆ; ਧਰਮ ਹੈ ਕੀ ਅਤੇ ਜੋ ਕੁਝ ਵੀ ਇਹ ਹੈ ਇਹ ਕਿਵੇਂ ਬਣਿਆ?

ਜਦੋਂ ਅਸੀਂ ਭਾਸ਼ਾ-ਵਿਗਿਆਨ ਬਾਰੇ ਵਿਚਾਰ ਕਰ ਰਹੇ ਹੁੰਦੇ ਹਾਂ, ਤਦ ਸਾਡਾ ਪਹਿਲਾ ਮੰਤਵ ਇਹ ਨਹੀਂ ਹੁੰਦਾ ਕਿ ਇਕ ਬੋਲੀ ਕਿਸੇ ਦੂਜੀ ਤੋਂ ਵਧ ਪੂਰਣ ਹੈ ਜਾਂ ਇਕ ਵਿਚ ਦੂਜੀ ਨਾਲੋਂ ਵਧ ਅਜੋੜ ਸੰਗਿਆ ਜਾਂ ਕਰਾਮਾਤੀ ਪ੍ਰਕ੍ਰਿਆ ਨੂੰ ਦਰਸਾਣ ਵਾਲੇ ਕ੍ਰਿਆ ਹਨ। ਅਸੀਂ ਇਸ ਦ੍ਰਿੜ੍ਹ ਵਿਸ਼ਵਾਸ ਨਾਲ ਨਹੀਂ ਸ਼ੁਰੂ ਕਰਦੇ ਕਿ ਆਰੰਭ ਵਿਚ ਇਕੋ ਹੀ ਬੋਲੀ ਸੀ ਜਾਂ ਵਰਤਮਾਨ ਵਿਚ ਇਕੋ ਬੋਲੀ ਹੈ ਜਾਂ ਭਵਿੱਖ ਵਿਚ ਇਕੋ ਹੋਵੇਗੀ ਜਾਂ ਇਕੋ ਹੀ ਬੋਲੀ ਹੈ ਤੇ ਜੋ ਭਾਸ਼ਾ ਮੰਨੇ ਜਾਣ ਯੋਗ ਹੈ। ਅਸੀਂ ਇਸ ਤਰ੍ਹਾਂ ਨਹੀਂ ਕਰਦੇ, ਅਸੀਂ ਕੇਵਲ ਤੱਥ ਇਕੱਤਰ ਕਰਦੇ

ਹਾਂ ਤੇ ਉਨ੍ਹਾਂ ਦਾ ਵਰਗੀਕਰਣ ਕਰਦੇ ਹਾਂ; ਉਨ੍ਹਾਂ ਨੂੰ ਸਮਝਣ ਦਾ ਜਤਨ ਕਰਦੇ ਹਾਂ ਤੇ ਇਸ ਤਰ੍ਹਾਂ ਸਮੁੱਚੇ ਤੌਰ ਤੇ ਬੋਲੀ ਦੇ ਅਸਲ ਪ੍ਰਾਚੀਨ ਰੂਪ ਲੱਭਣ ਦਾ ਜਤਨ ਕਰਦੇ ਹਾਂ ਜਾਂ ਉਹ ਨੇਮ ਲੱਭਦੇ ਹਾਂ ਜਿਨ੍ਹਾਂ ਅਨੁਸਾਰ ਮਨੁੱਖੀ ਬੋਲੀ ਦੀ ਉੱਨਤੀ ਜਾਂ ਅਵੁਨਤੀ ਹੁੰਦੀ ਹੈ ਜਾਂ ਉਹ ਨਿਸ਼ਾਨਾ ਲੱਭਦੇ ਹਾਂ ਜਿਸ ਵਲ ਬੋਲੀ ਦੇ ਜਾਣ ਦੀ ਰੁਚੀ ਹੈ।

ਧਰਮ-ਵਿਗਿਆਨ ਦੇ ਅਧਿਐਨ ਬਾਰੇ ਵੀ ਇਹੋ ਗੱਲ ਹੈ। ਜ਼ਾਤੀ ਤੌਰ ਤੇ ਸਾਡੀ ਆਪਣੀ ਮਾਤ-ਬੋਲੀ ਜਾਂ ਮਾਤ-ਧਰਮ ਬਾਰੇ ਕੋਈ ਭਾਵਨਾ ਹੋ ਸਕਦੀ ਹੈ; ਪਰ ਇਤਿਹਾਸਕਾਰ ਦੇ ਰੂਪ ਵਿਚ ਸਾਨੂੰ ਸਭ ਨਾਲ ਸਮਾਨ ਵਿਹਾਰ ਕਰਨਾ ਹੋਵੇਗਾ। ਸਾਨੂੰ ਤੇ ਕੇਵਲ ਸੰਸਾਰ ਦੇ ਧਰਮ ਦੇ ਇਤਿਹਾਸ ਵਿਚੋਂ ਤੱਥ ਲੱਭਣੇ ਚਾਹੀਦੇ ਹਨ, ਉਨ੍ਹਾਂ ਨੂੰ ਨਿਖੇੜਨਾ ਚਾਹੀਦਾ ਹੈ ਤੇ ਉਨ੍ਹਾਂ ਦਾ ਵਰਗੀਕਰਣ ਕਰਨਾ ਚਾਹੀਦਾ ਹੈ ਤੇ ਇਸ ਤਰ੍ਹਾਂ ਸਮੁੱਚੇ ਧਰਮ ਦੇ ਲੋੜੀਂਦੇ ਪ੍ਰਾਚੀਨ ਰੂਪ ਲੱਭਣੇ ਚਾਹੀਦੇ ਹਨ, ਉਹ ਨੇਮ ਲੱਭਣੇ ਚਾਹੀਦੇ ਹਨ ਜਿਨ੍ਹਾਂ ਅਨੁਸਾਰ ਉਸ ਦੀ ਉੱਨਤੀ ਜਾਂ ਅਵੁਨਤੀ ਹੁੰਦੀ ਹੈ ਅਤੇ ਉਸ ਦੈਵੀ-ਸ਼ਕਤੀ ਦਾ ਅਨੁਮਾਨ ਲਾਉਣਾ ਚਾਹੀਦਾ ਹੈ ਜਿਸ ਵਿਚ ਸਮੁੱਚਾ ਧਰਮ ਜਾਂਦਾ ਪ੍ਰਤੀਤ ਹੁੰਦਾ ਹੈ। ਕੀ ਕਦੇ ਇਕ ਸੰਪੂਰਣ ਵਿਸ਼ਵ ਧਰਮ ਹੋ ਸਕਦਾ ਹੈ? ਇਸ ਪ੍ਰਸ਼ਨ ਦਾ ਉੱਤਰ ਦੇਣਾ ਉਤਨਾ ਹੀ ਕਠਿਨ ਹੈ ਜਿਤਨਾ ਇਸ ਦਾ ਕਿ ਕੀ ਕਦੇ ਇਕ ਸੰਪੂਰਣ ਵਿਸ਼ਵ-ਵਿਆਪੀ ਬੋਲੀ ਹੋ ਸਕਦੀ ਹੈ। ਜੇ ਅਸੀਂ ਇਤਨੀ ਗੱਲ ਸਮਝ ਸਕੀਏ ਕਿ ਅਤਿਅੰਤ ਅਧੂਰਾ ਧਰਮ ਵੀ ਅਤਿਅੰਤ ਅਧੂਰੀ ਬੋਲੀ ਵਾਂਗ ਹੀ, ਇਤਨਾ ਕਮਾਲ ਹੁੰਦਾ ਹੈ ਕਿ ਸਾਡੇ ਸੰਕਲਪ ਵਿਚ ਨਹੀਂ ਆ ਸਕਦਾ; ਤਦ ਅਸੀਂ ਉਹ ਸਿੱਖਿਆ ਪ੍ਰਾਪਤ ਕਰ ਚੁੱਕੇ ਹੋਵਾਂਗੇ ਜੋ ਕਿ ਧਾਰਮਿਕ ਪਰੰਪਰਾਵਾਂ ਦੀਆਂ ਕਈ ਸਿੱਖਿਆਵਾਂ ਤੋਂ ਵਧ ਅਮੋਲਕ ਹੈ।

ਪੁਰਾਣੀ ਕਹਾਵਤ ਹੈ ਕਿ ਜਦੋਂ ਤੀਕ ਸਾਨੂੰ ਕਿਸੇ ਵਸਤੂ ਦਾ ਆਦਿ ਨਹੀਂ ਪਤਾ, ਸਾਨੂੰ ਉਸਦਾ ਕੁਝ ਨਹੀਂ ਪਤਾ ਲੱਗ ਸਕਦਾ। ਅਸੀਂ ਧਰਮ ਬਾਰੇ ਭਾਵੇਂ ਬਹੁਤ ਕੁਝ ਜਾਣਦੇ ਹੋਈਏ, ਅਸਾਂ ਭਾਵੇਂ ਕਿਤਨੇ ਧਰਮ ਪੁਸਤਕ ਪੜ੍ਹੇ ਹੋਣ, ਧਰਮਾਂ ਦੇ ਵਿਸ਼ਵਾਸਾਂ, ਸਿਧਾਂਤਾਂ, ਮਰਿਯਾਦਾਂ ਬਾਰੇ ਪੜ੍ਹਿਆ ਹੋਵੇ, ਤਦ ਵੀ ਹੋ ਸਕਦਾ ਹੈ ਕਿ ਸਾਨੂੰ ਧਰਮ ਦੀ ਨਿਪਟ ਕੋਈ ਸੋਝੀ ਨਾ ਹੋਵੇ ਜਦੋਂ ਤੀਕ ਕਿ ਅਸੀਂ ਉਨ੍ਹਾਂ ਸੋਮਿਆਂ ਤੀਕ ਨਾ ਪੁੱਜ ਜਾਈਏ ਜਿਥੋਂ ਉਹ ਆਰੰਭ ਹੋਏ ਹਨ।

ਧਰਮ ਦੇ ਪਹਿਲੇ ਸਜੀਵ ਤੇ ਕੁਦਰਤੀ ਸੋਮੇ ਲੱਭਣ ਦਾ ਜਤਨ ਕਰਦਿਆਂ, ਸਾਨੂੰ ਕੋਈ ਉਹ ਤੱਥ ਪ੍ਰਵਾਨ ਨਹੀਂ ਕਰਨਾ ਚਾਹੀਦਾ ਜਿਸ ਦਾ ਕਿ ਸਾਰੇ ਚਿੰਤਕ, ਸਮਰਥਕ ਜਾਂ ਵਿਰੋਧੀ, ਆਗਿਆ ਨਾ ਦਿੰਦੇ ਹੋਣ। ਪਹਿਲੇ ਭਾਸ਼ਣ ਵਿਚ ਮੈਂ ਦੱਸਿਆ ਸੀ ਕਿ ਮੈਂ ਉਨ੍ਹਾਂ ਦੀਆਂ ਸ਼ਰਤਾਂ ਪ੍ਰਵਾਨ ਕਰਨ ਨੂੰ ਤਿਆਰ ਹਾਂ। ਮੈਂ ਅੰਤ ਤੀਕ ਇਨ੍ਹਾਂ ਸ਼ਰਤਾਂ ਤੇ ਕਾਇਮ ਰਹਿਣ ਨੂੰ ਤਿਆਰ ਹਾਂ। ਕਿਹਾ ਗਿਆ ਹੈ ਕਿ ਉਹ ਗਿਆਨ ਤੇ ਕੇਵਲ ਉਹ ਗਿਆਨ ਹੀ ਯਥਾਰਥਕ ਹੈ ਜੋ ਦੋ ਦਰਵਾਜ਼ਿਆਂ ਤੇ ਕੇਵਲ ਦੋ ਦਰਵਾਜ਼ਿਆਂ ਤੋਂ ਸਾਨੂੰ ਪ੍ਰਾਪਤ ਹੋ ਸਕੇ: ਭਾਵ, ਇੰਦ੍ਰੀਆਂ ਦੁਆਰਾ ਤੇ ਬੁੱਧੀ ਦੁਆਰਾ; ਧਾਰਮਿਕ ਗਿਆਨ, ਭਾਵੇਂ ਕੱਚਾ, ਭਾਵੇਂ ਸੱਚਾ, ਵੀ ਉਹੋ ਹੈ ਜੋ ਇਨ੍ਹਾਂ ਦੋ ਦਰਵਾਜ਼ਿਆਂ ਰਾਹੀਂ ਪ੍ਰਾਪਤ ਹੋਵੇ। ਅਸੀਂ ਜੋ ਕੁਝ ਕਹਿਣਾ ਹੈ, ਇਨ੍ਹਾਂ ਦੋ ਦੇ ਆਧਾਰ ਤੇ ਕਹਿਣਾ ਹੈ। ਜੋ ਗਿਆਨ ਦੇ ਹੋਰ ਦਾਹਵੇ ਹਨ ਤੇ ਇਨ੍ਹਾਂ ਦੋ ਦਰਵਾਜ਼ਿਆਂ ਰਾਹੀਂ ਨਹੀਂ ਆਏ,

ਭਾਵੇਂ ਉਹ ਮੁੱਢਲੇ ਇਲਹਾਮ ਦੇ ਹਨ ਜਾਂ ਧਾਰਮਿਕ ਪ੍ਰਵਿਰਤੀ ਦੇ ਹਨ, ਉਹ ਵਿਵਰਜਿਤ ਜਾਣ ਕੇ ਤਿਆਗੇ ਜਾਣੇ ਚਾਹੀਦੇ ਹਨ। ਜੋ ਦਾਹਵੇ ਕੇਵਲ ਬੁੱਧੀ ਦੇ ਦਰਵਾਜ਼ੇ ਵਿਚੋਂ ਲੰਘੇ ਹਨ, ਉਹ ਵੀ ਬਰਾਬਰ ਤਿਆਗ ਦਿੱਤੇ ਜਾਣੇ ਚਾਹੀਦੇ ਹਨ, ਕਿਉਂਕਿ ਉਨ੍ਹਾਂ ਪਾਸ ਪੂਰੀ ਰਾਹਦਾਰੀ ਨਹੀਂ ਹੈ ਜਾਂ ਇਨ੍ਹਾਂ ਦਾਹਵਿਆਂ ਨੂੰ ਮੋੜ ਭੇਜਣਾ ਚਾਹੀਦਾ ਹੈ ਤਾਂ ਜੋ ਉਹ ਵੀ ਪਹਿਲਾਂ ਪਹਿਲੇ ਦਰਵਾਜ਼ੇ ਵਿਚੋਂ ਆਉਣ, ਤਾਂ ਜੋ ਉਹ ਆਪਣੀ ਪ੍ਰਮਾਣਿਕਤਾ ਪੇਸ਼ ਕਰ ਸਕਣ।

ਇਹ ਸ਼ਰਤਾਂ ਪ੍ਰਵਾਨ ਕਰਨ ਉਪਰੰਤ, ਮੈਂ ਆਪਣੇ ਵਖਿਆਨਾਂ ਦਾ ਇਹ ਮੁੱਖ ਉਦੇਸ਼ ਥਾਪਿਆ ਹੈ ਕਿ ਉਹੋ ਧਾਰਮਿਕ ਖ਼ਿਆਲ ਪ੍ਰਵਾਨ ਕੀਤੇ ਜਾਣ ਜੋ ਇੰਦ੍ਰੀਆਂ ਦੇ ਦੁਆਰਾ ਪ੍ਰਾਪਤ ਹੋਏ ਹੋਣ ਜਾਂ ਇਉਂ ਕਹਿਆ ਜਾ ਸਕਦਾ ਹੈ, ਕਿ ਮੈਂ ਉਨ੍ਹਾਂ ਵਿਚਾਰਾਂ ਦੇ ਐਂਦ੍ਰਿਕ ਤੇ ਪ੍ਰਕ੍ਰਿਤਕ ਆਰੰਭ ਲੱਭਣ ਦਾ ਜਤਨ ਕੀਤਾ ਹੈ ਜੋ ਧਾਰਮਿਕ ਚਿੰਤਨ ਦੇ ਪ੍ਰਮੁੱਖ ਤੱਤ ਹਨ।

ਸਭ ਤੋਂ ਪਹਿਲਾਂ ਤੇ ਮੈਂ ਇਹ ਦਰਸਾਣ ਦਾ ਜਤਨ ਕੀਤਾ ਹੈ ਕਿ ਅਸੀਮ ਦਾ ਸੰਕਲਪ ਜੋ ਕਿ ਸਾਰੇ ਧਾਰਮਿਕ ਵਿਚਾਰ ਦੀ ਜੜ੍ਹ ਹੈ, ਨਿਰਾ ਤਰਕ ਵਿਧੀ ਨਾਲ ਨਹੀਂ ਉਪਜ ਸਕਦਾ, ਸਗੋਂ ਇਹ ਸੰਕਲਪ, ਆਪਣੇ ਮੁੱਢਲੇ ਰੂਪ ਵਿਚ, ਸਾਨੂੰ ਇਦ੍ਰੀਆਂ ਨੇ ਦਿੱਤਾ ਹੈ। ਜੇ ਅਸੀਮ ਦੇ ਸੰਕਲਪ ਦਾ ਆਧਾਰ ਇੰਦ੍ਰੀਆਂ ਨਹੀਂ ਹਨ, ਤਦ ਜਿਵੇਂ ਸਾਡੀ ਸ਼ਰਤ ਹੈ, ਸਾਨੂੰ ਇਸ ਦਾ ਤਿਆਗ ਕਰਨਾ ਉਚਿਤ ਹੈ। ਸਰ ਡਬਲੀਉ ਹੈਮਿਲਟਨ ਦੀ ਇਸ ਸੁਰ ਵਿਚ ਕਿ ਅਸੀਮ ਦਾ ਵਿਚਾਰ ਨਿਆਏਸ਼ੀਲਤਾ ਦੀ ਅਵਸ਼ਕਤਾ ਹੈ ਸਾਨੂੰ ਸੁਰ ਮਿਲਾਉਣੀ ਯੋਗ ਨਹੀਂ ਹੈ। ਉਨ੍ਹਾਂ ਦਾ ਇਹ ਵੀ ਖ਼ਿਆਲ ਹੈ ਕਿ ਮਨੁੱਖੀ ਬਣਤਰ ਹੀ ਐਸੀ ਹੈ ਕਿ ਜਿਥੇ ਵੀ ਉਹ ਸਮੇਂ ਤੇ ਸਥਾਨ ਦੀ ਹੱਦ ਮਿੱਥ ਲਏ, ਉਸ ਨੂੰ ਉਸ ਤੋਂ ਪਰੇਰੇ ਵੀ ਸਮੇਂ ਤੇ ਸਥਾਨ ਦੀ ਸੀਮਾ ਜਾਪੇਗੀ। ਇਸ ਕਥਨ ਦੀ ਸੱਚਾਈ ਤੋਂ ਮੈਂ ਮੁਕਰਦਾ ਨਹੀਂ ਹਾਂ, ਪਰ ਮੈਂ ਇਹ ਮੰਨਣ ਲਈ ਮਜ਼ਬੂਰ ਹਾਂ ਕਿ ਸਾਡੇ ਵਿਰੋਧੀਆਂ ਲਈ ਇਹ ਦਲੀਲ ਮੰਨਣਾ ਜ਼ਰੂਰੀ ਨਹੀਂ ਹੈ।

ਇਸੇ ਲਈ, ਮੈਂ ਨੇ ਇਹ ਦਰਸਾਣ ਦਾ ਜਤਨ ਕੀਤਾ ਹੈ ਕਿ ਸੀਮਤ ਤੋਂ ਪਰੇ, ਪਿੱਛੇ, ਥੱਲੇ ਤੇ ਉਸ ਦੇ ਅੰਦਰ, ਸਾਰੀਆਂ ਇੰਦ੍ਰੀਆਂ ਨੂੰ ਸਦਾ ਅਸੀਮ ਦਾ ਝਾਵਲਾ ਪੈਂਦਾ ਰਹਿੰਦਾ ਹੈ, ਹਰ ਪਾਸੇ ਤੇ ਪੱਖ ਤੋਂ ਇਹ ਵਿਚਾਰ ਸਾਡੇ ਤੇ ਭਾਰੂ ਰਹਿੰਦਾ ਹੈ ਅਤੇ ਦਿਨੋ-ਦਿਨ ਇਹ ਵਧ ਭਾਰੂ ਹੁੰਦਾ ਜਾਂਦਾਹੈ। ਜਿਸ ਨੂੰ ਅਸੀਂ ਸਮੇਂ ਤੇ ਸਥਾਨ, ਰੂਪ ਤੇ ਸ਼ਬਦਾਂ, ਵਿਚ ਸੀਮਤ ਕਹਿੰਦੇ ਹਾਂ, ਉਹ ਸਿਵਾਏ ਇਕ ਪਰਦੇ ਜਾਂ ਜਾਲ ਹੋਰ ਕੁਝ ਵੀ ਨਹੀਂ, ਜੋ ਕਿ ਅਸਾਂ ਆਪ ਹੀ ਅਸੀਮ ਤੇ ਪਾਇਆ ਹੋਇਆ ਹੈ। ਬਿਨਾਂ ਅਸੀਮ ਦੇ ਸੀਮਤ ਦੀ ਆਪਣੇ ਆਪ ਵਿਚ ਕਲਪਨਾ ਕਰਨੀ ਹੀ ਅਸੰਭਵ ਹੈ। ਜਦੋਂ ਬੁੱਧੀ ਦਾ ਸੰਪਰਕ ਸੀਮਤ ਵਸਤਾਂ ਨਾਲ ਹੁੰਦਾ ਹੈ ਜਿਨ੍ਹਾਂ ਦੀ ਜਾਣਕਾਰੀ ਸਾਨੂੰ ਇੰਦ੍ਰੀਆਂ, ਵਿਸ਼ਵਾਸ ਜਾਂ ਅਸੀਂ ਉਸ ਨੂੰ ਕੁਝ ਵੀ ਕਹਿ ਲਈਏ, ਤੋਂ ਪ੍ਰਾਪਤ ਹੁੰਦੀ ਹੈ ਉਦੋਂ ਹੀ ਉਸ ਦਾ ਸੰਪਰਕ ਅਸੀਮ ਨਾਲ ਵੀ ਹੁੰਦਾ ਹੈ ਜੋ ਹਰ ਸੀਮਤ ਦੀ ਬੁਨਿਆਦ ਹੈ। ਇੰਦ੍ਰੀ-ਸੰਪਰਕ, ਬੁੱਧੀ ਤੇ ਵਿਸ਼ਵਾਸ ਅਸਲੋਂ ਸਾਡੇ ਇਕੋ ਆਪੇ ਦੇ ਹੀ ਤਿੰਨ ਕਰਤੱਵ ਹਨ; ਪਰ ਬਿਨਾਂ ਇੰਦ੍ਰੀਆਂ ਦੇ ਬੁੱਧੀ ਤੇ ਵਿਸ਼ਵਾਸ ਸੰਭਵ ਨਹੀਂ ਹਨ, ਘੱਟੋ-ਘੱਟ ਸਾਡੇ ਵਰਗੇ ਮਨੁੱਖਾਂ ਲਈ ਸੰਭਵ ਨਹੀਂ।

ਪ੍ਰਾਚੀਨ ਭਾਰਤੀ ਧਰਮ ਦਾ ਇਤਿਹਾਸ ਜਿਥੋਂ ਤੀਕ ਕਿ ਇਸ ਦਾ ਹੁਣ ਤੀਕ ਅਸੀਂ ਉਲੀਕਣ ਕਰ ਸਕੇ ਹਾਂ, ਇਹੋ ਹੈ ਕਿ ਸੀਮਤ ਦੇ ਪਰਦੇ ਪਿੱਛੇ ਛੁਪੇ ਅਸੀਮ ਨੂੰ ਭਿੰਨ-ਭਿੰਨ ਨਾਮ ਦੇਣ ਦਾ ਜਤਨ ਹੁੰਦਾ ਰਿਹਾ ਹੈ। ਪ੍ਰਾਚੀਨ ਭਾਰਤੀ ਆਰੀਆ ਨੇ, ਵੈਦਿਕ ਕਵੀਆਂ ਨੇ, ਪਹਿਲਾਂ ਬ੍ਰਿਛਾਂ, ਪਹਾੜਾਂ ਤੇ ਦਰਿਆਵਾਂ ਵਿਚ ਗੁਪਤ, ਅਣਪਛਾਣੇ ਜਾਂ ਅਸੀਮ ਨੂੰ ਦੇਖਿਆ; ਪਹੁ ਤੇ ਸੂਰਜ ਵਿਚ ਦੇਖਿਆ; ਅਗਨੀ, ਤੂਫ਼ਾਨ ਤੇ ਬਿਜਲੀ ਵਿਚ ਦੇਖਿਆ; ਉਨ੍ਹਾਂ ਨੇ ਇਨ੍ਹਾਂ ਸਾਰੀਆਂ ਵਸਤਾਂ ਨੂੰ ਆਤਮਾ, ਹਸਤੀ, ਦੈਵੀ ਬੁਨਿਆਦ ਜਾਂ ਜੋ ਕੁਝ ਅਸੀਂ ਮੰਨ ਲਈਏ, ਪ੍ਰਦਾਨ ਕੀਤੀ ਤੇ ਇਉਂ ਕਰਦਿਆਂ ਉਨ੍ਹਾਂ ਸਦਾ ਪ੍ਰਤੱਖ ਦੇ ਪਿੱਛੇ ਕੁਝ ਅਦਿਖ ਦਾ ਅਨੁਭਵ ਕੀਤਾ, ਲੌਕਿਕ ਦੇ ਮਗਰ ਅਲੌਕਿਕ, ਸੀਮਤ ਦੇ ਮਗਰ ਅਸੀਮ ਤੇ ਅਗੋਚਰ ਨੂੰ ਭਾਲਿਆ। ਜੋ ਨਾਮ ਉਨ੍ਹਾਂ ਅਗਮ, ਅਗੋਚਰ ਨੂੰ ਦਿੱਤੇ, ਉਹ ਗ਼ਲਤ ਹੋ ਸਕਦੇ ਹਨ, ਪਰ ਨਾਮੀ ਬਾਰੇ ਉਨ੍ਹਾਂ ਦੀ ਖੋਜ ਦੀ ਲਗਨ ਠੀਕ ਸੀ। ਹਰ ਵਾਰੀ ਅਸੀਂ ਦੇਖਿਆ ਹੈ ਕਿ ਇਹ ਤਲਾਸ਼ ਪ੍ਰਾਚੀਨ ਆਰੀਆ ਨੂੰ ਸਵਰਗੀ ਪਿਤਾ ਦੀ ਪਛਾਣ ਵਲ ਲੈ ਗਈ, ਜਿਵੇਂ ਇਹ ਸਾਨੂੰ ਵੀ ਲੈ ਗਈ ਹੈ।

ਸਗੋਂ, ਅਸੀਂ ਦੇਖਾਂਗੇ, ਕਿ ਇਹ ਤਲਾਸ਼ ਉਨ੍ਹਾਂ ਨੂੰ ਹੋਰ ਅੱਗੇਰੇ ਵੀ ਲੈ ਗਈ। ਬਹੁਤ ਪ੍ਰਾਚੀਨ ਸਮੇਂ ਤੋਂ ਵੇਦ ਵਿਚ ਇਹ ਵਿਚਾਰ ਆ ਗਿਆ ਸੀ ਕਿ ਪ੍ਰਭੂ ਪਿਤਾ ਨਹੀਂ ਹੈ, ਪਰ ਪਿਤਾ ਵਰਗਾ ਹੈ ਤੇ ਅੰਤ ਤੇ ਇਹ ਵਿਚਾਰ ਆਇਆ ਕਿ ਪਿਤਾ ਹੈ। ਰਿਗਵੇਦ ਦੇ ਪਹਿਲੇ ਹੀ ਮੰਤ੍ਰ ਵਿਚ ਜੋ ਕਿ ਅਗਨੀ ਨੂੰ ਸੰਬੋਧਨ ਕੀਤਾ ਹੈ, ਕਿਹਾ ਹੈ—'ਸਾਡੇ ਤੇ ਕ੍ਰਿਪਾਲੂ ਹੋਵੇ, ਜਿਵੇਂ ਪਿਤਾ ਪੁੱਤਰ ਤੇ ਹੁੰਦਾ ਹੈ।' ਇਹੋ ਵਿਚਾਰ ਮੁੜ-ਮੁੜ ਕੇ ਵੇਦ ਵਿਚ ਆਉਂਦਾ ਹੈ। ਰਿਗਵੇਦ 1, 104, 9 ਦਾ ਪਾਠ ਇਉਂ ਹੈ, 'ਹੇ ਇੰਦ੍ਰ, ਪਿਤਾ ਵਾਂਗ ਸਾਡੀ ਬੇਨਤੀ ਸੁਣੋ!' ਰਿਗਵੇਦ III, 49, 3 ਵਿਚ ਕਵੀ ਕਹਿੰਦਾ ਹੈ ਕਿ ਇੰਦ੍ਰ ਸਾਨੂੰ ਰੋਜ਼ੀ ਦਿੰਦਾ ਹੈ, ਸਾਡੀ ਅਰਦਾਸ ਸੁਣਦਾ ਹੈ ਅਤੇ ਸਾਡੇ ਤੇ ਪਿਤਾ ਵਾਂਗ ਕ੍ਰਿਪਾਲੂ ਹੈ। ਮੰਤ੍ਰ VII, 54, 2 ਵਿਚ ਇੰਦ੍ਰ ਨੂੰ ਬੇਨਤੀ ਕੀਤੀ ਹੈ ਕਿ ਉਹ ਕ੍ਰਿਪਾਲੂ ਹੋਵੇ, ਜਿਵੇਂ ਪਿਤਾ ਪੁੱਤਰਾਂ ਤੇ ਹੁੰਦਾ ਹੈ। ਰਿਗਵੇਦ VIII, 21, 14 ਵਿਚ ਪਾਠ ਇਹ ਹੈ, 'ਜਦੋਂ ਤੂੰ ਕੜਕਦਾ ਹੈਂ ਅਤੇ ਬੱਦਲਾਂ ਨੂੰ ਇਕੱਠਾ ਕਰਦਾ ਹੈਂ, ਤਦ ਤੇਰੇ ਪਾਸ ਬੇਨਤੀ ਕੀਤੀ ਜਾਂਦੀ ਹੈ, ਜਿਵੇਂ ਪਿਤਾ ਪਾਸ।' ਰਿਗਵੇਦ X, 33, 3 ਵਿਚ ਪਾਠ ਹੈ, 'ਜਿਵੇਂ ਚੂਹੇ ਆਪਣੀਆਂ ਪੂਛਾਂ ਖਾ ਜਾਂਦੇ ਹਨ, ਦੁਖ ਮੈਨੂੰ ਖਾ ਜਾਂਦੇ ਹਨ, ਮੈਨੂੰ, ਮੈਂ ਜੋ ਤੇਰਾ ਉਪਾਸ਼ਕ ਹਾਂ, ਹੇ ਸਰਬ ਸ਼ਕਤੀਮਾਨ ਦੇਵ! ਹੇ ਸਰਬ ਸ਼ਕਤੀਮਾਨ ਇੰਦ੍ਰ, ਇਕ ਵਾਰੀ ਸਾਡੇ ਤੇ ਮਿਹਰ ਕਰੋ; ਸਾਡੀ ਪਿਤਾ ਸਮਾਨ ਰੱਖਿਆ ਕਰੋ।' ਰਿਗਵੇਦ X, 69, 10 ਵਿਚ ਕਿਹਾ ਹੈ, 'ਤੂੰ ਉਸ ਨੂੰ ਇਸ ਤਰ੍ਹਾਂ ਚੁੱਕਦਾ ਹੈ ਜਿਵੇਂ ਪਿਤਾ ਆਪਣੇ ਪੁੱਤਰ ਨੂੰ ਝੋਲੀ ਵਿਚ ਚੁੱਕਦਾ ਹੈ।' ਰਿਗਵੇਦ III, 53, 2 ਵਿਚ ਕਿਹਾ ਹੈ, 'ਜਿਵੇਂ ਪੁੱਤਰ ਆਪਣੇ ਪਿਤਾ ਦਾ ਅੰਚਲ ਫੜਦਾ ਹੈ, ਤਿਵੇਂ ਮੈਂ ਇਸ ਮਧੁਰ ਗੀਤ ਦੁਆਰਾ ਤੈਨੂੰ ਫੜਦਾ ਹਾਂ।' ਸੱਚ ਇਹ ਹੈ ਕਿ ਕੋਈ ਹੀ ਕੌਮ ਹੋਵੇਗੀ ਜਿਹੜੀ ਆਪਣੇ ਪ੍ਰਭੂ ਜਾਂ ਦੇਵ ਲਈ ਪਿਤਾ ਸ਼ਬਦ ਦੀ ਵਰਤੋਂ ਨਹੀਂ ਕਰਦੀ।

ਪ੍ਰਾਚੀਨ ਆਰੀਆਂ ਦੇ ਧਾਰਮਿਕ ਵਿਸ਼ਵਾਸਾਂ ਦੇ ਬਚਪਨ ਵਿਚ ਉਨ੍ਹਾਂ ਲਈ ਪ੍ਰਭੂ ਨੂੰ ਪਿਤਾ ਮੰਨਣਾ ਸੁਖਾਵਾਂ ਸੀ ਜਿਵੇਂ ਸਾਨੂੰ ਆਪਣੇ ਬਚਪਨ ਵਿਚ ਹੁੰਦਾ ਹੈ, ਪਰ ਉਨ੍ਹਾਂ ਨੂੰ ਛੇਤੀ ਹੀ ਮਹਿਸੂਸ ਹੋਣ ਲੱਗਾ ਕਿ ਇਹ ਨਾਮ ਵਧੇਰੇ ਕਰਕੇ ਮਨੁੱਖੀ ਹੈ ਅਤੇ ਸਾਰੇ ਮਨੁੱਖੀ ਨਾਵਾਂ ਦੀ

ਤਰ੍ਹਾਂ ਹੀ, ਇਹ ਉਸ ਹਸਤੀ ਬਾਰੇ ਬਹੁਤ ਥੋੜ੍ਹਾ ਸੰਕੇਤ ਕਰਦਾ ਹੈ ਜਿਸ ਲਈ ਇਹ ਵਰਤਿਆ ਜਾਂਦਾ ਹੈ। ਅਸੀਂ ਆਪਣੇ ਪੂਰਵਜਾਂ ਨੂੰ ਸੁਭਾਗ ਸਮਝਦੇ ਹਾਂ, ਜਿਵੇਂ ਅਸੀਂ ਉਸ ਬੱਚੇ ਨੂੰ ਸੁਭਾਗਾ ਮੰਨਦੇ ਹਾਂ ਜੋ ਇਸ ਵਿਸ਼ਵਾਸ ਵਿਚ ਜੀਂਦਾ ਤੇ ਮਰਦਾ ਹੈ ਕਿ ਮੈਂ ਇਕ ਘਰ ਤੋਂ ਦੂਜੇ ਘਰ, ਇਕ ਪਿਤਾ ਤੋਂ ਦੂਜੇ ਪਿਤਾ ਪਾਸ ਜਾ ਰਿਹਾ ਹਾਂ। ਪਰ ਜਿਵੇਂ ਹਰ ਬੱਚੇ ਨੂੰ ਵੱਡੇ ਹੋਣ ਨਾਲ ਪਤਾ ਲੱਗਦਾ ਹੈ ਕਿ ਉਸ ਦਾ ਪਿਤਾ ਵੀ ਬੱਚਾ ਹੀ ਸੀ ਜੋ ਕਿਸੇ ਹੋਰ ਪਿਤਾ ਦਾ ਪੁੱਤਰ ਸੀ ਤੇ ਜਿਵੇਂ ਹਰ ਬੱਚੇ ਨੂੰ ਵੱਡਾ ਹੋ ਕੇ ਉਹ ਸਾਰੇ ਵਿਚਾਰ ਛੱਡਣੇ ਪੈਂਦੇ ਹਨ ਜਿਨ੍ਹਾਂ ਨੂੰ ਕਿ ਉਹ ਪਿਤਾਪਨ ਦਾ ਸਾਰ ਸਮਝਦਾ ਸੀ, ਤਿਵੇਂ ਹੀ ਪ੍ਰਾਚੀਨ ਲੋਕਾਂ ਨੂੰ ਸਮੇਂ ਨਾਲ ਸਮਝ ਆਈ ਤੇ ਸਾਨੂੰ ਵੀ ਇਹ ਸਮਝ ਆਈ ਹੈ, ਕਿ ਸਾਨੂੰ ਪਿਤਾਪਨ ਵਿਚੋਂ ਉਹ ਸਾਰੇ ਮਾਨਵੀਪਨ ਤੇ ਵਿਸ਼ੇਸ਼ਣ ਕੱਢਣੇ ਪੈਣਗੇ ਜੇ ਅਸੀਂ ਇਹ ਸ਼ਬਦ ਪ੍ਰਭੂ ਲਈ ਵਰਤਣਾ ਚਾਹੁੰਦੇ ਹਾਂ। ਜੇ ਇਹ ਸ਼ਬਦ ਮਨੁੱਖ ਤੇ ਢੁੱਕਦਾ ਹੈ ਤਾਂ ਇਹ ਪ੍ਰਭੂ ਤੇ ਨਹੀਂ ਢੁੱਕ ਸਕਦਾ, ਜੇ ਇਹ ਪ੍ਰਭੂ ਤੇ ਲਾਗੂ ਹੁੰਦਾ ਹੈ ਤਾਂ ਇਹ ਮਨੁੱਖ ਤੇ ਲਾਗੂ ਨਹੀਂ ਹੋ ਸਕਦਾ। 'ਕਿਸੇ ਮਨੁੱਖ ਨੂੰ ਧਰਤੀ ਤੇ ਪਿਤਾ ਕਰਕੇ ਸੰਬੋਧਨ ਨਾ ਕਰੋ, ਕਿਉਂਕਿ ਕੋਈ ਮਨੁੱਖ ਤੁਹਾਡਾ ਉਹ ਪਰਮ ਪਿਤਾ ਨਹੀਂ ਹੋ ਸਕਦਾ ਜੋ ਸਵਰਗ ਦਾ ਵਾਸੀ ਹੈ' (ਮੈਥੀਊ, XXIII, 9)। ਤੁਲਨਾ ਅੰਤ ਤੇ ਜਾ ਕੇ ਨਿਖੇਧ ਵਿਚ ਸਮਾਪਤ ਹੁੰਦੀ ਹੈ। ਭਾਵੇਂ ਨਿਰਸੰਦੇਹ, ਪਿਤਾ ਨਾਮ, ਅਗਨੀ, ਤੂਫ਼ਾਨ, ਆਕਾਸ਼, ਸੁਆਮੀ ਜਾਂ ਕੋਈ ਹੋਰ ਐਸਾ ਨਾਮ ਜੋ ਮਨੁੱਖ ਨੇ ਅਸੀਮ ਨੂੰ ਦਿੱਤਾ ਹੈ, ਨਾਲੋਂ ਚੰਗੇਰਾ ਹੈ। ਪਰ ਪਿਤਾ ਵੀ ਇਕ ਕਮਜ਼ੋਰ ਮਨੁੱਖੀ ਨਾਮ ਹੀ ਹੈ। ਭਾਵੇਂ ਇਹ ਉਨ੍ਹਾਂ ਸਾਰੇ ਨਾਵਾਂ ਤੋਂ ਚੰਗਾ ਹੈ ਜੋ ਵੈਦਿਕ ਕਵੀ ਸੋਚ ਸਕੇ, ਪਰ ਫਿਰ ਵੀ ਇਹ ਉਸ ਸੱਤਾ ਤੋਂ ਜਿਸ ਦੀ ਉਨ੍ਹਾਂ ਨੂੰ ਲਗਨ ਸੀ, ਇਤਨਾ ਹੀ ਦੂਰ ਹੈ ਜਿਤਨਾ ਪੂਰਬ ਪੱਛਮ ਤੋਂ ਹੈ।

ਅਸਾਂ ਦੇਖਿਆ ਹੈ ਕਿ ਕਿਵੇਂ ਪ੍ਰਾਚੀਨ ਆਰੀਆਂ ਨੇ ਕੁਦਰਤ ਦੇ ਹਰ ਭਾਗ ਵਿਚ ਅਸੀਮ ਲਈ ਤਲਾਸ਼ ਕੀਤੀ ਅਤੇ ਇਸ ਨੂੰ ਕਈ ਨਾਮ ਦੇਣ ਦੇ ਜਤਨ ਕੀਤੇ ਅਤੇ ਇਹ ਨਾਮ ਬ੍ਰਿਛਾਂ, ਦਰਿਆਵਾਂ, ਪਹਾੜਾਂ ਤੋਂ ਆਰੰਭ ਹੋ ਕੇ ਦੈਵੀ-ਪਿਤਾ ਤੀਕ ਪੁੱਜੇ; ਹੁਣ ਅਸੀਂ ਕੁਝ ਹੋਰ ਵਿਚਾਰਾਂ ਦਾ ਆਰੰਭ ਦੇਖਦੇ ਹਾਂ, ਜੋ ਕਿ ਪਹਿਲੀ ਦ੍ਰਿਸ਼ਟੀ ਵਿਚ ਇੰਦ੍ਰੀਆਂ ਦੀ ਪਹੁੰਚ ਤੋਂ ਬਿਲਕੁਲ ਪਰੇ ਦੇ ਜਾਪਦੇ ਹਨ, ਪਰ ਹੋਰ ਵਿਚਾਰ ਨਾਲ ਸਿੱਧ ਕੀਤਾ ਜਾ ਸਕਦਾ ਹੈ ਕਿ ਉਨ੍ਹਾਂ ਵਿਚਾਰਾਂ ਦੀ ਜੜ੍ਹ ਭੀ ਸੀਮਤ ਜਾਂ ਪ੍ਰਕ੍ਰਿਤਕ ਦੁਨੀਆਂ ਵਿਚ ਹੀ ਸੀ। ਹੁਣ ਇਹ ਕਹਿਣਾ ਕਠਿਨ ਹੈ ਕਿ ਅਸੀਂ ਕਿਉਂ ਪ੍ਰਕ੍ਰਿਤੀ ਨੂੰ ਘ੍ਰਿਣਾ ਕਰਨ ਲੱਗ ਪਏ ਹਾਂ, ਜਦੋਂ ਕਿ ਇਹ ਸਾਰੇ ਪਾਸੇ ਮੌਜੂਦ ਰਹੀ ਹੈ ਅਤੇ ਹੁਣ ਵੀ ਕੇਵਲ ਇਕੋ ਹੀ ਸ਼ਾਹੀ ਸੜਕ ਹੈ ਜੋ ਸਾਨੂੰ ਸੀਮਤ ਤੋਂ ਅਸੀਮਤ ਤੀਕ, ਲੌਕਿਕ ਤੋਂ ਅਲੌਕਿਕ ਤੀਕ ਜਾਂ ਕੁਦਰਤ ਤੋਂ ਕਾਦਰ ਤੀਕ ਲੈ ਜਾਂਦੀ ਹੈ।

**2. ਵੈਦਿਕ ਦੇਵਤਿਆਂ ਦੀ ਬੰਸਾਵਲੀ**

ਆਪਣੀ ਕਲਪਨਾ ਦੁਆਰਾ ਆਪਣੇ ਆਪ ਨੂੰ ਉਸ ਵਚਿੱਤਰ ਸੰਸਾਰ ਵਿਚ ਪਹੁੰਚਾ ਕੇ ਜਿਸ ਵਿਚ ਸਾਡੇ ਪੂਰਵਜ ਰਹਿੰਦੇ ਸਨ, ਅਸਾਂ ਇਹ ਲੱਭਣ ਦਾ ਜਤਨ ਕੀਤਾ ਕਿ ਕਿਹੜੀਆਂ ਵਸਤਾਂ ਸਨ ਜਿਨ੍ਹਾਂ ਨੇ ਸਾਡੇ ਪੂਰਵਜਾਂ ਨੂੰ ਹੈਰਾਨੀ ਵਿਚ ਪਾਇਆ ਹੋਣਾ ਹੈ, ਉਨ੍ਹਾਂ ਨੂੰ ਆਪਣੇ ਵਲ ਖਿਚਿਆ ਹੋਣਾ ਹੈ ਤੇ ਉਨ੍ਹਾਂ ਨੂੰ ਭੈ-ਭੀਤ ਕੀਤਾ ਹੋਣਾ ਹੈ; ਕਿਹੜੀਆਂ ਵਸਤਾਂ ਹੋਣੀਆਂ

ਹਨ ਜਿਨ੍ਹਾਂ ਦੇ ਦ੍ਰਿਸ਼ ਨੇ ਉਨ੍ਹਾਂ ਨੂੰ ਕੇਵਲ ਡੌਰ-ਭੌਰ ਹੋ ਕੇ ਵੇਖਣ ਤੇ ਹੈਰਾਨੀ ਵਿਚ ਝਾਕਣ ਤੋਂ ਉੱਠ-ਜਾਗ ਕੇ ਸੋਚਣ, ਵਿਚਾਰਨ ਤੇ ਗੁਣਗੁਣਾਉਣ ਲਈ ਮਜ਼ਬੂਰ ਕੀਤਾ ਹੋਣਾ ਹੈ। ਇਹ ਕਰਨ ਉਪਰੰਤ, ਅਸਾਂ ਆਪਣੇ ਬਣਾਏ ਸੰਕਲਪਾਂ ਤੇ ਵਿਚਾਰਾਂ ਨੂੰ ਵੈਦਿਕ ਕਵੀਆਂ ਦੀਆਂ ਲਿਖਤਾਂ ਨਾਲ ਮੇਚਿਆ ਹੈ ਜਿਨ੍ਹਾਂ ਦੇ ਗੀਤਾਂ ਵਿਚ ਉਸ ਮਨੁੱਖਤਾ ਦੇ ਮਨੋਭਾਵ ਜਿਸ ਦਾ ਅਸੀਂ ਅੰਗ ਹਾਂ ਧਾਰਮਿਕ ਵਿਚਾਰਾਂ ਸੰਬੰਧੀ ਦਰਜ ਹਨ। ਨਿਰਸੰਦੇਹ, ਮਨੁੱਖੀ ਚਿੰਤਨ ਦੀ ਪਹਿਲੀ ਕਿਰਣ ਅਤੇ ਨਿਪੁੰਣ ਪਿੰਗਲ ਦੀ ਬੰਦਸ਼ ਤੇ ਮਾਂਜੀ-ਸਵਾਰੀ ਬੋਲੀ ਵਿਚ ਲਿਖੇ ਗਏ ਪਹਿਲੇ ਗੀਤ ਵਿਚਾਲੇ ਕਈ ਪੀਹੜੀਆਂ, ਨਹੀਂ ਸਗੋਂ ਸੈਂਕੜੇ ਜਾਂ ਹਜ਼ਾਰਾਂ ਵਰ੍ਹਿਆਂ ਦਾ ਅੰਤਰ ਜ਼ਰੂਰ ਆਇਆ ਹੋਣਾ ਹੈ। ਪਰ ਜਦੋਂ ਮਨੁੱਖੀ ਬੋਲੀ ਦਾ ਮਨੁੱਖੀ ਚਿੰਤਨ ਤੇ ਅਧਿਕਾਰ ਹੋ ਗਿਆ, ਤਦ ਮਨੁੱਖੀ ਚਿੰਤਨ ਦੀ ਨਿਰੰਤਰਤਾ ਇਉਂ ਰਹੀ ਕਿ ਵੈਦਿਕ ਗੀਤਾਂ ਦੇ ਅਧਿਐਨ ਤੋਂ ਸਾਡੇ ਸਾਰੇ ਮਨੋਭਾਵਾਂ ਦੀ ਸਿੱਧੀ ਸਾਡੀ ਹੱਕੀ ਆਸ ਤੋਂ ਵੀ ਵਧ ਮਿਲ ਗਈ। ਜਿਨ੍ਹਾਂ ਵਸਤਾਂ ਨੂੰ ਅਸਾਂ ਇਸ ਲਈ ਵਿਸ਼ੇਸ਼ ਤੌਰ ਤੇ ਟਿੱਕਿਆ ਸੀ ਕਿ ਇਨ੍ਹਾਂ ਨੇ ਮਨੁੱਖੀ ਮਨ ਤੇ ਇੰਦ੍ਰੀਆਂ ਦੁਆਰਾ ਇਹ ਪ੍ਰਭਾਵ ਪਾਇਆ ਹੋਣਾ ਹੈ ਕਿ ਉਨ੍ਹਾਂ ਵਿਚ ਜੋ ਕੁਝ ਉਹ ਦਿਸਦੀਆਂ, ਸੁਣਦੀਆਂ ਜਾਂ ਮਹਿਸੂਸ ਹੁੰਦੀਆਂ ਹਨ ਉਸ ਤੋਂ ਕੁਝ ਵਧ ਹੈ, ਉਹ ਹੀ ਵਸਤਾਂ ਨਿਕਲੀਆਂ, ਜੇ ਅਸੀਂ ਵੇਦ ਤੇ ਵਿਸ਼ਵਾਸ ਕਰ ਸਕੀਏ, ਜਿਹੜੀਆਂ ਪ੍ਰਾਚੀਨ ਆਰੀਆਂ ਲਈ ਅਸੀਮਤ ਤੇ ਝਾਕਣ ਲਈ ਝਰੋਖੇ ਸਿੱਧ ਹੋਈਆਂ।

### 3. ਅਸੀਮ ਦਾ ਮੁੱਢਲੇ ਸੰਕਲਪ ਵਿਚ ਸਰੂਪ

ਜਦੋਂ ਮੈਂ ਅਸੀਮਤਾ ਦੀ ਗੱਲ ਕਰਦਾ ਹਾਂ, ਤਾਂ ਸਾਨੂੰ ਕੇਵਲ ਆਕਾਰ ਦੇ ਭਾਵ ਵਿਚ ਹੀ ਨਹੀਂ ਲੈਣਾ ਚਾਹੀਦਾ, ਅਸੀਮ ਤੌਰ ਤੇ ਨਿੱਕਾ ਜਾਂ ਅਸੀਮ ਤੌਰ ਤੇ ਵੱਡਾ। ਭਾਵੇਂ ਆਮ ਤੌਰ ਤੇ ਇਵੇਂ ਹੀ ਸਮਝਿਆ ਜਾਂਦਾ ਹੈ, ਪਰ ਇਹ ਸੰਕਲਪ ਬਹੁਤ ਕਮਜ਼ੋਰ ਤੇ ਥੋਥਾ ਹੈ। ਪ੍ਰਾਚੀਨ ਆਰੀਆਂ ਦਾ ਅਸੀਮਤਾ ਦਾ ਸੰਕਲਪ ਹਰ ਉਸ ਸੀਮਤ ਪਦਾਰਥ ਨਾਲ ਬਦਲਦਾ ਰਹਿੰਦਾ ਸੀ ਜਿਸ ਨੂੰ ਉਹ ਅਸੀਮ ਦਾ ਪਿਛੋਕੜ ਜਾਂ ਪੂਰਕ ਮੰਨਦੇ ਸਨ। ਜਿੰਨੀ ਕੋਈ ਵਸਤੂ ਵਧ ਪ੍ਰਤੱਖ, ਸੁਣੀ ਜਾਣ ਵਾਲੀ, ਠੋਸ ਜਾਂ ਸੀਮਤ ਹੁੰਦੀ ਸੀ ਉੱਨੀ ਹੀ ਮਨੁੱਖੀ ਚੇਤਨਾ ਵਿਚ ਉਹ ਅਦ੍ਰਿਸ਼ਟ, ਅਣਸੁਣੀ, ਸੂਖਮ ਤੇ ਅਸੀਮਤ ਦਾ ਘੱਟ ਪ੍ਰਭਾਵ ਪਾਉਂਦੀ ਸੀ। ਹਰ ਵਸਤੂ ਤੀਕ ਇੰਦ੍ਰੀਆਂ ਦੀ ਪਹੁੰਚ ਭਿੰਨ-ਭਿੰਨ ਹੁੰਦੀ ਸੀ ਇਸ ਲਈ ਉਸ ਤੋਂ ਪਰੇ ਕੀ ਸੀ, ਇਸ ਬਾਰੇ ਸੰਦੇਹ ਵੀ ਭਿੰਨ-ਭਿੰਨ ਰੂਪ ਦਾ ਹੁੰਦਾ ਸੀ।

ਉਦਾਹਰਣ ਵਜੋਂ, ਦਰਿਆ ਜਾਂ ਪਹਾੜ ਦੇ ਸੰਕਲਪ ਲਈ ਸੂਖਮ ਪਿਛੋਕੜ ਦੀ ਇੰਨੀ ਲੋੜ ਨਹੀਂ ਹੈ ਜਿੰਨੀ ਪਹੁ-ਫੁਟਾਲੇ ਜਾਂ ਤੂਫ਼ਾਨ ਦੇ ਸੰਕਲਪ ਵਿਚ ਹੈ। ਪਹੁ ਹਰ ਸਵੇਰ ਨੂੰ ਫੁਟਦੀ ਹੈ, ਪਰ ਇਹ ਕੀ ਹੈ ਅਤੇ ਕਿਥੋਂ ਆਉਂਦੀ ਹੈ, ਕੋਈ ਨਹੀਂ ਦੱਸ ਸਕਦਾ। 'ਪੌਣ ਚੱਲਦੀ ਹੈ ਜਿਵੇਂ ਉਸ ਦੀ ਮਰਜ਼ੀ ਹੁੰਦੀ ਹੈ, ਤੁਸੀਂ ਉਸ ਦੀ ਆਵਾਜ਼ ਸੁਣਦੇ ਹੋ, ਪਰ ਦੱਸ ਨਹੀਂ ਸਕਦੇ ਕਿ ਕਿਥੋਂ ਆਉਂਦੀ ਹੈ ਅਤੇ ਕਿਧਰ ਜਾਂਦੀ ਹੈ, ਦਰਿਆ ਦੇ ਖੋਰਣ ਜਾਂ ਪਹਾੜ ਦੇ ਡਿੱਗਣ ਨਾਲ ਬਣੀਆਂ ਕੰਦਰਾਂ ਬਾਰੇ ਸਮਝਣਾ ਸਹਲ ਸੀ; ਬ੍ਰਿਛਾਂ ਨੂੰ ਕੌਣ ਝੁਕਾ ਦਿੰਦਾ ਹੈ ਤੇ ਉਹ ਕੌਣ ਹੈ ਜੋ ਕਾਲੀ ਬੋਲੀ ਹਨੇਰੀ ਤੇ ਤੂਫ਼ਾਨ ਵਿਚ ਪਹਾੜਾਂ ਨੂੰ ਚੀਰ ਕੇ ਰੱਖ ਦਿੰਦਾ ਹੈ ਅਤੇ ਛੱਪਰੀਆਂ, ਛੱਪਰਾਂ ਨੂੰ

ਪਰੇ ਵਗ੍ਹਾ ਮਾਰਦਾ ਹੈ।

ਇਸ ਤਰ੍ਹਾਂ ਉਨ੍ਹਾਂ ਸ਼ਕਤੀਆਂ ਨੂੰ ਜਿਨ੍ਹਾਂ ਨੂੰ ਇੰਦ੍ਰੇ ਜਾਣ ਸਕਦੇ ਹਨ ਤੇ ਜਿਨ੍ਹਾਂ ਨੂੰ ਅਖੌਤੀ ਤੌਰ ਤੇ ਅਰਧ-ਦੈਵੀ ਸ਼ਕਤੀਆਂ ਕਿਹਾ ਜਾਂਦਾ ਹੈ, ਉਸ ਤਰ੍ਹਾਂ ਦਾ ਨਾਟਕੀ ਸਰੂਪ ਨਾ ਪ੍ਰਾਪਤ ਹੋ ਸਕਿਆ ਜਿਵੇਂ ਹੋਰ ਦੇਵਤਿਆਂ ਦਾ ਨਿੱਖੜਵਾਂ ਸਰੂਪ ਹੈ। ਇਨ੍ਹਾਂ ਵਿਚੋਂ ਉਨ੍ਹਾਂ ਦੇਵਤਿਆਂ ਨੂੰ ਹੋਰ ਵੀ ਵਧ ਨਿੱਖੜਵਾਂ ਤੇ ਮਿਥਿਹਾਸਕ ਸਰੂਪ ਪ੍ਰਾਪਤ ਹੋਇਆ ਜਿਹੜੇ ਬਿਲਕੁਲ ਅਦ੍ਰਿਸ਼ਟ ਸਨ ਅਤੇ ਜਿਨ੍ਹਾਂ ਦਾ ਕੋਈ ਵੀ ਦ੍ਰਿਸ਼ਟਮਾਨ ਆਕਾਰ ਨਹੀਂ ਸੀ ਜਿਵੇਂ ਕਿ ਮੀਂਹ ਵਰਸਾਣ ਵਾਲਾ ਇੰਦ੍ਰ, ਕੜਕ ਵਾਲਾ ਰੁਦ੍ਰ, ਕੁੱਟ-ਕੁਟਾਈ ਕਰਨ ਵਾਲੇ ਮਾਰੂਤ ਜਾਂ ਤੂਫ਼ਾਨ ਦੇ ਦੇਵਤੇ, ਸਭ ਨੂੰ ਢੱਕ ਲੈਣ ਵਾਲਾ ਵਰੁਣ। ਨਿਰਮਲ ਆਕਾਸ਼, ਊਸ਼ਾ ਤੇ ਸੂਰਜ ਦੀ ਗੱਲ ਹੋਰ ਹੈ। ਇਨ੍ਹਾਂ ਸ਼ਕਤੀਆਂ ਨੂੰ ਜੋ ਅਸੀਮਤਾ ਜਾਂ ਅਲੌਕਿਕ ਸਰੂਪ ਦਿੱਤਾ ਗਿਆ, ਉਹ ਨਿਰੋਲ ਮਨੁੱਖੀ ਜਾਮੇ ਦਾ ਸੀ। ਇਨ੍ਹਾਂ ਨੂੰ ਅਸੀਮ ਨਹੀਂ ਕਿਹਾ ਗਿਆ, ਸਗੋਂ ਅਜਿੱਤ, ਅਬਿਨਾਸ਼ੀ, ਅਜਰ, ਅਮਰ, ਅਜਨਮੇ, ਸਰਬ-ਵਿਆਪੀ, ਸਰਬੱਗ, ਸਰਬ-ਸਮਰਥ ਕਿਹਾ ਗਿਆ ਹੈ ਤੇ ਕੇਵਲ ਅਖੀਰ ਵਿਚ ਹੀ ਕਿਧਰੇ ਸਾਨੂੰ ਆਸ ਕਰਨੀ ਉਚਿਤ ਹੈ ਕਿ ਉਨ੍ਹਾਂ ਨੂੰ ਅਸੀਮ ਦਾ ਸੂਖਮ ਨਾਮ ਦਿੱਤਾ ਗਿਆ ਹੋਵੇ।

ਮੈਂ ਕਿਹਾ ਹੈ ਕਿ ਸਾਨੂੰ ਆਸ ਕਰਨੀ ਚਾਹੀਦੀ ਹੈ ਪਰ ਮੈਨੂੰ ਇਹ ਵੀ ਨਾਲ ਹੀ ਕਹਿਣਾ ਚਾਹੀਦਾ ਹੈ ਕਿ ਇਹ ਆਸਵਾਨ ਹੋਣ ਵਾਲਾ ਸੁਭਾਵ ਬੜਾ ਖ਼ਤਰਨਾਕ ਵੀ ਹੈ। ਚੇਤਨਾ ਜਾਂ ਕਿਸੇ ਵਿਚਾਰ ਦੇ ਸਤਰ ਲੱਭਦਿਆਂ, ਸਭ ਤੋਂ ਚੰਗੀ ਗੱਲ ਇਹ ਹੋਵੇਗੀ ਕਿ ਆਸ ਕੁਝ ਵੀ ਨਾ ਰੱਖੀ ਜਾਵੇ ਕੇਵਲ ਤੱਥ ਇਕੱਤਰ ਕੀਤੇ ਜਾਣ ਅਤੇ ਜੋ ਲੱਭਤ ਹੋਵੇ ਉਹ ਪ੍ਰਵਾਨ ਕੀਤੀ ਜਾਵੇ ਅਤੇ ਉਸ ਨੂੰ ਗ੍ਰਹਿਣ ਕਰਨ ਦਾ ਜਤਨ ਕੀਤਾ ਜਾਏ।

**4. ਅਦਿਤੀ, ਜੋ ਅਸੀਮ ਹੈ**

ਮੈਂ ਇਕ ਉਦਾਹਰਣ ਪੇਸ਼ ਕਰਦਾ ਹਾਂ। ਇਹ ਸੁਣਕੇ ਤੁਸੀਂ ਹੈਰਾਨ ਹੋਵੋਗੇ। ਮੈਂ ਵੀ ਜਦੋਂ ਪਹਿਲਾਂ ਇਹ ਗੱਲ ਮੇਰੇ ਸਾਮ੍ਹਣੇ ਆਈ ਸੀ ਤਾਂ ਹੈਰਾਨ ਹੋਇਆ ਸੀ। ਇਕ ਵੈਦਿਕ ਦੇਵਤਾ ਹੈ ਜਿਸ ਦਾ ਨਾਮ ਕੇਵਲ ਅਥਾਹ ਜਾਂ ਅਸੀਮ ਹੈ, ਸੰਸਕ੍ਰਿਤ ਵਿਚ ਅਦਿਤੀ।

ਅਦਿਤੀ ਦੀ ਉਤਪਤੀ 'ਦਿਤੀ' ਦੇ ਨਾਲ ਨਖੇਧਵਾਦੀ 'ਅ' ਲੱਗਣ ਨਾਲ ਹੋਈ ਹੈ। 'ਦਿਤੀ' ਦੀ ਵਿਉਂਤਪਤੀ 'ਦਾ' ਧਾਤੂ ਵਿਚੋਂ ਹੈ ਜਿਸਦਾ ਅਰਥ 'ਬੰਨ੍ਹਣਾ' ਹੈ, ਇਸੇ ਵਿਚੋਂ 'ਦਿਤਾ' ਕ੍ਰਿਦੰਤ, ਭਾਵ ਬੰਨ੍ਹਿਆ ਹੋਇਆ ਅਤੇ 'ਦਿਤੀ' ਸੰਗਿਆ ਹੈ ਜਿਸ ਦਾ ਭਾਵ 'ਬੰਦਸ਼' 'ਬੰਨਣ' ਹੈ। 'ਅਦਿਤੀ' ਦਾ, ਇਸ ਲਈ, ਮੁੱਢਲਾ ਅਰਥ ਬਿਨਾਂ ਬੰਦਸ਼, ਬਿਨਾਂ ਬੰਨ੍ਹਣ ਜਾਂ ਘੇਰੇ ਦੇ, ਅਥਾਹ, ਅਸੀਮ, ਅਸੀਮਤਾ ਹੋਇਆ ਹੋਣਾ ਹੈ। ਇਹੋ ਧਾਤੂ ਯੂਨਾਨੀ δε ' ω, ਵਿਚ ਹੈ ਜਿਸਦਾ ਅਰਥ 'ਮੈਂ ਬੰਨ੍ਹਦਾ ਹਾਂ' ਹੈ, δ*ta*'δημa, diadem ਦੁਮਾਲਾ, ਜੋ ਸਿਰ ਦੁਆਲੇ ਬੰਨ੍ਹਿਆ ਜਾਂਦਾ ਹੈ। ਯੂਨਾਨੀ ਵਿਚ ਸੰਗਿਆ ਦਿਤੀ ਦਾ ਰੂਪ a'δεαιs a-diti ਹੋਵੇਗਾ।

ਇਹ ਸਹਿਜੇ ਹੀ ਕਿਹਾ ਜਾ ਸਕਦਾ ਹੈ ਕਿ ਉਹ ਦੇਵਤਾ ਜਿਸ ਦਾ ਨਾਮ ਅਦਿਤੀ ਜਾਂ ਅਸੀਮ ਹੈ ਬਹੁਤ ਮਗਰੋਂ ਉਤਪੰਨ ਹੋਇਆ ਹੋਣਾ ਹੈ, ਪਰ ਸਿਆਣੀ ਗੱਲ ਇਹ ਹੈ ਕਿ ਜੋ ਕੁਝ ਹੈ ਉਸਨੂੰ ਪਹਿਲਾਂ ਜਾਣਿਆ ਜਾਏ ਅਤੇ ਜੋ ਕੁਝ ਹੋਣਾ ਚਾਹੀਦਾ ਉਸ ਦੀ ਕਲਪਨਾ ਨਾ

ਕੀਤੀ ਜਾਏ। ਕਿਉਂਕਿ ਅਸੀਮ ਦਾ ਨਿਰੋਲ ਭਾਵਾਚਕ ਸੰਕਲਪ ਆਧੁਨਿਕ ਸਮੇਂ ਦਾ ਜਾਪਦਾ ਹੈ, ਇਸ ਲਈ ਵੇਦ ਦੇ ਬਹੁਤ ਚੰਗੇ ਵਿਦਵਾਨ ਅਧਿਐਨ ਕਰਨ ਵਾਲਿਆਂ ਨੇ ਵੀ 'ਅਦਿਤੀ' ਨੂੰ ਮਗਰੋਂ ਦੀ ਚੇਤਨਾ ਦਰਸਾਇਆ ਹੈ ਅਤੇ ਕਿਹਾ ਹੈ ਕਿ ਇਸ ਦੀ ਕਾਢ ਇਸ ਦੇ ਪੁੱਤਰਾਂ, ਜੋ ਕਿ ਅਦਿਤੀ ਜਾਂ ਸੂਰਜੀ ਦੇਵਤੇ ਕਰਕੇ ਪ੍ਰਸਿੱਧ ਹਨ, ਕਰਕੇ ਕੀਤੀ ਗਈ। ਫਿਰ ਇਸ ਤੱਥ ਤੋਂ ਕਿ ਅਦਿਤੀ ਨੂੰ ਦੇਵੀ ਦੇ ਰੂਪ ਵਿਚ ਵੈਦਿਕ ਮੰਤ੍ਰ ਸੰਬੋਧਨ ਨਹੀਂ ਕੀਤੇ ਗਏ, ਉਨ੍ਹਾਂ ਇਹ ਸਿੱਟਾ ਕੱਢਿਆ ਹੈ ਕਿ ਇਸ ਦੀ ਉਤਪਤੀ ਹੀ ਵੈਦਿਕ ਕਾਵਿ-ਕਾਲ ਵਿਚ ਬਹੁਤ ਮਗਰੋਂ ਹੋਈ ਹੈ।

ਇਹੋ ਗੱਲ ਹੀ ਦਿਔ (Dyaus) ਬਾਰੇ ਵੀ ਕਹੀ ਜਾ ਸਕਦੀ ਹੈ। ਦਿਔ ਯੂਨਾਨੀ ਦੇਵਤਾ Zeus ਦੇ ਸਮਾਨ ਹੈ। ਜੀਅਸ Zeus ਦਾ ਵਰਨਣ ਅਦਿਤੀ ਨਾਲੋਂ ਵੀ ਉਨ੍ਹਾਂ ਦੇਵਤਿਆਂ ਵਿਚ ਘੱਟ ਆਉਂਦਾ ਹੈ ਜਿਨ੍ਹਾਂ ਨੂੰ ਲੰਮੇ ਸਮੇਂ ਸ਼ਬਦ ਸੰਬੋਧਨ ਕੀਤੇ ਗਏ ਹਨ। ਪਰ ਉਹ ਬਿਲਕੁਲ ਆਧੁਨਿਕ ਕਾਢ ਨਹੀਂ ਹੈ; ਅਸੀਂ ਹੁਣ ਨਿਸ਼ਚਿਤ ਰੂਪ ਵਿਚ ਜਾਣਦੇ ਹਾਂ ਕਿ ਉਸ ਦਾ ਸੰਕਲਪ ਉਦੋਂ ਵੀ ਸੀ ਜਦੋਂ ਹਾਲੀ ਭਾਰਤ ਵਿਚ ਸੰਸਕ੍ਰਿਤ ਜਾਂ ਯੂਨਾਨ ਵਿਚ ਯੂਨਾਨੀ ਦਾ ਇਕ ਅੱਖਰ ਵੀ ਨਹੀਂ ਸੀ ਬੋਲਿਆ ਜਾਂਦਾ ਅਤੇ ਉਹ ਅਸਲ ਵਿਚ ਆਰੀਆਂ ਦੇ ਦੇਵਤਿਆਂ ਵਿਚ ਸਭ ਤੋਂ ਵਧ ਪੁਰਾਣੇ ਦੇਵਤਿਆਂ ਵਿਚੋਂ ਹੈ, ਜਿਸ ਦੀ ਥਾਂ ਮਗਰੋਂ, ਜੇ ਮੈਨੂੰ ਇਹ ਕਹਿਣ ਦੀ ਆਗਿਆ ਹੋਵੇ, ਇੰਦ੍ਰ, ਰੁਧਰ, ਅਗਨੀ ਤੇ ਹੋਰ ਨਿਰੋਲ ਭਾਰਤੀ ਦੇਵਤਿਆਂ ਨੇ ਲੈ ਲਈ ਤੇ ਉਸ ਨੂੰ ਬਾਹਰ ਕੱਢ ਦਿੱਤਾ।

**5. ਅਦਿਤੀ, ਆਧੁਨਿਕ ਦੇਵਤਾ ਨਹੀਂ ਹੈ**

ਮੇਰਾ ਵਿਸ਼ਵਾਸ ਹੈ ਕਿ 'ਅਦਿਤੀ' ਨਾਲ ਵੀ ਇਹੋ ਗੱਲ ਵਾਪਰੀ ਹੈ। ਪ੍ਰਾਰਥਨਾਵਾਂ ਵਿਚ ਉਸ ਦਾ ਨਾਂ ਬਰਾਬਰ ਦਿਔ (ਆਕਾਸ਼), ਪ੍ਰਿਥਵੀ (ਧਰਤੀ), ਸਿੰਧੂ, ਦਰਿਆਵਾਂ ਅਤੇ ਹੋਰ ਅਸਲੋਂ ਮੁੱਢਲੇ ਦੇਵਤਿਆਂ ਨਾਲ ਆਉਂਦਾ ਹੈ ਅਤੇ ਇਹ ਗੱਲ ਬਿਲਕੁਲ ਨਹੀਂ ਹੈ ਕਿ ਉਸ ਨੂੰ ਸੂਰਜੀ ਦੇਵਤਿਆਂ ਦੀ ਹੀ ਮਨੌਤੀ ਮਾਂ ਮੰਨਿਆ ਗਿਆ ਹੈ ਸਗੋਂ ਉਸ ਨੂੰ ;ਪ੦/ ਦੇਵਤਿਆਂ ਦੀ ਮਾਤਾ ਵੀ ਮੰਨਿਆ ਗਿਆ ਹੈ।

ਇਹ ਗੱਲ ਸਮਝਣ ਲਈ ਸਾਨੂੰ ਉਸ ਦੀ ਜਨਮ-ਭੂਮੀ ਲੱਭਣ ਦਾ ਜਤਨ ਕਰਨਾ ਚਾਹੀਦਾ ਹੈ, ਕਿਸ ਗੱਲ ਨੇ ਉਸ ਦਾ ਨਾਂ, 'ਅਦਿਤੀ' (ਅਥਾਹ, ਅਸੀਮ) ਰੱਖਣ ਦਾ ਸੁਝਾਅ ਦਿੱਤਾ, ਕੁਦਰਤ ਵਿਚ ਕਿਹੜਾ ਪ੍ਰਤੱਖ ਭਾਗ ਸੀ ਜਿਸ ਨਾਲ ਇਹੋ ਨਾਮ ਅਸਲ ਵਿਚ ਜੋੜਿਆ ਗਿਆ ਸੀ।

**6. ਅਦਿਤੀ ਦੇ ਨਾਮ ਦੀ ਕੁਦਰਤ ਵਿਚੋਂ ਉਤਪਤੀ**

ਮੇਰਾ ਵਿਸ਼ਵਾਸ ਹੈ ਕਿ ਇਸ ਗੱਲ ਬਾਰੇ ਬਹੁਤ ਘੱਟ ਸੰਦੇਹ ਹੋ ਸਕਦਾ ਹੈ ਕਿ ਅਦਿਤੀ ਅਥਾਹ, ਪਹੁ-ਫੁਟਾਲੇ ਦੇ ਪ੍ਰਾਚੀਨ ਨਾਵਾਂ ਵਿਚੋਂ ਇਕ ਨਾਮ ਸੀ ਜਾਂ ਹੋਰ ਸਹੀ ਰੂਪ ਵਿਚ ਇਹ ਕਿਹਾ ਜਾ ਸਕਦਾ ਹੈ ਕਿ ਇਹ ਆਕਾਸ਼ ਦੇ ਉਸ ਭਾਗ ਦਾ ਨਾਮ ਸੀ ਜਿਥੋਂ ਹਰ ਸਵੇਰ ਨੂੰ ਜੀਵਨ ਤੇ ਜੋਤਿ ਦਾ ਸੰਸਾਰ ਲਈ ਪ੍ਰਕਾਸ਼ ਹੁੰਦਾ ਹੈ।

ਤੁਸੀਂ ਪਹੁ-ਫੁਟਾਲੇ ਵਲ ਦੇਖ@ ਅਤੇ ਇਕ ਛਿਣ ਲਈ ਆਪਣੇ ਖਗੋਲ ਦੇ ਗਿਆਨ ਨੂੰ ਭੁੱਲ ਜਾਉ। ਮੈਂ ਤੁਹਾਨੂੰ ਪੁੱਛਦਾ ਹਾਂ : ਜਦੋਂ ਰਾਤ ਦਾ ਪਰਦਾ ਹੌਲੇ-ਹੌਲੇ ਚੁੱਕਿਆ ਜਾਂਦਾ ਹੈ,

ਹਵਾ ਰੌਸ਼ਨ ਤੇ ਤਾਜ਼ਾ ਪ੍ਰਤੀਤ ਹੁੰਦੀ ਹੈ, ਚਾਨਣ ਬੁੰਬ ਦੇ ਕੇ ਨਿਕਲਦਾ ਹੈ, ਪਤਾ ਨਹੀਂ ਕਿਥੋਂ, ਜਦੋਂ ਤੁਹਾਡੀਆਂ ਅੱਖਾਂ ਆਪਣਾ ਸਾਰਾ ਜ਼ੋਰ ਲਾ ਕੇ ਵੀ ਅਸੀਮ ਨੂੰ ਨਹੀਂ ਦੇਖ ਸਕਦੀਆਂ, ਤਾਂ ਕੀ ਤੁਸੀਂ ਅਨੁਭਵ ਨਹੀਂ ਕਰਦੇ ਕਿ ਤੁਸੀਂ ਅਸੀਮ ਦੀਆਂ ਅੱਖਾਂ ਵਿਚ ਹੀ ਝਾਕ ਰਹੇ ਹੋ? ਪ੍ਰਾਚੀਨ ਰਿਸ਼ੀਆਂ ਨੂੰ ਊਸ਼ਾ ਇਕ ਹੋਰ ਦੁਨੀਆਂ ਦੇ ਕਿਵਾੜ ਖੋਲ੍ਹਦੀ ਪ੍ਰਤੀਤ ਹੁੰਦੀ ਸੀ। ਜਦੋਂ ਸੂਰਜ ਇਨ੍ਹਾਂ ਕਿਵਾੜਾਂ ਵਿਚੋਂ ਇਕ ਵਿਜਈ ਵਾਂਗ ਨਿਕਲਦਾ, ਤਦ ਉਨ੍ਹਾਂ ਦੀਆਂ ਅੱਖਾਂ ਤੇ ਮਨ ਬੱਚਿਆਂ ਵਰਗੀ ਮਾਸੂਮੀਅਤ ਵਿਚ ਇਸ ਸੀਮਤ ਸੰਸਾਰ ਦੀਆਂ ਹੱਦਾਂ ਤੋਂ ਪਰੇ ਝਾਕਣ ਦਾ ਜਤਨ ਕਰਦੇ। ਪਹੁ-ਫੁਟਦੀ ਤੇ ਲੋਅ ਹੋ ਜਾਂਦੀ, ਪਰ ਉਸ ਤੋਂ ਮਗਰੋਂ ਡਲ-ਡਲ ਕਰਦਾ ਰੌਸ਼ਨੀ ਜਾਂ ਅਗਨੀ ਦਾ ਸਾਗਰ ਜਿਸ ਵਿਚੋਂ ਉਹ ਉਪਜਦੀ ਹੈ, ਰਹਿ ਜਾਂਦਾ ਹੈ। ਕੀ ਇਹ ਪ੍ਰਤੱਖ ਅਸੀਮਤਾ ਨਹੀਂ ਸੀ? ਅਤੇ ਜੋ ਨਾਮ ਰਿਸ਼ੀਆਂ ਨੇ ਇਸ ਨੂੰ ਦਿੱਤਾ ਕੀ ਉਸ ਤੋਂ ਚੰਗੇਰਾ ਨਾਮ ਕੀ ਦਿੱਤਾ ਜਾ ਸਕਦਾ ਸੀ? ਉਨ੍ਹਾਂ ਨੇ ਨਾਮ ਦਿੱਤਾ ਅਦਿਤੀ, ਅਥਾਹ, ਪਰੇ, ਸਭ ਤੋਂ ਪਰੇ, ਪਰੇਰੇ?

ਮੇਰਾ ਵਿਸ਼ਵਾਸ ਹੈ ਕਿ ਇਸ ਤਰ੍ਹਾਂ ਅਸੀਂ ਸਮਝ ਸਕਦੇ ਹਾਂ ਕਿ ਕਿਵੇਂ ਇਕ ਦੇਵਤਾ, ਜਿਹੜਾ ਪਹਿਲਾਂ ਸਾਨੂੰ ਇਤਨਾ ਸੂਖਮ ਜਾਪਦਾ ਸੀ ਕਿ ਸਾਨੂੰ ਉਸਦੀ ਜਨਮ-ਭੂਮੀ ਬਾਰੇ ਸੰਦੇਹ ਸੀ ਤੇ ਇਤਨਾ ਆਧੁਨਿਕ ਜਾਪਦਾ ਸੀ ਕਿ ਉਸ ਦਾ ਵੇਦ ਵਿਚ ਵਰਨਣ ਹੀ ਨਹੀਂ ਸਾਂ ਮੰਨ ਸਕਦੇ, ਹਿੰਦੂ ਮਨ ਦੀ ਰਚਨਾ ਤੇ ਸੋਝੀ ਦਾ ਪ੍ਰਾਚੀਨ ਚਮਤਕਾਰ ਸਿੱਧ ਹੋਇਆ ਹੈ। ਮਗਰੋਂ ਦੇ ਸਮੇਂ ਵਿਚ ਅਦਿਤੀ ਆਕਾਸ਼ ਜਾਂ ਧਰਤੀ ਨਾਲ ਸਮਰੂਪਤਾ ਗ੍ਰਹਿਣ ਕਰ ਗਈ, ਪਰ ਆਪਣੇ ਮੁੱਢਲੇ ਸੰਕਲਪ ਵਿਚ ਉਹ ਆਕਾਸ਼ ਤੇ ਧਰਤੀ ਤੋਂ ਬਹੁਤ ਪਰੇ ਦੀ ਸੱਤਾ ਸੀ।

ਮਿਤ੍ਰ ਤੇ ਵਰੁਣ ਜੋ ਕਿ ਦਿਨ ਤੇ ਰਾਤ ਦੇ ਪ੍ਰਤਿਨਿਧ ਹਨ, ਨੂੰ ਸੰਬੋਧਨ ਕੀਤੇ ਇਕ ਗੀਤ (ਰਿਗਵੇਦ, V, 62, 8) ਵਿਚ ਇਉਂ ਕਿਹਾ ਗਿਆ ਹੈ : 'ਹੇ ਮਿਤ੍ਰ ਤੇ ਵਰੁਣ, ਤੁਸੀਂ ਆਪਣੇ ਰੱਥ ਤੇ ਸਵਾਰ ਹੁੰਦੇ ਹੋ, ਜੋ ਪਹੁ-ਫੁਟਣ ਵੇਲੇ ਸੁਨਹਿਰੀ ਰੰਗ ਦਾ ਹੁੰਦਾ ਹੈ ਅਤੇ ਸੂਰਜ ਡੁੱਬਣ ਵੇਲੇ ਲੋਹੇ-ਰੰਗੇ ਥੰਭਾ ਵਾਲਾ ਹੋ ਜਾਂਦਾ ਹੈ : ਉਥੋਂ ਤੁਸੀਂ ਅਦਿਤੀ ਤੇ ਦਿਤੀ ਨੂੰ ਦੇਖਦੇ ਹੋ'—ਭਾਵ, ਜੋ ਪਰੇ-ਪਰੇਰੇ ਹੈ ਤੇ ਇਥੇ ਹੈ, ਜੋ ਅਸੀਮ ਹੈ ਤੇ ਸੀਮਤ ਹੈ, ਜੋ ਨਾਸ਼ਵਾਨ ਹੈ ਤੇ ਅਬਿਨਾਸ਼ੀ ਹੈ।

ਇਕ ਹੋਰ ਕਵੀ ਪਹੁ-ਫੁਟਾਲੇ ਨੂੰ ਅਦਿਤੀ ਦਾ ਮੁਖੜਾ ਕਹਿੰਦਾ ਹੈ ਤੇ ਇਸ ਤਰ੍ਹਾਂ ਸੰਕੇਤ ਕਰਦਾ ਹੈ ਕਿ ਅਦਿਤੀ ਤੋਂ ਭਾਵ ਪਹੁ-ਫੁੱਟੀ ਨਹੀਂ ਹੈ ਸਗੋਂ ਕੁਝ ਪਹੁ-ਫੁਟਾਲੇ ਤੇ ਪਰੇ ਦੀ ਗੱਲ ਹੈ।

ਜਿਵੇਂ ਕਿ ਸੂਰਜ ਤੇ ਸਾਰੇ ਸੂਰਜੀ ਦੇਵਤੇ ਪੂਰਬ ਵਲੋਂ ਉਦੇ ਹੁੰਦੇ ਹਨ, ਅਸੀਂ ਭਲੀ ਭਾਂਤ ਸਮਝ ਸਕਦੇ ਹਾਂ ਕਿ ਕਿਵੇਂ ਅਦਿਤੀ ਨੂੰ ਹੀ ਰੌਸ਼ਨ ਦੇਵਤਿਆਂ ਦੀ ਮਾਤਾ ਕਿਹਾ ਜਾਣ ਲੱਗ ਪਿਆ ਹੋਵੇਗਾ, ਵਿਸ਼ੇਸ਼ ਕਰਕੇ ਮਿਤ੍ਰ ਤੇ ਵਰੁਣ (ਰਿਗਵੇਦ X, 36, 3), ਆਰੀਆਮਾਨ ਤੇ ਭਾਗ ਅਤੇ ਅੰਤ ਤੇ ਸੱਤ ਜਾਂ ਅੱਠ ਅਦਿਤੀ ਦੇਵਤਿਆਂ ਦੀ ਮਾਂ, ਭਾਵ, ਸੂਰਜੀ ਦੇਵਤਿਆਂ ਦੀ ਮਾਂ ਜੋ ਕਿ ਪੂਰਬ ਵਲੋਂ ਉਦੇ ਹੁੰਦੇ ਹਨ। ਸੂਰਜ ਨੂੰ ਨਾ ਕੇਵਲ ਅਦਿਤੀ (ਰਿਗਵੇਦ, VIII 101, 11, ਹੇ ਸੂਰਯ, ਨਿਸ਼ਚੇ ਹੀ ਤੁਸੀਂ ਮਹਾਨ ਹੋ, ਹੇ ਅਦਿਤੀ, ਸੱਚ-ਮੁਚ ਤੁਸੀਂ ਮਹਾਨ ਹੋ)

ਕਿਹਾ ਜਾਂਦਾ ਹੈ, ਸਗੋਂ ਅਦਿਤੀਯ (ਰਿਗਵੇਦ, X, 88, 11) ਵੀ ਕਿਹਾ ਜਾਂਦਾ ਹੈ।

ਨਿਰਸੰਦੇਹ, ਅਦਿਤੀ ਨੂੰ ਇਸਤ੍ਰੀ-ਸਰੂਪ ਪ੍ਰਦਾਨ ਕੀਤੇ ਜਾਣ ਦਾ ਜ਼ਰੂਰ ਇਹੋ ਕਾਰਨ ਹੋਇਆ ਹੈ ਕਿ ਸ਼ੁਰੂ ਤੋਂ ਹੀ ਉਸ ਨੂੰ ਇਨ੍ਹਾਂ ਬੱਚਿਆਂ ਦੀ ਮਾਂ ਕਿਹਾ ਜਾਣ ਲੱਗ ਪਿਆ। ਉਹ ਮਾਤਾ ਹੈ ਜਿਸ ਦੇ ਸਪੁੱਤਰ ਸ਼ਾਹੀ ਸ਼ਾਨ-ਸ਼ੌਕਤ ਵਾਲੇ, ਮਹਾਂਬਲੀ ਤੇ ਭੈ-ਭੀਤ ਕਰਨ ਵਾਲੇ ਵੀ ਹਨ। ਪਰ ਇਹੋ ਜਿਹੇ ਮੰਤ੍ਰ ਵੀ ਹਨ ਜਿਥੇ ਅਦਿਤੀ ਨੂੰ ਨਰ-ਦੇਵਤਾ ਜਾਂ ਘੱਟੋ-ਘੱਟ ਹਸਤੀ, ਮੰਨਿਆ ਗਿਆ ਹੈ।

ਭਾਵੇਂ ਅਦਿਤੀ ਦਾ ਵਧੇਰੇ ਨਿਕਟੀ ਸੰਬੰਧ ਪਹੁ-ਫੁਟਦੀ ਨਾਲ ਹੀ ਹੈ, ਪਰ ਛੇਤੀ ਹੀ ਉਸ ਦੀ ਅਰਾਧਨਾ, ਨਾ ਕੇਵਲ ਸਵੇਰ ਸਮੇਂ, ਸਗੋਂ ਦੁਪਹਿਰ ਤੇ ਸੰਧਿਆ ਸਮੇਂ ਵੀ ਹੋਣ ਲੱਗ ਪਈ ਸੀ। ਜਦੋਂ ਅਸੀਂ ਅਥਰਵ ਵੇਦ (X, 8, 16) ਵਿਚ ਇਹ ਪਾਠ ਦੇਖਦੇ ਹਾਂ, 'ਜਿਥੋਂ ਕਿ ਸੂਰਜ ਉਦੇ ਹੁੰਦਾ ਹੈ ਅਤੇ ਜਿਥੇ ਕਿ ਉਹ ਜਾ ਕੇ ਅਸਤ ਹੁੰਦਾ ਹੈ, ਉਹ ਸਭ ਤੋਂ ਪ੍ਰਾਚੀਨ ਹੈ ਅਤੇ ਉਸ ਤੋਂ ਪਰੇ ਕੋਈ ਨਹੀਂ ਜਾ ਸਕਦਾ'—ਅਸੀਂ 'ਪ੍ਰਾਚੀਨ' ਦਾ ਉਲਥਾ 'ਅਦਿਤੀ' ਵੀ ਕਰ ਸਕਦੇ ਹਾਂ। ਛੇਤੀ ਹੀ ਅਦਿਤੀ ਨੂੰ ਪੂਰਾ ਸਤਿਕਾਰ ਮਿਲ ਗਿਆ ਅਤੇ ਉਸ ਦੀ ਪੂਜਾ ਹੋਣ ਲੱਗੀ ਅਤੇ ਉਸ ਦੀ ਅਰਾਧਨਾ ਕੇਵਲ ਹਨੇਰੇ ਵਿਚ ਲੁਕਦੇ-ਫਿਰਦੇ ਸ਼ਤਰੂਆਂ ਨੂੰ ਭਜਾ ਦੇਣ ਲਈ ਨਹੀਂ ਸੀ ਕੀਤੀ ਜਾਂਦੀ, ਸਗੋਂ ਮਨੁੱਖ ਨੂੰ ਉਨ੍ਹਾਂ ਪਾਪਾਂ ਤੋਂ ਬਚਾਣ ਲਈ ਵੀ ਕੀਤੀ ਜਾਂਦੀ ਸੀ ਜੋ ਉਸ ਨੇ ਕੀਤੇ ਹੋਣ।

### 7. ਹਨੇਰਾ ਤੇ ਪਾਪ

ਹਨੇਰੇ ਤੇ ਪਾਪ ਦੇ ਵਿਚਾਰ ਪੁਰਾਤਨ ਆਰੀਆਂ ਦੇ ਮਨਾਂ ਵਿਚ ਇਕ ਦੂਜੇ ਨਾਲ ਪੱਕੀ ਤਰ੍ਹਾਂ ਸੰਬੰਧਤ ਸਨ, ਭਾਵੇਂ ਸਾਨੂੰ ਇਹ ਇਕ ਦੂਜੇ ਤੋਂ ਵੱਖਰੇ ਜਾਪਦੇ ਹਨ। ਮੈਂ ਕੁਝ ਟੂਕਾਂ ਪੇਸ਼ ਕਰਦਾ ਹਾਂ ਕਿ ਕਿਵੇਂ ਸ਼ਤਰੂਆਂ ਦੇ ਭੈ ਦਾ ਵਿਚਾਰ ਪਾਪ ਜਿਸ ਨੂੰ ਸਾਨੂੰ ਆਪਣਾ ਸਭ ਤੋਂ ਵੱਡਾ ਸ਼ਤਰੂ ਮੰਨਣਾ ਚਾਹੀਦਾ ਹੈ, ਦੇ ਭੈ ਨੂੰ ਖੜ੍ਹਾ ਕਰ ਦਿੰਦਾ। 'ਹੇ ਅਦਿਤੀਓ, ਸਾਨੂੰ ਭੇੜੀਆਂ ਦੇ ਮੂੰਹ ਵਿਚੋਂ ਕੱਢ ਲਓ, ਹੇ ਅਦਿਤੀ, ਅਸੀਂ ਬੱਧੇ ਹੋਏ ਚੋਰ ਵਾਂਗ ਹਾਂ!' 'ਮਿਹਰ ਕਰਕੇ, ਅਦਿਤੀ ਦਿਨ ਸਮੇਂ ਸਾਡੇ ਪਸ਼ੂਆਂ ਦੀ ਰੱਖਿਆ ਕਰੇ; ਮਿਹਰ ਕਰਕੇ, ਉਹ ਜੋ ਕਦੇ ਧੋਖਾ ਨਹੀਂ ਦਿੰਦੀ, ਰਾਤ ਨੂੰ ਸਾਰੇ ਪਸ਼ੂਆਂ ਦੀ ਰਾਖੀ ਕਰੇ; ਮਿਹਰ ਕਰਦਿਆਂ, ਰੱਖਿਆ ਕਰਦੇ-ਕਰਦੇ ਉਹ ਸਾਨੂੰ ਪਾਪ ਤੋਂ ਬਚਾਵੇ।' 'ਸੁਘੜ ਸਰੂਪ ਅਦਿਤੀ, ਮਿਹਰ ਕਰੇ ਤੇ ਦਿਨ ਸਮੇਂ ਸਾਡੀ ਸਹਾਈ ਹੋਵੇ; ਮਿਹਰ ਕਰਕੇ ਉਹ ਸਾਡੇ ਲਈ ਖੁਸ਼ੀ ਲਿਆਵੇ, ਅਤੇ ਸਾਰੇ ਸ਼ਤਰੂਆਂ ਨੂੰ ਭਜਾ ਦੇਵੇ।'

*ਪੁਨਾ :* 'ਅਦਿਤੀ, ਮਿਤ੍ਰ ਤੇ ਤੁਸੀਂ ਵੀ ਵਰੁਣ, ਸਾਨੂੰ ਖਿਮਾ ਕਰ ਦਿਓ, ਜੇ ਅਸਾਂ ਕੋਈ ਤੁਹਾਡੇ ਸਤਿਕਾਰ ਵਿਚ ਭੁੱਲ ਚੁਕ ਕੀਤੀ ਹੈ; ਹੇ ਇੰਦ੍ਰ, ਮਿਹਰ ਕਰੋ ਤਾਂ ਜੋ ਮੈਨੂੰ ਵਿਸ਼ਾਲ ਨਿਰਭੈ ਪ੍ਰਕਾਸ਼ ਪ੍ਰਾਪਤ ਹੋਵੇ। ਮਿਹਰ ਕਰੋ ਤਾਂ ਜੋ ਸਾਡੇ ਤੇ ਹਨੇਰਾ ਨਾ ਪਸਰੇ। ਹੇ ਅਦਿਤੀ, ਮਿਹਰ ਕਰੋ ਤਾਂ ਜੋ ਸਾਥੋਂ ਪਾਪ ਨਾ ਹੋਵੇ।'

ਅਦਿਤੀ ਦੇ ਸੰਕਲਪ ਤੋਂ ਬਿਲਕੁਲ ਸੁਭਾਵਕ ਹੀ ਇਕ ਹੋਰ ਵਿਚਾਰ ਪੈਦਾ ਹੁੰਦਾ ਪ੍ਰਤੀਤ ਹੁੰਦਾ ਹੈ। ਜਿਥੇ ਵੀ ਅਸੀਂ ਜਾਈਏ, ਸਾਨੂੰ ਪ੍ਰਤੀਤ ਹੁੰਦਾ ਹੈ ਕਿ ਭਵਿੱਸ਼ ਦੇ ਜੀਵਨ ਦੀ ਕਲਪਨਾ ਸੂਰਜ ਤੇ ਹੋਰ ਆਕਾਸ਼ੀ ਗ੍ਰਹਾਂ ਦੇ ਨਿੱਤ ਆਉਣ ਤੇ ਜਾਣ ਬਾਰੇ ਚਿੰਤਨ ਤੋਂ ਉਪਜੀ

ਹੈ। ਜਿਵੇਂ ਕਿ ਅਸੀਂ ਹੁਣ ਵੀ ਕਹਿੰਦੇ ਹਾਂ 'ਉਸ ਦਾ ਸੂਰਜ ਡੁੱਬ ਗਿਆ ਹੈ', ਉਹ ਇਹ ਕਹਿੰਦੇ ਵੀ ਸਨ ਤੇ ਵਿਸ਼ਵਾਸ ਵੀ ਰੱਖਦੇ ਸਨ ਕਿ ਜੋ ਇਸ ਜੀਵਨ ਤੋਂ ਵਿਛੜਦੇ ਹਨ, ਉਹ ਪੱਛਮ ਵਲ ਅਸਤ ਹੁੰਦੇ ਸੂਰਜ ਕੋਲ ਜਾਂਦੇ ਹਨ। ਇਹ ਮੰਨਿਆ ਜਾਂਦਾ ਸੀ ਕਿ ਸੂਰਜ ਸਵੇਰ ਵੇਲੇ ਜਨਮ ਧਾਰਦਾ ਹੈ ਅਤੇ ਸ਼ਾਮ ਵਿਚ ਮਰ ਜਾਂਦਾ ਹੈ ਜਾਂ ਜੇ ਕਿਤੇ ਉਸ ਨੂੰ ਲੰਮੇਰਾ ਜੀਵਨ ਦਿੱਤਾ ਜਾਂਦਾ ਤਾਂ ਉਹ ਇਕ ਵਰ੍ਹੇ ਦਾ ਅਲਪ ਜਿਹਾ ਅਤੇ ਵਰ੍ਹੇ ਦੇ ਅੰਤ ਤੇ ਸੂਰਜ ਮਰਦਾ ਮੰਨਿਆ ਜਾਂਦਾ, ਜਿਵੇਂ ਕਿ ਅਸੀਂ ਹੁਣ ਵੀ ਕਹਿੰਦੇ ਹਾਂ, ਬੀਤਿਆ ਵਰ੍ਹਾ ਮਰਦਾ ਹੈ।

**8. ਅਮਰਤਾ**

ਪਰ ਇਸ ਸੰਕਲਪ ਨਾਲ ਆਪਣੇ ਆਪ ਇਕ ਹੋਰ ਸੰਕਲਪ ਉਪਜਣਾ ਕੁਦਰਤੀ ਹੈ। ਜਿਵੇਂ ਕਿ ਚਾਨਣ ਤੇ ਜੀਵਨ ਪੂਰਬ ਵਲੋਂ ਆਉਂਦੇ ਹਨ, ਪ੍ਰਾਚੀਨ ਕੌਮਾਂ ਵਿਚੋਂ ਬਹੁਤੀਆਂ ਵਿਚ ਪੂਰਬ ਨੂੰ ਰੌਸ਼ਨ ਦੇਵਤਿਆਂ ਦਾ ਟਿਕਾਣਾ ਜਾਂ ਅਮਰ ਜੀਵਾਂ ਦਾ ਸਦੀਵੀ ਬਸੇਰਾ ਮੰਨਿਆ ਜਾਂਦਾ ਸੀ। ਜਦੋਂ ਇਹ ਵਿਚਾਰ ਇਕ ਵਾਰੀ ਰੂਪਮਾਨ ਹੋ ਗਿਆ ਕਿ ਸਾਥੋਂ ਵਿਛੜਨ ਵਾਲੇ ਜਾਂ ਬਖਸ਼ੇ ਗਏ ਮਨੁੱਖ ਦੇਵਤਿਆਂ ਦੇ ਸੰਗੀ ਬਣ ਜਾਂਦੇ ਹਨ, ਤਦ ਇਹ ਵਿਚਾਰ ਵੀ ਆਇਆ ਕਿ ਉਹ ਪੱਛਮ ਤੋਂ ਪੂਰਬ ਵਲ ਪਹੁੰਚਾ ਦਿੱਤੇ ਜਾਂਦੇ ਹਨ।

ਇਸੇ ਤਰ੍ਹਾਂ ਦੀ ਕੁਝ ਭਾਵਨਾ ਹੈ ਜਦੋਂ ਅਦਿਤੀ ਨੂੰ ਅਮਰ ਲੋਕਾਂ ਦੀ ਜਨਮ-ਭੂਮੀ ਮੰਨਿਆ ਜਾਂਦਾ ਹੈ ਅਤੇ ਇਸੇ ਭਾਵਨਾ ਵਿਚ ਇਕ ਵੈਦਿਕ ਕਵੀ ਨੇ ਕਿਹਾ ਹੈ : 'ਸਾਨੂੰ ਮੁੜ ਕੌਣ ਅਦਿਤੀ ਦੇ ਕੋਲ ਲੈ ਜਾਵੇਗਾ ਤਾਂ ਜੋ ਮੈਂ, ਆਪਣੇ ਪਿਤਾ ਤੇ ਮਾਤਾ ਨੂੰ ਦੇਖ ਸਕਾਂ?' ਕੀ ਇਹ ਅਮਰਤਾ ਬਾਰੇ ਸੁੰਦਰ, ਸਰਲ, ਸੁਭਾਵਕ ਤੇ ਕੁਦਰਤੀ ਸੰਕਲਪ ਨਹੀਂ ਹੈ? ਜੇ ਤੁਸੀਂ ਉਹ ਸਾਰੇ ਪੜਾ ਧਿਆਨ ਵਿਚ ਰੱਖ ਸਕੋ ਜਿਨ੍ਹਾਂ ਇਥੋਂ ਤੀਕ ਪੁਜਾਇਆ ਤੇ ਜਿਨ੍ਹਾਂ ਦਾ ਸੁਝਾ ਰੋਜ਼ਾਨਾ ਜੀਵਨ ਦੀਆਂ ਸਾਧਾਰਨ ਘਟਨਾਵਾਂ ਨੇ ਦਿੱਤਾ ਅਤੇ ਜਿਨ੍ਹਾਂ ਦੀ ਵਿਆਖਿਆ ਬਿਨਾਂ ਕਿਸੇ ਹੋਰ ਸਹਾਇਤਾ ਦੇ ਮਨੁੱਖੀ ਮਨ ਨੇ ਕੀਤੀ।

ਇਹ ਹੈ ਮਹਾਨ ਸਿੱਖਿਆ ਜੋ ਸਾਨੂੰ ਵੇਦ ਦਿੰਦਾ ਹੈ। ਸਾਡੇ ਸਾਰੇ ਵਿਚਾਰ, ਭਾਵੇਂ ਉਹ ਓਪਰੀ ਨਜ਼ਰੇ ਕਿਤਨੇ ਹੀ ਸੂਖਮ ਜਾਪਦੇ ਹੋਣ, ਅਸਲੋਂ ਉਸ ਜੀਵਨ ਵਿਚੋਂ ਹੀ ਉੱਠਦੇ ਹਨ ਜੋ ਰੋਜ਼ਾਨਾ ਸਾਡੇ ਇੰਦ੍ਰੀਆਂ ਦੇ ਸਪਰਸ਼ ਵਿਚ ਆਉਂਦਾ ਹੈ। ਮਨੁੱਖ ਭਾਵੇਂ ਕੁਦਰਤ ਦੀਆਂ ਇਨ੍ਹਾਂ ਆਵਾਜ਼ਾਂ ਦੀ ਕੁਝ ਸਮਾਂ ਪ੍ਰਵਾਹ ਨਾ ਕਰੇ, ਪਰ ਇਹ ਆਵਾਜ਼ਾਂ ਮੁੜ-ਮੁੜ, ਦਿਨੋ-ਦਿਨ ਤੇ ਰਾਤੋ-ਰਾਤ ਆਉਂਦੀਆਂ ਹਨ ਤੇ ਉਦੋਂ ਤੀਕ ਬਰਾਬਰ ਆਉਂਦੀਆਂ ਰਹਿੰਦੀਆਂ ਹਨ ਜਦੋਂ ਕਿ ਇਨ੍ਹਾਂ ਦੀ ਪ੍ਰਵਾਹ ਹੋਣ ਲੱਗਦੀ ਹੈ। ਜਦੋਂ ਇਕ ਵਾਰੀ ਇਨ੍ਹਾਂ ਦੀ ਪ੍ਰਵਾਹ ਹੋਣ ਲੱਗ ਪਵੇ, ਤਾਂ ਇਹ ਆਵਾਜ਼ਾਂ ਆਪਣੇ ਭਾਵ ਹੋਰ ਸਪੱਸ਼ਟ ਤੇ ਹੋਰ ਸਪੱਸ਼ਟ ਕਰਨ ਲੱਗ ਪੈਂਦੀਆਂ ਹਨ ਤੇ ਇਸ ਤਰ੍ਹਾਂ ਜੋ ਪਹਿਲਾਂ ਕੇਵਲ ਉਦੇ ਹੁੰਦਾ ਸੂਰਜ ਜਾਪਦਾ ਸੀ, ਉਹ ਅੰਤ ਤੇ ਅਸੀਮ ਦਾ ਪ੍ਰਤੱਖ ਪ੍ਰਮਾਣ ਹੋ ਨਿਬੜਦਾ ਹੈ ਤੇ ਅਸਤ ਹੁੰਦਾ ਸੂਰਜ ਅਮਰਤਾ ਦੇ ਸਰੂਪ ਵਿਚ ਬਦਲ ਜਾਂਦਾ ਹੈ।

**9. ਵੇਦ ਵਿਚਲੇ ਹੋਰ ਧਾਰਮਿਕ ਵਿਚਾਰ**

ਉਨ੍ਹਾਂ ਵਿਚਾਰਾਂ ਵਿਚੋਂ ਜਿਹੜੇ ਕਿ ਸਾਨੂੰ ਇਤਨੇ ਸੂਖਮ ਤੇ ਬਨਾਵਟੀ ਜਾਪਦੇ ਹਨ ਕਿ ਉਨ੍ਹਾਂ ਨੂੰ ਮਨੁੱਖੀ ਚਿੰਤਨ ਦੇ ਆਦਿ ਕਾਲੀਨ ਸਤਰ ਨਾਲ ਨਹੀਂ ਸੰਬੰਧਤ ਕੀਤਾ ਜਾ ਸਕਦਾ,

ਇਕ ਹੋਰ ਵਿਚਾਰ ਦਾ ਨਿਰੀਖਣ ਕਰਦੇ ਹਾਂ। ਜੇ ਵੇਦ ਤੋਂ ਨਿਰਣਾ ਕਰਨ ਲਈ ਸਹਾਇਤਾ ਲਈਏ ਤਾਂ ਸਿੱਧ ਹੁੰਦਾ ਹੈ ਕਿ ਇਹ ਵਿਚਾਰ ਮਨੁੱਖੀ ਹਿਰਦੇ ਵਿਚ ਪਹਿਲੀ ਬੌਧਿਕ ਤਰੰਗ ਦੇ ਉਪਜਣ ਨਾਲ ਹੀ ਵਿਦਮਾਨ ਹੋ ਗਏ ਸਨ। ਮੈਂ ਵੇਦ ਨੂੰ ਜਿਤਨਾ ਉਹ ਪੁਰਾਤਨ ਹੈ ਉਸ ਤੋਂ ਵਧ ਪੁਰਾਤਨ ਨਹੀਂ ਸਿੱਧ ਕਰਨਾ ਚਾਹੁੰਦਾ। ਮੈਂ ਚੰਗੀ ਤਰ੍ਹਾਂ ਜਾਣਦਾ ਹਾਂ ਕਿ ਵੇਦ ਦੇ ਪਿਛੋਕੜ ਵਿਚ ਬੇਹੱਦ, ਨਾ ਮੁੱਕਣ ਵਾਲੀਆਂ ਘਟਨਾਵਾਂ ਦਾ ਤਾਣਾ ਹੈ। ਮਨੁੱਖੀ ਵਿਚਾਰ ਦੇ ਲੰਮੇ ਤੇ ਧੀਮੇ ਵਿਕਾਸ ਦੇ ਬ੍ਰਿਛ ਦੇ ਤਣੇ ਦੇ ਚੱਕਰ ਅੰਦਰ ਹੋਰ ਚੱਕਰ ਹੈ ਅਤੇ ਇਹ ਚੱਕਰ ਇੰਨੇ ਹਨ ਕਿ ਮਨੁੱਖ ਹੈਰਾਨੀ ਵਿਚ ਗੁੰਮ ਹੋ ਜਾਂਦਾ ਹੈ ਅਤੇ ਚੱਕਰਾਂ ਨੂੰ ਗਿਣ ਨਹੀਂ ਸਕਦਾ। ਪਰ ਇਹ ਸਿੱਧ ਹੈ ਕਿ ਬਹੁਤ ਕੁਝ ਜੋ ਕਿ ਆਧੁਨਿਕ ਪ੍ਰਤੀਤ ਹੁੰਦਾ ਹੈ, ਉਸ ਦੇ ਨਾਲ ਬਹੁਤ ਕੁਝ ਐਸਾ ਹੈ ਜੋ ਪੁਰਾਤਨ ਤੇ ਪ੍ਰਾਚੀਨ ਹੈ। ਇਸ ਹਾਲਤ ਵਿਚ ਸਾਨੂੰ Archaeology (ਪ੍ਰਾਚੀਨ ਵਸਤਾਂ ਦਾ ਅਧਿਐਨ) ਤੋਂ ਸਿੱਖਿਆ ਲੈਣੀ ਉਚਿਤ ਹੈ ਅਤੇ ਸਾਨੂੰ ਆਰੰਭ ਤੋਂ ਹੀ ਚਿੰਤਨ-ਕਾਲਾਂ ਦੇ ਸਿਲਸਲੇ ਨੂੰ ਨਿਸ਼ਚਿਤ ਕਰਨ ਦਾ ਜਤਨ ਨਹੀਂ ਕਰਨਾ ਚਾਹੀਦਾ। ਬੜਾ ਸਮਾਂ ਪ੍ਰਾਚੀਨ-ਵਸਤ-ਵਿਗਿਆਨੀ ਇਹ ਦੱਸਦੇ ਰਹੇ ਕਿ ਸਭ ਤੋਂ ਪਹਿਲਾਂ ਪੱਥਰ-ਜੁੱਗ ਸੀ, ਜਦੋਂ ਕਿ ਲੋਹੇ ਜਾਂ ਤਾਂਬੇ ਦੇ ਹਥਿਆਰ ਤੇ ਸੰਦ ਸੰਭਵ ਨਹੀਂ ਸਨ ਹੋ ਸਕਦੇ। ਫਿਰ ਉਨ੍ਹਾਂ ਦਾ ਖ਼ਿਆਲ ਸੀ, ਕਿ ਕੈਂਹ ਦਾ ਜੁੱਗ ਆਇਆ ਜਦੋਂ ਕਿ ਕੈਂਹ ਤੇ ਪੱਥਰ ਦੇ ਰੱਛ-ਕਾਨ ਤਾਂ ਬਹੁਤ ਦੱਬੇ ਮਿਲ ਜਾਂਦੇ ਹਨ, ਪਰ ਲੋਹੇ ਦਾ ਨਾਂ-ਨਿਸ਼ਾਨ ਨਹੀਂ ਮਿਲਦਾ। ਫਿਰ ਉਨ੍ਹਾਂ ਅਨੁਸਾਰ ਤੀਜਾ ਕਾਲ ਆਇਆ ਜਿਸ ਵਿਚ ਲੋਹੇ ਦੇ ਸੰਦਾਂ ਦੀ ਭਰਮਾਰ ਹੈ ਅਤੇ ਲੋਹੇ ਦੇ ਸੰਦ ਪੱਥਰ ਤੇ ਤਾਂਬੇ ਦੇ ਬਣੇ ਹਥਿਆਰਾਂ ਤੇ ਛਾ ਗਏ, ਜਦੋਂ ਇਨ੍ਹਾਂ ਦਾ ਬਣਨਾ ਆਰੰਭ ਹੋ ਗਿਆ।

ਤਿੰਨ ਕਾਲਾਂ ਦੇ ਇਸ ਸਿਧਾਂਤ ਵਿਚ ਜਿਸ ਦੇ ਅੱਗੋਂ ਕਈ ਛੋਟੇ ਵੇਰਵੇ ਹਨ, ਨਿਸਚੇ ਕੁਝ ਸੱਚਾਈ ਮੌਜੂਦ ਸੀ, ਪਰ ਕਿਉਂਕਿ ਇਹ ਸਿਧਾਂਤ ਹਠ-ਧਰਮੀ ਤੀਕ ਪੁੱਜ ਗਿਆ, ਇਸ ਲਈ ਸੁਤੰਤਰ ਸਰਵੇਖਣ ਦੀ ਉੱਨਤੀ ਦਾ ਬਾਧਕ ਹੋ ਗਿਆ। ਮਗਰੋਂ ਇਹ ਸੋਝੀ ਆਈ ਕਿ ਧਾਤਾਂ ਦੀ ਵਰਤੋਂ ਬਹੁਤ ਕਰਕੇ ਸਥਾਨਕ ਹਾਲਾਤ ਤੇ ਨਿਰਭਰ ਸੀ। ਜਿਥੇ ਧਾਤਾਂ ਜਾਂ ਜ਼ਮੀਨੀ ਜਾਂ ਪੁਲਾੜੀ ਲੋਹਾ ਸੁਗਮਤਾ ਨਾਲ ਪ੍ਰਾਪਤ ਹੋ ਸਕਦਾ ਸੀ, ਉਥੇ ਲੋਹੇ ਦੇ ਹਥਿਆਰ ਵੀ ਪੱਥਰ ਦੇ ਹਥਿਆਰ ਨਾਲ ਹੀ ਮਿਲਦੇ ਹਨ ਅਤੇ ਕੈਂਹ ਦੀ ਕਾਰੀਗਰੀ ਤੋਂ ਪਹਿਲਾਂ ਬਣੇ।

ਬੌਧਿਕ ਕਾਲਾਂ ਦੀ ਤਰਤੀਬ ਬਾਰੇ ਸਾਡੇ ਜੋ ਪਹਿਲਾਂ ਦੇ ਬਣੇ-ਬਣਾਏ ਵਿਚਾਰ ਹਨ, ਉਨ੍ਹਾਂ ਦੇ ਕੱਟਣ ਲਈ ਉਪਰਲੀ ਗੱਲ ਚਿਤਾਵਨੀ ਦਾ ਕੰਮ ਦਿੰਦੀ ਹੈ। ਵੇਦ ਵਿਚ ਪੱਥਰ-ਜੁੱਗ ਵਾਲੇ ਉਘੜ-ਦੁਘੜ, ਅਣਘੜੇ, ਅਣਛਿਲੇ, ਵਿਚਾਰ ਹਨ, ਪਰ ਉਨ੍ਹਾਂ ਦੇ ਨਾਲ ਹੀ ਲੋਹੇ ਦੀ ਤੇਜ਼ੀ ਅਤੇ ਕੈਂਹ ਦੀ ਚਮਕ ਵਾਲੇ ਖ਼ਿਆਲ ਵੀ ਮੌਜੂਦ ਹਨ। ਕੀ ਅਸੀਂ ਕਹਿ ਸਕਦੇ ਹਾਂ ਕਿ ਚਮਕ ਦਮਕ ਵਾਲੇ ਵਿਚਾਰ ਨਾਲ ਪਏ ਅਣਘੜੇ-ਅਣਛਿਲੇ ਪੱਥਰ-ਜੁੱਗੀ ਵਿਚਾਰਾਂ ਨਾਲੋਂ ਜ਼ਰੂਰ ਵਧ ਨੇੜੇ ਦੇ ਸਮੇਂ ਦੇ ਹਨ? ਹੋ ਸਕਦਾ ਹੈ ਕਿ ਉਹ ਨੇੜੇ ਦੇ ਸਮੇਂ ਦੇ ਹੀ ਹੋਣ, ਪਰ ਸਾਨੂੰ ਇਹ ਵੀ ਦੇਖਣਾ ਚਾਹੀਦਾ ਹੈ ਕਿ ਉਹ ਵਿਚਾਰ ਦੇਣ ਵਾਲਾ ਕੌਣ ਹੈ ਅਤੇ ਇਹ ਵੀ ਯਾਦ ਰੱਖਣਾ ਚਾਹੀਦਾ ਹੈ ਕਿ ਹਰ ਕਾਲ ਵਿਚ ਪ੍ਰਤਿਭਾਸ਼ਾਲੀ ਮਨੁੱਖ ਹੋਏ ਹਨ, ਪਤਿਭਾ ਸਮੇਂ ਦੀ ਵਲਗਣ ਵਿਚ ਨਹੀਂ ਹੈ। ਉਸ ਮਨੁੱਖ ਲਈ ਜਿਸ ਦਾ ਆਪਣੇ ਆਪ ਵਿਚ ਅਤੇ ਆਲੇ-ਦੁਆਲੇ

ਦੇ ਸੰਸਾਰ ਵਿਚ ਵਿਸ਼ਵਾਸ ਹੈ, ਇਕ ਤੱਕਣੀ ਹਜ਼ਾਰਾਂ ਸਰਵੇਖਣਾਂ ਜਿੰਨੀ ਮਹਾਨਤਾ ਵਾਲੀ ਹੈ। ਇਕ ਸੱਚੇ ਚਿੰਤਕ ਦੇ ਮਨ ਵਿਚੋਂ ਪ੍ਰਕ੍ਰਿਤੀ ਦੇ ਅਨੇਕ ਦ੍ਰਿਸ਼, ਉਸ ਨੂੰ ਦਿੱਤੇ ਗਏ ਅਨੇਕ ਨਾਮ ਉਨ੍ਹਾਂ ਦੀ ਪ੍ਰਤਿਨਿਧਤਾ ਕਰਨ ਵਾਲੇ ਅਨੇਕ ਦੇਵ, ਸਾਰੇ ਉਸ ਤਰ੍ਹਾਂ ਉੱਡ-ਪੁੱਡ ਜਾਂਦੇ ਹਨ ਜਿਵੇਂ ਸਵੇਰ ਹੋਣ ਨਾਲ ਧੁੰਦ ਅਤੇ ਉਹ ਵੇਦ ਦੀ ਕਾਵਿਮਈ ਬੋਲੀ ਵਿਚ ਬੋਲ ਉੱਠਦਾ ਹੈ— 'ਸਤ ਇਕੋ ਹੈ ਭਾਵੇਂ ਕਵੀਆਂ ਨੇ ਉਸ ਨੂੰ ਅਨੇਕ ਨਾਮ ਦਿੱਤੇ ਹਨ।'

ਇਸ ਵਿਚ ਸ਼ੱਕ ਨਹੀਂ ਕਿ ਅਸੀਂ ਇਹ ਵੀ ਕਹਿ ਸਕਦੇ ਹਾਂ ਕਿ ਕਵੀਆਂ ਦੇ ਰਚੇ ਅਨੇਕ ਨਾਮ ਪਹਿਲਾਂ ਆਏ ਅਤੇ ਚਿੰਤਕਾਂ ਨੇ ਉਨ੍ਹਾਂ ਨੂੰ ਮਗਰੋਂ ਤਿਆਗਿਆ ਤੇ ਰੱਦਿਆ। ਠੀਕ ਹੈ, ਪਰ ਇਹ ਵੀ ਹੋ ਸਕਦਾ ਹੈ ਕਿ ਕਵੀ ਕਈ ਜੁੱਗ ਇੰਦ੍ਰ, ਮਿਤ੍ਰ, ਵਰੁਣ ਜਾਂ ਅਗਨੀ ਦੀ ਉਪਾਸ਼ਨਾ ਕਰਦੇ ਰਹੇ ਹੋਣ ਅਤੇ ਨਾਲ ਹੀ ਭਾਰਤੀ ਚਿੰਤਕ, ਹੀਰਾਕਲੀਟਸ ਦੇ ਨਿਸਫਲ ਪਤਿਰੋਸਾਂ ਜਾਂ ਵਿਰੋਧਾਂ ਵਾਂਗ, ਅਨੇਕ ਨਾਮਾਂ, ਮੰਦਰਾਂ ਤੇ ਦੈਵੀ-ਕਥਾਵਾਂ ਵਿਰੁੱਧ ਰੋਸ ਕਰਦੇ ਰਹੇ ਹੋਣ।

**10. ਕਾਨੂੰਨ ਦਾ ਵਿਚਾਰ**

ਇਹ ਆਮ ਕਿਹਾ ਗਿਆ ਹੈ ਕਿ ਕੋਈ ਐਸਾ ਵਿਚਾਰ ਹੈ ਜਿਸ ਦੀ ਢੂੰਡ ਜਾਂਗਲੀ ਜਾਂ ਪ੍ਰਾਚੀਨ ਲੋਕਾਂ ਵਿਚ ਨਿਰਾਰਥ ਹੈ ਤਾਂ ਉਹ ਕਾਨੂੰਨ ਦਾ ਵਿਚਾਰ ਹੈ, ਅਰਗਾਯਲ ਦੇ ਰਾਜੇ (Duke of Argyll) ਦੀ ਇਕ ਮਹੱਤਵਪੂਰਣ ਪੁਸਤਕ ਦੇ ਸਿਰਲੇਖ 'ਕਾਨੂੰਨ ਦਾ ਰਾਜ' (The reign of law) ਦਾ ਸਹੀ ਅਨੁਵਾਦ ਤਾਂ ਯੂਨਾਨੀ ਜਾਂ ਲਾਤੀਨੀ ਬੋਲੀ ਵਿਚ ਵੀ ਲੱਭਣਾ ਕਠਿਨ ਹੈ, ਪਰ ਵੇਦ ਵਿਚ ਇਹ ਵਿਚਾਰ, ਅਰਧ-ਚੇਤਨ ਰੂਪ ਵਿਚ, ਇਤਨਾ ਪ੍ਰਾਚੀਨ ਹੈ ਜਿਤਨਾ ਵੇਦ ਵਿਚਲਾ ਕੋਈ ਹੋਰ ਵਿਚਾਰ। ਅਚੇਤ ਮਨ ਦੀ ਰਚਨਾ ਬਾਰੇ ਬਹੁਤ ਕੁਝ ਪਿਛਲੇ ਕੁਝ ਸਮੇਂ ਵਿਚ ਲਿਖਿਆ ਗਿਆ ਹੈ ਅਤੇ ਇਸ ਦੀ ਸ਼ਕਤੀ ਬਾਰੇ ਬੜੇ ਵਧਾ-ਚੜ੍ਹਾ ਕੇ ਬਿਆਨ ਦਿੱਤੇ ਗਏ ਹਨ। ਪਰ ਬੁੱਧੀ ਵਿਚ ਬੜਾ ਕੁਝ ਵਾਪਰ ਰਿਹਾ ਹੁੰਦਾ ਹੈ ਜਿਸ ਨੂੰ ਅਸੀਂ ਅਚੇਤ ਸੋਚਣੀ ਕਹਿ ਸਕਦੇ ਹਾਂ ਤੇ ਇਸ ਤੋਂ ਭਾਵ ਉਹ ਵਿਚਾਰ ਹੁੰਦੇ ਹਨ ਜਿਨ੍ਹਾਂ ਨੂੰ ਹਾਲੀ ਬੋਲੀ ਵਿਚ ਪ੍ਰਗਟ ਨਹੀਂ ਕੀਤਾ ਜਾ ਸਕਿਆ। ਇੰਦ੍ਰੀਆਂ ਲਗਾਤਾਰ ਹਜ਼ਾਰਾਂ ਪ੍ਰਭਾਵ ਗ੍ਰਹਿਣ ਕਰਦੀਆਂ ਹਨ। ਇਨ੍ਹਾਂ ਵਿਚੋਂ ਅਨੇਕ ਪ੍ਰਭਾਵ ਅਣਗੌਲੇ ਹੀ ਲੰਘ ਜਾਂਦੇ ਹਨ ਅਤੇ ਯਾਦ ਦੀ ਤਖ਼ਤੀ ਤੋਂ ਸਦਾ ਲਈ ਹੂੰਝੇ ਗਏ ਜਾਪਦੇ ਹਨ। ਪਰ ਅਸਲ ਗੱਲ ਇਹ ਹੈ ਕਿ ਕੋਈ ਵੀ ਪ੍ਰਭਾਵ ਹੂੰਝਿਆ ਨਹੀਂ ਜਾ ਸਕਦਾ, ਸਥਿਰਤਾ ਦਾ ਕਾਨੂੰਨ ਹੀ ਇਸ ਦਾ ਵਿਰੋਧੀ ਹੈ। ਹਰ ਪ੍ਰਭਾਵ ਆਪਣਾ ਚਿੰਨ੍ਹ ਛੱਡ ਜਾਂਦਾ ਹੈ, ਪ੍ਰਭਾਵ ਦੇ ਮੁੜ-ਮੁੜ ਆਉਣ ਨਾਲ ਇਹ ਚਿੰਨ੍ਹ ਇਕੱਤਰ ਹੋ ਜਾਂਦੇ ਹਨ ਅਤੇ ਨੁਕਤਾ ਬਣ ਜਾਂਦੇ ਹਨ ਤੇ ਫਿਰ ਗੂੜ੍ਹੀਆਂ ਲਕੀਰਾਂ ਦਾ ਰੂਪ ਧਾਰਨ ਕਰ ਲੈਂਦੇ ਹਨ ਅਤੇ ਅੰਤ ਤੇ ਇਹ ਲਕੀਰਾਂ ਸਾਰੀ ਤਖ਼ਤੀ ਨੂੰ ਹੀ ਮਲ ਲੈਂਦੀਆਂ ਹਨ ਅਤੇ ਸਾਡੀ ਬੌਧਿਕ ਸਤਾ ਨੂੰ ਰੌਸ਼ਨ ਜਾਂ ਮੱਧਮ ਟਿਮਣੇ ਮਲ ਲੈਂਦੇ ਹਨ ਅਤੇ ਉਸ ਦਾ ਸੁਭਾ ਨਿਸ਼ਚਿਤ ਕਰ ਦਿੰਦੇ ਹਨ।

ਇਨ੍ਹਾਂ ਗੱਲਾਂ ਤੋਂ ਅਸੀਂ ਸਮਝ ਸਕਦੇ ਹਾਂ ਕਿ ਭਾਵੇਂ ਪ੍ਰਕ੍ਰਿਤੀ ਦੇ ਮਹਾਨ ਤੇ ਸਮੱਰਥ ਦ੍ਰਿਸ਼ਾਂ ਨੇ ਪਹਿਲੇ ਪਹਿਲ ਮਨੁੱਖੀ ਮਨ ਨੂੰ ਭੈ-ਭੀਤ, ਚਕ੍ਰਿਤ ਤੇ ਵਿਸਮਾਦਿਤ ਕੀਤਾ, ਪਰ ਜਦੋਂ ਰੋਜ਼-ਰੋਜ਼ ਉਹੋ ਦ੍ਰਿਸ਼ ਸਾਮ੍ਹਣੇ ਆਉਣ ਲੱਗੇ, ਦਿਨ ਤੇ ਰਾਤ ਨਿਸਚੇ ਪ੍ਰਗਟ ਹੋਣ ਲੱਗੇ,

ਹਫ਼ਤਾਵਾਰੀ ਸਮੇਂ ਨਾਲ ਚੰਨ ਵਧਦਾ-ਘਟਦਾ ਪ੍ਰਤੱਖ ਹੋ ਗਿਆ, ਇਕ ਰੁੱਤ ਤੋਂ ਮਗਰੋਂ ਦੂਜੀ ਰੁੱਤ ਆਉਣ ਲੱਗੀ, ਸਤਾਰਿਆਂ ਦਾ ਤਾਲਮਈ ਨ੍ਰਿਤ ਰੋਜ਼ ਦਿਸਣ ਲੱਗਾ, ਤਦ ਮਨੁੱਖੀ ਮਨ ਵਿਚ ਭਰੋਸੇ, ਸੁਖ ਤੇ ਸੁਰੱਖਿਆ ਦੀ ਭਾਵਨਾ ਉਪਜੀ। ਪਹਿਲਾਂ ਪਹਿਲ ਇਹ ਕੇਵਲ ਭਾਵਨਾ ਹੀ ਸੀ। ਪਰ ਇਸ ਭਾਵਨਾ ਨੂੰ ਸ਼ਬਦਾਂ ਦਾ ਜਾਮਾ ਪਹਿਨਾਣਾ ਉਤਨਾ ਹੀ ਕਠਿਨ ਸੀ ਜਿਤਨਾ ਕਿ ਹੁਣ ਵੀ ਸਾਡੇ ਲਈ 'Our feeling at home' ਨੂੰ ਫ੍ਰਾਂਸੀਸੀ ਜਾਂ ਅਤਾਲਵੀ ਬੋਲੀ ਵਿਚ ਪ੍ਰਗਟ ਕਰਨਾ ਹੈ। ਉਦੋਂ ਇਹ ਭਾਵਨਾ ਇਕ ਤਰ੍ਹਾਂ ਦੀ ਅਚੇਤ ਦਿਮਾਗੀ ਕ੍ਰਿਆ ਸੀ, ਪਰ ਇਸ ਵਿਚ ਸੰਕਲਪ ਬਣਨ ਦੀ ਸੰਭਾਵਨਾ ਪ੍ਰਤੱਖ ਸੀ। ਇਹ ਉਦੋਂ ਹੋ ਸਕਦਾ ਸੀ ਜਦੋਂ ਅਨੇਕਾਂ ਅਨੁਭਵਾਂ ਨੂੰ ਜੋ ਉਸ ਭਾਵਨਾ ਨੂੰ ਬਣਾਂਦੇ ਸਨ, ਸਮਝਿਆ ਜਾ ਸਕੇ ਅਤੇ ਉਸ ਸਮਝ ਨੂੰ ਚੇਤੰਨ ਬੋਲੀ ਵਿਚ ਦੱਸਿਆ ਜਾ ਸਕੇ।

ਇਸ ਤਰ੍ਹਾਂ ਦੀ ਭਾਵਨਾ ਨੂੰ ਪ੍ਰਾਚੀਨ ਯੂਨਾਨੀ ਤੇ ਰੋਮਨ ਚਿੰਤਕਾਂ ਨੇ ਕਈ ਰੂਪਾਂ ਵਿਚ ਪ੍ਰਗਟ ਕੀਤਾ ਹੈ। ਹੀਰਾਕਲੀਟਸ (Herakleitos) ਦਾ ਕੀ ਭਾਵ ਸੀ ਜਦੋਂ ਉਸ ਨੇ ਕਿਹਾ ਕਿ 'ਸੂਰਜ (Helios) ਆਪਣੀਆਂ ਹੱਦਾਂ ਨਹੀਂ ਉਲੰਘੇਗਾ', ਭਾਵ ਜੋ ਰਸਤਾ ਉਸ ਲਈ ਨਿਸ਼ਚਿਤ ਹੈ ਉਸ ਤੇ ਹੀ ਰਹੇਗਾ। ਉਸ ਨੇ ਹੋਰ ਕਿਹਾ ਕਿ ਨਿਆਂ ਦੇ ਸਹਾਇਕ (Erinys) ਉਸ ਨੂੰ ਪਕੜਨਗੇ ਜੇ ਉਹ ਐਸਾ ਕਰੇਗਾ ਇਸ ਤੋਂ ਉਸ ਦਾ ਕੀ ਭਾਵ ਹੋ ਸਕਦਾ ਸੀ? ਇਸ ਤੋਂ ਵੱਡਾ ਸਬੂਤ ਕੀ ਹੋ ਸਕਦਾ ਹੈ ਕਿ ਉਸ (ਹੀਰਾਕਲੀਟਸ) ਨੂੰ ਉਸ ਨੇਮ ਦੀ ਸੂਝ ਸੀ ਜੋ ਕੁਦਰਤ ਦੇ ਹਰ ਕਰਮ ਵਿਚ ਕੰਮ ਕਰਦਾ ਹੈ, ਉਸ ਕਾਨੂੰਨ ਦੀ ਜਿਸ ਦੇ ਸੂਰਜ (Helios) ਵੀ ਤਾਂਬੇ ਹੈ ਭਾਵੇਂ ਉਹ ਦੇਵਤਾ ਪਿਆ ਹੋਵੇ। ਇਹ ਵਿਚਾਰ ਯੂਨਾਨੀ ਚਿੰਤਨ ਵਿਚ ਬੜਾ ਹੀ ਸਾਰਗਰਭੀ ਸਿੱਧ ਹੋਇਆ। ਜਿਥੋਂ ਤੀਕ ਧਰਮ ਦਾ ਸੰਬੰਧ ਹੈ, ਯੂਨਾਨੀ ਚਿੰਤਨ ਵਿਚ ਜਿਸ ਨੂੰ ਹੋਣੀ (Moira) ਕਹਿੰਦੇ ਹਨ ਉਸ ਦਾ ਖ਼ਿਆਲ ਅਰੰਭਿਕ ਰੂਪ ਵਿਚ ਇਸੇ ਵਿਚ ਸੀ।

ਭਾਵੇਂ ਰੋਮਨ ਚਿੰਤਕਾਂ ਵਿਚੋਂ ਸਾਨੂੰ ਪ੍ਰਾਚੀਨ ਤੇ ਮੌਲਿਕ ਵਿਚਾਰਾਂ ਦੀ ਆਸ ਨਹੀਂ ਹੋ ਸਕਦੀ, ਤਦ ਵੀ ਇਥੇ ਸਿਸਰੋ (Cicero) ਦੀ ਇਕ ਸਰਬ-ਪ੍ਰਸਿੱਧ ਟੂਕ ਮੈਂ ਦਿੰਦਾ ਹਾਂ ਜੋ ਉਸੇ ਦੀ ਇਕ ਸੋਹਣੀ ਪ੍ਰਕ੍ਰਿਆ ਹੈ ਜਿਸ ਵਲ ਹੀਰਾਕਲੀਟਸ ਸੰਕੇਤ ਕਰਦਾ ਹੈ। ਸਿਸਰੋ ਕਹਿੰਦਾ ਹੈ, ਕਿ ਭਾਵਨਾ ਇਹ ਨਹੀਂ ਸੀ ਕਿ ਮਨੁੱਖ ਪੁਲਾੜੀ ਰਾਹਾਂ ਦੇ ਨੇਮ ਤੇ ਨਿਜ਼ਾਮ ਬਾਰੇ ਕੇਵਲ ਵਿਚਾਰ ਹੀ ਕਰੇ, ਸਗੋਂ ਆਪਣੇ ਜੀਵਨ ਦੇ ਨੇਮ ਤੇ ਨਿਰੰਤਰਤਾ ਵਿਚ ਇਸ ਨੂੰ ਧਾਰਨ ਕਰੇ। ਇਹ ਉਹੋ ਗੱਲ ਹੈ ਜੋ ਵੈਦਿਕ ਕਵੀਆਂ ਨੇ ਆਪਣੀ ਸਰਲ ਬੋਲੀ ਵਿਚ ਕਹਿਣ ਦਾ ਜਤਨ ਕੀਤਾ ਹੈ। ਇਹ ਅਸੀਂ ਹੁਣੇ ਹੀ ਦੇਖ ਲਵਾਂਗੇ।

ਹੁਣ ਫਿਰ ਉਹੋ ਪ੍ਰਸ਼ਨ ਪੁੱਛੀਏ, ਜਿਵੇਂ ਅਸਾਂ ਅਨੰਤ ਦੇ ਸੰਕਲਪ ਦੇ ਪ੍ਰਾਚੀਨ ਸਮੇਂ ਵਿਚ ਅਰੰਭਿਕ ਵਿਚਾਰਾਂ ਬਾਰੇ ਪੁੱਛਿਆ ਸੀ, ਕਿ ਕੁਦਰਤ ਵਿਚ ਨਿਜ਼ਾਮ, ਰਸਤੇ ਜਾਂ ਕਾਨੂੰਨ ਦੇ ਵਿਚਾਰ ਦੀ ਜਨਮ-ਭੂਮੀ ਕਿਥੇ ਸੀ? ਇਸ ਸਿਧਾਂਤ ਦਾ ਪਹਿਲਾ ਨਾਮ ਕੀ ਸੀ, ਇਸ ਨੂੰ ਪਹਿਲਾਂ ਚੇਤੰਨ ਰੂਪ ਵਿਚ ਕਦੋਂ ਪ੍ਰਗਟ ਕੀਤਾ ਗਿਆ?

ਮੇਰਾ ਵਿਸ਼ਵਾਸ ਹੈ ਕਿ ਇਸ ਸਿਧਾਂਤ ਨੂੰ ਪ੍ਰਗਟ ਕਰਨਾ ਵਾਲਾ ਸੰਸਕ੍ਰਿਤ ਸ਼ਬਦ ਰਿਤ ਸੀ। ਰਿਤ ਐਸਾ ਸ਼ਬਦ ਹੈ ਜੋ ਭਾਰਤੀ ਧਾਰਮਿਕ ਕਾਵਿ ਦੇ ਸਾਰੇ ਸੰਗੀਤ ਵਿਚ ਪ੍ਰਧਾਨ ਸੁਰ ਦੇ

ਤੌਰ ਤੇ ਗੂੰਜਦਾ ਹੈ, ਭਾਵੇਂ ਬ੍ਰਾਹਮਣਾਂ ਦੇ ਪ੍ਰਾਚੀਨ ਧਰਮ ਸੰਬੰਧੀ ਲਿਖਣ ਵਾਲੇ ਵਿਦਵਾਨਾਂ ਨੇ ਇਸ ਸ਼ਬਦ ਦਾ ਵਰਨਣ ਨਹੀਂ ਕੀਤਾ।

**11. ਸੰਸਕ੍ਰਿਤ ਸ਼ਬਦ : ਰਿਤ**

ਲਗਭਗ ਸਾਰੇ ਦੇਵਤਿਆਂ ਨਾਲ ਐਸੀਆਂ ਉਪਾਧੀਆਂ ਲਗੀਆਂ ਹੋਈਆਂ ਹਨ ਜਿਨ੍ਹਾਂ ਦੀ ਉਤਪਤੀ ਰਿਤ ਵਿਚੋਂ ਹੋਈ ਹੈ ਅਤੇ ਜੋ ਦੋ ਵਿਚਾਰਾਂ ਨੂੰ ਪ੍ਰਗਟ ਕਰਦੀਆਂ ਹਨ : ਪਹਿਲਾ ਇਸ ਵਿਚਾਰ ਨੂੰ ਕਿ ਦੇਵਤਿਆਂ ਨੇ ਕੁਦਰਤ ਦਾ ਨਿਜ਼ਾਮ ਸਥਾਪਨ ਕੀਤਾ ਅਤੇ ਕੁਦਰਤ ਉਨ੍ਹਾਂ ਦੇ ਹੁਕਮ ਮੰਨਦੀ ਹੈ; ਦੂਜਾ ਇਹ ਵਿਚਾਰ ਕਿ ਕੁਦਰਤ ਵਿਚ ਕੋਈ ਨੈਤਿਕ ਨੇਮ ਹੈ ਜਿਸ ਦੀ ਪਾਲਣਾ ਮਨੁੱਖ ਲਈ ਕਰਨੀ ਜ਼ਰੂਰੀ ਹੈ ਅਤੇ ਉਸ ਦਾ ਉਲੰਘਣ ਕਰਨ ਕਰਕੇ ਦੇਵਤੇ ਉਸ ਨੂੰ ਦੰਡ ਦਿੰਦੇ ਹਨ। ਦੇਵਤਿਆਂ ਦੇ ਨਿਰੇ ਨਾਮਾਂ ਤੇ ਉਨ੍ਹਾਂ ਦੇ ਕੁਦਰਤ ਦੇ ਵਿਸ਼ੇਸ਼ ਦ੍ਰਿਸ਼ਾਂ ਨਾਲ ਸੰਬੰਧਾਂ ਨਾਲੋਂ, ਇਹੋ ਜਿਹੀਆਂ ਉਪਾਧੀਆਂ ਸਾਡੇ ਲਈ ਬਹੁਤ ਵਧ ਮਹੱਤਵਪੂਰਣ ਹਨ, ਕਿਉਂਕਿ ਇਨ੍ਹਾਂ ਦੁਆਰਾ ਸਾਨੂੰ ਪ੍ਰਾਚੀਨ ਭਾਰਤੀ ਧਰਮ ਦਾ ਵਧੇਰੇ ਗਿਆਨ ਹੁੰਦਾ ਹੈ।

ਸ਼ਬਦ ਰਿਤ ਦੇ ਪ੍ਰਥਮ, ਦੁਤੀਆ ਤੇ ਤ੍ਰਿਤੀਆ ਸਤਰ ਦੇ ਅਰਥ ਕਈ ਵਾਰੀ ਇਕੋ ਸੂਕਤ ਵਿਚ ਮਿਲ ਜਾਂਦੇ ਹਨ। ਭਾਵੇਂ ਕਵੀ ਨੇ ਹਰ ਥਾਂ ਇਹ ਅਰਥ-ਭੇਦ ਦ੍ਰਿੜ ਕੀਤੇ ਹੋਣ, ਪਰ ਕਈ ਵਿਆਖਿਆਕਾਰਾਂ ਨੇ ਉਸ ਲਈ ਉਹ ਕੁਝ ਕਰਨ ਦਾ ਉਪਰਾਲਾ ਕੀਤਾ ਹੈ ਜੋ ਉਸ ਨੇ ਆਪ ਆਪਣੇ ਲਈ ਨਹੀਂ ਕੀਤਾ। ਜਦੋਂ ਅਸੀਂ ਕਾਨੂੰਨ ਜਾਂ ਨੇਮ ਦੀ ਗੱਲ ਕਰਦੇ ਹਾਂ ਤਾਂ ਕੀ ਅਸੀਂ ਸਦਾ ਮਨ ਵਿਚ ਸਪੱਸ਼ਟ ਕਰ ਲੈਂਦੇ ਹਾਂ ਕਿ ਨੇਮ ਤੋਂ ਸਾਡਾ ਕੀ ਭਾਵ ਹੈ? ਤੇ ਕੀ ਅਸੀਂ ਆਸ ਕਰ ਸਕਦੇ ਹਾਂ ਕਿ ਪ੍ਰਾਚੀਨ ਕਵੀ ਆਧੁਨਿਕ ਬੁਲਾਰਿਆਂ, ਚਿੰਤਕਾਂ ਤੇ ਫਿਲਾਸਫ਼ਰਾਂ ਤੋਂ ਵਧ ਨਿਸ਼ਚਿਤ ਤੇ ਦਰੁਸਤ ਹੋ ਸਕਦੇ ਸਨ?

ਨਿਰਸੰਦੇਹ, ਬਹੁਤ ਥਾਈਂ ਜਿਥੇ ਰਿਤ ਸ਼ਬਦ ਆਉਂਦਾ ਹੈ, ਅਨਿਸ਼ਚਿਤ ਤੇ ਸਾਧਾਰਨ ਰੂਪ ਵਿਚ ਇਸ ਦਾ ਅਨੁਵਾਦ ਕਾਨੂੰਨ, ਨਿਜ਼ਾਮ, ਰੱਬੀ ਵਿਧਾਨ, ਜੁਗਤ ਹੁੰਦਾ ਹੈ ਅਤੇ ਕੋਈ ਉਸ ਦਾ ਵਿਰੋਧ ਨਹੀਂ ਕਰਦਾ, ਪਰ ਜੇ ਅਸੀਂ ਵੈਦਿਕ ਸੂਕਤਾਂ ਦੇ ਅਨੁਵਾਦ ਵਿਚੋਂ ਕਿਸੇ ਇਕ ਨੂੰ ਧਿਆਨ ਨਾਲ ਪੜ੍ਹੀਏ ਅਤੇ ਆਪਣੇ ਆਪ ਤੋਂ ਪੁਛੀਏ ਕਿ ਇਨ੍ਹਾਂ ਮਹਾਨਤਾ ਵਾਲੇ ਸ਼ਬਦਾਂ ਨਾਲ ਅਸੀਂ ਕਿਹੜਾ ਵਿਸ਼ੇਸ਼ ਅਰਥ ਸੰਬੰਧਤ ਕਰ ਸਕਦੇ ਹਾਂ, ਤਾਂ ਸਾਡੀ ਨਿਰਾਸ਼ਤਾ ਕਾਰਨ ਇਹੋ ਇੱਛਾ ਬਣੇਗੀ ਕਿ ਪੁਸਤਕ ਬੰਦ ਕਰ ਦਈਏ। ਜੇ ਅਗਨੀ ਦੇਵਤਾ ਜਾਂ ਕਿਸੇ ਹੋਰ ਸੂਰਜੀ ਦੇਵਤੇ ਨੂੰ 'ਰੱਬੀ ਸੱਚ ਦੀ ਪਹਿਲੀ ਉਪਜ' ਕਿਹਾ ਜਾਂਦਾ ਹੈ, ਤਦ ਇਸ ਪ੍ਰਕਾਰ ਦੇ ਅਨੁਵਾਦ ਤੋਂ ਸਾਨੂੰ ਕੀ ਪਤਾ ਲੱਗ ਸਕਦਾ ਹੈ? ਇਹ ਸਾਡਾ ਸੁਭਾਗ ਹੈ ਕਿ ਕਾਫ਼ੀ ਗਿਣਤੀ ਵਿਚ ਸਾਡੇ ਪਾਸ ਮੰਤ੍ਰ ਪੁੱਜੇ ਹਨ ਜਿਨ੍ਹਾਂ ਵਿਚ ਸ਼ਬਦ ਰਿਤ ਆਉਂਦਾ ਹੈ ਅਤੇ ਉਹ ਸਾਨੂੰ ਇਸ ਸ਼ਬਦ ਤੇ ਇਸ ਦੇ ਅਰਥਾਂ ਦੇ ਹੌਲੇ-ਹੌਲੇ ਹੋਏ ਵਿਕਾਸ ਦੀ ਜਾਣਕਾਰੀ ਦਿੰਦੇ ਹਨ।

ਇਸ ਗੱਲ ਵਿਚ ਸੰਦੇਹ ਨਹੀਂ ਹੈ ਕਿ ਐਸੇ ਪ੍ਰਾਚੀਨ ਮੰਦਰ ਦੀ ਪੁਨਰ-ਉਸਾਰੀ ਵਿਚ ਕੁਝ ਅਵੱਸ਼ ਹੀ ਕਾਲਪਨਿਕ ਹੋਵੇਗਾ। ਸ਼ਬਦ ਰਿਤ ਦੀ ਅਸਲ ਨੀਂਹ ਅਤੇ ਉਸ ਤੋਂ ਮਗਰਲੇ ਕਾਲਾਂ ਵਿਚ ਉਸਰੇ ਮੰਦਰ ਬਾਰੇ ਮੈਂ ਆਪਣੇ ਵਿਚਾਰ ਕੇਵਲ ਇਕ ਕਲਪਨਾ ਦੇ ਮੁੱਢਲੇ ਜਤਨ ਵਜੋਂ ਪੇਸ਼ ਕਰਦਾ ਹਾਂ।

**12. ਰਿਤ ਦਾ ਮੁੱਢਲਾ ਅਰਥ**

ਮੇਰਾ ਵਿਚਾਰ ਹੈ ਕਿ ਮੁੱਢਲੇ ਰੂਪ ਵਿਚ ਰਿਤ ਦਾ ਸ਼ਬਦ ਸੂਰਜ ਤੇ ਹੋਰ ਆਕਾਸ਼ੀ ਗ੍ਰਹਾਂ ਦੀ ਨਿਸ਼ਚਿਤ ਗਰਦਸ਼ ਨੂੰ ਦੱਸਣ ਲਈ ਵਰਤਿਆ ਗਿਆ। ਇਹ 'ਰੀ' ਧਾਤੂ ਦਾ ਕ੍ਰਿਦੰਤ ਹੈ ਜੋ ਜਾਂ ਤਾਂ ਜੁੜੇ ਹੋਏ, ਜੜੇ ਹੋਏ, ਜੋੜੇ ਹੋਏ ਦੇ ਭਾਵ ਨੂੰ ਪ੍ਰਗਟ ਕਰਦਾ ਹੈ ਜਾਂ ਚਲੇ ਗਏ, ਜਾ ਰਹੇ ਜਾਂ ਜਾਣ ਵਾਲੇ ਪੰਧ ਨੂੰ ਦਰਸਾਉਂਦਾ ਹੈ। ਮੈਂ ਦੂਜੇ ਅਰਥ ਨੂੰ ਸ੍ਰੇਸ਼ਟਤਾ ਦਿੰਦਾ ਹਾਂ। ਇਕ ਹੋਰ ਸ਼ਬਦ ਨਿਰ-ਰੀਤੀ (Nir-riti) ਵਿਚ ਵੀ ਮੈਨੂੰ ਇਹੋ ਧਾਤੂ ਪ੍ਰਤੀਤ ਹੁੰਦਾ ਹੈ। ਨਿਰ-ਰੀਤੀ ਦਾ ਅੱਖਰੀ ਅਰਥ ਹੈ ਪਰੇ ਚਲੇ ਜਾਣਾ, ਮਗਰੋਂ ਇਸ ਦਾ ਭਾਵ ਗਲ ਸੜ ਜਾਣਾ, ਨਾਸ਼, ਮੌਤ ਹੋ ਗਿਆ ਤੇ ਫਿਰ ਨਾਸ਼ ਦਾ ਸਥਾਨ, ਡੂੰਘਾ ਪਾਤਾਲ ਹੋ ਗਿਆ ਤੇ ਹੋਰ ਮਗਰਲੇ ਸਮੇਂ ਵਿਚ (ਅਨਰੀਤਾ ਵਾਂਗ) ਨਰਕ ਦੀ ਮਾਤਾ ਜਾਂ ਨਰਕ ਹੋ ਗਿਆ।

ਜਿਸ ਰਸਤੇ ਉਤੇ ਸੂਰਜ ਹਰ ਰੋਜ਼ ਉਦੈ ਤੋਂ ਅਸਤ ਹੋਣ ਤੀਕ ਤੁਰਦਾ, ਜਾਂਦਾ ਤੇ ਗਰਦਸ਼ ਕਰਦਾ ਅਤੇ ਜਿਸ ਰਾਹ ਤੇ ਹੀ ਪਹੁ, ਦਿਨ ਤੇ ਰਾਤ ਅਤੇ ਉਨ੍ਹਾਂ ਦੇ ਅਨੇਕ ਪ੍ਰਤਿਨਿਧ ਤੁਰਦੇ, ਜਿਸ ਰਸਤੇ ਤੇ ਤੁਰਦਿਆਂ ਰਾਤ ਤੇ ਹਨੇਰੇ ਦੀਆਂ ਸ਼ਕਤੀਆਂ ਉਨ੍ਹਾਂ ਦੀ ਗਰਦਸ਼ ਰੋਕ ਨਾ ਸਕਦੀਆਂ, ਉਸ ਰਸਤੇ ਨੂੰ ਛੇਤੀ ਹੀ ਠੀਕ ਰਸਤਾ, ਨੇਕ ਕਰਮ ਤੇ ਸਿੱਧਾ ਰਾਹ ਮੰਨਿਆ ਜਾਣਾ ਕੁਦਰਤੀ ਸੀ।

ਸੂਰਜ ਦੀ ਗਰਦਸ਼ ਜਾਂ ਉਸ ਗਰਦਸ਼ ਦਾ ਰਸਤਾ ਵੈਦਿਕ ਕਵੀਆਂ ਲਈ ਇਤਨੀ ਮਹਾਨਤਾ ਵਾਲਾ ਨਹੀਂ ਸੀ ਜਿੰਨੀ ਮਹਾਨਤਾ ਵਾਲੀ ਉਹ ਅਸਲ ਸੇਧ ਸੀ ਜਿਸ ਤੇ ਸੂਰਜ ਚੱਲਦਾ ਸੀ ਜਾਂ ਉਹ ਦੋ ਸਿਰੇ ਸਨ ਜਿਥੋਂ ਉਹ ਗਰਦਸ਼ ਆਰੰਭ ਕਰਦਾ ਸੀ ਤੇ ਜਿਥੇ ਜਾ ਕੇ ਮੁਕਾਉਂਦਾ ਸੀ। ਇਸ ਲਈ ਹੀ ਉਹ ਰਿਤ ਦੇ ਰਸਤੇ ਦੀ ਗੱਲ ਕਰਦੇ ਹਨ ਜਿਸ ਦਾ ਅਨੁਵਾਦ ਅਸੀਂ ਸਹੀ ਰਸਤਾ ਕਰ ਸਕਦੇ ਹਾਂ; ਪਰ ਜਿਸ ਤੋਂ ਉਨ੍ਹਾਂ ਦਾ ਭਾਵ ਉਸ ਸ਼ਕਤੀ ਤੋਂ ਸੀ ਜੋ ਇਸ ਰਸਤੇ ਨੂੰ ਨਿਸ਼ਚਿਤ ਕਰਦੀ ਹੈ ਅਤੇ ਜਿਸ ਨੂੰ ਉਹ ਰਿਤ ਦਾ ਨਾਮ ਦੇ ਕੇ ਗ੍ਰਹਿਣ ਕਰਨ ਦਾ ਜਤਨ ਕਰਦੇ ਸਨ।

ਜੇ ਤੁਹਾਨੂੰ ਯਾਦ ਹੋਵੇ ਕਿ ਕਿਵੇਂ 'ਅਦਿਤੀ' ਭਾਵ 'ਸੀਮਾ ਰਹਿਤ' ਦਾ ਪਹਿਲਾ ਅਰਥ ਪੂਰਬ ਸੀ ਜਿਸ ਤੋਂ ਹਰ ਸਵੇਰ ਨੂੰ ਅਥਾਹ ਤੇ ਅਨੰਤ ਆਕਾਸ਼ ਪ੍ਰਗਟ ਹੁੰਦਾ, ਜਿਸ ਤੋਂ ਸੂਰਜ ਉਸ ਆਕਾਸ਼ ਤੇ ਤੁਰਨ ਲਈ ਰੋਜ਼ ਉਦੈ ਹੁੰਦਾ, ਤਾਂ ਹੈਰਾਨੀ ਨਹੀਂ ਹੋਵੇਗੀ ਕਿ ਕਿਵੇਂ ਰਿਤ ਜੋ ਉਸ ਸਥਾਨ ਜਾਂ ਸ਼ਕਤੀ ਲਈ ਵਰਤਿਆ ਗਿਆ ਜੋ ਸੂਰਜ ਦੇ ਰਸਤੇ ਨੂੰ ਨਿਰਧਾਰਤ ਕਰਦੀ ਹੈ, ਵੇਦ ਵਿਚ ਬਹੁਤ ਥਾਈਂ ਅਦਿਤੀ ਦੀ ਥਾਂ ਲੈ ਲੈਂਦੀ ਹੈ ਜਿਵੇਂ ਪਹੁ-ਫੁਟਾਲੇ ਨੂੰ ਅਦਿਤੀ ਦਾ ਮੁੱਖੜਾ ਮੰਨਿਆ ਗਿਆ। ਇਥੇ ਹੀ ਬਸ ਨਹੀਂ ਸਾਨੂੰ ਐਸੀਆਂ ਪ੍ਰਾਰਥਨਾਵਾਂ ਮਿਲਦੀਆਂ ਹਨ ਜਿਨ੍ਹਾਂ ਵਿਚ ਰਿਤ ਦਾ ਦਰਜਾ ਅਦਿਤੀ, ਆਕਾਸ਼ ਤੇ ਧਰਤੀ ਦੇ ਮਗਰੋਂ ਨਾਲ ਹੈ। ਪ੍ਰਤੱਖ ਹੈ ਕਿ ਰਿਤ ਦਾ ਰਹਿਣ ਸਥਾਨ ਪੂਰਬ ਹੀ ਹੈ। ਬਹੁਤ ਪੁਰਾਤਨ ਕਥਾ ਅਨੁਸਾਰ ਚਾਨਣ ਖਲੇਰਨ ਵਾਲੇ ਦੇਵਤੇ, ਹਰ ਸਵੇਰ ਨੂੰ ਲੁਟੇਰੇ ਦੀ ਲੁਕਣ ਵਾਲੀ ਹਨੇਰੀ ਗੁਫ਼ਾ ਨੂੰ ਸੰਨ ਮਾਰਦੇ ਹਨ ਅਤੇ ਗਊਆਂ ਭਾਵ ਦਿਨਾਂ ਨੂੰ ਬਾਹਰ ਲਿਆਉਂਦੇ ਹਨ—ਹਰ ਦਿਨ ਨੂੰ ਗਊ ਮੰਨਿਆ ਹੈ—ਜੋ ਹੌਲੇ-ਹੌਲੇ ਹਨੇਰੇ ਅਸਤਬਲ ਤੋਂ ਧਰਤੀ ਤੇ ਆਕਾਸ਼ ਦੀਆਂ ਰੌਸ਼ਨ ਚਰਾਂਦਾ ਵਲ ਜਾਂਦੀਆਂ

ਹਨ। ਜਦੋਂ ਇਹ ਰੂਪਕ ਬਦਲ ਗਿਆ, ਤਦ ਇਹ ਮੰਨਿਆ ਜਾਣ ਲੱਗਾ ਕਿ ਸੂਰਜ ਆਪਣੇ ਘੋੜਿਆਂ ਨੂੰ ਹਰ ਸਵੇਰ ਜੋਤਦਾ ਹੈ ਤੇ ਸੰਸਾਰ ਦੇ ਆਰ-ਪਾਰ ਦਾ ਪੈਂਡਾ ਮੁਕਾਉਂਦਾ ਹੈ, ਤਦੋਂ ਰਿਤ ਉਹ ਸਥਾਨ ਮੰਨਿਆ ਜਾਣ ਲੱਗਾ ਜਿਥੇ ਸੂਰਜ ਆਪਣੇ ਜੁਤੇ ਘੋੜਿਆਂ ਨੂੰ ਆ ਕੇ ਖੋਲ੍ਹਦਾ ਹੈ। ਕਿਤੇ-ਕਿਤੇ ਇਹ ਕਿਹਾ ਹੈ ਕਿ ਪਹੁ ਹੀ ਰਿਤ ਦੇ ਪਾਤਾਲ ਵਿਚ ਰਹਿੰਦੀ ਹੈ। ਅਨੇਕ ਕਹਾਣੀਆਂ ਪ੍ਰਚੱਲਿਤ ਹਨ ਕਿ ਕਿਵੇਂ ਪਹੁ ਨੂੰ ਹੀ ਪਾਤਾਲ ਵਿਚੋਂ ਛੁਟਕਾਰਾ ਦਿਵਾਇਆ ਗਿਆ ਜਾਂ ਕਿਵੇਂ ਪਹੁ ਨੇ ਇੰਦ੍ਰ ਤੇ ਹੋਰ ਦੇਵਤਿਆਂ ਦੇ ਚੁਰਾਏ ਗਏ ਪਸ਼ੂਆਂ ਜਾਂ ਚੁਰਾਏ ਗਏ ਖ਼ਜ਼ਾਨੇ ਨੂੰ ਰਾਤ ਦੇ ਹਨੇਰੇ ਅਸਤਬਲ ਵਿਚੋਂ ਲੱਭਣ ਵਿਚ ਸਹਾਇਤਾ ਕੀਤੀ।

**13. ਸਰਮਾ ਦੀ ਕਹਾਣੀ**

ਇਨ੍ਹਾਂ ਕਹਾਣੀਆਂ ਵਿਚੋਂ ਸ੍ਰੇਸ਼ਟ ਕਹਾਣੀ ਇੰਦ੍ਰ ਦੀ ਹੈ ਜਿਸ ਨੇ ਪਹਿਲਾਂ ਸਰਮਾ ਨੂੰ ਭਾਵ ਦਿਨ ਦੀ ਝਾਕੀ ਨੂੰ, ਇਹ ਲੱਭਣ ਲਈ ਭੇਜਿਆ ਕਿ ਗਾਂਵਾਂ ਕਿਥੇ ਲੁਕੀਆਂ ਹੋਈਆਂ ਹਨ। ਜਦੋਂ ਸਰਮਾ ਨੇ ਗਊਆਂ ਦੀ ਬਾਂ-ਬਾਂ ਸੁਣ ਲਈ, ਉਹ ਇੰਦ੍ਰ ਨੂੰ ਪਤਾ ਦੇਣ ਲਈ ਮੁੜ ਆਈ। ਇੰਦ੍ਰ ਨੇ ਲੁਟੇਰਿਆਂ ਨਾਲ ਯੁੱਧ ਕੀਤਾ ਅਤੇ ਰੌਸ਼ਨ ਗਊਆਂ ਨੂੰ ਬਾਹਰ ਲੈ ਆਇਆ। ਇਸ ਸਰਮਾ ਨੂੰ ਮਗਰੋਂ ਇੰਦ੍ਰ ਦਾ ਕੁੱਤਾ ਕਿਹਾ ਗਿਆ। ਪ੍ਰੋਫੈਸਰ ਕੂਹਨ (Kuhn) ਨੇ ਸਰਮਾ ਨੂੰ ਹਰਮੀਆਜ਼ ਜਾਂ ਹਰਮੀਜ਼ (Hermeias or Hermas) ਨਾਲ ਮੇਲਿਆ ਹੈ—ਇਹੋ ਹੀ ਪਹਿਲਾ ਸੰਕੇਤ ਸੀ ਜਿਸ ਨੇ ਤੁਲਨਾਤਮਿਕ ਮਿਥਿਹਾਸ ਵਾਲਿਆਂ ਨੂੰ ਪ੍ਰਾਚੀਨ ਆਰੀਆ ਮਿਥਿਹਾਸ ਦੇ ਅਧਿਐਨ ਲਈ ਠੀਕ ਰਸਤਾ ਸੁਝਾਇਆ, ਗੱਲ ਇਹ ਬਣੀ ਕਿ ਸਰਮਾ (ਪਹੁ-ਫੁਟਾਲੇ ਦਾ ਸੰਕੇਤ ਦੇਣ ਵਾਲੀ) ਬਾਰੇ ਕਿਹਾ ਗਿਆ ਕਿ ਉਸ ਨੇ ਰਿਤ ਦੇ ਠੀਕ ਰਸਤੇ ਤੇ ਜਾ ਕੇ ਜਾਂ ਰਿਤਾ ਪਾਸ ਜਾ ਕੇ ਭਾਵ ਠੀਕ ਥਾਂ ਪਹੁੰਚ ਕੇ ਗਊਆਂ ਲੱਭੀਆਂ। ਇਕ ਕਵੀ ਨੇ ਕਿਹਾ ਹੈ : 'ਜਦੋਂ ਸਰਮਾ ਨੇ ਚਿਟਾਨ ਦੀ ਦਰਾੜ ਦੇਖੀ, ਉਹ ਉਸ ਪੁਰਾਤਨ ਮਹਾਨ ਪੰਥ ਤੇ ਚੱਲ ਕੇ ਇਕ ਨੁਕਤੇ ਤੇ ਪਹੁੰਚ ਗਈ। ਉਹ ਬੜੀ ਤੇਜ਼ ਤੁਰਨ ਵਾਲੀ ਸੀ। ਉਸ ਨੇ ਅਗਵਾਈ ਦਿੱਤੀ। ਜਦੋਂ ਉਸ ਨੂੰ ਅਬਿਨਾਸ਼ੀ (ਗਊਆਂ ਜਾਂ ਦਿਨਾਂ) ਦੀ ਬਾਂ-ਬਾਂ ਦਾ ਪਤਾ ਲੱਗਾ, ਉਹ ਸਿੱਧੀ ਉਨ੍ਹਾਂ ਵਲ ਗਈ (ਰਿਗਵੇਦ, III, 31, 6)।

ਉਪਰ ਦਿੱਤੇ ਬੰਦ ਵਿਚ, ਉਸ ਰਸਤੇ ਨੂੰ ਜਿਸ ਤੇ ਦੇਵਤੇ ਤੇ ਉਨ੍ਹਾਂ ਦੇ ਸਾਥੀ ਗਊਆਂ ਭਾਵ ਦਿਨ ਦੇ ਚਾਨਣ ਨੂੰ ਲੱਭਣ ਲਈ ਗਏ, ਰਿਤ ਕਿਹਾ ਗਿਆ ਹੈ; ਪਰ ਇਕ ਹੋਰ ਥਾਂ ਤੇ ਕਿਹਾ ਗਿਆ ਹੈ ਕਿ ਇੰਦ੍ਰ ਤੇ ਉਸ ਦੇ ਮਿੱਤਰਾਂ ਨੇ ਰਿਤ ਜਾਂ ਠੀਕ ਥਾਂ ਨੂੰ ਲੱਭਣ ਉਪਰੰਤ, ਵਾਲਾ, ਭਾਵ ਉਸ ਲੁਟੇਰੇ ਜਾਂ ਉਸ ਦੀ ਗੁਫ਼ਾ, ਨੂੰ ਚੀਰ ਕੇ ਟੁਕੜੇ-ਟੁਕੜੇ ਕਰ ਦਿੱਤਾ।

ਇਸੇ ਤਰ੍ਹਾਂ ਉਸੇ ਠੀਕ, ਅਟੱਲ, ਅਮਰ ਸਥਾਨ ਦਾ ਧਿਆਨ ਕੀਤਾ ਗਿਆ ਹੈ ਜਦੋਂ ποῦ στῶ ਦੀ ਤਲਾਸ਼ ਕੀਤੀ ਜਾਂਦੀ ਹੈ ਜਿਥੋਂ ਦੇਵਤੇ ਪੱਕੀ ਤਰ੍ਹਾਂ ਧਰਤ-ਆਕਾਸ਼ ਨੂੰ ਕਾਇਮ ਕਰ ਸਕਦੇ ਸਨ। ਵਰੁਣ ਨੂੰ ਇਹ ਕਹਿੰਦਿਆਂ ਦਰਸਾਇਆ ਹੈ, 'ਮੈਂ ਨੇ ਹੀ ਆਕਾਸ਼ ਨੂੰ ਰਿਤ ਦੇ ਰਸਤੇ ਤੇ ਕਾਇਮ ਰੱਖਿਆ' ਅਤੇ ਮਗਰੋਂ ਰਿਤ ਬਾਰੇ ਉਹ ਸੰਕਲਪ ਬਣਿਆ ਜਿਵੇਂ ਸਤਿ ਬਾਰੇ ਸੀ ਕਿ ਜੋ ਵੀ ਰਚਨਾ ਹੈ ਉਸ ਦਾ ਆਧਾਰ ਹੈ।

ਰਿਤ ਦਾ ਚੱਕਰ ਹਰ ਰੋਜ਼ ਚੱਲਦਾ ਹੈ ਅਤੇ ਪਹੁ ਜਾਂ ਸੂਰਜ ਜਾਂ ਦਿਨ ਤੇ ਰਾਤ ਉਸ ਦੇ

ਮਗਰ ਤੁਰਦੇ ਹਨ ਅਤੇ ਰਿਤ ਦਾ ਜੋ ਅਨੁਵਾਦ ਅਸੀਂ ਆਮ ਕਰ ਸਕਦੇ ਹਾਂ, ਉਹ ਸਤਿ ਦਾ ਰਸਤਾ ਜਾਂ ਠੀਕ ਰਸਤਾ ਹੈ।

ਪਹੁ ਬਾਰੇ ਇਵੇਂ ਪਾਠ ਆਉਂਦਾ ਹੈ :

'ਉਹ ਰਿਤ ਦੇ ਰਸਤੇ ਤੇ ਤੁਰਦੀ ਹੈ, ਜੋ ਸਤਿ ਦਾ ਰਸਤਾ ਹੈ, ਉਹ ਰਿਤ ਦੀ ਹੱਦ ਤੋਂ ਪਰੇ ਨਹੀਂ ਜਾਂਦੀ, ਜਿਵੇਂ ਕਿ ਉਹ ਆਦਿ ਤੋਂ ਹੀ ਇਹ ਰਸਤੇ ਦੀ ਜਾਣੂ ਹੈ।'

'ਪਹੁ ਜੋ ਆਕਾਸ਼ ਵਿਚ ਜਨਮ ਲੈਂਦੀ ਹੈ, ਉਹ ਸਤਿ ਦੇ ਮਾਰਗ ਤੇ ਤੁਰੀ; ਉਹ ਨੇੜੇ ਆਈ ਤੇ ਇਸ ਤਰ੍ਹਾਂ ਉਸ ਨੇ ਆਪਣੀ ਮਹਾਨਤਾ ਪ੍ਰਗਟ ਕੀਤੀ। ਉਸ ਨੇ ਭੂਤਾਂ-ਪ੍ਰੇਤਾਂ ਨੂੰ ਨਸਾ ਦਿੱਤਾ ਤੇ ਕਠੋਰ ਹਨੇਰੇ ਨੂੰ ਵੀ ਭਜਾ ਦਿੱਤਾ।'

ਸੂਰਜ ਬਾਰੇ ਉਸ ਪਾਠ ਵਿਚ ਇਉਂ ਕਿਹਾ ਹੈ :

'ਦੇਵ ਸਵਿਤ੍ਰੀ ਵੀ ਸਤਿ ਦੇ ਮਾਰਗ ਤੇ ਕਰਮਸ਼ੀਲ ਹੈ। ਰਿਤ ਦਾ ਨਾਦ ਦੂਰ-ਦੂਰ ਤੀਕ ਪਸਰਿਆ ਹੋਇਆ ਹੈ; ਰਿਤ ਉਨ੍ਹਾਂ ਦਾ ਵੀ ਵਿਰੋਧ ਕਰਦੀ ਹੈ ਜੋ ਬੜੇ ਲੜਾਕੇ ਸੂਰਮੇ ਹਨ।'

ਜਦੋਂ ਸੂਰਜ ਉਦੈ ਹੁੰਦਾ ਹੈ, ਤਦ ਰਿਤ ਦਾ ਮਾਰਗ ਉਸ ਦੀਆਂ ਕਿਰਨਾਂ ਨਾਲ ਜਗਮਗਾ ਉੱਠਦਾ ਹੈ ਅਤੇ ਹੀਰਾਕਲੀਟਸ (Herakleitos) ਵਾਲਾ ਵਿਚਾਰ ਕਿ 'ਸੂਰਜ (Helios) ਹੱਦ ਦਾ ਉਲੰਘਣ ਕਦਾਚਿਤ ਨਹੀਂ ਕਰੇਗਾ' ਇਕ ਰਿਗਵੇਦ ਦੇ ਮੰਤ੍ਰ ਵਿਚ ਆ ਜਾਂਦਾ ਹੈ : 'ਸੂਰਜ ਨਿਸ਼ਚਿਤ ਮਾਰਗ ਦਾ ਉਲੰਘਣ ਨਹੀਂ ਕਰਦਾ।' ਜਿਸ ਰਸਤੇ ਨੂੰ ਇਥੇ ਰਿਤ ਦਾ ਮਾਰਗ ਕਿਹਾ ਹੈ, ਉਸ ਨੂੰ ਹੋਰ ਥਾਵਾਂ ਤੇ 'ਗਾਤੁ' ਭਾਵ ਚੌੜਾ ਰਸਤਾ ਕਿਹਾ ਹੈ ਅਤੇ 'ਰਿਤ' ਵਾਂਗ ਹੀ 'ਗਾਤੁ' ਨੂੰ ਵੀ ਪ੍ਰਾਚੀਨ ਦੇਵਤਿਆਂ ਵਿਚ ਥਾਂ ਦਿੱਤੀ ਗਈ ਹੈ। ਪ੍ਰਤੱਖ ਹੈ ਕਿ ਇਹ ਉਹੀ, ਰਸਤਾ ਹੈ ਜਿਸ ਤੇ ਦਿਨ ਤੇ ਰਾਤ ਵਾਰੋ ਵਾਰੀ ਤੁਰਦੇ ਕਹੇ ਜਾਂਦੇ ਹਨ ਅਤੇ ਉਹ ਰਸਤਾ ਹਰ ਰੋਜ਼ ਬਦਲਦਾ ਰਹਿੰਦਾ ਹੈ। ਹੋਰ ਵੀ ਅਨੇਕ ਰਸਤੇ ਦੱਸੇ ਜਾਂਦੇ ਹਨ ਜਿਨ੍ਹਾਂ ਤੇ ਅਸ਼ਵਨੀ, ਦਿਨ ਤੇ ਰਾਤ ਅਤੇ ਇਹੋ ਜਿਹੇ ਹੋਰ ਦੇਵਤੇ ਤੁਰਦੇ ਹਨ।

ਇਕ ਹੋਰ ਮਹਾਨਤਾ ਵਾਲੀ ਗੱਲ ਇਹ ਹੈ ਕਿ ਰਿਤ ਦੇ ਮਾਰਗ ਬਾਰੇ ਕਿਤੇ-ਕਿਤੇ ਕਿਹਾ ਜਾਂਦਾ ਹੈ ਕਿ ਇਹ ਮਹਾਨ ਦੇਵ ਵਰੁਣ ਨੇ, ਜੋ ਕਿ ਵੈਦਿਕ ਦੇਵਤਿਆਂ ਵਿਚੋਂ ਇਕ ਪ੍ਰਾਚੀਨ ਦੇਵਤਾ ਹੈ, ਸੂਰਜ ਦੇ ਚੱਲਣ ਲਈ ਬਣਾਇਆ (1, 24, 8); ਇਹ ਕਾਰਨ ਹੈ ਕਿ ਕਿਉਂ ਜਿਸ ਨੂੰ ਕਿਤੇ ਵਰੁਣ ਦਾ ਨੇਮ ਕਿਹਾ ਗਿਆ ਉਸ ਨੂੰ ਹੀ ਰਿਤ ਦਾ ਨੇਮ ਵੀ ਹੋਰ ਥਾਈਂ ਮੰਨਿਆ ਗਿਆ ਹੈ; ਜਾਂ ਕਿਉਂ ਵਰੁਣ ਜੋ ਸਾਰੇ ਆਕਾਸ਼ ਦਾ ਦੇਵਤਾ ਹੈ ਕਿਤੇ-ਕਿਤੇ ਅਡੋਲ ਹੋ ਜਾਂਦਾ ਮੰਨਿਆ ਗਿਆ ਹੈ ਤੇ ਇਕ ਸੁਤੰਤਰ ਸ਼ਕਤੀ ਜਿਸ ਨੂੰ ਰਿਤ ਕਿਹਾ ਗਿਆ ਹੈ ਉਸ ਨੂੰ ਨਿਰਧਾਰਤ ਕਰਦਾ ਹੈ।

ਜਦੋਂ ਇਕ ਵਾਰੀ ਇਹ ਗੱਲ ਮੰਨ ਲਈ ਗਈ ਕਿ ਦੇਵਤੇ ਸਿੱਧੇ ਜਾਂ ਠੀਕ ਮਾਰਗ ਤੇ ਚੱਲ ਕੇ ਹਨੇਰੇ ਦੀਆਂ ਸ਼ਕਤੀਆਂ ਤੇ ਵਿਜਈ ਹੋ ਜਾਂਦੇ ਹਨ, ਤਦ ਉਨ੍ਹਾਂ ਦੇਵਤਿਆਂ ਦੇ ਉਪਾਸ਼ਕਾਂ ਲਈ ਉਨ੍ਹਾਂ ਅੱਗੇ ਇਹ ਬੇਨਤੀ ਕਰਨਾ ਥੋੜ੍ਹਾ ਹੀ ਅੱਗੇਰਾ ਕਦਮ ਸੀ ਕਿ ਸਾਨੂੰ ਵੀ ਠੀਕ ਰਸਤੇ ਤੇ ਚੱਲਣ ਦੀ ਆਗਿਆ ਦਿਓ। ਇਸ ਲਈ ਪਾਠ ਆਉਂਦਾ ਹੈ, 'ਹੇ ਇੰਦ੍ਰ,

ਰਿਤ ਦੇ ਮਾਰਗ ਤੇ ਸਾਡੀ ਅਗਵਾਈ ਕਰੋ, ਉਸ ਠੀਕ ਰਸਤੇ ਤੇ ਜੋ ਸਾਰੀਆਂ ਬੁਰਾਈਆਂ ਤੋਂ ਉੱਚਾ ਹੈ' (ਰਿਗਵੇਦ, X, 133, 6)।

ਜਾਂ, ਇਹ ਪ੍ਰਾਰਥਨਾ ਹੈ, 'ਹੇ ਮਿਤ੍ਰ ਤੇ ਵਰੁਣ, ਅਸੀਂ ਤੁਹਾਡੇ ਠੀਕ ਮਾਰਗ ਤੇ ਤੁਰਦੇ ਸਾਰੀਆਂ ਬੁਰਾਈਆਂ ਨੂੰ ਇਵੇਂ ਪਾਰ ਕਰ ਜਾਈਏ ਜਿਵੇਂ ਜਹਾਜ਼ ਵਿਚ ਦਰਿਆ ਪਾਰ ਹੁੰਦਾ ਹੈ' (ਰਿਗਵੇਦ, VII, 65, 3)। ਮੰਨਿਆ ਗਿਆ ਹੈ ਕਿ ਮਿਤ੍ਰ ਤੇ ਵਰੁਣ ਮਹਾਨ ਰਿਤ ਦੀ ਉਸਤਤਿ ਕਰਦੇ ਹਨ। (ਰਿਗਵੇਦ, VIII, 25, 4; ਤੁਲਨਾ 1, 151, 4-6)। ਇਕ ਹੋਰ ਕਵੀ ਕਹਿੰਦਾ ਹੈ : 'ਮੈਂ ਚੰਗੀ ਤਰ੍ਹਾਂ ਰਿਤ ਦੇ ਮਾਰਗ ਤੇ ਤੁਰਦਾ ਹਾਂ' (ਰਿਗਵੇਦ, X, 66, 13)। ਬੁਰਿਆਰਾਂ ਬਾਰੇ, ਇਸ ਦੇ ਉਲਟ, ਕਿਹਾ ਗਿਆ ਹੈ ਕਿ ਉਹ ਰਿਤ ਦੇ ਮਾਰਗ ਤੇ ਕਦਾਚਿਤ ਨਹੀਂ ਤੁਰਦੇ (ਰਿਗਵੇਦ, IX, 73, 6)।

### 14. ਰਿਤ ਭਾਵ ਹੋਮ-ਜਗ

ਜੇ ਅਸੀਂ ਧਿਆਨ ਕਰੀਏ ਕਿ ਭਾਰਤ ਵਿਚ ਕਿਵੇਂ ਪ੍ਰਾਚੀਨ ਸਮੇਂ ਦੇ ਹੋਮ-ਜਗਾਂ ਦਾ ਆਧਾਰ ਸੂਰਜ ਦੀ ਗਤੀ ਸੀ; ਕਿਵੇਂ ਸੂਰਜ ਉਦੇ ਹੋਣ ਤੋਂ ਦੁਪਹਿਰ ਸਮੇਂ ਅਤੇ ਉਸ ਦੇ ਡੁੱਬਣ ਤੇ ਰੋਜ਼ਾਨਾ ਕਿਸ ਤਰ੍ਹਾਂ ਨਵੇਦਨ ਕੀਤੇ ਜਾਂਦੇ ਸਨ; ਕਿਵੇਂ ਪੂਰਨਮਾਸ਼ੀ ਤੇ ਮੱਸਿਆ ਨੂੰ ਉਪਾਸ਼ਨਾ ਕੀਤੀਆਂ ਜਾਂਦੀਆਂ ਸਨ; ਕਿਵੇਂ ਤਿੰਨ ਰੁੱਤਾਂ ਨਾਲ ਜਾਂ ਸੂਰਜ ਦੀ ਅਰਧ-ਵਾਰਸ਼ਿਕ ਜਾਂ ਵਾਰਸ਼ਿਕ ਗਤੀ ਨਾਲ ਕਈ ਤਰ੍ਹਾਂ ਦੇ ਜਗ ਹੁੰਦੇ ਸਨ; ਅਸੀਂ ਚੰਗੀ ਤਰ੍ਹਾਂ ਸਮਝ ਸਕਾਂਗੇ ਕਿਵੇਂ ਹੋਮ-ਜਗ ਨੂੰ ਸਮਾਂ ਲੰਘਣ ਨਾਲ ਰਿਤ ਦਾ ਮਾਰਗ ਹੀ ਮੰਨਿਆ ਜਾਣ ਲੱਗਾ। (ਰਿਗਵੇਦ 1, I,28, 2; X, 31, 21; 70, 2; 110, 2; ਆਦਿ)।

ਅੰਤ ਤੇ ਰਿਤ ਨੇ ਆਮ ਨੇਮ ਜਾਂ ਕਾਨੂੰਨ ਦਾ ਦਰਜਾ ਗ੍ਰਹਿਣ ਕਰ ਲਿਆ। ਦਰਿਆਵਾਂ ਬਾਰੇ ਕਿਤੇ ਇਹ ਕਿਹਾ ਹੈ ਕਿ ਉਹ ਰਿਤ ਦੇ ਮਾਰਗ ਤੇ ਤੁਰਦੇ ਹਨ, ਕਈ ਹੋਰ ਸੂਕਤਾਂ ਵਿਚ ਉਨ੍ਹਾਂ ਨੂੰ ਰਿਤ ਜਾਂ ਵਰੁਣ ਦੇ ਨੇਮ ਤੇ ਤੁਰਦਾ ਦੱਸਿਆ ਹੈ। ਹੋਰ ਵੀ ਕਈ ਅਰਥ ਜਾਂ ਭਾਵ ਰਿਤ ਪ੍ਰਗਟ ਕਰਦਾ ਹੈ, ਪਰ ਉਹ ਸਾਡੇ ਮੰਤਵ ਲਈ ਘੱਟ ਮਹਾਨਤਾ ਵਾਲੇ ਹਨ। ਕੇਵਲ ਇੰਨੀ ਗੱਲ ਮੈਂ ਹੋਰ ਕਹਿਣੀ ਹੈ ਕਿ ਜਿਵੇਂ ਰਿਤ ਜੋ ਕੁਝ ਠੀਕ, ਉੱਤਮ ਤੇ ਸਤਿ ਹੈ ਉਸ ਨੂੰ ਪ੍ਰਗਟ ਕਰਦਾ ਹੈ ਤਿਵੇਂ ਅਨਰਿਤ ਜੋ ਕੁਝ ਵੀ ਝੂਠ, ਬੁਰਾ ਤੇ ਕੱਚ ਹੈ ਉਸ ਨੂੰ ਪ੍ਰਗਟ ਕਰਨ ਲਈ ਵਰਤਿਆ ਜਾਣ ਲੱਗਾ।

### 15. ਰਿਤ ਦਾ ਵਿਕਾਸ

ਪਤਾ ਨਹੀਂ ਕਿ ਮੈਂ ਵੇਦ ਵਿਚਲੇ ਰਿਤ ਬਾਰੇ ਤੁਹਾਨੂੰ ਪੂਰੀ ਤਰ੍ਹਾਂ ਸਮਝਾ ਸਕਿਆ ਹਾਂ ਕਿ ਨਹੀਂ, ਕਿ ਕਿਵੇਂ ਇਸ ਦਾ ਅਰੰਭਿਕ ਅਰਥ ਸ਼ਬਦ, ਸੂਰਜ, ਸੁਬ੍ਹਾ ਤੇ ਸ਼ਾਮ ਜਾਂ ਦਿਨ ਤੇ ਰਾਤ ਦੀ ਨਿਸ਼ਚਿਤ ਤੋਰ ਸੀ; ਕਿਵੇਂ ਉਸ ਗਤੀ ਦਾ ਆਰੰਭ ਪੂਰਬ ਤੋਂ ਹੁੰਦਾ ਮੰਨਿਆ ਜਾਂਦਾ ਸੀ; ਕਿਵੇਂ ਆਕਾਸ਼ੀ ਗ੍ਰਿਹਾਂ ਜਾਂ ਦਿਨ ਤੇ ਰਾਤ ਦੇ ਮਾਰਗ ਨੂੰ ਰਿਤ ਦਾ ਹੀ ਮਾਰਗ ਦਰਸਾਇਆ ਗਿਆ; ਕਿਵੇਂ ਉਹ ਰਸਤਾ ਜਿਸ ਤੇ ਤੁਰ ਕੇ ਦੇਵਤਿਆਂ ਨੇ ਹਨੇਰੇ ਵਿਚੋਂ ਚਾਨਣ ਨੂੰ ਲਿਆਂਦਾ, ਹੀ ਮਗਰੋਂ ਮਨੁੱਖ ਲਈ ਜਗ ਤੇ ਸਦਾਚਾਰ ਵਿਚ ਸਹੀ ਮਾਰਗ ਮੰਨਿਆ ਗਿਆ। ਤੁਹਾਨੂੰ ਇਨ੍ਹਾਂ ਪ੍ਰਾਚੀਨ ਸੰਕਲਪਾਂ ਦੇ ਵਿਕਾਸ ਵਿਚ ਵਿਚਾਰ ਦੀ ਬਹੁਤੀ ਸ਼ੁੱਧਤਾ ਜਾਂ ਨਿਸ਼ਚਿਤਤਾ ਦੀ ਆਸ

ਨਹੀਂ ਰੱਖਣੀ ਚਾਹੀਦੀ ਹੈ। ਇਹ ਉਨ੍ਹਾਂ ਵਿਚ ਨਹੀਂ ਸਨ; ਨਾ ਹੀ ਇਹ ਉਥੇ ਸੰਭਵ ਸਨ ਅਤੇ ਜੇ ਅਸੀਂ ਇਨ੍ਹਾਂ ਕਾਵਿ-ਉਡਾਰੀਆਂ ਨੂੰ ਸਖ਼ਤੀ ਨਾਲ ਕੁਝ ਵਿਚਾਰਾਂ ਦੇ ਪ੍ਰਕਾਰਾਂ ਵਿਚ ਘਸੋੜਨ ਦਾ ਜਤਨ ਕਰਾਂਗੇ ਤਾਂ ਉਨ੍ਹਾਂ ਦੇ ਖੰਭ ਭੰਨ ਮਾਰਾਂਗੇ ਅਤੇ ਉਨ੍ਹਾਂ ਦੀ ਆਤਮਾ ਦਰੜ-ਸੁੱਟਾਂਗੇ : ਸਾਡੇ ਪੱਲੇ ਕੇਵਲ ਸੁੱਕੀਆਂ ਹੱਡੀਆਂ ਰਹਿ ਜਾਣਗੀਆਂ, ਪਰ ਕੋਈ ਮਾਸ, ਲਹੂ ਜਾਂ ਜੀਵਨ ਨਹੀਂ ਹੋਵੇਗਾ।

**16. ਅਨੁਵਾਦ ਦੀ ਕਠਿਨਾਈ**

ਇਸ ਪ੍ਰਕਾਰ ਦੀ ਹਰ ਚਰਚਾ ਵਿਚ ਵੱਡੀ ਕਠਿਨਾਈ ਇਹ ਹੁੰਦੀ ਹੈ ਕਿ ਸਾਨੂੰ ਵਿਚਾਰ ਨੂੰ ਪ੍ਰਾਚੀਨ ਰੂਪ ਤੋਂ ਆਧੁਨਿਕ ਰੂਪ ਵਿਚ ਉਤਾਰਨਾ ਪੈਂਦਾ ਹੈ। ਇਸ ਕਰਤੱਵ ਵਿਚ ਕੁਝ ਨਾ ਕੁਝ ਧਿੰਙਾ-ਜੋਰੀ ਅਤਿ ਜ਼ਰੂਰੀ ਹੁੰਦੀ ਹੈ। ਸਾਡੇ ਪਾਸ ਵੈਦਿਕ ਰਿਤ ਵਰਗਾ ਕੋਈ ਲਚਕਦਾਰ ਸ਼ਬਦ ਨਹੀਂ ਹੈ ਜਿਸ ਵਿਚ ਇਤਨੀ ਸ਼ਕਤੀ ਹੋਵੇ ਤੇ ਜੋ ਵਿਚਾਰ ਦੇ ਕਈ ਨਵੇਂ ਰੰਗ ਦਰਸਾਣ ਦੇ ਤਤਪਰ ਹੋਵੇ। ਅਸੀਂ ਜੋ ਕੁਝ ਕਰ ਸਕਦੇ ਹਾਂ ਉਹ ਤੇ ਇੰਨਾ ਹੀ ਹੈ ਕਿ ਜੇ ਸੰਭਵ ਹੋਵੇ ਤਾਂ ਉਸ ਵਿਚਾਰ ਦਾ ਅਰੰਭਿਕ ਕੇਂਦਰ ਲੱਭੀਏ ਅਤੇ ਫਿਰ ਜੋ ਕਿਰਨਾਂ ਉਸ ਵਿਚੋਂ ਨਿਕਲੀਆਂ ਉਨ੍ਹਾਂ ਦੀ ਗਤੀ ਦੀਆਂ ਸੇਧਾਂ ਵਿਚ ਉਨ੍ਹਾਂ ਦੇ ਮਗਰ ਜਾਈਏ। ਇਹੋ ਕੁਝ ਮੈਂ ਕਰਨ ਦਾ ਜਤਨ ਕੀਤਾ ਹੈ ਅਤੇ ਜੇ ਇਵੇਂ ਕਰਦਿਆਂ ਇਹ ਪ੍ਰਤੀਤ ਹੋਇਆ ਹਾਂ ਕਿ ਮੈਂ ਨੇ ਪੁਰਾਤਨਤਾ ਉਤੇ ਨਵੇਂ ਬਸਤਰ ਸਜਾ ਦਿੱਤੇ ਹਨ, ਤਦੋਂ ਮੈਂ ਕੇਵਲ ਇਹੋ ਕਹਿ ਸਕਦਾ ਹਾਂ ਕਿ ਮੇਰੇ ਪਾਸ ਹੋਰ ਕੋਈ ਤਰੀਕਾ ਨਹੀਂ ਹੈ ਜਦੋਂ ਤੀਕ ਕਿ ਅਸੀਂ ਨਾ ਕੇਵਲ ਸੰਸਕ੍ਰਿਤ ਸਗੋਂ ਵੈਦਿਕ ਸੰਸਕ੍ਰਿਤ ਬੋਲਣ ਤੇ ਸਹਿਮਣ ਨਹੀਂ ਹੋ ਜਾਂਦੇ।

ਇਕ ਮਹਾਨ ਅੰਗਰੇਜ਼ ਕਵੀ ਤੇ ਚਿੰਤਕ ਦੀ ਹੁਣੇ-ਹੁਣੇ ਬੜੀ ਨਿਖੇਧੀ ਕੀਤੀ ਗਈ ਹੈ ਕਿ ਉਸ ਨੇ ਪੁਰਾਤਨ ਸਰਗੁਣ ਜਹੋਵਾ ਬਾਰੇ ਇਬਰਾਨੀ ਵਿਸ਼ਵਾਸ ਦਾ ਇਹ ਅਨੁਵਾਦ ਕੀਤਾ ਹੈ ਕਿ 'ਇਹ ਸਦੀਵੀ ਸ਼ਕਤੀ ਜੋ ਸੱਚਾਈ ਦੀ ਸੇਧ ਹੈ ਉਸ ਵਿਚ ਵਿਸ਼ਵਾਸ ਹੈ, ਨਾ ਕਿ ਆਪਣੇ ਆਪ ਵਿਚ।' ਇਤਰਾਜ਼ ਇਹ ਹੋਇਆ ਹੈ ਕਿ ਇਬਰਾਨੀ ਵਿਚ ਇਹੋ ਜਿਹੇ ਸੂਖਮ, ਆਧੁਨਿਕ ਤੇ ਨਿਰੋਲ ਅੰਗ੍ਰੇਜ਼ੀ ਵਿਚਾਰ ਲਈ ਵਾਕ ਲੱਭਣਾ ਹੀ ਅਸੰਭਵ ਹੈ। ਪਰ ਜੇ ਪ੍ਰਾਚੀਨ ਵੈਦਿਕ ਕਵੀ ਅੱਜ ਜਿੰਦਾ ਹੋਣ ਅਤੇ ਜੇ ਉਹ ਆਧੁਨਿਕ ਵਿਚਾਰ ਤੇ ਬੋਲੀ ਵਿਚ ਸੋਚਣ ਤੇ ਬੋਲਣ, ਤਦ ਮੈਨੂੰ ਕਹਿਣ ਵਿਚ ਸੰਕੋਚ ਨਹੀਂ ਹੈ ਕਿ ਉਹ ਵੀ ਪ੍ਰਾਚੀਨ ਰਿਤ ਦੇ ਸੰਕਲਪ ਦਾ ਅਨੁਵਾਦ ਸਦੀਵੀ ਸ਼ਕਤੀ ਜੋ ਸੱਚਾਈ ਦੀ ਸੇਧ ਦਿੰਦੀ ਹੈ, ਨਾ ਕਿ ਆਪਣੇ ਆਪ ਦੀ, ਕਰਨਾ ਚਾਹੁੰਣਗੇ।

**17. ਕੀ ਆਰੀਆਂ ਦਾ ਰਿਤ ਦਾ ਸੰਕਲਪ ਸਰਬ ਸਾਂਝਾ ਸੀ**

ਪਰ ਇਕ ਹੋਰ ਨੁਕਤੇ ਦਾ ਵੀ ਫੈਸਲਾ ਹੋਣਾ ਜ਼ਰੂਰੀ ਹੈ। ਅਸੀਂ ਦੇਖ ਚੁੱਕੇ ਹਾਂ ਕਿ ਵੇਦ ਵਿਚ ਰਿਤ ਦਾ ਵਿਚਾਰ ਪ੍ਰਾਚੀਨ ਵਿਚਾਰ ਪੱਧਰ ਵਿਚ ਹੀ ਆ ਗਿਆ ਸੀ। ਹੁਣ ਪ੍ਰਸ਼ਨ ਇਹ ਹੈ ਕਿ ਰਿਤ ਕੇਵਲ ਵੈਦਿਕ ਵਿਚਾਰ ਹੀ ਸੀ ਜਾਂ ਇਹ ਵਿਚਾਰ ਦਿਔਂ (Dyaus), ਜ਼ੀਅਸ ( Zeus), ਜੂਪੀਟਰ (Jupiter) ਵਾਂਗ ਆਰੀਆ ਜਾਤੀ ਦਾ ਸਰਬ ਸਾਂਝਾ ਸੰਕਲਪ ਸੀ?

ਪੂਰੇ ਵਿਸ਼ਵਾਸ ਨਾਲ ਤੇ ਉੱਤਰ ਦੇਣਾ ਕਠਿਨ ਹੈ। ਪਰ ਜਿਵੇਂ ਅਸੀਂ ਦੇਖਾਂਗੇ, ਐਸੇ

ਨਿਕਟੀ ਵਿਚਾਰ ਹਨ ਜੋ ਲਾਤੀਨੀ ਤੇ ਜਰਮਨ ਬੋਲੀਆਂ ਵਿਚ ਵੀ ਐਸੇ ਸ਼ਬਦਾਂ ਦੁਆਰਾ ਪ੍ਰਗਟ ਕੀਤੇ ਗਏ ਹਨ ਜੋ ਰਿਤ ਵਾਂਗ ਹੀ ਧਾਤੂ ਅਰ (ar) ਤੋਂ ਉਤਪੰਨ ਹੋਏ ਹਨ। ਪਰ ਇਸ ਗੱਲ ਦਾ ਕਾਫੀ ਪ੍ਰਮਾਣ ਪ੍ਰਾਪਤ ਨਹੀਂ ਹੈ ਕਿ ਵੈਦਿਕ ਕਵੀਆਂ ਦੇ ਸ਼ਬਦ ਰਿਤ ਵਾਂਗ ਇਨ੍ਹਾਂ ਸ਼ਬਦਾਂ ਦਾ ਨਿਰਮਾਣ ਵੀ ਆਕਾਸ਼ੀ ਗ੍ਰਹਾਂ ਦੀ ਰੋਜ਼ਾਨਾ, ਹਫ਼ਤਾਵਾਰੀ, ਮਾਹਵਾਰੀ ਤੇ ਵਾਰਸ਼ਿਕ ਗਤੀ ਦੇ ਸੰਕਲਪ ਵਿਚੋਂ ਹੋਇਆ ਹੈ ਅਤੇ ਹੋਰ ਕਾਸੇ ਵਿਚੋਂ ਨਹੀਂ ਹੋਇਆ।

ਸੰਸਕ੍ਰਿਤ ਵਿਚ, ਰਿਤ ਤੋਂ ਬਿਨਾਂ, ਰੁੱਤਾਂ ਲਈ ਸਾਂਝਾ ਸ਼ਬਦ ਰਿਤੂ ਹੈ ਜਿਸ ਦਾ ਮੁੱਢਲਾ ਅਰਥ ਸੀ ਤਾਲਮਈ ਤੋਰ ਜਾਂ ਵਰ੍ਹੇ ਦੀ ਨਿਰੰਤਰ ਗਤੀ ਹੈ। ਜ਼ੈਂਡ ਬੋਲੀ ਵਿਚ ਸ਼ਬਦ ਰਾਤੂ (ratu) ਇਸ ਦੇ ਸਮਾਨ ਹੀ ਹੈ, ਪਰ ਇਸ ਦਾ ਅਰਥ ਕੇਵਲ ਹੁਕਮ ਨਹੀਂ ਹੈ, ਸਗੋਂ ਹੁਕਮ ਦੇਣਵਾਲਾ ਵੀ ਹੈ।

ਕਈ ਵਾਰੀ ਸੰਸਕ੍ਰਿਤ ਸ਼ਬਦ ਰਿਤੂ ਭਾਵ ਰੁੱਤ ਅਤੇ ਰਿਤ ਭਾਵ ਨਿਸ਼ਚਿਤ, ਬਾਕਾਇਦਾ, ਵਿਸ਼ੇਸ਼ ਕਰਕੇ ਆਕਾਸ਼ੀ ਗ੍ਰਹਾਂ ਤੇ ਪ੍ਰਾਚੀਨ ਉਪਾਸ਼ਨਾਵਾਂ ਦੇ ਸੰਬੰਧ ਵਿਚ, ਨੂੰ ਲਾਤੀਨੀ ਸ਼ਬਦ ਰਾਈਟ (rite) ਧਾਰਮਿਕ ਅਰਥਾਂ ਵਿਚ ਅਤੇ ਰਾਈਟਸ (ritus) ਰਸਮ ਜਾਂ ਧਾਰਮਿਕ ਰਸਮਾਂ ਦਾ ਰੂਪ ਤੇ ਵਿਧੀ ਦੇ ਨਾਲ ਮੇਲਣ ਦਾ ਜਤਨ ਕੀਤਾ ਗਿਆ ਹੇ। ਪਰ ਲਾਤੀਨੀ ਵਿਚਲੀ i ਸੰਸਕ੍ਰਿਤ ਵਿਚਲੀ ਰੀ (ri) ਜੋ ਅਸਲੋਂ ar ਜਾਂ ra ਦਾ ਸੰਖੇਪ ਰੂਪ ਹੈ, ਨਾਲ ਮੇਲ ਨਹੀਂ ਖਾਂਦੀ। ਇਸ ਲਈ ਲਾਤੀਨੀ ਵਿਚ ਸੰਸਕ੍ਰਿਤ ਵਾਲੀ ਰੀ (ri) ਦਾ ਰੂਪ Or, er, ur ਹੈ ਅਤੇ ਬਹੁਤ ਹੀ ਘੱਟ re ਹੈ।

ਪਰ ਲਾਤੀਨੀ ਸ਼ਬਦ ordo ਨੂੰ ਸੰਸਕ੍ਰਿਤ ਦੇ ਧਾਤੂ ar ਜਾਂ ri ਨਾਲ ਮੇਲਣ ਵਿਚ ਕੋਈ ਕਠਿਨਾਈ ਨਹੀਂ ਜਾਪਦੀ। ਬੈਨਫ਼ੀ (Benfey) ਨੇ ਸਿੱਧ ਕੀਤਾ ਹੈ ਕਿ Ordo, Oridinis ਸੰਸਕ੍ਰਿਤ ਦੇ ਰੂਪ ਰੀਤਵਾਨ (ri-tvan) ਨਾਲ ਮੇਲ ਖਾਂਦੇ ਹਨ, Ordior, ਬੁਨਣਾ, ਦਾ ਮੁੱਢਲਾ ਅਰਥ ਕਿਸੇ ਚੀਜ਼, ਵਿਸ਼ੇਸ਼ ਕਰਕੇ ਧਾਗੇ, ਦਾ ਸਾਵਧਾਨੀ ਤੇ ਬਾਕਾਇਦਗੀ ਨਾਲ ਕੀਤਾ ਜੋੜਮੇਲ ਸੀ।

ਰਿਤ ਨਾਲ ਬਹੁਤ ਨਿਕਟੀ ਸੰਬੰਧ ਵਾਲਾ ਲਾਤੀਨੀ ਸ਼ਬਦ ratus ਜਾਪਦਾ ਹੈ, ਵਿਸ਼ੇਸ਼ ਕਰਕੇ ਜਦੋਂ ਅਸੀਂ ਵਿਚਾਰ ਕਰੀਏ ਕਿ ਲਾਤੀਨੀ ਵਿਚ ratus ਦਾ ਮੁੱਢਲਾ ਅਰਥ ਤਾਰਿਆਂ ਦੀ ਨਿਰੰਤਰ ਗਤੀ ਨਾਲ ਸੰਬੰਧਤ ਸੀ। ਸਿਸਰੋ ਨੇ ਇਸੇ ਭਾਵ ਵਿਚ ਇਹ ਸ਼ਬਦ (Tuse V, 24, 69) ਅਤੇ (N.D. II, 20, 51) ਵਿਚ ਵਰਤਿਆ ਹੈ। ਮੇਰਾ ਮਨ ਇਸ ਰਾਏ ਵਲ ਜਾਂਦਾ ਹੈ ਕਿ ਲਾਤੀਨੀ ਸ਼ਬਦ ratus ਉਤਪਤੀ ਅਤੇ ਭਾਵਨਾ ਕਰਕੇ ਸੰਸਕ੍ਰਿਤ ਸ਼ਬਦ ਰਿਤ (rit) ਦੇ ਸਮਾਨ ਹੈ। ਫ਼ਰਕ ਕੇਵਲ ਇਹ ਹੈ ਕਿ ratu ਲਾਤੀਨੀ ਵਿਚ ਧਾਰਮਿਕ ਸੰਕਲਪ ਦੇ ਰੂਪ ਵਿਚ ਵਿਕਾਸ ਨਹੀਂ ਕਰ ਸਕਿਆ ਅਤੇ ਇਸ ਦਾ ਅਰਥ ਉਸ ਤਰ੍ਹਾਂ ਨਿਰਧਾਰਿਤ ਨਹੀਂ ਹੋ ਸਕਿਆ ਜਿਵੇਂ ਕਿ ਵੈਦਿਕ ਰਿਤ ਦਾ ਹੋ ਸਕਿਆ ਹੈ। ਭਾਵੇਂ ਇਹ ਮੇਰਾ ਮਤਿ ਹੈ, ਪਰ ਇਸ ਰਾਏ ਦੇ ਮੰਨਣ ਵਿਚ ਜੋ ਔਖ ਹਨ, ਮੈਂ ਉਹ ਲੁਕਾਉਣਾ ਨਹੀਂ ਚਾਹੁੰਦਾ। ਜੇ ਰਿਤ (Rita) ਲਾਤੀਨੀ ਵਿਚ ਸੁਰੱਖਿਅਤ ਹੁੰਦਾ ਤਾਂ ਇਸ ਦੇ ਰੂਪ artus, ertus, ortus ਜਾਂ urtus ਹੁੰਦੇ, ਨਾ ਕਿ ratus, ਨਾ ਹੀ ritus ਹੁੰਦੇ ਜਿਵੇਂ ਇਹ Irritus ਭਾਵ ਨਿਸਫਲ ਜਾਂ ਅਸਥਿਰ ਵਿਚ

ਹੈ। ਮੈਂ ਪੂਰੀ ਤਰ੍ਹਾਂ ਮੰਨਦਾ ਹਾਂ ਕਿ ਉਚਾਰਣ ਵਿਧੀ ਅਨੁਸਾਰ ਜੋ ਪ੍ਰੋਫੈਸਰ ਕੂਹਨ (Kuhn) ਨੇ ਲਾਤੀਨੀ ratus ਤੇ ਸੰਸਕ੍ਰਿਤ rata ਦਾ ਮੇਲ ਕੀਤਾ ਹੈ ਉਹ ਬਹੁਤ ਨੇਮ ਅਨੁਸਾਰੀ ਹੈ। ਉਸ ਨੇ ਇਸ ਸ਼ਬਦ ਦੀ ਉਤਪਤੀ ra 'ਦੇਣਾ' ਤੋਂ ਲਈ ਹੈ ਜਿਵੇਂ ਧਾਤੂ da ਤੋਂ ਲਾਤੀਨੀ datum ਅਤੇ redditum ਬਣੇ ਹਨ ਤਿਵੇਂ ਧਾਤੂ ra ਤੋਂ ਨੇਮ ਅਨੁਸਾਰ ratum ਤੇ irritum ਬਣਨੇ ਚਾਹੀਦੇ ਹਨ। ਪ੍ਰੋਫੈਸਰ ਕੂਹਨ ਦੀ ਦੱਸੀ ਵਿਉਂਤਪਤੀ ਵਿਚ ਅਰਥ ਬਾਰੇ ਕਠਿਨਾਈ ਹੈ। Rata ਦਾ ਅਰਥ 'ਦਿੱਤਾ ਹੋਇਆ' ਹੈ ਅਤੇ ਭਾਵੇਂ ਇਹ 'ਬਖਸ਼ਿਆ ਹੋਇਆ', 'ਲਗਾਇਆ ਹੋਇਆ' 'ਨਿਰਧਾਰਿਤ ਕੀਤਾ ਹੋਇਆ' ਦੇ ਅਰਥਾਂ ਵਿਚ ਵੀ ਵਰਤਿਆ ਜਾਂਦਾ ਹੈ ਅਤੇ ਭਾਵੇਂ ਜ਼ੈਂਡ ਬੋਲੀ ਵਿਚ ਵੀ data 'ਕਾਨੂੰਨ' ਦੀ ਉਤਪਤੀ da (dta) ਵਿਚੋਂ ਹੀ ਹੈ, ਦੋਹਾਂ ਦਾ ਅਰਥ ਦੇਣਾ ਤੇ ਸਥਿਰ ਹੋਣਾ ਹੈ, ਤਾਂ ਵੀ ਜਿਵੇਂ ਕਾਰਸਨ (Corssen) ਕਹਿੰਦਾ ਹੈ ਲਾਤੀਨੀ ratum ਦਾ ਮੁੱਢਲਾ ਅਰਥ ਕਦੇ ਇਹ ਨਹੀਂ ਹੋਇਆ।

ਲਾਤੀਨੀ ratus ਤੇ ਸੰਸਕ੍ਰਿਤ rita ਦੇ ਮੇਲਾਨ ਕਰਨ ਵਿਚ ਉਚਾਰਨ ਦੀਆਂ ਕਠਿਨਾਈਆਂ ਵੀ ਗੰਭੀਰ ਹਨ। ਲਾਤੀਨੀ ਸ਼ਬਦ ratis 'ਤਾਰਨਾ' ਆਮ ਕਰਕੇ ਸੰਸਕ੍ਰਿਤ ਧਾਤੂ ar 'ਚਪੂ ਲਾਣਾ' ਨਾਲ ਸੰਬੰਧਿਤ ਹੈ ਅਤੇ ਲਾਤੀਨੀ gracilis ਸੰਸਕ੍ਰਿਤ Krisa ਨਾਲ ਸੰਬੰਧਿਤ ਹੈ। ਜੇ ਲਾਤੀਨੀ ratus ਸੰਸਕ੍ਰਿਤ ਦਾ rita ਹੀ ਹੈ ਤਾਂ ਇਹ ਗੱਲ ਹਰ ਤਰ੍ਹਾਂ ਮੰਨਣਯੋਗ ਹੈ ਕਿ ਇਹ ਵੀ ਮੁੱਢਲੇ ਰੂਪ ਵਿਚ ਆਕਾਸ਼ੀ ਗ੍ਰਹਾਂ ਦੀ ਨਿਸ਼ਚਿਤ ਤੇ ਬਾਕਾਇਦਾ ਗਤੀ ਵਲ ਸੰਕੇਤ ਕਰਦਾ ਸੀ ਅਤੇ Considerare Contemplari ਤੇ ਹੋਰ ਇਹੋ ਜਿਹੇ ਸ਼ਬਦਾਂ ਵਾਂਗ ਇਹ ਮਗਰੋਂ ਅਵਿਸ਼ੇਸ਼ ਰੂਪ ਧਾਰਨ ਕਰ ਗਿਆ। ਜੇ ਇਹ ਗੱਲ ਵਾਪਰੀ ਹੈ ਤਾਂ ਇਸ ਸੰਬੰਧ ਵਿਚ ਇਕ ਦਿਲਚਸਪੀ ਵਾਲੀ ਗੱਲ ਇਹ ਹੈ ਕਿ ਜਦੋਂ ਰਿਤ ਜਿਸ ਦੇ ਅਸਲ ਅਰਥ ਆਕਾਸ਼ੀ ਗ੍ਰਹਾਂ ਦੀ ਨਿਸ਼ਚਿਤ ਗਤੀ ਸਨ ਮਗਰੋਂ ਨੈਤਿਕ ਨਿਜ਼ਾਮ ਤੇ ਸੱਚਾਈ ਦੇ ਅਰਥਾਂ ਵਿਚ ਬਦਲ ਗਏ, ratus ਦੇ ਲਾਤੀਨੀ ਤੇ ਜਰਮਨੀ ਵਿਚ ਅਰਥ ਬੌਧਿਕ ਵਿਧਾਨ ਤੇ ਨਿਆਏਸ਼ੀਲਤਾ ਪ੍ਰਗਟ ਕਰਨ ਲੱਗੇ, ਭਾਵੇਂ ਸ਼ਬਦ ਦੀ ਉਤਪਤੀ ਵੀ ਉਹੋ ਸੀ। ਇਸੇ ਧਾਤੂ ਤੋਂ ਅਤੇ ratus (pro rata) ਨਾਲ ਨਿਕਟੀ ਸੰਬੰਧ ਰੱਖਦਾ ਲਾਤੀਨੀ ਸ਼ਬਦ ratio ਹੈ ਜਿਸ ਦੇ ਅਰਥ ਸਥਿਰ ਕਰਨਾ, ਗਿਣਨਾ, ਜਮ੍ਹਾ ਕਰਨਾ, ਘਟਾਉਣਾ ਤੇ ਤਰਕ ਹਨ; ਇਸੇ ਤਰ੍ਹਾਂ ਗਾਥਿਕ (Gothic) ਦਾ rathjo ਗਿਣਤੀ rathjan ਗਿਣਨਾ ਹਨ; ਪੁਰਾਤਨ ਜਰਮਨ ਬੋਲੀ ਦੇ ਸ਼ਬਦ radja ਬੋਲੀ ਤੇ redjon ਬੋਲਣਾ ਹਨ।

**18. ਜ਼ੈਂਦ ਵਿਚ ਰਿਤ ਦਾ ਸਰੂਪ**

ਭਾਵੇਂ ਹੋਰ ਆਰੀਆਈ ਭਾਸ਼ਾਵਾਂ ਵਿਚ ਵੈਦਿਕ ਰਿਤ ਨਾਲ ਬਿਲਕੁਲ ਮਿਲਦੇ ਜੁਲਦੇ ਸੰਕਲਪ ਲਈ ਤਲਾਸ਼ ਬੇਅਰਥ ਹੈ ਅਤੇ ਇਸ ਲਈ ਇਹ ਨਹੀਂ ਕਹਿ ਸਕਦੇ ਕਿ ਇਹ ਸੰਕਲਪ, ਜਿਵੇਂ ਕਿ ਦਿਔ ਤੇ ਜ਼ੀਅਸ ਬਾਰੇ ਹੈ, ਆਰੀਆ ਜ਼ਾਤੀਆਂ ਦੇ ਪਹਿਲੇ ਨਿਖੇੜੇ ਤੋਂ ਪ੍ਰਾਚੀਨ ਹੈ, ਪਰ ਅਸੀਂ ਇਹ ਸਿੱਧ ਕਰ ਸਕਦੇ ਹਾਂ ਕਿ ਇਹ ਸ਼ਬਦ ਤੇ ਸਿਧਾਂਤ ਇਰਾਨੀਆਂ ਦੇ ਭਾਰਤੀ ਆਰੀਆਂ ਤੋਂ ਨਿਖੜਨ ਤੋਂ ਪਹਿਲਾਂ ਮੌਜੂਦ ਸਨ। ਇਰਾਨੀਆਂ ਦੇ ਧਰਮ ਬਾਰੇ ਪਤਾ ਉਨ੍ਹਾਂ ਦੀ ਧਰਮ ਪੁਸਤਕ ਜ਼ੈਂਦ-ਆਵੇਸਤਾ (Zend Avesta) ਤੋਂ ਲੱਗਦਾ ਹੈ ਅਤੇ ਭਾਰਤੀ

ਆਰੀਆਂ ਦੇ ਪਵਿੱਤਰ ਸੂਕਤ ਵੇਦ ਵਿਚ ਸੁਰੱਖਿਅਤ ਹਨ। ਬੜੇ ਸਮੇਂ ਤੋਂ ਇਹ ਗੱਲ ਸਿੱਧ ਹੈ ਕਿ ਆਰਿਆਈ ਭਾਸ਼ਾ ਦੀਆਂ ਇਹ ਦੋ ਸ਼ਾਖਾਵਾਂ ਜੋ ਦੱਖਣ-ਪੂਰਬੀ ਕੋਨ ਵਲ ਫੈਲੀਆਂ ਉੱਤਰ-ਪੱਛਮੀ ਕੋਨ ਵਲ ਫੈਲਣ ਵਾਲੀਆਂ ਸ਼ਾਖਾਵਾਂ ਤੋਂ ਨਿਖੜਨ ਮਗਰੋਂ ਬੜਾ ਲੰਮਾ ਸਮਾਂ ਇਕੱਠੀਆਂ ਰਹੀਆਂ। ਇਨ੍ਹਾਂ ਦੋ ਸ਼ਾਖਾਵਾਂ ਵਿਚ ਇਤਨੇ ਸ਼ਬਦ ਤੇ ਵਿਚਾਰ ਸਾਂਝੇ ਹਨ ਕਿ ਇਹੋ ਜਿਹੀ ਮਿਸਾਲ ਕਿਧਰੇ ਹੋਰ ਨਹੀਂ ਮਿਲਦੀ। ਵਿਸ਼ੇਸ਼ ਕਰਕੇ ਇਨ੍ਹਾਂ ਦੇ ਧਰਮ ਤੇ ਰੀਤਾਂ ਵਿਚ ਬੜੇ ਸਾਂਝੇ ਸਿਧਾਂਤਕ ਸ਼ਬਦ ਹਨ ਜੋ ਸੰਸਕ੍ਰਿਤ ਤੇ ਜ਼ੈਂਦ ਦੋਹਾਂ ਵਿਚ ਮਿਲਦੇ ਹਨ। ਜ਼ੈਂਦ ਵਿਚ ਸੰਸਕ੍ਰਿਤ ਰਿਤ ਨਾਲ ਮੇਲ ਖਾਂਦਾ ਸ਼ਬਦ ਆਸ਼ਾ ਹੈ। ਉਚਾਰਨ ਕਰਕੇ ਸ਼ਾਇਦ ਆਸ਼ਾ ਰਿਤ ਤੋਂ ਬੜਾ ਵੱਖਰਾ ਜਾਪਦਾ ਹੋਵੇ, ਪਰ ਰਿਤ ਦਾ ਸਹੀ ਰੂਪ ਅਰਿਤ (arta) ਹੈ ਅਤੇ ਸੰਸਕ੍ਰਿਤ ਦੇ rt ਦਾ ਜ਼ੈਂਦ ਵਿਚ sh ਹੋ ਜਾਣਾ ਸੰਭਵ ਹੈ। ਹੁਣ ਤੀਕ ਜ਼ੈਂਦ ਆਸ਼ਾ ਦਾ ਅਨੁਵਾਦ ਪਵਿੱਤਰਤਾ ਕੀਤਾ ਜਾਂਦਾ ਰਿਹਾ ਹੈ ਅਤੇ ਆਧੁਨਿਕ ਪਾਰਸੀ ਲੋਕ ਇਸ ਨੂੰ ਇਸੇ ਭਾਵ ਵਿਚ ਗ੍ਰਹਿਣ ਕਰਦੇ ਹਨ। ਪਰ ਇਸ ਸ਼ਬਦ ਦੇ ਅਰਥਾਂ ਦੇ ਵਿਕਾਸ ਵਿਚ ਇਹ ਦੂਜੇ ਸਤਰ ਦੀ ਗੱਲ ਹੈ, ਜਿਵੇਂ ਕਿ ਬੜੇ ਸੁਯੋਗ ਫ੍ਰਾਂਸੀਸੀ ਵਿਦਵਾਨ ਐਮ. ਡਾਰਮੀ ਸਟੈਟਰ (M. Darmesteter), ਨੇ ਹੁਣੇ ਹੀ ਸਿੱਧ ਕੀਤਾ ਹੈ। ਆਸ਼ਾ ਨੂੰ ਵੇਦ ਦੇ ਰਿਤ ਵਾਲੇ ਅਰਥ ਦੇਣ ਨਾਲ ਅਵੇਸਤਾ ਦੇ ਬਹੁਤ ਸਾਰੇ ਬੰਦਾਂ ਨੂੰ ਪਹਿਲੀ ਵਾਰੀ ਠੀਕ ਅਰਥਾਂ ਵਿਚ ਸਮਝਿਆ ਜਾ ਸਕਿਆ ਹੈ। ਇਸ ਗੱਲ ਤੋਂ ਇਨਕਾਰ ਨਹੀਂ ਕੀਤਾ ਜਾ ਸਕਦਾ ਕਿ ਜਿਵੇਂ ਵੇਦ ਵਿਚ ਤਿਵੇਂ ਅਵੇਸਤਾ ਵਿਚ, ਆਸ਼ਾ ਦਾ ਅਨੁਵਾਦ ਆਮ ਕਰਕੇ ਪਵਿੱਤਰਤਾ ਕੀਤਾ ਜਾ ਸਕਦਾ ਹੈ ਅਤੇ ਇਹ ਵੀ ਬਹੁਤ ਆਮ ਕਰਕੇ ਜੱਗ ਨਾਲ ਸੰਬੰਧਤ ਭਾਵਾਂ ਵਿਚ, ਜਿਥੇ ਆਸ਼ਾ ਦਾ ਸੰਬੰਧ ਚੰਗੇ ਵਿਚਾਰਾਂ, ਚੰਗੇ ਬੋਲਾਂ, ਚੰਗੇ ਕਰਮਾਂ ਨਾਲ ਹੈ ਅਤੇ ਚੰਗੇ ਤੋਂ ਭਾਵ ਰਸਮਾਂ-ਰੀਤਾਂ ਵਿਚ ਚੰਗੇ ਜਾਂ ਸ਼ੁੱਧ ਤੋਂ ਹੈ, ਜਿਸ ਵਿਚ ਉਚਾਰਨ ਦੀ ਅਸ਼ੁੱਧੀ ਨਾ ਹੋਵੇ, ਨਾ ਹੀ ਅਹੂਤੀ ਦੇਣ ਵਿਚ ਗ਼ਲਤੀ ਹੋਵੇ। ਪਰ ਐਸੇ ਬੰਦ ਵੀ ਹਨ ਜਿਨ੍ਹਾਂ ਤੋਂ ਪਤਾ ਲੱਗਦਾ ਹੈ ਕਿ ਜ਼ੋਰਾਸਟਰ (Zoroaster) Kosmos ਜਾਂ ਰਿਤ ਦੀ ਹੋਂਦ ਮੰਨਦਾ ਸੀ। ਉਹ ਬਿਆਨ ਕਰਦਾ ਹੈ ਕਿ ਕਿਵੇਂ ਸਵੇਰ, ਦੁਪਹਿਰ ਤੇ ਰਾਤਾਂ ਤੁਰਦੀਆਂ ਹਨ; ਕਿਵੇਂ ਉਹ ਨਿਸ਼ਚਿਤ ਕਾਨੂੰਨ ਦੀ ਪਾਲਣਾ ਕਰਦੀਆਂ ਹਨ; ਉਹ ਸੂਰਜ ਤੇ ਚੰਦਰਮਾ ਦੀ ਡੂੰਘੀ ਮਿੱਤਰਤਾ, ਜੀਵਾਂ ਦੇ ਤਾਲ-ਮੇਲ, ਦੀ ਪ੍ਰਸੰਸਾ ਕਰਦਾ ਹੈ; ਹਰ ਜਨਮ ਦੀ ਕਰਾਮਾਤ ਦੇਖਦਾ ਹੈ ਅਤੇ ਦੱਸਦਾ ਹੈ ਕਿ ਕਿਵੇਂ ਠੀਕ ਸਮੇਂ ਤੇ ਮਾਤਾ ਪਾਸ ਬੱਚੇ ਨੂੰ ਦੇਣ ਲਈ ਖੁਰਾਕ ਆ ਜਾਂਦੀ ਹੈ। ਜਿਵੇਂ ਵੇਦ ਵਿਚ ਹੈ, ਤਿਵੇਂ ਹੀ ਅਵੇਸਤਾ ਵਿਚ ਬ੍ਰਹਿਮੰਡ ਆਸ਼ਾ ਦੇ ਨੇਮ ਦੀ ਪਾਲਣਾ ਕਰਦਾ ਹੈ ਅਤੇ ਸਾਰੀ ਰਚਨਾ ਆਸ਼ਾ ਦੀ ਕ੍ਰਿਤ ਹੈ। ਧਰਮੀ ਲੋਕ ਸੰਸਾਰ ਵਿਚ ਆਸ਼ਾ ਨੂੰ ਕਾਇਮ ਰੱਖਣ ਲਈ ਪ੍ਰਾਰਥਨਾ ਕਰਦੇ ਹਨ ਅਤੇ ਮਰਨ ਮਗਰੋਂ ਉਹ ਧੁਰ ਸਵਰਗ ਵਿਚ ਜੋ ਆਸ਼ਾ ਦਾ ਟਿਕਾਣਾ ਹੈ, ਔਰਮਜ਼ਦ (Ormazd) ਨਾਲ ਮਿਲ ਜਾਂਦੇ ਹਨ। ਨੇਕ ਸਾਧਕ ਆਸ਼ਾ ਦੀ ਰੱਖਿਆ ਕਰਦਾ ਹੈ ਕਿਉਂਕਿ ਸੰਸਾਰ ਆਸ਼ਾ ਕਾਰਨ ਹੀ ਵਧਦਾ ਫੁਲਦਾ ਹੈ। ਸੰਸਾਰ ਦਾ ਸਰਵੋਤਮ ਨੇਮ ਆਸ਼ਾ ਹੀ ਹੈ ਅਤੇ ਧਰਮੀ ਪੁਰਸ਼ ਦਾ ਸਰਵੋਤਮ ਆਦਰਸ਼ ਅਸ਼ਵਨ, ਭਾਵ ਆਸ਼ਾ ਜਾਂ ਸ਼ੁੱਧਤਾ ਗ੍ਰਹੀ, ਬਣਨਾ ਹੈ।

ਇਹ ਇਤਨਾ ਕੁਝ ਦਰਸਾਣ ਲਈ ਕਾਫ਼ੀ ਹੈ ਕਿ ਭਾਰਤੀ ਤੇ ਇਰਾਨੀ ਲੋਕਾਂ ਦੇ ਇਕ

ਦੂਜੇ ਤੋਂ ਨਿੱਖੜਨ ਤੋਂ ਪਹਿਲਾਂ ਬ੍ਰਹਮੰਡੀ ਨੇਮ ਵਿਚ ਉਨ੍ਹਾਂ ਦਾ ਵਿਸ਼ਵਾਸ ਹੈ ਸੀ, ਇਹ ਉਨ੍ਹਾਂ ਦੇ ਪ੍ਰਾਚੀਨ ਸਾਂਝੇ ਧਰਮ ਦਾ ਭਾਗ ਸੀ ਅਤੇ ਅਵੇਸਤਾ ਗ੍ਰੰਥ ਦੀ ਪ੍ਰਾਚੀਨਤਮ ਕਥਾ (Gatha) ਅਤੇ ਵੇਦ ਦੇ ਅਤਿ ਪੁਰਾਤਨ ਸੂਕਤ ਤੋਂ ਵੀ ਪ੍ਰਾਚੀਨ ਸੀ। ਇਹ ਮਗਰੋਂ ਦੀ ਕਲਪਨਾ ਦਾ ਸਿੱਟਾ ਨਹੀਂ ਸੀ, ਇਹ ਅਨੇਕ ਦੇਵਤਿਆਂ ਤੇ ਉਨ੍ਹਾਂ ਦੀ ਵਧ-ਘੱਟ ਆਪ-ਹੁਦਰੀ ਸੰਸਾਰ ਦੀ ਰਾਜਗੀਰੀ ਤੇ ਵਿਸ਼ਵਾਸ ਤੋਂ ਮਗਰੋਂ ਨਹੀਂ ਉਤਪੰਨ ਹੋਇਆ। ਨਹੀਂ, ਕਦਾਚਿਤ ਨਹੀਂ, ਇਹ ਅਨੁਭਵੀ ਗਿਆਨ ਸੀ ਜੋ ਦੱਖਣੀ ਆਰੀਆਂ ਦੇ ਸਾਰੇ ਪ੍ਰਾਚੀਨ ਧਰਮਾਂ ਦੇ ਅੰਤਰਗਤ ਸਰਬ-ਵਿਆਪੀ ਸੀ ਅਤੇ ਉਨ੍ਹਾਂ ਧਰਮਾਂ ਦੇ ਸਹੀ ਤੌਰ ਤੇ ਸਮਝਣ ਲਈ ਇਹ ਊਸ਼ਾ, ਅਗਨੀ, ਇੰਦ੍ਰ ਅਤੇ ਰੁਦ੍ਰ ਦੀਆਂ ਸਾਰੀਆਂ ਕਹਾਣੀਆਂ ਤੋਂ ਬਹੁਤ ਵਧ ਮਹੱਤਵਪੂਰਣ ਹੈ।

ਜ਼ਰਾ ਸੋਚੋ ਕਿ ਰਿਤ ਜਾਂ ਸੰਸਾਰ ਨਿਜ਼ਾਮ ਵਿਚ ਵਿਸ਼ਵਾਸ ਕਿਤਨੀ ਵੱਡੀ ਗੱਲ ਸੀ ਭਾਵੇਂ ਪਹਿਲਾਂ ਪਹਿਲ ਇਹ ਵਿਸ਼ਵਾਸ ਇਤਨਾ ਹੀ ਸੀ ਕਿ ਸੂਰਜ ਆਪਣੇ ਰਸਤੇ ਤੋਂ ਕਦੇ ਵਿਚਲਿਤ ਨਹੀਂ ਹੋਵੇਗਾ। ਇਸ ਗੱਲ ਨਾਲ ਹੀ ਫ਼ਰਕ ਪੈਣਾ ਹੈ ਕਿ ਬ੍ਰਹਿਮੰਡ ਇਕ ਗੜਬੜੀ ਹੈ ਜਾਂ ਨਿਜ਼ਾਮ ਹੈ, ਇਤਫ਼ਾਕ ਦੀ ਅੰਨ੍ਹੀ ਲੀਲ੍ਹਾ ਹੈ ਜਾਂ ਨਿਆਏਸ਼ੀਲ ਰਚਨਾ ਹੈ ਤੇ ਇਸ ਲਈ ਚੇਤਨ ਪ੍ਰਭੂ ਦੀ ਹੋਂਦ ਹੈ। ਹੁਣ ਵੀ ਅਨੇਕ ਆਤਮਾਵਾਂ ਲਈ ਰਿਤ ਦਾ ਸਿਧਾਂਤ, ਸੰਸਾਰ ਨਿਜ਼ਾਮ ਦਾ ਖ਼ਿਆਲ, ਭਾਵੇਂ ਉਹ ਤਾਰਿਆਂ ਦੀ ਨਿਰੰਤਰ ਗਤੀ ਵਿਚੋਂ ਪ੍ਰਗਟ ਹੁੰਦਾ ਹੈ ਜਾਂ ਲਾਜਵੰਤੀ ਦੀਆਂ ਪੰਖੜੀਆਂ ਜਾਂ ਫੁੱਲਾਂ ਦੇ ਨਰ ਤੇ ਮਾਦਾ ਮਹੀਨ ਅੰਗਾਂ ਨਾਲ ਸੰਬੰਧਤ ਹੈ, ਸ਼ਾਂਤੀ ਤੇ ਸੁਖ ਦਾ ਕਾਰਨ ਹੈ, ਜਦੋਂ ਕਿ ਉਹ ਹੋਰ ਹਰ ਗੱਲ ਵਿਚ ਨਿਰਾਸ਼ ਹੋ ਚੁੱਕੇ ਹਨ, ਜਦੋਂ ਉਹ ਆਪਣੇ ਬਾਲਪਨ ਵਿਚ ਚਿਤਰਿਆ ਸਾਰਾ ਆਦਰਸ਼ਵਾਦੀ ਵਿਸ਼ਵਾਸ ਤਿਆਗ ਚੁੱਕੇ ਹਨ, ਜਦੋਂ ਉਨ੍ਹਾਂ ਨੂੰ ਖ਼ੁਦਗਰਜ਼ੀ, ਕਪਟ ਤੇ ਬੁਰਾਈ ਦੀ ਜ਼ਾਹਰਾ ਜਿੱਤ ਨੇ ਸੱਚਾਈ, ਮਾਸੂਮੀਅਤ ਤੇ ਨੇਕੀ ਲਈ ਲੜਾਈ ਜਾਰੀ ਰੱਖਣ ਤੋਂ ਘੱਟੋ-ਘੱਟ ਇਸ ਸੰਸਾਰ ਵਿਚ ਤੇ, ਅਸਮਰਥ ਤੇ ਨਿਰਾਸ਼ ਕਰ ਦਿੱਤਾ ਹੈ। ਅਨੇਕ ਲੋਕਾਂ ਨੇ ਮਹਿਸੂਸ ਕੀਤਾ ਹੈ ਕਿ ਇਸ ਬ੍ਰਹਿਮੰਡ ਵਿਚ ਕੁਦਰਤ ਦਾ ਇਹ ਸੁੰਦਰ ਨਿਜ਼ਾਮ ਤੇ ਘੱਟੋ-ਘੱਟ ਉਨ੍ਹਾਂ ਦੇ ਦਿਲ ਦੀ ਧਰਵਾਸ, ਭਰੋਸਾ ਤੇ ਵਿਸ਼ਵਾਸ ਹੈ, ਜਦੋਂ ਕਿ ਹੋਰ ਸਾਰੀਆਂ ਗੱਲਾਂ ਗ਼ਲਤ ਸਿੱਧ ਹੋ ਗਈਆਂ ਹਨ। ਸਾਡੇ ਲਈ ਰਿਤ, ਨੇਮ ਤੇ ਸੰਸਾਰ ਪ੍ਰਬੰਧ ਦੇ ਨੇਮ ਦਾ ਅਨੁਭਵ ਮਾਮੂਲੀ ਚੀਜ਼ ਹੋ ਸਕਦਾ ਹੈ; ਪਰ ਧਰਤੀ ਦੇ ਆਦਿ ਕਾਲੀਨ ਵਾਸੀਆਂ ਲਈ ਜਿਨ੍ਹਾਂ ਦਾ ਹੋਰ ਕੋਈ ਸਹਾਰਾ ਨਹੀਂ ਸੀ, ਇਹ ਨੇਮ ਸਭ ਕੁਝ ਸੀ ਅਤੇ ਉਨ੍ਹਾਂ ਦੇ ਕਲਪੇ ਦੇਵੀ-ਦੇਵਤਿਆਂ, ਅਗਨੀ ਤੇ ਇੰਦ੍ਰ ਤੋਂ ਵਧ ਮਹਾਨਤਾ ਰੱਖਦਾ ਸੀ; ਕਿਉਂਕਿ ਇਸ ਦੀ ਇਕ ਵਾਰੀ ਪ੍ਰਤੀਤ ਹੋ ਜਾਣ ਅਤੇ ਸਮਝ ਆ ਜਾਣ ਮਗਰੋਂ, ਇਸ ਦਾ ਵਿਸ਼ਵਾਸ ਉਨ੍ਹਾਂ ਤੋਂ ਕਿਸੇ ਤਰ੍ਹਾਂ ਖੋਹਿਆ ਨਹੀਂ ਸੀ ਜਾ ਸਕਦਾ।

ਸੋ, ਵੇਦ ਤੋਂ ਜੋ ਕੁਝ ਅਸੀਂ ਸਿੱਖਿਆ ਹੈ, ਉਹ ਇਹ ਹੈ ਕਿ ਸਾਡੇ ਭਾਰਤ ਵਾਸੀ ਪੂਰਵਜ ਨਾ ਕੇਵਲ ਉਨ੍ਹਾਂ ਦੈਵੀ ਸ਼ਕਤੀਆਂ ਵਿਚ ਵਿਸ਼ਵਾਸ ਹੀ ਰੱਖਦੇ ਸਨ ਜੋ ਘੱਟ-ਵਧ ਉਨ੍ਹਾਂ ਦੇ ਇੰਦ੍ਰੀਆਂ ਦੁਆਰਾ ਉਨ੍ਹਾਂ ਨੂੰ ਪ੍ਰਗਟ ਸਨ ਜਿਵੇਂ ਕਿ ਦਰਿਆ ਤੇ ਪਹਾੜ, ਆਕਾਸ਼ ਤੇ ਸੂਰਜ, ਦਾਮਨੀ ਦੀ ਕੜਕ ਤੇ ਮੀਂਹ, ਸਗੋਂ ਉਨ੍ਹਾਂ ਦੇ ਇੰਦ੍ਰੀਆਂ ਨੇ ਹੀ ਧਰਮ ਦੇ ਦੋ ਅਤਿ ਮਹਾਨਤਾ ਵਾਲੇ ਅੰਸ਼ਾਂ ਦਾ ਵੀ ਸੁਝਾਅ ਦਿੱਤਾ ਅਤੇ ਨੇਮ ਤੇ ਕਾਨੂੰਨ ਦੇ ਸੰਕਲਪ ਦਾ ਵੀ। ਇਹ

ਦੋਵੇਂ ਉਨ੍ਹਾਂ ਦੇ ਸਨਮੁਖ ਪ੍ਰਗਟ ਗੱਲਾਂ ਸਨ; ਇਕ ਦਾ ਪ੍ਰਗਟਾਵਾ ਪਹੁ-ਫੁਟਾਲੇ ਮਗਰ ਆ ਰਹੇ ਸੁਨਹਿਰੀ ਰੌਸ਼ਨੀ ਦੇ ਸਾਗਰ ਵਿਚ ਸੀ ਅਤੇ ਦੂਜੇ ਦਾ ਆਧਾਰ ਰੋਜ਼ਾਨਾ ਸੂਰਜ ਦੀ ਗਤੀ ਦਾ ਰਸਤਾ ਐਸੀ। ਇਹ ਦੋ ਸੰਕਲਪ ਐਸੇ ਹਨ ਜਿਨ੍ਹਾਂ ਦਾ ਦੇਰ ਜਾਂ ਸਵੇਰ ਨਾਲ ਹਰ ਪ੍ਰਾਣੀ ਨੂੰ ਧਿਆਨ ਆ ਜਾਂਦਾ ਹੈ ਅਤੇ ਸੋਝੀ ਹੋ ਜਾਂਦੀ ਹੈ। ਇਹ ਨੇਮ ਪਹਿਲੇ ਪਹਿਲ ਇਕ ਅੰਤਰ-ਤਰੰਗ ਤੋਂ ਵਧ ਕੁਝ ਨਹੀਂ ਸਨ। ਪਰ ਇਨ੍ਹਾਂ ਦੀ ਸ਼ਕਤੀ ਐਸੀ ਸੀ ਕਿ ਉਸ ਨੂੰ ਸਬਰ ਨਹੀਂ ਸੀ ਆ ਸਕਦਾ, ਜਦੋਂ ਤੀਕ ਕਿ ਉਹ ਸਾਡੀ ਜਾਤੀ ਦੇ ਪੂਰਵਜਾਂ ਦੇ ਮਨਾਂ ਵਿਚ ਘਰ ਨਾ ਕਰ ਜਾਵੇ ਅਤੇ ਇਹ ਅਮਿੱਟ ਛਾਪ ਨਾ ਲਗਾ ਦੇਵੇ ਕਿ 'ਸਭ ਕੁਝ ਸੁਰੱਖਿਅਤ' ਹੈ ਅਤੇ ਉਨ੍ਹਾਂ ਨੂੰ ਆਸ਼ਾ ਭਰਪੂਰ ਵਿਸ਼ਵਾਸ ਭਰਪੂਰ ਨਾ ਕਰ ਦੇਵੇ ਕਿ 'ਸਭ ਕੁਝ ਅੱਛਾ ਰਹੇਗਾ।'

*****

ਵਖਿਆਨ ਛੇਵਾਂ

# ਏਕਈਸ਼ਵਰਵਾਦ, ਬਹੁਦੇਵਵਾਦ, ਏਕਪ੍ਰਭੂਵਾਦ ਤੇ ਅਨੀਸ਼ਵਰਵਾਦ

**1. ਕੀ ਏਕਪ੍ਰਭੂਵਾਦ ਧਰਮ ਦਾ ਪ੍ਰਾਚੀਨਤਮ ਰੂਪ ਹੈ?**

ਜੇ ਤੁਸੀਂ ਦੀਰਘ ਵਿਚਾਰ ਕਰੋ ਕਿ ਪ੍ਰਮੁੱਖ ਵੈਦਿਕ ਦੇਵਤਿਆਂ ਦੀ ਉਪਜ ਤੇ ਵਿਕਾਸ ਕਿਤਨੇ ਸੁਭਾਵਕ, ਸੂਝ-ਬੂਝ ਅਨੁਕੂਲ ਅਤੇ ਅਵਸ਼ਕ ਰੂਪ ਵਿਚ ਹੋਇਆ, ਤਦ ਸ਼ਾਇਦ ਤੁਸੀਂ ਮੇਰੇ ਨਾਲ ਸਹਿਮਤ ਹੋ ਸਕੋਗੇ ਕਿ ਇਹ ਸਾਰਾ ਵਾਦ-ਵਿਵਾਦ ਕਿ ਮਨੁੱਖਤਾ ਵਿਚ ਧਰਮ ਦਾ ਆਰੰਭ ਏਕਪ੍ਰਭੂਵਾਦ ਨਾਲ ਹੋਇਆ ਜਾਂ ਬਹੁ ਦੇਵਵਾਦ ਨਾਲ, ਐਸਾ ਮਸਲਾ ਹੈ ਜਿਸ ਤੇ ਕਿਸੇ ਗੰਭੀਰ ਚਰਚਾ ਦੀ ਲੋੜ ਨਹੀਂ ਹੈ, ਇਹ ਗੱਲ ਘੱਟੋ-ਘੱਟ ਭਾਰਤੀ ਤੇ ਭਾਰਤੀ-ਯੂਰਪੀ ਜਾਤੀਆਂ ਦੇ ਸੰਬੰਧ ਵਿਚ ਜ਼ਰੂਰ ਠੀਕ ਹੈ, ਮੇਰਾ ਖ਼ਿਆਲ ਹੈ ਕਿ ਇਹ ਪ੍ਰਸ਼ਨ ਖੜ੍ਹਾ ਹੀ ਨਹੀਂ ਸੀ ਹੋਣਾ ਜੇ ਇਕ ਹੋਰ ਸਿਧਾਂਤ ਦੁਆਰਾ; ਜੋ ਕਿ ਮੱਧਕਾਲੀਨ ਸਮੇਂ ਵਿਚ ਆਮ ਪ੍ਰਚੱਲਿਤ ਸੀ; ਇਹ ਸਾਡੇ ਤੀਕ ਨਾ ਆਉਂਦਾ। ਉਹ ਸਿਧਾਂਤ ਇਹ ਸੀ ਕਿ ਧਰਮ ਆਦਿ ਕਾਲ ਵਿਚ ਇਲਹਾਮ ਜਾਂ ਸ਼ਰੁਤੀ ਦੇ ਰੂਪ ਵਿਚ ਵਿਅਕਤ ਹੋਇਆ ਅਤੇ ਇਲਹਾਮ ਜਾਂ ਸ਼ਰੁਤੀ ਕਦਾਚਿਤ ਸੱਚ ਤੇ ਪੂਰਣ ਧਰਮ ਨੂੰ ਵਿਅਕਤ ਕਰਨ ਤੋਂ ਬਿਨਾਂ ਕੁਝ ਹੋਰ ਕਲਪੀ ਨਹੀਂ ਜਾ ਸਕਦੀ ਅਤੇ ਸ਼ਰੁਤੀ ਏਕਪ੍ਰਭੂਵਾਦ ਸੀ। ਉਹ ਆਦਿ ਕਾਲੀਨ ਏਕਪ੍ਰਭੂਵਾਦ ਕੇਵਲ ਯਹੂਦੀ ਜਾਤੀ ਵਿਚ ਸੁਰੱਖਿਅਤ ਰੱਖਿਆ ਗਿਆ ਮੰਨਿਆ ਜਾਂਦਾ ਹੈ; ਜਦੋਂ ਕਿ ਹੋਰ ਸਾਰੀਆਂ ਜਾਤੀਆਂ ਨੇ ਇਸ ਸਿਧਾਂਤ ਨੂੰ ਤਿਆਗ ਦਿੱਤਾ ਅਤੇ ਬਹੁਦੇਵਵਾਦ ਤੇ ਬੁੱਤ ਪੂਜਾ ਵਿਚ ਫਸ ਗਈਆਂ ਅਤੇ ਮਗਰੋਂ ਫਿਰ ਉਹ ਹੌਲੀ-ਹੌਲੀ ਜਤਨ ਕਰਕੇ ਧਾਰਮਿਕ ਜਾਂ ਦਾਰਸ਼ਨਿਕ ਰੂਪ ਵਿਚ ਏਕਪ੍ਰਭੂਵਾਦ ਦੇ ਸ਼ੁੱਧ ਗਿਆਨ ਤੀਕ ਪੁੱਜੀਆਂ।

ਇਹ ਦੇਖਣ ਵਾਲੀ ਗੱਲ ਹੈ ਕਿ ਇਨ੍ਹਾਂ ਨਿਰੋਲ ਵਿਅਰਥ ਸਿਧਾਂਤਾਂ ਵਿਚੋਂ ਕਿਸੇ ਨੂੰ ਪੂਰੀ ਤਰ੍ਹਾਂ ਨਸ਼ਟ ਹੁੰਦਿਆਂ ਕਿੰਨਾਂ ਸਮਾਂ ਲੱਗਦਾ ਹੈ। ਇਨ੍ਹਾਂ ਸਿਧਾਂਤਾਂ ਦੀ ਮੁੜ-ਮੁੜ ਕੇ ਨਿਖੇਧੀ ਕੀਤੀ ਗਈ ਹੈ; ਸ੍ਰੇਸ਼ਟ ਧਰਮਚਿੰਤਕ ਤੇ ਵਿਦਵਾਨ ਵੀ ਕਈ ਵਾਰੀ ਇਹ ਪ੍ਰਵਾਨ ਕਰ ਚੁੱਕੇ ਹੋਣਗੇ ਕਿ ਇਨ੍ਹਾਂ ਸਿਧਾਂਤਾਂ ਦਾ ਕੋਈ ਪੱਕਾ ਆਧਾਰ ਨਹੀਂ ਹੈ; ਤਦ ਵੀ ਇਹ ਸਿਧਾਂਤ ਉੱਥੇ ਆ ਟਪਕਦੇ ਹਨ ਜਿਥੇ ਅਸੀਂ ਇਨ੍ਹਾਂ ਦੀ ਸਭ ਤੋਂ ਘੱਟ ਆਸ ਕਰ ਸਕਦੇ ਹਾਂ। ਇਹ ਹਵਾਲਾ-ਪੁਸਤਕਾਂ ਵਿਚ ਦਿੱਤੇ ਹੋਏ ਹਨ; ਹੋਰ ਮਾੜੀ ਗੱਲ ਇਹ ਹੈ ਕਿ ਸਾਧਾਰਨ ਸਕੂਲੀ ਪੁਸਤਕਾਂ ਵਿਚ ਵੀ ਦਿੱਤੇ ਹੋਏ ਹਨ। ਇਸ ਤਰ੍ਹਾਂ ਪੋਹਲੀ ਦੇ ਕੰਡੇ ਹਰ ਥਾਂ ਬੀਜੇ ਗਏ ਹਨ ਤੇ ਉਹ ਹਰ ਥਾਂ ਉੱਗ ਰਹੇ ਹਨ ਅਤੇ ਕਣਕ ਦੀ ਉਪਜ ਰੋਕ ਸੁੱਟਣਗੇ।

**2. ਭਾਸ਼ਾ-ਵਿਗਿਆਨ ਅਤੇ ਧਰਮ-ਵਿਗਿਆਨ**

ਇਸ ਪੱਖ ਵਿਚ ਭਾਸ਼ਾ–ਵਿਗਿਆਨ ਕਈ ਗੱਲਾਂ ਪੇਸ਼ ਕਰਦਾ ਹੈ ਜੋ ਧਰਮ–ਵਿਗਿਆਨ ਨਾਲ ਮਿਲਦੀਆਂ ਹਨ। ਬਿਨਾਂ ਅੰਜੀਲ ਜਾਂ ਹੋਰ ਕਿਸੇ ਸੋਮੇਂ ਤੋਂ ਮਿਲੀ ਪੁਸ਼ਟੀ ਦੇ, ਮੱਧਕਾਲੀਨ ਤੇ ਆਧੁਨਿਕ ਲੇਖਕ ਵੀ ਇਹ ਕਹਿੰਦੇ ਆ ਰਹੇ ਹਨ ਕਿ ਭਾਸ਼ਾ ਦਾ ਸੋਮਾਂ ਆਦਿ ਕਾਲੀ ਇਲਹਾਮ ਜਾਂ ਆਕਾਸ਼ਬਾਣੀ ਸੀ। ਉਨ੍ਹਾਂ ਅਗਲੀ ਗੱਲ ਇਹ ਕਹੀ ਕਿ ਇਹ ਭਾਸ਼ਾ ਕੇਵਲ ਇਬਰਾਨੀ ਹੀ ਹੋ ਸਕਦੀ ਸੀ; ਹੋਰ ਅਗਲੀ ਗੱਲ ਇਹ ਹੋਣੀ ਸੀ ਕਿ ਹੋਰ ਸਾਰੀਆਂ ਭਾਸ਼ਾਵਾਂ ਇਬਰਾਨੀ ਵਿਚੋਂ ਨਿਕਲੀਆਂ ਹਨ। ਬੜੇ ਅਸਾਧਾਰਨ ਰੂਪ ਵਿਚ ਵਿਦਵਤਾ ਤੇ ਪਰਬੀਣਤਾ ਜੈਸੇ ਵਿਸ਼ੇਸ਼ਣ ਐਸੇ ਵੱਡੇ–ਵੱਡੇ ਗ੍ਰੰਥਾਂ ਤੇ ਲਗਾਏ ਗਏ ਹਨ ਜੋ ਸਿੱਧ ਕਰਦੇ ਹਨ ਕਿ ਯੂਨਾਨੀ ਤੇ ਲਾਤੀਨੀ, ਫ੍ਰਾਂਸੀਸੀ ਤੇ ਅੰਗ੍ਰੇਜ਼ੀ ਭਾਸ਼ਾਵਾਂ ਇਬਰਾਨੀ ਭਾਸ਼ਾ ਵਿਚੋਂ ਹੀ ਨਿਕਲੀਆਂ ਹਨ। ਪਰ ਕੋਈ ਧਿੰਙਾ–ਜ਼ੋਰੀ ਇਬਰਾਨੀ ਤੋਂ ਇਹ ਇਕਬਾਲ ਨਾ ਕਰਾ ਸਕੀ ਕਿ ਉਹੋ ਹੀ ਉਨ੍ਹਾਂ ਸਾਰੇ ਵਿਗੜੇ–ਤਿਗੜੇ ਬੱਚਿਆਂ ਦੀ ਮਾਂ ਹੈ। ਮੁੜ–ਮੁੜ ਕੀਤੇ ਗਏ ਜਤਨਾਂ ਦੀ ਨਿਸਫ਼ਲਤਾ ਨੇ ਸਿੱਧ ਕੀਤਾ ਕਿ ਨਵੇਂ ਸਿਰਿਉਂ ਮਨੁੱਖੀ ਬੋਲੀ ਦੇ ਆਰੰਭ ਤੇ ਵਿਕਾਸ ਬਾਰੇ ਨਿਰਣਾ ਕਰਨ ਲਈ ਪੱਖ–ਪਾਤ ਰਹਿਤ ਹੋ ਕੇ ਨਵੇਂ ਸਬੂਤ ਇਕੱਤਰ ਕਰਕੇ ਹੋਰ ਜਤਨ ਆਰੰਭਣ ਦੀ ਲੋੜ ਹੈ। ਇਸ ਜਤਨ ਨੂੰ ਭਾਸ਼ਾ ਦਾ ਇਤਿਹਾਸਕ ਅਧਿਐਨ ਕਹਿੰਦੇ ਹਨ। ਇਸ ਅਧਿਐਨ ਨੇ ਛੇਤੀ ਹੀ ਸੰਸਾਰ ਦੀਆਂ ਮੁੱਖ ਬੋਲੀਆਂ ਦੀ ਪਰਵਾਰ ਅਨੁਸਾਰ ਵੰਡ ਦੇ ਨਿਰਣੇ ਤੇ ਪੁਚਾਇਆ। ਇਸ ਵਰਗੀਕਰਣ ਵਿਚ ਇਬਰਾਨੀ ਨੂੰ ਹੋਰ ਸਾਮੀ ਬੋਲੀਆਂ ਦੇ ਨਾਲ ਆਪਣੀ ਹੱਕੀ ਥਾਂ ਮਿਲ ਗਈ ਅਤੇ ਭਾਸ਼ਾ ਦੇ ਆਰੰਭ ਦੇ ਪ੍ਰਸ਼ਨ ਨੂੰ ਨਵਾਂ ਰੂਪ ਦਿੱਤਾ। ਉਹ ਰੂਪ ਇਹ ਸੀ ਕਿ ਮਨੁੱਖੀ ਭਾਸ਼ਾਵਾਂ ਦੇ ਮੁੱਖ ਪਰਵਾਰਾਂ ਵਿਚੋਂ ਹਰ ਬੋਲੀ ਦੇ ਧਾਤੂਆਂ ਤੇ ਮੂਲ ਸ਼ਬਦਾਂ ਦਾ ਸੋਮਾਂ ਕੀ ਸੀ? ਭਾਸ਼ਾ ਵਿਗਿਆਨੀਆਂ ਦੇ ਕਦਮਾਂ ਤੇ ਤੁਰਦਿਆਂ ਧਰਮ–ਵਿਗਿਆਨ ਦੇ ਵਿਦਿਆਰਥੀ ਵੀ ਬਿਲਕੁਲ ਸਮਾਨ ਸਿੱਟਿਆਂ ਤੇ ਪੁੱਜੇ ਹਨ। ਸੰਸਾਰ ਧਰਮਾਂ ਦਾ ਅਧਿਐਨ ਇਸ ਪੂਰਬ–ਮਿਥੇ ਜਾਂ ਕਲਪੇ ਸਿਧਾਂਤ ਅਨੁਸਾਰ, ਕਿ ਸਾਰੇ ਧਰਮ ਜਾਂ ਤਾਂ ਯਹੂਦੀ ਧਰਮ ਦਾ ਵਿਗੜਿਆ ਤਿਗੜਿਆ ਰੂਪ ਹਨ ਜਾਂ ਯਹੂਦੀ ਧਰਮ ਵਾਂਗ ਹੀ ਆਦਿ–ਕਾਲੀਨ ਸ਼ੁੱਧ ਇਲਹਾਮ ਤੋਂ ਆਰੰਭ ਹੋਏ ਹਨ, ਕਰਨ ਦੀ ਥਾਂ, ਵਿਦਵਾਨਾਂ ਨੇ ਆਪਣਾ ਇਹ ਫ਼ਰਜ਼ ਸਮਝਿਆ ਕਿ ਉਹ ਹਰ ਧਰਮ ਦੀ ਵਿਚਾਰਧਾਰਾ ਦਾ ਪ੍ਰਾਚੀਨ ਇਤਿਹਾਸ ਇਕੱਤਰ ਕਰਨ ਜੋ ਹਾਲੀ ਵੀ ਸੰਸਾਰ ਦੇ ਧਰਮ ਗ੍ਰੰਥਾਂ ਜਾਂ ਮਿਥਿਹਾਸ, ਰਸਮਾਂ, ਰੀਤਾਂ, ਜਾਤੀਆਂ ਦੀਆਂ ਬੋਲੀਆਂ ਵਿਚ ਮਿਲ ਸਕਦਾ ਹੈ। ਇਸ ਤੋਂ ਮਗਰੋਂ ਉਨ੍ਹਾਂ ਨੇ ਇਸ ਤਰ੍ਹਾਂ ਇਕੱਤਰ ਕੀਤੀ ਸਮੱਗਰੀ ਦਾ ਕੁਲ–ਪਤਰੀ ਅਨੁਸਾਰ ਵਰਗੀਕਰਣ ਕੀਤਾ ਹੈ ਤੇ ਨਵੀਂ ਭਾਵਨਾ ਨਾਲ ਉਨਾਂ ਨੇ ਧਰਮ ਦੇ ਪ੍ਰਸ਼ਨ ਬਾਰੇ ਵਿਚਾਰ ਕੀਤੀ ਹੈ। ਉਨ੍ਹਾਂ ਵਿਚਾਰ ਇਹ ਕੀਤੀ ਹੈ ਕਿ ਕਿਵੇਂ ਭਿੰਨ–ਭਿੰਨ ਧਰਮਾਂ ਦੀਆਂ ਜੜ੍ਹਾਂ ਨੇ, ਉਨ੍ਹਾਂ ਦੇ ਮੂਲ ਸਿਧਾਂਤਾਂ ਤੇ ਸੰਕਲਪਾਂ ਨੇ ਤੇ ਸਭ ਤੋਂ ਉਤੇ ਅਸੀਮ ਦੇ ਅਨੁਭਵ ਨੇ, ਜਿਨ੍ਹਾਂ ਤੇ ਧਰਮਾਂ ਦਾ ਆਧਾਰ ਹੈ, ਵਿਕਾਸ ਕੀਤਾ। ਉਨ੍ਹਾਂ ਕੇਵਲ ਇੰਦ੍ਰੀਆਂ ਦੇ ਅਨੁਭਵ ਨੂੰ ਇਕ ਪਾਸੇ ਪ੍ਰਮਾਣਿਕ ਮੰਨਿਆ ਅਤੇ ਦੂਜੇ ਪਾਸੇ ਉਸ ਸੰਸਾਰ ਨੂੰ ਜੋ ਸਾਡੇ ਆਲੇ–ਦੁਆਲੇ ਹੈ।

ਇਨ੍ਹਾਂ ਦੋ ਵਿਗਿਆਨਾਂ ਵਿਚ ਇਕ ਹੋਰ ਸਮਾਨਤਾ ਵੀ ਹੈ, ਜਿਵੇਂ ਕਿ ਇਹ ਗੱਲ

ਮੰਨੀ-ਪ੍ਰਮੰਨੀ ਹੈ ਕਿ ਬੋਲੀ ਨਿਰੰਤਰ ਰੂਪ ਵਿਚ ਵਧਦੀ ਹੈ ਤੇ ਵਿਕਾਸ ਕਰਦੀ ਹੈ ਅਤੇ ਜਿਵੇਂ ਹਰ ਵਾਧੇ ਤੇ ਵਿਕਾਸ ਲਈ ਜ਼ਰੂਰੀ ਹੈ ਕਿ ਜੋ ਕੁਝ ਬੇਲੋੜਾ ਹੋ ਗਿਆ ਜਾਂ ਟੁੱਟ-ਫੁੱਟ ਚੁੱਕਾ ਹੈ ਉਸ ਨੂੰ ਪਰੇ ਕੱਢ ਦਿੱਤਾ ਜਾਵੇ, ਤਿਵੇਂ ਹੀ ਧਰਮ ਦਾ ਇਤਿਹਾਸ ਵੀ ਲਗਾਤਾਰ ਵਾਧੇ ਤੇ ਵਿਕਾਸ ਦਾ ਇਤਿਹਾਸ ਹੈ ਅਤੇ ਇਸ ਦਾ ਜੀਵਨ-ਆਧਾਰ ਹੀ ਇਹ ਰਿਹਾ ਹੈ ਕਿ ਜੋ ਸੰਕਲਪ, ਰਸਮਾਂ ਗੱਲ-ਸੜ ਗਏ ਹਨ ਉਹ ਤਿਆਗ ਦਿੱਤੇ ਜਾਣ, ਤਾਂ ਜੋ, ਜੋ ਕੁਝ ਨਰੋਆ ਤੇ ਸਮਰਥ ਹੈ ਉਸ ਨੂੰ ਕਾਇਮ ਰੱਖਿਆ ਜਾਏ। ਬੋਲੀ ਵਾਂਗ ਹੀ ਧਰਮ ਵੀ ਨਵੇਂ ਪ੍ਰਭਾਵ ਕਬੂਲ ਕਰਦਾ ਹੈ ਜੋ ਉਸ ਅਤੁੱਟ ਭੰਡਾਰੋ ਵਿਚੋਂ ਮਿਲਦੇ ਹਨ ਜੋ ਸਾਰੇ ਧਰਮ ਦਾ ਸੋਮਾਂ ਹੈ। ਜੋ ਧਰਮ ਬਦਲਦਾ ਨਹੀਂ ਹੈ, ਉਹ ਉਸ ਕਲਾਸੀਕੀ ਭਾਸ਼ਾ ਸਮਾਨ ਹੈ, ਜੋ ਕੁਝ ਸਮਾਂ ਤੇ ਪੂਰਨ ਅਧਿਕਾਰ ਨਾਲ ਰਾਜ ਕਰਦੀ ਹੈ, ਪਰ ਮਗਰੋਂ ਝਟਕੇ ਨਾਲ ਸਥਾਨਕ ਸਰਬਪ੍ਰਿਯ ਬੋਲੜੀਆਂ ਦੀ ਥੱਲੇ ਚੱਲ ਰਹੀ ਲਹਿਰ ਨਾਲ, ਲੋਕਾਂ ਦੀ ਆਵਾਜ਼ ਨਾਲ ਜਿਸ ਨੂੰ ਆਮ ਕਰਕੇ ਪ੍ਰਭੂ ਦੀ ਆਵਾਜ਼ ਕਿਹਾ ਗਿਆ ਹੈ, ਪਛਾੜੀ ਜਾਂਦੀ ਹੈ।

ਹੋਰ ਗੱਲ ਇਹ ਹੈ, ਕਿ ਹੁਣ ਕੋਈ ਵਿਦਵਾਨ ਮਨੁੱਖ ਜਾਂ ਜਾਤੀ ਦੇ ਅੰਦਰੋਂ ਪ੍ਰਗਟ ਹੋਣ ਵਾਲੀ ਬੋਲੀ ਦੀ ਗੱਲ ਨਹੀਂ ਕਰਦਾ- ਸਾਨੂੰ ਹੁਣ ਪਤਾ ਹੀ ਨਹੀਂ ਕਿ ਇਸ ਕਥਨ ਦਾ ਭਾਵ ਕੀ ਹੋ ਸਕਦਾ ਹੈ- ਇਸੇ ਤਰ੍ਹਾਂ ਸਮਾਂ ਆਵੇਗਾ ਜਦੋਂ ਅੰਦਰੋਂ ਪ੍ਰਕਾਸ਼ਮਾਨ ਹੋਣ ਵਾਲੇ ਧਰਮ ਦਾ ਵਿਚਾਰ ਵੀ ਮਨੁੱਖੀ ਸਮਝ ਤੋਂ ਪਰੇ ਦੀ ਗੱਲ ਬਣ ਜਾਵੇਗਾ। ਹੁਣ ਸਾਨੂੰ ਪਤਾ ਲੱਗ ਗਿਆ ਹੈ ਕਿ ਜਦੋਂ ਵੀ ਮਨੁੱਖ ਨੇ ਤਨੋਂ ਮਨੋਂ ਮਿਹਨਤ ਕੀਤੀ ਹੈ, ਤਦ ਉਸ ਦੇ ਪੱਲੇ ਕੇਵਲ ਕੰਡੇ ਤੇ ਭਖੜਾ ਹੀ ਨਹੀਂ ਪਏ ਸਗੋਂ ਉਸ ਦੀ ਉਪਜੀਵਕਾ ਲਈ ਕਾਫ਼ੀ ਪੈਦਾਵਾਰ ਵੀ, ਭਾਵੇਂ ਇਹ ਸੱਚ ਹੈ ਕਿ ਉਸ ਰੋਟੀ ਦੁਖ-ਕਲੇਸ਼ ਵਿਚ ਹੀ ਸਾਰਾ ਜੀਵਨ ਖਾਣੀ ਮਿਲਦੀ ਹੈ ਤੇ ਇਹ ਉਸਦੀ ਕਿਸਮਤ ਹੈ।

ਇਕ ਗੱਲ ਸਮਝਣੀ ਸਹਿਲ ਹੀ ਹੈ ਕਿ ਜੇ ਸੰਪੂਰਣ ਵਿਆਕਰਣ ਤੇ ਕੋਸ਼ ਅਚਾਣਚਕ ਆਕਾਸ਼ ਤੋਂ ਉੱਤਰ ਆਉਣ, ਉਹ ਉਨ੍ਹਾਂ ਮਨੁੱਖਾਂ ਲਈ ਨਿਰਾਰਥ ਹੋਣਗੇ ਜਿਨ੍ਹਾਂ ਨੇ ਆਪਣੇ ਅਨੁਭਵਾਂ ਨੂੰ ਆਪ ਸੰਕਲਪਾਂ ਦਾ ਰੂਪ ਨਹੀਂ ਦਿੱਤਾ ਹੋਇਆ ਅਤੇ ਜਿਨ੍ਹਾਂ ਨੇ ਆਪ ਇਕ ਸੰਕਲਪ ਦਾ ਦੂਜੇ ਸੰਕਲਪ ਨਾਲ ਸੰਬੰਧ ਨਹੀਂ ਨਿਰਧਾਰਤ ਕੀਤਾ ਹੋਇਆ। ਮਨੁੱਖਾਂ ਲਈ ਉਹ ਕੋਸ਼ ਬਦੇਸ਼ੀ ਬੋਲੀ ਸਮਾਨ ਹੋਣੇ ਸਨ; ਕੌਣ ਬਦੇਸ਼ੀ ਬੋਲੀ ਸਿੱਖ ਸਕਦਾ ਹੈ, ਜਿਸ ਦੀ ਕਿ ਆਪਣੀ ਬੋਲੀ ਨਹੀਂ ਹੈ? ਅਸੀਂ ਬਾਹਰੋਂ ਨਵੀਆਂ ਬੋਲੀਆਂ ਗ੍ਰਹਿਣ ਕਰ ਸਕਦੇ ਹਾਂ : ਪਰ ਜੋ ਕੁਝ ਬੋਲੀ ਹੈ ਤੇ ਜੋ ਇਸ ਦੀ ਭਾਵਨਾ ਹੈ- ਉਹ ਤੇ ਕੇਵਲ ਅੰਦਰੋਂ ਹੀ ਵਿਦਮਾਨ ਹੋ ਸਕਦਾ ਹੈ। ਇਹੋ ਗੱਲ ਧਰਮ ਦੀ ਹੈ। ਕਿਸੇ ਪਾਦਰੀ ਨੂੰ ਪੁੱਛ ਦੇਖੋ ਕਿ ਕੀ ਉਹ ਈਸਾਈਅਤ ਦੇ ਰਹੱਸ ਚੰਗੀ ਤਰ੍ਹਾਂ ਉਨ੍ਹਾਂ ਲੋਕਾਂ ਨੂੰ ਪ੍ਰਚਾਰ ਸਕਦਾ ਹੈ ਜਿਨ੍ਹਾਂ ਨੂੰ ਧਰਮ ਦਾ ਸੰਕਲਪ ਪਤਾ ਹੀ ਨਹੀਂ ਹੈ। ਪਾਦਰੀ ਨੇ ਜੋ ਕੁਝ ਕਰਨਾ ਹੁੰਦਾ ਹੈ ਉਹ ਤੇ ਕੇਵਲ ਇਤਨਾ ਹੀ ਹੈ ਕਿ ਉਹ ਧਰਮ ਦੇ ਉਹ ਬੀਜ ਲੱਭੇ ਜੋ ਕਿ ਨਿਚਲੇ ਤੋਂ ਨਿਚਲੇ ਸਤਰ ਦੇ ਵਹਿਸ਼ੀ ਦੇ ਹਿਰਦੇ ਵਿਚ ਵੀ ਹੁੰਦੇ ਹਨ, ਭਾਵੇਂ, ਹੋ ਸਕਦਾ ਹੈ, ਉਹ ਕੂੜੇ-ਕਰਕਟ ਤੇ ਗੰਦ-ਮੰਦ ਦੀਆਂ ਕਈਆਂ ਤੈਹਾਂ ਥੱਲੇ ਲੁਕੇ ਹੋਏ ਹੋਣ। ਪਾਦਰੀ ਨੇ ਉਨ੍ਹਾਂ ਬੀਜਾਂ ਨੂੰ ਉਸ ਪੋਹਲੀ ਤੇ ਛਟਾਕ ਨੂੰ ਕੱਟ-ਵੱਢ ਕੇ ਜਿਸ ਨੇ ਉਨ੍ਹਾਂ ਦੀ ਉਪਜ

ਨਰੜ ਰੱਖੀ ਸੀ, ਉਗਾਉਣਾ ਹੈ ਅਤੇ ਫਿਰ ਸਬਰ ਨਾਲ ਉਦੋਂ ਤੀਕ ਉਡੀਕ ਕਰਨੀ ਹੁੰਦੀ ਹੈ ਜਦੋਂ ਤੀਕ ਕਿ ਉਸ ਹਿਰਦੇ ਦੀ ਭੋਇੰ ਤਿਆਰ ਹੋ ਸਕੇ ਜਿਸ ਵਿਚ ਕਿ ਕੇਵਲ ਧਰਮ ਦੇ ਕੁਦਰਤੀ ਬੀਜ ਹੀ ਉਗਮ ਸਕਦੇ ਹਨ। ਉਸ ਨੇ ਉਡੀਕ ਕਰਨੀ ਹੈ ਕਿ ਉਹ ਭੋਇੰ ਉਚੇਰੇ ਧਰਮ ਦੇ ਬੀਜ ਦੇ ਗ੍ਰਹਿਣ ਕਰਨ ਦੇ ਯੋਗ ਹੋ ਜਾਏ।

**3. ਪ੍ਰਭੂ ਦੇ ਵਿਸ਼ੇਸ਼ਣ**

ਜੇ ਅਸੀਂ ਧਰਮ ਦਾ ਅਧਿਐਨ ਇਸ ਭਾਵਨਾ ਦੇ ਅਧੀਨ ਰਹਿ ਕੇ ਕਰੀਏ, ਤਦ ਇਹ ਪ੍ਰਸ਼ਨ ਕਿ ਮਨੁੱਖ ਨੇ ਏਕਪ੍ਰਭੂਵਾਦ ਨਾਲ ਆਰੰਭ ਕੀਤਾ ਜਾਂ ਬਹੁਦੇਵਵਾਦ ਨਾਲ, ਸਾਹਮਣੇ ਹੀ ਨਹੀਂ ਆਉਂਦਾ। ਜਦੋਂ ਮਨੁੱਖ ਕਿਸੇ ਸਮੇਂ ਚੇਤਨਾ ਦੇ ਇਸ ਸਤਰ ਤੇ ਪਹੁੰਚ ਗਿਆ ਕਿ ਉਹ ਕਿਸੇ ਵਸਤੂ ਨੂੰ, ਭਾਵੇਂ ਉਹ ਇਕ ਸੀ ਜਾਂ ਅਨੇਕ, ਪ੍ਰਭੂ ਕਹਿ ਸਕੇ, ਤਦੋਂ ਉਸ ਨੇ ਆਪਣਾ ਅੱਧੇ ਤੋਂ ਵਧ ਪੈਂਡਾ ਮੁਕਾ ਲਿਆ ਹੋਇਆ ਸੀ। ਉਸ ਨੇ ਪ੍ਰਭੂ ਦੇ ਵਿਸ਼ੇਸ਼ਣ ਲੱਭ ਲਏ। ਹੁਣ ਤੇ ਕੇਵਲ ਉਸ ਨੇ ਉਹ ਵਸਤਾਂ ਲੱਭਣੀਆਂ ਸਨ ਜਿਨ੍ਹਾਂ ਤੇ ਉਹ ਗੁਣ ਪੂਰੇ ਢੁੱਕਦੇ ਹੋਣ। ਜੋ ਕੁਝ ਅਸੀਂ ਜਾਣਨਾ ਚਾਹੁੰਦੇ ਹਾਂ ਉਹ ਇਹ ਹੈ ਕਿ ਕਿਵੇਂ ਮਨੁੱਖ ਪਹਿਲਾਂ ਦੈਵੀਪਨ ਦੇ ਸੰਕਲਪ ਤੇ ਪੁਜਿਆ ਅਤੇ ਇਹ ਸੰਕਲਪ ਉਸ ਨੇ ਕਿੰਨ੍ਹਾਂ ਤੱਤਾਂ ਦੇ ਆਸਰੇ ਘੜਿਆ : ਮਗਰੋਂ ਤੇ ਕੇਵਲ ਇੰਨਾ ਪ੍ਰਸ਼ਨ ਹੀ ਰਹਿ ਜਾਂਦਾ ਹੈ ਕਿ ਉਹ ਇਸ ਜਾਂ ਉਸ, ਇਕ ਜਾਂ ਬਹੁਤਿਆਂ ਦੇ ਦੈਵੀਪਨ ਦੇ ਵਿਸ਼ੇਸ਼ਣ ਕਿਵੇਂ ਦਰਸਾ ਸਕਿਆ। ਧਰਮ ਸੰਬੰਧੀ ਲਿਖਣ ਵਾਲੇ ਲੇਖਕਾਂ ਨੇ 'ਆਦਿ ਕਾਲੀਨ ਮਨੁੱਖ ਵਲੋਂ ਉਨ੍ਹਾਂ ਕੁਦਰਤੀ ਵਸਤਾਂ ਦਾ ਵਿਰੋਧ ਹੁੰਦਾ ਮੰਨਿਆ ਹੈ ਜਿਨ੍ਹਾਂ ਨਾਲ ਉਹ ਘਿਰਿਆ ਹੋਇਆ ਸੀ।' ਉਹ ਇਹ ਵੀ ਕਹਿ ਸਕਦੇ ਹਨ ਕਿ ਪ੍ਰਾਚੀਲ ਕਾਲੀ ਮਨੁੱਖ ਆਪਣੇ ਮੁਰਦਿਆਂ ਨੂੰ ਮੱਮੀ (ਲਾਸ਼ ਨੂੰ ਮਸਾਲੇ ਲਾ ਕੇ ਸੁਰੱਖਿਅਤ ਕਰਨਾ) ਬਣਾ ਕੇ ਰੱਖਦੇ ਸਨ, ਭਾਵੇਂ ਉਦੋਂ ਤੀਕ ਮੁਰਦੇ ਨੂੰ ਮਲਣ ਲਈ ਮੋਮ ਹੀ ਨਹੀਂ ਸੀ।

**4. ਵੇਦ ਵਲੋਂ ਪੇਸ਼ ਕੀਤੀ ਨਵੀਂ ਸਮੱਗਰੀ**

ਮੈਂ ਉਨ੍ਹਾਂ ਵਿਚੋਂ ਨਹੀਂ ਹਾਂ ਜਿਨ੍ਹਾਂ ਦੀ ਰਾਏ ਹੈ ਕਿ ਵੇਦ ਇਸ ਸਮੱਸਿਆ ਦਾ ਜਾਂ ਧਰਮ-ਵਿਗਿਆਨ ਸੰਬੰਧੀ ਹੋਰ ਸਾਰੀਆਂ ਸਮੱਸਿਆਵਾਂ ਦਾ ਹੱਲ ਦੱਸਦਾ ਹੈ। ਇਸ ਤੋਂ ਵਡੇਰੀ ਭੁੱਲ ਹੋਰ ਕੋਈ ਨਹੀਂ ਹੋ ਸਕਦੀ ਕਿ ਇਹ ਮੰਨਿਆ ਜਾਏ ਕਿ ਸਾਰੀਆਂ ਜਾਤੀਆਂ ਧਰਮ-ਵਿਕਾਸ ਦੇ ਬਿਲਕੁਲ ਉਨ੍ਹਾਂ ਪੜਾਵਾਂ ਵਿਚੋਂ ਹੀ ਲੰਘੀਆਂ ਜੋ ਅਸੀਂ ਭਾਰਤੀ ਜਾਤੀ ਦੇ ਦੇਖਦੇ ਹਾਂ। ਇਸਦੇ ਉਲਟ, ਧਰਮ ਦੇ ਤੁਲਨਾਤਮਿਕ ਅਧਿਐਨ ਦੇ ਖੇਤਰ ਵਿਚ ਵੱਡੀ ਦਿਲਚਸਪੀ ਹੀ ਇਹ ਹੈ ਕਿ ਅਸੀਂ ਦੇਖ ਸਕੀਏ ਕਿ ਇਕੋ ਆਦਰਸ਼ ਦੀ ਪ੍ਰਾਪਤੀ ਲਈ ਕਿਵੇਂ ਅਨੇਕ ਵੱਖਰੇ ਢੰਗ ਵਰਤੇ ਗਏ ਜਾਂ ਵਰਤੇ ਜਾ ਸਕਦੇ ਹਨ। ਜਿਸ ਗੱਲ ਤੇ ਮੈਂ ਦ੍ਰਿੜ ਹਾਂ ਉਹ ਇਹ ਹੈ ਕਿ ਵੇਦ ਵਿਚ ਅਸੀਂ ਧਾਰਮਿਕ ਵਿਕਾਸ ਦੀ ਇਕ ਧਾਰਾ ਦੇਖਦੇ ਹਾਂ ਅਤੇ ਇਹ ਬੜੀ ਮਿਹਨਤ ਵਾਲੀ ਧਾਰਾ ਹੈ ਅਤੇ ਜੇ ਬਿਨਾਂ ਪੂਰਬ ਮਿਥੇ ਵਿਚਾਰਾਂ ਦੇ, ਅਸੀਂ ਉਸ ਧਾਰਾ ਦਾ ਅਧਿਐਨ ਕਰੀਏ, ਤਦ ਇਸ ਪ੍ਰਸ਼ਨ ਦਾ ਮੇਰੇ ਲਈ ਕੋਈ ਅਰਥ ਨਹੀਂ ਰਹਿ ਜਾਂਦਾ ਕਿ ਭਾਰਤੀ ਆਰੀਆਂ ਨੇ ਏਕਪ੍ਰਭੂਵਾਦ ਤੋਂ ਧਰਮ ਦਾ ਆਰੰਭ ਕੀਤਾ, ਜਿਵੇਂ ਕਿ ਏਕਪ੍ਰਭੂਵਾਦ ਨੂੰ ਆਮ ਮੰਨਿਆ ਜਾਂਦਾ ਹੈ।

**5. ਏਕਈਸ਼ਵਰਵਾਦ**

ਜੇ ਅਸੀਂ ਆਦਿ-ਕਾਲੀਨ ਵੈਦਿਕ ਭਾਰਤੀਆਂ ਦੇ ਧਰਮ ਦੇ ਸਰੂਪ ਬਾਰੇ ਕੋਈ ਸਾਂਝਾ ਨਾਮ ਦੇਣਾ ਚਾਹੁੰਦੇ ਹਾਂ, ਤਾਂ ਇਹ ਨਾਮ ਨਾ ਤਾਂ ਏਕਪ੍ਰਭੂਵਾਦ ਹੋ ਸਕਦਾ ਹੈ, ਨਾ ਬਹੁਦੇਵਵਾਦ, ਸਗੋਂ ਕੇਵਲ ਏਕਈਸ਼ਵਰਵਾਦ ਹੋ ਸਕਦਾ ਹੈ। ਏਕਈਸ਼ਵਰਵਾਦ ਉਨ੍ਹਾਂ ਭਿੰਨ-ਭਿੰਨ ਵਸਤਾਂ ਵਿਚ ਵਿਸ਼ਵਾਸ ਤੇ ਉਨ੍ਹਾਂ ਦੀ ਪੂਜਾ ਹੈ ਜਿਨ੍ਹਾਂ ਵਿਚ ਮਨੁੱਖ ਪਹਿਲਾਂ ਉਹ ਅਦ੍ਰਿਸ਼ਟ ਤੇ ਅਸੀਮ ਦੀ ਹੋਂਦ ਦਾ ਭਰਮ ਹੋਇਆ, ਜੋ ਭਾਵੇਂ ਅਰਧ-ਸਥੂਲ ਸਨ ਜਾਂ ਸੂਖਮ ਸਨ ਤੇ ਜਿਨ੍ਹਾਂ ਵਿਚੋਂ ਹਰ ਵਸਤੂ ਨੂੰ, ਜਿਵੇਂ ਅਸੀਂ ਪਿਛੇ ਦੇਖ ਆਏ ਹਾਂ, ਸੀਮਤ ਕੁਦਰਤੀ ਤੇ ਆਮ ਸਮਝ ਤੋਂ ਪਰੇ ਦਾ ਦਰਜਾ ਦਿੱਤਾ ਗਿਆ। ਇਸ ਤਰ੍ਹਾਂ ਅੰਤ ਵਿਚ 'ਅਸੁਰ' ਜਾਂ ਜੀਵਤ ਵਸਤੂ ਦਾ ਜਾਂ 'ਦੇਵਤਾ' ਭਾਵ ਰੌਸ਼ਨ ਵਿਅਕਤੀ ਜਾਂ 'ਅੰਮ੍ਰਿਤਾ' ਭਾਵ ਅਮਰ ਵਸਤੂ ਤੇ ਛੇਕੜ ਵਿਚ ਅਮਰ ਤੇ ਅਬਿਨਾਸ਼ੀ ਹਸਤੀ ਜਾਂ ਅਸਲੋਂ ਪ੍ਰਭੂ ਜਿਸ ਵਿਚ ਉਹ ਸਰਵੋਤਮ ਗੁਣ ਸਨ ਜੋ ਮਨੁੱਖੀ ਬੁੱਧੀ, ਮਨੁੱਖੀ ਵਿਕਾਸ ਵਿਚ ਭਿੰਨ-ਭਿੰਨ ਪੜਾਵਾਂ ਤੇ ਸੋਚ ਸਕਦੀ ਹੈ, ਦਾ ਵਿਚਾਰ ਉਗਮਿਆ।

ਧਾਰਮਿਕ ਚਿੰਤਨ ਦੇ ਇਸ ਪੱਖ ਦਾ ਵੇਦ ਤੋਂ ਛੁੱਟ ਕਿਸੇ ਵੀ ਹੋਰ ਥਾਂ ਤੋਂ ਇਤਨੀ ਚੰਗੀ ਤਰ੍ਹਾਂ ਅਧਿਐਨ ਨਹੀਂ ਹੋ ਸਕਦਾ; ਸੱਚ ਇਹ ਹੈ ਕਿ ਵੇਦ ਤੋਂ ਬਿਨਾਂ ਸਾਨੂੰ ਇਸ ਪੱਖ ਦਾ ਪਤਾ ਨਹੀਂ ਸੀ ਲੱਗਣਾ।

**6. ਸੂਰਜ ਤੇ ਉਸ ਦੇ ਕੁਦਰਤੀ ਪੱਖ**

ਕੁਦਰਤ ਦੀਆਂ ਵਸਤਾਂ ਦੀ ਅਲੌਕਿਕਤਾ ਤੇ ਆਖ਼ੀਰ ਦੈਵੀ ਸ਼ਕਤੀਆਂ ਦੇ ਰੂਪ ਧਾਰਨ ਕਰਨ ਦੀ ਸਾਰੀ ਪ੍ਰਕ੍ਰਿਆ ਨੂੰ ਸਮਝਣ ਲਈ ਸੂਰਜ ਦੀ ਉਦਾਹਰਣ ਲੈਂਦੇ ਹਾਂ। ਸੂਰਜ ਦੇ ਬਹੁਤ ਸਾਰੇ ਨਾਮ ਹਨ ਜਿਵੇਂ ਕਿ ਸੂਰਯ, ਸਵਿਤਾ, ਊਸ਼ਾ, ਅਦਿਤੀ ਤੇ ਹੋਰ ਵੀ ਕਈ। ਇਹ ਅਧਿਐਨ ਬੜਾ ਦਿਲਚਸਪ ਹੈ ਕਿ ਕਿਵੇਂ ਇਨ੍ਹਾਂ ਵਿਚ ਹਰ ਨਾਮ ਆਪਣੇ ਆਪ ਇਕ ਕਰਮਸ਼ੀਲ ਸ਼ਖਸੀਅਤ ਦਾ ਰੂਪ ਧਾਰਨ ਕਰਦਾ ਹੈ ਅਤੇ ਵੈਦਿਕ ਧਰਮ ਦੇ ਅਧਿਐਨ ਵਿਚ ਇਹ ਬੜਾ ਜ਼ਰੂਰੀ ਹੈ ਕਿ ਹਰ ਨਾਮ ਜਿਥੋਂ ਤੀਕ ਸੰਭਵ ਹੋਵੇ ਦੂਜੇ ਤੋਂ ਵੱਖਰਾ ਰੱਖਿਆ ਜਾਏ। ਪਰ ਸਾਡੇ ਮੰਤਵ ਲਈ ਇਹ ਵਧੇਰੇ ਜ਼ਰੂਰੀ ਹੈ ਕਿ ਸਮਝਿਆ ਜਾਏ ਕਿ ਸੂਰਜ ਦੇ ਸਾਰੇ ਨਾਮ ਕਿਵੇਂ ਇਕੋ ਸੋਮੇ ਤੋਂ ਨਿਕਲ ਕੇ ਕਈ ਸ਼ਖਾਵਾਂ ਵਿਚ ਵੰਡੇ ਜਾਂਦੇ ਹਨ, ਕਿਵੇਂ ਉਹ ਸਾਰੇ ਨਾਮ ਮੁੱਢਲੀ ਦਸ਼ਾ ਵਿਚ ਇਕ ਵਸਤ ਦੇ ਭਿੰਨ-ਭਿੰਨ ਕੋਨਾਂ ਤੋਂ ਦੇਖਣ ਦੇ ਸੂਚਕ ਸਨ।

ਸੂਰਜ ਦੇ ਸਾਧਾਰਨ ਚਿਤਰਨ, ਭਾਵੇਂ ਉਸ ਨੂੰ ਨਾਮ ਕੋਈ ਦਿੱਤਾ ਗਿਆ ਹੈ ਜਿਵੇਂ ਕਿ ਸੂਰਜ, ਸਵਿਤਾ, ਮਿਤ੍ਰ, ਊਸ਼ਾ ਜਾਂ ਅਦਿਤੀ, ਇਹੋ ਜਿਹੇ ਹਨ ਕਿ ਕੋਈ ਵੀ ਮਨੁੱਖ ਜਿਸ ਅੰਦਰ ਕੁਦਰਤ ਲਈ ਕਵੀ-ਜਜ਼ਬਾ ਹੈ, ਉਨ੍ਹਾਂ ਨੂੰ ਸਹਿਲੇ ਹੀ ਸਮਝ ਸਕਦਾ ਹੈ। ਸੂਰਯ ਨੂੰ ਆਕਾਸ਼ ਦਾ ਪੁੱਤਰ ਕਿਹਾ ਗਿਆ ਹੈ (ਰਿਗਵੇਦ, X , 37,1) ਪਹੁ-ਫੁਟਾਲੇ ਨੂੰ ਸੂਰਜ ਦੀ ਪਤਨੀ (ਰਿਗਵੇਦ,VII, 75, 5) ਅਤੇ ਪੁੱਤਰੀ (ਉਹੀ, IV, 43, 2) ਕਿਹਾ ਗਿਆ ਹੈ। ਊਸ਼ਾ (ਪਹੁ-ਫੁਟਾਲੇ) ਨੂੰ ਆਕਾਸ਼ ਦੀ ਪੁੱਤਰੀ ਵੀ ਕਿਹਾ ਗਿਆ ਹੈ (ਉਹੀ,V, 79, 8), ਇਸ ਲਈ ਉਸ ਨੂੰ ਸੂਰਜ ਦੀ ਭੈਣ ਵੀ ਕਿਹਾ ਜਾ ਸਕਦਾ ਹੈ। ਕਈ ਥਾਈਂ ਇਹ ਕਿਹਾ ਗਿਆ ਹੈ ਕਿ ਸੂਰਜ ਤੇ ਊਸ਼ਾ ਦਾ ਜਨਮਦਾਤਾ ਇੰਦ੍ਰ ਹੈ (ਉਹੀ, II, 12, 7)। ਪਰ ਇਕ ਹੋਰ ਦ੍ਰਿਸ਼ਟੀਕੋਨ

ਤੋਂ ਊਸ਼ਾ ਨੂੰ ਸੂਰਜ ਦੀ ਜਣਨੀ ਦੱਸਿਆ ਗਿਆ ਹੈ (ਉਹੀ, VII, 78, 3)। ਮਿਥਿਹਾਸ ਅਤੇ ਦੁਖਾਂਤ ਦੇ ਵਿਕਾਸ, ਲਈ ਇਹ ਭਰਪੂਰ ਸਮੱਗਰੀ ਹੈ, ਪਰ ਇਸ ਪੱਖ ਨਾਲ ਇਸ ਵੇਲੇ ਸਾਡਾ ਵਾਸਤਾ ਨਹੀਂ ਹੈ।

ਜਿਵੇਂ ਯੂਨਾਨੀ ਕਾਵਿ ਵਿਚ ਹੈ, ਤਿਵੇਂ ਹੀ ਵੇਦ ਵਿਚ ਦੱਸਿਆ ਹੈ ਕਿ ਸੂਰਜ ਦਾ ਇਕ ਰੱਥ ਹੈ ਜਿਸ ਨੂੰ ਇਕ (ਉਹੀ,VII, 63, 2), ਜਾਂ ਸਤ (ਉਹੀ, 1, 115, 2), ਘੋੜੇ ਖਿੱਚਦੇ ਹਨ। ਭਾਵੇਂ ਕਿਤਨੇ ਹੀ ਫ਼ਰਕ ਹੋਣ, ਯੂਨਾਨੀ ਮਿਥਿਹਾਸ ਦੀਆਂ ਸਤ ਚੈਰੇਟੀਜ਼ (Charities) ਦਾ ਮੂਲ ਰੂਪ ਇਨ੍ਹਾਂ ਸਤ ਚਮਕੀਲੇ ਘੋੜਿਆਂ ਵਿਚ ਹੀ ਮੰਨਣਾ ਪਵੇਗਾ। ਸੂਰਜ ਨੂੰ ਦੇਵਤਿਆਂ ਦਾ ਮੁਖੜਾ ਕਿਹਾ ਗਿਆ (ਉਹੀ, 1, 115, 1), ਅਤੇ ਕਈ ਮਾਨਵੀ ਦੇਵਤਿਆਂ ਜਿਵੇਂ ਕਿ ਮਿਤ੍ਰ, ਵਰੁਣ ਤੇ ਅਗਨੀ, ਦੀ ਅੱਖ ਮੰਨਿਆ ਗਿਆ ਹੈ (ਉਹੀ, 1, 115, 1)। ਜਦੋਂ ਉਹ ਆਪਣੇ ਜੁੱਤੇ ਘੋੜਿਆਂ ਨੂੰ ਖੋਲ੍ਹ ਦਿੰਦਾ ਹੈ ਤਾਂ ਰਾਤ੍ਰੀ ਆਪਣਾ ਜਾਮਾ ਫੈਲਾ ਦਿੰਦੀ ਹੈ (1, 115, 4)। ਇਹ ਸੂਰਜ ਦੀ ਉਹ ਵਾਰਤਾ ਹੈ ਜੋ ਲਗਭਗ ਹਰ ਥਾਂ ਸਾਨੂੰ ਮਿਲਦੀ ਹੈ।

ਭਾਵੇਂ ਸੂਰਯ ਜਾਂ ਸੂਰਜ ਨੂੰ ਹੀ ਪ੍ਰਾਸਵਿਤਾ (ਉਹੀ,VII, 63, 2), ਤੇ ਰਚਣਹਾਰ (ਕੇਵਲ ਇਸਾਈ ਸਿਧਾਂਤ ਵਾਂਕਰ ਹੀ ਰਚਣਹਾਰ ਨਹੀਂ) ਕਿਹਾ ਜਾਂਦਾ ਹੈ ਪਰ ਅਸਲ ਵਿਚ ਉਹ ਸਵਿਤਾ ਦੇ ਰੂਪ ਵਿਚ ਵਧੇਰੇ ਸੁਤੰਤਰ ਤੇ ਨਾਟਕੀ ਕਿਰਦਾਰ ਪ੍ਰਾਪਤ ਕਰ ਲੈਂਦਾ ਹੈ। ਸਵਿਤਾ ਦੇ ਰੂਪ ਵਿਚ ਉਸ ਨੂੰ ਸੁਨਹਿਰੀ ਰੱਥ ਤੇ ਖਲੋਤਾ ਦਰਸਾਇਆ ਗਿਆ ਹੈ (ਉਹੀ, 1, 35, 2), ਉਸ ਦੇ ਵਾਲ ਪੀਲੇ (ਉਹੀ, X, 139, 1), ਬਾਹਾਂ ਸੁਨਹਿਰੀ (ਉਹੀ, 1, 35, 10), ਹੱਥ (ਉਹੀ, 1, 22, 5) ਅੱਖਾਂ (ਉਹੀ, 1, 35, 8), ਸਗੋਂ ਜੀਭ ਵੀ (ਉਹੀ, VII, 71, 3), ਸੁਨਹਿਰੀ ਹਨ, ਅਤੇ ਉਸ ਦੇ ਜਬਾੜੇ ਲੋਹੇ (ਉਹੀ, VI, 71, 4) ਦੇ ਦੱਸੇ ਗਏ ਹਨ। ਉਹ ਚਮਕੀਲੇ ਖਾਕੀ ਰੰਗ ਦਾ ਜ਼ਰਾਬਕਤਰ ਜਾਂ ਚੋਗਾ ਪਾਉਂਦਾ ਹੈ। (ਉਹੀ, IV, 53, 2), ਤੇ ਉਸ ਰਸਤੇ ਤੇ ਚਲਦਾ ਹੈ ਜਿਥੇ ਗਰਦਾ ਨਹੀਂ ਹੈ (ਉਹੀ, 1, 35, 1)।

ਮਿਤ੍ਰ ਵੀ ਅਸਲੋਂ ਕੇਵਲ ਸੂਰਜ ਹੀ ਸੀ, ਪਰ ਉਹ ਨਵੀਂ ਰੌਸ਼ਨੀ ਵਾਲਾ ਹੋਣ ਕਰਕੇ ਨਵੇਂ ਨਾਮ ਨਾਲ ਜਾਣਿਆ ਗਿਆ। ਮੁੱਖ ਰੂਪ ਵਿਚ ਉਹ ਸਵੇਰ ਵੇਲੇ ਦਾ ਚਮਕਦਾਰ ਤੇ ਖੁਸ਼ੀ ਭਰਪੂਰ ਸੂਰਜ ਹੁੰਦਾ ਹੈ। ਉਹ ਦਿਨ ਦਾ ਸੂਰਜ ਵੀ ਇਸ ਰੂਪ ਵਿਚ ਹੈ ਕਿ ਆਮ ਕਰਕੇ ਅੱਜ ਕੱਲ੍ਹ ਦੀਆਂ ਬੋਲੀਆਂ ਵਿਚ ਵੀ ਸੂਰਜ ਤੇ ਦਿਨ ਸਮਾਨਾਰਥਕ ਹਨ ਜਿਵੇਂ ਕਿ Yesterday 'ਕੱਲ੍ਹ ਦੇ ਦਿਨ' ਲਈ Yesterday-sun 'ਕੱਲ੍ਹ ਦਾ ਸੂਰਜ' ਵੀ ਵਰਤਿਆ ਜਾਂਦਾ ਹੈ। ਕਿਤੇ-ਕਿਤੇ ਕਵੀ ਕਹਿ ਦਿੰਦਾ ਹੈ ਕਿ ਸਵਿਤਾ ਮਿਤ੍ਰ ਹੈ, ਜਾਂ ਘੱਟੋ-ਘੱਟ ਮਿਤ੍ਰ ਵਾਲਾ ਕੰਮ ਹੀ ਕਰਦਾ ਹੈ। ਬਹੁਤ ਵਾਰੀ ਮਿਤ੍ਰ ਦੀ ਉਪਾਸ਼ਨਾ ਵਰੁਣ ਦੇ ਨਾਲ ਹੀ ਕੀਤੀ ਜਾਂਦੀ ਹੈ। ਦੋਵੇਂ ਇਕੋ ਰੱਥ ਤੇ ਖਲੋਤੇ ਹੁੰਦੇ ਹਨ ਜਿਸ ਦਾ ਰੰਗ ਪਹੁ-ਫੁਟਾਲੇ ਸਮੇਂ ਸੁਨਹਿਰੀ ਹੁੰਦਾ ਹੈ ਅਤੇ ਸੂਰਜ-ਅਸਤ ਸਮੇਂ ਉਸ ਦੇ ਖੰਭ ਲੋਹੇ ਦੇ ਹੁੰਦੇ ਹਨ (ਉਹੀ, V, 81, 4)।

ਸੂਰਜ ਦਾ ਇਕ ਹੋਰ ਨਾਮ ਵਿਸ਼ਨੂ ਹੈ। ਵਿਸ਼ਨੂ ਅਸਲ ਵਿਚ ਸੂਰਜੀ ਪਰਿਵਾਰ ਦਾ ਹੀ ਜੀਵ ਸੀ, ਇਹ ਗੱਲ ਉਸ ਦੀਆਂ ਤਿੰਨ ਪਲਾਘਾਂ (ਉਹੀ, 1, 22, 17; 1, 154) ਤੋਂ ਵੀ ਬਹੁਤ ਚੰਗੀ ਤਰ੍ਹਾਂ ਪ੍ਰਗਟ ਹੈ। ਇਹ ਤਿੰਨ ਪਲਾਂਘਾਂ ਉਸ ਦੀ ਸਵੇਰ, ਦੁਪਹਿਰ ਤੇ ਸ਼ਾਮ ਦੀ

ਹਾਲਤ ਨੂੰ ਦਰਸਾਂਦੀਆਂ ਹਨ। ਪਰ ਉਸ ਦਾ ਭੌਤਿਕ ਸਰੂਪ ਉਸ ਦੇ ਮਗਰਲੇ ਦੇਵੀ ਕਰਤੱਵਾਂ ਦੀ ਮਹਾਨਤਾ ਵਿਚ ਹੀ ਲੋਪ ਹੋ ਜਾਂਦਾ ਹੈ।

ਇਸ ਦੇ ਉਲਟ, ਪੂਸ਼ਾ ਸਦਾ ਨਿਮਰ ਦਸ਼ਾ ਵਿਚ ਰਹਿੰਦਾ ਹੈ। ਉਸ ਦਾ ਵੀ ਅਸਲ ਸਰੂਪ ਸੂਰਜ ਦਾ ਹੀ ਸੀ, ਜਿਸ ਨੂੰ ਚਰਵਾਹੇ ਆਪਣਾ ਦੇਵਤਾ ਮੰਨਦੇ ਸਨ। ਵੈਦਿਕ ਕਵੀ ਦੇ ਆਧਾਰ ਤੇ ਹੀ, ਪੂਸ਼ਾ ਦੇ ਘੋੜੇ, ਜੇ ਇਵੇਂ ਦਰਸਾਣ ਦੀ ਆਗਿਆ ਹੋਵੇ, ਬੱਕਰੀਆਂ ਹਨ (ਉਹੀ, VI, 58, 2), ਉਹ ਆਪਣੇ ਰਾਜ-ਚਿੰਨ੍ਹ ਵਜੋਂ (ਉਹੀ, VI, 58, 9), ਬਲਦਾਂ ਨੂੰ ਹੱਕਣ ਵਾਲੀ ਅੰਕਸ਼ ਅਤੇ ਇਕ ਸੁਨਹਿਰੀ ਛੁੱਰ (ਉਹੀ, 1, 42, 6), ਚੁੱਕੀ ਫਿਰਦਾ ਹੈ। ਸੂਰਯ (ਉਹੀ, VI, 55, 4), ਸੂਰਜ ਜਾਂ ਪਹੁ-ਫੁਟਾਲਾ ਨੂੰ ਉਸ ਦੀ ਭੈਣ ਜਾਂ ਪ੍ਰੇਮਿਕਾ ਦਿਖਾਇਆ ਹੈ ਅਤੇ ਉਸ ਨੂੰ ਦੈਵੀ-ਰੂਪ ਵਿਚ ਕਲਪਿਆ ਗਿਆ ਹੈ ਅਤੇ ਹੋਰ ਸੂਰਜੀ ਦੇਵਤਿਆਂ ਵਾਂਗ ਉਹ ਵੀ ਸਭ ਕੁਝ ਦੇਖਣ ਵਾਲਾ ਹੈ (ਉਹੀ, III, 62, 9)।

ਅਦਿਤੀ, ਜੋ ਮਗਰਲੇ ਸਮੇਂ ਕੇਵਲ ਸੂਰਜ ਲਈ ਵਰਤਿਆ ਜਾਂਦਾ ਸੀ, ਵੇਦ ਵਿਚ ਪ੍ਰਮੁੱਖ ਤੌਰ ਤੇ, ਕਈ ਸੂਰਜੀ ਦੇਵਤਿਆਂ ਦਾ ਸਾਂਝਾ ਲਕਬ ਸੀ। ਮੈਂ ਇਨ੍ਹਾਂ ਦੇਵਤਿਆਂ ਨੂੰ ਇਸ ਲਈ ਸੂਰਜੀ ਦੇਵਤੇ ਕਹਿੰਦਾ ਹਾਂ ਕਿ ਉਹ ਕਈ ਵੈਦਿਕ ਸੂਕਤਾਂ ਵਿਚ ਆਪਣੇ ਸੂਰਜ ਕੁਲ ਦੇ ਪਿਛੋਕੜ ਨੂੰ ਸਪੱਸ਼ਟ ਤੌਰ ਤੇ ਪ੍ਰਗਟ ਕਰਦੇ ਹਨ। ਪ੍ਰੋਫੈਸਰ ਰੋਥ ਇਨ੍ਹਾਂ ਨੂੰ ਦੇਵਤੇ ਨਹੀਂ ਮੰਨਦਾ ਸਗੋਂ ਨਿਰੋਲ ਨੈਤਿਕ ਸੰਕਲਪ ਮੰਨਦਾ ਹੈ। ਸੂਰਜ ਅਦਿਤੀ ਹੈ, ਸਵਿਤਾ ਅਦਿਤੀ ਹੈ, ਮਿਤ੍ਰ ਅਦਿਤੀ ਹੈ। ਜਦੋਂ ਅਦਿਤੀ ਇਕੱਲਾ ਸ਼ਬਦ ਆਉਂਦਾ ਹੈ ਤਾਂ ਆਮ ਤੌਰ ਤੇ, ਵਿਸ਼ੇਸ਼ ਕਰਕੇ ਰਿਗਵੇਦ ਦੇ ਅੰਤਲੇ ਭਾਗਾਂ ਵਿਚ, ਇਸ ਦਾ ਅਨੁਵਾਦ ਨਿਰਾ ਸੂਰਜ ਹੀ ਕੀਤਾ ਜਾ ਸਕਦਾ ਹੈ (ਉਹੀ, 1, 50,13)।

ਇਹ ਸਾਰੀ ਗੱਲ ਸਮਝ ਆਉਂਦੀ ਹੈ ਅਤੇ ਦੂਜੇ ਧਰਮਾਂ ਤੇ ਮਿਥਿਹਾਸਾਂ ਵਿਚੋਂ ਵੀ ਸਾਨੂੰ ਇਸ ਗੱਲ ਦਾ ਪਤਾ ਲੱਗਦਾ ਹੈ।

**7. ਸੂਰਜ ਪਰਾਲੌਕਿਕ ਸ਼ਕਤੀ ਦੇ ਰੂਪ ਵਿਚ**

ਤਾਂ ਵੀ, ਹੋਰ ਥਾਈਂ ਵੈਦਿਕ ਕਵੀਆਂ ਦੀ ਸੁਰ ਬਦਲ ਜਾਂਦੀ ਹੈ। ਉਥੇ ਸੂਰਜ ਕੇਵਲ ਇਕ ਰੌਸ਼ਨ ਦੇਵਤਾ ਹੀ ਨਹੀ ਰਹਿ ਜਾਂਦਾ ਜੋ ਕਿ ਆਕਾਸ਼ ਵਿਚ ਆਪਣਾ ਨਿਤਾਪ੍ਰਤੀ ਦਾ ਕਾਰਜ ਕਰਦਾ ਹੈ, ਸਗੋਂ ਉਸ ਨੂੰ ਹੋਰ ਵਡੇਰਾ ਕਰਤੱਵ ਕਰਦਾ ਅਨੁਮਾਨਿਆ ਗਿਆ ਹੈ; ਉਸ ਨੂੰ ਅਸਲੋਂ ਸੰਸਾਰ ਦਾ ਸਾਸ਼ਕ, ਸੰਸਥਾਪਕ ਤੇ ਕਰਤਾ ਮੰਨਿਆ ਗਿਆ ਹੈ।

ਅਸੀਂ ਵੈਦਿਕ ਮੰਤ੍ਰਾਂ ਵਿਚ, ਸਣੇ-ਸਣੇ, ਉਹ ਸਾਰਾ ਵਿਕਾਸ ਦੇਖ ਸਕਦੇ ਹਾਂ ਜੋ ਸੂਰਜ ਨੂੰ ਕੇਵਲ ਇਕ, ਰੌਸ਼ਨ ਗ੍ਰਹਿ ਤੋਂ ਸੰਸਾਰ ਦਾ ਕਰਤਾ, ਭਰਤਾ, ਸ਼ਾਸਕ ਤੇ ਫਲ ਦੇਣ ਵਾਲਾ ਬਣਾਉਂਦਾ ਹੈ, ਜੋ ਅਸਲੋਂ ਹੀ ਉਸ ਨੂੰ ਦੈਵੀ ਜਾਂ ਪ੍ਰਮੁੱਖ ਹਸਤੀ ਵਿਚ ਬਦਲਦਾ ਹੈ।

ਪਹਿਲਾ ਕਦਮ ਸਾਨੂੰ ਸੂਰਜ ਦੀ ਰੌਸ਼ਨੀ ਤੋਂ ਉਸ ਚਾਨਣ ਤੀਕ ਲੈ ਜਾਂਦਾ ਹੈ ਜੋ ਮਨੁੱਖ ਨੂੰ ਸਵੇਰੇ ਨੀਂਦ ਤੋਂ ਜਗਾਂਦਾ ਹੈ ਅਤੇ ਨਾ ਕੇਵਲ ਮਨੁੱਖਾਂ ਨੂੰ ਸਗੋਂ ਸਾਰੀ ਕੁਦਰਤ ਨੂੰ ਨਵਾਂ ਜੀਵਨ ਦਿੰਦਾ ਪ੍ਰਤੀਤ ਹੁੰਦਾ ਹੈ।

ਦੂਜੇ, ਇਕ ਹੋਰ ਦਲੇਰ ਕਦਮ ਜਾਂ ਪਲਾਂਘ ਨਾਲ, ਰੋਜ਼ਾਨਾ ਚਾਨਣ ਤੇ ਜੀਵਨ ਦੇਣ

ਵਾਲਾ ਸਮੁੱਚੇ ਚਾਨਣ ਤੇ ਜੀਵਨ ਦਾ ਦਾਤਾ ਬਣ ਜਾਂਦਾ ਹੈ। ਇਹ ਮੰਨਿਆ ਜਾਂਦਾ ਹੈ ਕਿ ਜੋ ਅੱਜ ਚਾਨਣ ਤੇ ਜੀਵਨ ਦਾ ਦਾਤਾ ਹੈ; ਉਹ ਉਹੀ ਹੈ ਜਿਸ ਨੇ ਪਹਿਲੇ ਦਿਨਾਂ ਵਿਚ ਵੀ ਜੀਵਨ ਤੇ ਚਾਨਣ ਦਿੱਤਾ ਸੀ। ਜਿਵੇਂ ਚਾਨਣ ਦਿਨ ਦਾ ਆਰੰਭ ਹੈ ਤਿਵੇਂ ਹੀ ਚਾਨਣ ਰਚਨਾ ਦਾ ਵੀ ਆਰੰਭ ਸੀ; ਇਸ ਲਈ ਸੂਰਜ ਕੇਵਲ ਚਾਨਣ ਦਾਤਾ ਜਾਂ ਜੀਵਨ ਦਾਤਾ ਤੋਂ ਕਰਤਾ ਬਣ ਜਾਂਦਾ ਹੈ ਤੇ ਜਦੋਂ ਕਰਤਾ ਬਣ ਗਿਆ ਤਦ ਛੇਤੀ ਹੀ ਸੰਸਾਰ ਦਾ ਸਾਸ਼ਕ ਮੰਨਿਆ ਗਿਆ।

ਤੀਜੀ ਗੱਲ ਇਹ ਹੈ ਕਿ ਉਹ ਰਾਤ ਦੇ ਭਿਆਨਕ ਹਨੇਰੇ ਨੂੰ ਭਜਾ ਦੇਣ ਵਾਲਾ ਹੋਣ ਕਰਕੇ ਤੇ ਇਸੇ ਤਰ੍ਹਾਂ ਧਰਤੀ ਵਿਚ ਉਪਜਾਊ ਸ਼ਕਤੀ ਪੈਦਾ ਕਰਨ ਵਾਲਾ ਹੋਣ ਕਰਕੇ, ਸਾਰੇ ਜੀਵਾਂ ਦਾ ਬਚਾਅ ਕਰਨ ਵਾਲਾ ਤੇ ਰਾਖਾ ਮੰਨ ਲਿਆ ਗਿਆ।

ਚੌਥੇ, ਮੰਨਿਆ ਗਿਆ ਹੈ ਕਿ ਸੂਰਜ ਸਭ ਕੁਝ, ਜੋ ਕੁਝ ਚੰਗਾ ਹੈ ਜਾਂ ਮੰਦਾ ਹੈ, ਦੇਖਦਾ ਹੈ। ਇਸ ਤੇ ਇਹ ਸੁਭਾਵਕ ਸੀ ਕਿ ਬੁਰੇ ਮਨੁੱਖ ਨੂੰ ਕਿਹਾ ਜਾਂਦਾ ਕਿ ਸੂਰਜ ਉਹ ਕੁਝ ਵੀ ਦੇਖਦਾ ਹੈ ਜੋ ਹੋਰ ਕੋਈ ਮਨੁੱਖੀ ਅੱਖ ਨਹੀਂ ਦੇਖਦੀ ਅਤੇ ਨਿਰਦੋਸ਼ ਸੂਰਜ ਪਾਸ ਆਪਣੀ ਨਿਰਦੋਸ਼ਤਾ ਦੀ ਸਿੱਧੀ ਲਈ ਬੇਨਤੀ ਕਰਦਾ, ਜਦੋਂ ਹੋਰ ਕੋਈ ਸਹਾਇਤਾ ਜਾਂ ਸਾਖ ਉਸ ਨੂੰ ਅਪ੍ਰਾਪਤ ਹੁੰਦੀ। 'ਮੇਰੀ ਆਤਮਾ ਉਨ੍ਹਾਂ ਨਾਲੋਂ ਵੀ ਮਾਲਕ ਪ੍ਰਭੂ ਦੀ ਵਧੇਰੇ ਉਡੀਕ ਕਰਦੀ ਹੈ ਜੋ ਸਵੇਰੇ ਦੀ ਉਡੀਕ ਕਰਦੇ ਹਨ (ਸ਼ਬਦ C X X X.6)।

ਆਓ ਕੁਛ ਬੰਦਾਂ ਦੀ ਪਰਖ-ਪੜਤਾਲ ਕਰੀਏ ਜੋ ਇਸ ਬਿਲਕੁਲ ਸੁਭਾਵਕ ਪਰਿਵਰਤਨ ਨੂੰ ਸਪੱਸ਼ਟ ਕਰਦੇ ਹਨ। ਸੂਰਜ ਨੂੰ ਦਿੱਤੇ ਗਏ ਨਾਮ 'ਸਵਿਤਾ' ਦਾ ਅਰਥ ਹੀ 'ਜ਼ਿੰਦਾ ਕਰਨ ਵਾਲਾ' ਹੈ; ਸੂਰਜ ਨੂੰ 'ਮਨੁੱਖਾਂ ਦੇ ਜ਼ਿੰਦਾ ਕਰਨ ਵਾਲਾ' ਕਿਹਾ ਗਿਆ ਹੈ (ਰਿਗਵੇਦ, VII, 63, 2)।

ਰਿਗਵੇਦ ਦੇ VII, 63, 1 ਦਾ ਪਾਠ ਹੈ :—

'ਸੂਰਜ ਉਦੇ ਹੁੰਦਾ ਹੈ, ਉਹ ਅਨੰਦ ਦਾਤਾ ਹੈ, ਉਹ ਸਭ ਕੁਝ ਦੇਖਣ ਵਾਲਾ ਹੈ;
ਉਹ ਸਭ ਮਨੁੱਖਾਂ ਲਈ ਸਮਾਨ ਹੈ;
ਉਹ ਮਿਤ੍ਰ ਤੇ ਵਰੁਣ ਦੀ ਅੱਖ ਹੈ,
ਉਹ ਐਸਾ ਦੇਵਤਾ ਹੈ ਜਿਸ ਨੇ ਹਨੇਰੇ ਨੂੰ ਇਵੇਂ ਲਪੇਟ ਲਿਆ ਹੈ ਜਿਵੇਂ ਛਾਲ ਨੂੰ ਲਪੇਟਿਆ ਜਾਂਦਾ ਹੈ।'

ਇਕ ਹੋਰ ਮੰਤ੍ਰ ਵਿਚ ( VII, 60, 2) ਸੂਰਜ ਨੂੰ 'ਉਸ ਸਭ ਕਾਸੇ ਦਾ ਰਾਖਾ ਜੋ ਤੁਰਦਾ ਹੈ ਜਾਂ ਖੜਾ ਹੈ ਜਾਂ ਹੋਂਦ ਵਾਲਾ ਹੈ' ਕਹਿ ਕੇ ਪੁਕਾਰਿਆ ਗਿਆ ਹੈ।

ਸੂਰਜ ਦੀ ਸਭ ਕੁਝ ਦੇਖਣ ਦੀ ਸ਼ਕਤੀ ਵਲ ਆਮ ਕਰਕੇ ਸੰਕੇਤ ਕੀਤੇ ਗਏ ਹਨ। ਸਭ ਕੁਝ ਦੇਖਣ ਵਾਲੇ ਸੂਰਜ ਅੱਗੇ ਤਾਰੇ ਚੋਰਾਂ ਵਾਂਗ ਭੱਜਦੇ ਹਨ (ਉਹੀ, 1, 50, 2)। ਉਹ ਮਨੁੱਖਾਂ ਵਿਚੋਂ ਨੇਕ ਤੇ ਬਦ ਲੋਕਾਂ ਨੂੰ ਦੇਖਦਾ ਹੈ (ਉਹੀ, VII, 60, 2)। ਉਹ ਜੋ ਸਾਰੇ ਸੰਸਾਰ ਦੇ ਦੇਖਣ ਵਾਲਾ ਹੈ, ਉਹ ਮਨੁੱਖਾਂ ਦੇ ਵਿਚਾਰਾਂ ਨੂੰ ਵੀ ਜਾਣਦਾ ਹੈ (ਉਹੀ, VII, 61, 1)।

ਸੂਰਜ ਹਰ ਗੱਲ ਨੂੰ ਦੇਖਦਾ ਹੈ ਤੇ ਜਾਣਦਾ ਹੈ, ਇਸ ਲਈ ਉਸ ਨੂੰ ਬੇਨਤੀ ਕੀਤੀ

ਜਾਂਦੀ ਹੈ ਕਿ ਉਹ ਉਸ ਨੂੰ ਭੁਲਾ ਦੇਵੇ ਤੇ ਖਿਮਾ ਕਰ ਦੇਵੇ ਜੋ ਕੇਵਲ ਉਸ ਨੇ ਹੀ ਦੇਖਿਆ ਤੇ ਜਾਣਿਆ ਹੈ।

ਸੋ IV, 54, 3 ਵਿਚ ਪਾਠ ਆਉਂਦਾ ਹੈ, 'ਜੋ ਕੁਝ ਵੀ ਅਸਾਂ ਬੇਧਿਆਨੀ ਵਿਚ ਜਾਂ ਕਮਜ਼ੋਰੀ ਕਾਰਨ, ਜਾਂ ਗਰਬ ਵਿਚ, ਜਾਂ ਆਪਣੇ ਮਨੁੱਖੀ ਸੁਭਾ ਕਾਰਨ ਅਰਸ਼ੀ ਹਸਤੀ ਵਿਰੁੱਧ ਪਾਪ ਕੀਤੇ ਹਨ, ਹੇ ਸਵਿਤਾ, ਉਹ ਢੱਕ ਲਓ ਤਾਂ ਜੋ ਅਸੀਂ ਦੇਵਤਿਆਂ ਤੇ ਮਨੁੱਖਾਂ ਪਾਸ ਨਿਰਦੋਸ਼ ਦਿਸ ਆਈਏ।'

ਸੂਰਜ ਨੂੰ ਬੇਨਤੀ ਕੀਤੀ ਗਈ ਹੈ ਕਿ ਬੀਮਾਰੀ ਤੇ ਭਿਆਨਕ ਸੁਪਨਿਆਂ ਨੂੰ ਨਸਾ ਦੇਵੇ (ਉਹੀ, X, 37, 4)। ਹੋਰ ਦੇਵਤਿਆਂ ਨੂੰ ਵੀ ਬੇਨਤੀ ਕੀਤੀ ਜਾਂਦੀ ਹੈ ਕਿ ਉਹ ਮਨੁੱਖ ਨੂੰ ਸੂਰਜ ਉਦੇ ਹੁੰਦਿਆਂ ਹੀ ਪਾਪ ਤੇ ਨਾ ਦੱਸਣ ਯੋਗ ਕਰਮਾਂ ਤੋਂ ਬਚਾ ਲਵੇ (ਉਹੀ, 1, 115, 6)।

ਸੂਰਜ ਨੂੰ ਕਈ ਵਾਰੀ ਜੀਵਨ-ਦਾਤਾ ਕਹਿ ਕੇ ਅਰਾਧਿਆ ਗਿਆ ਹੈ, ਇਸ ਲਈ ਉਸ ਨੂੰ ਸਾਰੀਆਂ ਚੱਲਣ ਵਾਲੀਆਂ ਤੇ ਅਚੱਲ ਵਸਤਾਂ ਦਾ ਪ੍ਰਾਣ ਵੀ ਕਿਹਾ ਗਿਆ ਹੈ (ਉਹੀ, 1, 115, 1)। ਅੰਤ ਤੇ ਸੂਰਜ ਹੀ ਸਾਰੀਆਂ ਵਸਤਾਂ ਦੇ ਬਨਾਣ ਵਾਲਾ ਵਿਸ਼ਵਕਰਮਾ ਮੰਨਿਆ ਗਿਆ। ਜਿਸ ਨੇ ਸਾਰੇ ਖੰਡਾਂ ਨੂੰ ਇਕੱਠਾ ਕੀਤਾ ਸੀ (ਉਹੀ, X, 170, 4) ਅਤੇ ਪ੍ਰਜਾਪਤੀ ਵੀ ਮੰਨਿਆ ਗਿਆ ਹੈ ਜਿਸ ਦਾ ਭਾਵ ਹੈ ਕਿ ਉਹ ਸਾਰੇ ਮਨੁੱਖਾਂ ਤੇ ਹੋਰ ਪ੍ਰਾਣਧਾਰੀਆਂ ਦਾ ਸਵਾਮੀ ਹੈ। ਇਕ ਕਵੀ ਕਹਿੰਦਾ ਹੈ ਕਿ ਸਵਿਤਾ ਨੇ ਧਰਤੀ ਨੂੰ ਰੱਸੀਆਂ ਪਾਕੇ ਬੰਨ੍ਹਿਆ ਹੋਇਆ ਹੈ ਅਤੇ ਆਕਾਸ਼ ਨੂੰ ਬਿਨਾਂ ਕਿਸੇ ਸਹਾਰੇ ਦੇ ਟਿਕਾਇਆ ਹੋਇਆ ਹੈ (ਉਹੀ, X, 149, 1)। ਉਸ ਨੂੰ ਆਕਾਸ਼ ਦੇ ਧਾਰਨ ਵਾਲਾ ਮੰਨਿਆ ਗਿਆ ਹੈ, ਉਸ ਨੂੰ ਸੰਸਾਰ ਦਾ ਪ੍ਰਜਾਪਤੀ (ਉਹੀ, IV, 53, 2) ਕਿਹਾ ਗਿਆ ਹੈ। ਪਰ ਫਿਰ ਵੀ ਉਸ ਨੂੰ ਖਾਕੀ ਰੰਗ ਦੇ ਜ਼ਰਾਬਕਤਰ ਜਾਂ ਚੋਗੇ ਦਾ ਧਾਰਨੀ ਦਰਸਾਇਆ ਗਿਆ ਹੈ ਜੋ ਕਿ ਵਿਸ਼ੇਸ਼ ਕਰਕੇ ਸੁਨਹਿਰੀ ਵਾਲਾਂ ਵਾਲੇ ਸੂਰਜ-ਦੇਵਤਾ ਦਾ ਬਾਣਾ ਪ੍ਰਤੀਤ ਹੁੰਦਾ ਹੈ।

ਇਕ ਹੋਰ ਕਵੀ ਦੱਸਦਾ ਹੈ ਕਿ ਆਕਾਸ਼ ਨੂੰ ਸੂਰਜ ਨੇ ਧਾਰਨ ਕੀਤਾ ਹੋਇਆ ਹੈ ਤੇ ਧਰਤੀ ਨੂੰ ਸਤਿ ਧਾਰਨ ਕਰਦਾ ਹੈ (ਉਹੀ, X, 85, 1)। ਅਖ਼ੀਰ ਤੇ ਸੂਰਜ ਸੰਬੰਧੀ ਵਰਤੀ ਸ਼ਬਦਾਵਲੀ ਸ੍ਰੇਸ਼ਟਤਮ ਵਿਸ਼ੇਸ਼ਣਾਂ ਦਾ ਰੂਪ ਧਾਰਨ ਕਰ ਲੈਂਦੀ ਹੈ। ਉਸ ਨੂੰ ਦੇਵਤਿਆਂ ਵਿਚ ਮਹਾਨ ਦੇਵਤਾ ਮੰਨਿਆ ਜਾਂਦਾ ਹੈ (ਉਹੀ, 1, 50, 10); ਉਸ ਨੂੰ ਸਾਰੇ ਦੇਵਤਿਆਂ ਦਾ ਦੈਵੀ ਨੇਤਾ ਦ੍ਰਿੜ ਕੀਤਾ ਗਿਆ ਹੈ (ਉਹੀ, VIII, 101, 12)।

ਸਵਿਤਾ ਦੇ ਰੂਪ ਵਿਚ ਉਸ ਵਿਚ ਮਾਨਵੀ ਤੇ ਦੈਵੀ ਤੱਤ ਹੋਰ ਵੀ ਤੀਬਰਤਾ ਨਾਲ ਉਘਾੜੇ ਗਏ ਹਨ। ਪਿਛੇ ਦਿੱਤੀਆਂ ਗਈਆਂ ਟੂਕਾਂ ਵਿਚ ਇਹ ਪ੍ਰਤੱਖ ਹੈ। ਅਸੀਂ ਹੋਰ ਤੁਕਾਂ ਵੀ ਦੇਵਾਂਗੇ ਜਿਨ੍ਹਾਂ ਵਿਚੋਂ ਇਹ ਗੱਲ ਹੋਰ ਵੀ ਵਧ ਪ੍ਰਤੱਖ ਹੋਵੇਗੀ। ਕੇਵਲ ਸਵਿਤਾ ਹੀ ਸਾਰੇ ਸੰਸਾਰ ਦੀ ਪਾਤਸ਼ਾਹੀ ਕਰਦਾ ਹੈ (ਉਹੀ, V, 81, 5)। ਜੋ ਨੇਮ ਉਸ ਨੇ ਥਾਪੇ ਹਨ ਉਹ ਦ੍ਰਿੜ ਹਨ (ਉਹੀ, IV, 53, 4)। ਹੋਰ ਦੇਵਤੇ ਨਾ ਕੇਵਲ ਉਸ ਦੀ ਉਸਤਤਿ ਹੀ ਕਰਦੇ ਹਨ (ਉਹੀ, VII, 38, 3) ਸਗੋਂ ਉਨ੍ਹਾਂ ਨੂੰ ਉਸ ਦੇ ਨੇਤਤਵ ਵਿਚ ਚੱਲਣਾ ਪੈਂਦਾ ਹੈ (ਉਹੀ, V, 81, 3)। ਇਕ ਥਾਂ

ਇਹ ਵੀ ਕਿਹਾ ਗਿਆ ਹੈ ਕਿ ਉਹ ਹੋਰ ਦੇਵਤਿਆਂ ਨੂੰ ਅਮਰਤਾ ਬਖਸ਼ਦਾ ਹੈ ਅਤੇ ਮਨੁੱਖਾਂ ਨੂੰ ਇਕ ਦੇ ਮਗਰੋਂ ਜੋ ਹੋਰ ਜੀਵਨ ਮਿਲਦੇ ਹਨ, ਉਹ ਵੀ ਉਸ ਦੀ ਬਖਸ਼ਿਸ਼ ਹਨ। ਇਸ ਦਾ ਇਹੋ ਭਾਵ ਲਿਆ ਜਾ ਸਕਦਾ ਹੈ ਕਿ ਦੇਵਤਿਆਂ ਦੀ ਅਮਰਤਾ ਅਤੇ ਮਨੁੱਖਾਂ ਦਾ ਜੀਵਨ ਸਵਿਤਾ ਤੇ ਨਿਰਭਰ ਹੈ ਕਿਉਂਕਿ ਉਹ ਸੁਰਜੀਤ ਕਰਨ ਵਾਲਾ ਸੂਰਜ ਹੈ। ਇਹ ਗੱਲ ਵੀ ਭੁੱਲਣੀ ਨਹੀਂ ਚਾਹੀਦੀ ਕਿ ਸਾਰੇ ਵੇਦ ਦੀ ਅਤਿ ਪਾਵਨ ਸਤਰ ਗਾਇਤ੍ਰੀ ਮੰਤ੍ਰ ਹੈ ਜੋ ਕਿ ਸਵਿਤਾ ਨੂੰ ਹੀ ਸੰਬੋਧਨ ਕੀਤਾ ਗਿਆ ਹੈ; 'ਅਸੀਂ ਸਵਿਤਾ ਦੀ ਪੂਜਣਯੋਗ ਸ਼ੋਭਾ ਦਾ ਧਿਆਨ ਕਰੀਏ; ਮਿਹਰ ਕਰਕੇ ਉਹ ਸਾਡੇ ਮਨਾਂ ਨੂੰ ਪ੍ਰਬੁਧਤਾ ਦੇਵੇ।' (ਉਹੀ, III, 62, 10)।

ਵੇਦ ਵਿਚ ਕਈ ਥਾਈਂ ਪੂਸ਼ਾ ਵੀ ਨਿਰੇ ਦਿਹਾਤੀ ਸੂਰਜੀ ਦੇਵਤਾ ਦੀ ਸੀਮਾ ਤੋਂ ਉਚੇਰਾ ਉੱਠ ਜਾਂਦਾ ਹੈ। ਭਾਵੇਂ ਇਕ ਥਾਈਂ ਉਸ ਨੂੰ ਕੇਵਲ ਨਾਸ਼ਵਾਨ ਪ੍ਰਾਣੀਆਂ ਤੋਂ ਹੀ ਉਚੇਰਾ ਤੇ ਦੇਵਤਿਆਂ ਤੁਲ ਦਰਸਾਇਆ ਗਿਆ ਹੈ (ਉਹੀ, VI, 48, 19) ਪਰ ਹੋਰ ਥਾਈਂ ਉਸ ਨੂੰ ਸਾਰੀਆਂ ਚਰ ਤੇ ਅਚਰ ਵਸਤਾਂ ਦਾ ਸਵਾਮੀ ਕਿਹਾ ਗਿਆ ਹੈ (ਉਹੀ,1, 89, 5)। ਸਾਰੇ ਸੂਰਜੀ ਦੇਵਤਿਆਂ ਵਾਂਗ ਉਹ ਸਭ ਕੁਝ ਦੇਖਣਹਾਰ ਹੈ ਅਤੇ ਸਵਿਤਾ ਦੀ ਤਰ੍ਹਾਂ ਉਹ ਦੇਹਾਂਤ ਮਗਰੋਂ ਆਤਮਾਵਾਂ ਨੂੰ ਦੇਵਪੁਰੀਆਂ ਵਿਚ ਪੁਜਾਂਦਾ ਹੈ (ਉਹੀ, X, 17, 3)।

ਜਿਥੋਂ ਤੀਕ ਮਿਤ੍ਰ ਤੇ ਵਿਸ਼ਨੂ ਦਾ ਸੰਬੰਧ ਹੈ, ਇਹ ਪ੍ਰਗਟ ਹੀ ਹੈ ਕਿ ਉਹ ਸਰਬ ਸ੍ਰੇਸ਼ਟ ਪਦਵੀ ਵਾਲੇ ਹਨ। ਮਿਤ੍ਰ ਧਰਤੀ ਤੇ ਆਕਾਸ਼ ਤੋਂ ਦਰਜੇ ਵਿਚ ਵਡੇਰਾ ਹੈ, (ਉਹੀ, III, 59, 7) ਉਹ ਤੇ ਸਾਰੇ ਦੇਵਤਿਆਂ ਦਾ ਵੀ ਸਹਾਰਾ ਮੰਨਿਆ ਗਿਆ ਹੈ (ਉਹੀ, III, 59, 7)। ਵਿਸ਼ਨੂ ਸਾਰੇ ਬ੍ਰਹਿਮੰਡ ਨੂੰ ਧਾਰਨ ਕਰਦਾ ਹੈ; ਉਹ ਯੁੱਧਾਂ ਵਿਚ ਇੰਦ੍ਰ ਦਾ ਸਾਥੀ ਹੁੰਦਾ ਹੈ (ਉਹੀ, VI, 69) ਅਤੇ ਕੋਈ ਉਸ ਦੀ ਮਹਾਨਤਾ ਨੂੰ ਨਹੀਂ ਅਪੜ ਸਕਦਾ (ਉਹੀ, VII, 99, 2)।

**8. ਸੂਰਜ-ਦੂਜੇ ਦਰਜੇ ਦੀ ਦਸ਼ਾ ਵਿਚ**

ਜੇ ਸਾਨੂੰ ਵੇਦ ਦੇ ਧਾਰਮਿਕ-ਕਾਵਿ ਬਾਰੇ ਹੋਰ ਕੁਝ ਵੀ ਪਤਾ ਨਾ ਹੋਵੇ, ਤਦ ਵੀ ਸੂਰਜ ਦੀ ਇਤਨੀ ਕੁਝ ਕੀਤੀ ਗਈ ਉਸਤਤਿ ਤੋਂ ਅਸੀਂ ਇਹ ਕਹਿਣਾ ਚਾਹਾਂਗੇ ਕਿ ਪ੍ਰਾਚੀਨ ਸਮੇਂ ਦੇ ਬ੍ਰਾਹਮਣ ਸੂਰਜ ਨੂੰ ਪ੍ਰਮੁੱਖ ਦੇਵਤਾ ਮੰਨ ਕੇ ਭਿੰਨ-ਭਿੰਨ ਨਾਮਾਂ ਅਧੀਨ ਉਸ ਦੀ ਉਪਾਸ਼ਨਾ ਕਰਦੇ ਸਨ। ਜੇ ਇਹ ਗੱਲ ਹੋਵੇ ਤਦ ਵੀ ਇਹੋ ਕਿਹਾ ਜਾਵੇਗਾ ਕਿ ਉਹ ਇਕੋ ਦੇਵਤਾ ਦੀ ਪੂਜਾ ਕਰਦੇ ਸਨ ਅਤੇ ਏਕਦੇਵਵਾਦੀ ਸਨ। ਪਰ ਇਹ ਗੱਲ ਸੱਚ ਤੋਂ ਬਹੁਤ ਦੂਰ ਦੀ ਹੈ, ਇਸ ਵਿਚ ਸੰਦੇਹ ਨਹੀਂ ਕਿ ਇਸ ਇਕੋ ਵਿਕਾਸ ਵਿਚ ਸੂਰਜ ਹੀ ਪ੍ਰਮੁੱਖ ਦੇਵਤੇ ਦਾ ਰੂਪ ਗ੍ਰਹਿਣ ਕਰਦਾ ਹੈ, ਪਰ ਜੋ ਮੰਤ੍ਰ ਉਪਰ ਦਿੱਤੇ ਗਏ ਹਨ ਉਨ੍ਹਾਂ ਵਿਚ ਬਿਲਕੁਲ ਸੂਰਜ ਦੀ ਐਸੀ ਪ੍ਰਮੁੱਖਤਾ ਦਾ ਦਾਹਵਾ ਨਹੀਂ ਕੀਤਾ ਗਿਆ ਜਿਸ ਦੀ ਬਰਾਬਰੀ ਜਾਂ ਉਪਮਾ ਦੇ ਐਸੇ ਹੀ ਸ਼ਬਦ ਹੋਰ ਦੇਵਤਿਆਂ ਦੀ ਉਸਤਿਤ ਵਿਚ ਨਾ ਕਹੇ ਗਏ ਹੋਣ। ਇਸ ਰੂਪ ਵਿਚ ਉਹ ਜ਼ੀਅਸ (Zeus) ਤੇ ਜੁਪੀਟਰ (Jupiter) ਤੋਂ ਬਿਲਕੁਲ ਭਿੰਨ ਸਿੱਧ ਹੁੰਦਾ ਹੈ। ਹੋਰ ਗੱਲ ਇਹ ਹੈ ਕਿ ਵੈਦਿਕ ਕਵੀ ਉਸੇ ਸੂਰਜ ਨੂੰ, ਜਿਸ ਨੂੰ ਉਹ ਸਾਰੀਆਂ ਵਸਤਾਂ ਦਾ ਕਰਤਾ ਤੇ ਧਰਤਾ ਕਹਿੰਦੇ ਹਨ, ਹੋਰ ਥਾਈਂ, ਸਾਗਰ ਦਾ ਪੁੱਤਰ, ਊਸ਼ਾ ਦੀ ਉਪਜ, ਹੋਰ ਦੇਵਤਿਆਂ ਵਰਗਾ ਇਕ ਦੇਵਤਾ ਜੋ ਨਾ ਉਨ੍ਹਾਂ ਤੋਂ ਚੰਗੇਰਾ ਹੈ ਨਾ ਮੰਦੇਰਾ, ਦਰਸਾਂਦਿਆਂ ਜ਼ਰਾ ਸੰਕੋਚ ਨਹੀਂ ਕਰਦੇ।

ਇਹ ਪ੍ਰਾਚੀਨ ਵੈਦਿਕ ਧਰਮ ਦਾ ਵਿਸ਼ੇਸ਼ ਖ਼ਾਸਾ ਹੈ। ਇਸ ਵਿਸ਼ੇਸ਼ ਗੁਣ ਨੂੰ ਮੈਂ ਨੇ ਏਕਈਸ਼ਵਰਵਾਦ (Henotheism or Kathenotheism) ਕਹਿਣ ਦਾ ਉਪਰਾਲਾ ਕੀਤਾ ਹੈ, ਭਾਵ ਇਕ, ਦੇਵਤੇ ਦੀ ਪ੍ਰਮੁੱਖਤਾ ਦਾ ਵਿਸ਼ਵਾਸ। ਇਹ ਗੱਲ ਇਸ ਨੂੰ ਧਾਰਮਿਕ ਵਿਚਾਰ ਦੇ ਉਸ ਪੱਖ ਤੋਂ ਨਿਖੇੜਨ ਦਾ ਲਈ ਕੀਤੀ ਗਈ ਹੈ ਜਿਸ ਨੂੰ ਬਹੁਦੇਵਵਾਦ (polytheism) ਕਿਹਾ ਜਾਂਦਾ ਹੈ, ਜਿਸ ਅਨੁਸਾਰ ਬਹੁਤ ਸਾਰੇ ਦੇਵਤੇ ਇਕ ਮੁਖੀ ਦੇਵਤੇ ਦੇ ਅਧੀਨ ਦਰਸਾਏ ਜਾਂਦੇ ਹਨ ਅਤੇ ਜਿਸ ਕਾਰਨ ਏਕ ਪ੍ਰਭੂ ਦੀ ਯਾਚਨਾ ਤੇ ਲੋਚਾ ਬਹੁਤ ਹੱਦ ਤੀਕ ਪੂਰੀ ਹੋ ਗਈ ਸੀ। ਵੇਦ ਵਿਚ ਇਕ ਤੋਂ ਮਗਰੋਂ ਦੂਜੇ ਦੇਵਤਾ ਨੂੰ ਪ੍ਰਾਰਥਨਾ ਕੀਤੀ ਗਈ ਹੈ। ਉਦੋਂ ਹਰ ਦੇਵਤੇ ਨਾਲ ਉਹ ਸਭ ਗੱਲਾਂ ਸੰਬੰਧਤ ਕਰ ਦਿੱਤੀਆਂ ਜਾਂਦੀਆਂ ਹਨ ਜੋ ਕਿਸੇ ਦੈਵੀ ਹਸਤੀ ਨਾਲ ਸੰਬੰਧਤ ਹੋ ਸਕਦੀਆਂ ਹਨ। ਜਦੋਂ ਇਕ ਵੈਦਿਕ ਕਵੀ ਇਕ ਦੇਵਤੇ ਦੀ ਅਰਾਧਨਾ ਕਰ ਰਿਹਾ ਹੁੰਦਾ ਹੈ, ਤਦ ਉਹ ਹੋਰ ਸਭ ਦੇਵਤਿਆਂ ਨੂੰ ਭੁੱਲ ਜਾਂਦਾ ਹੈ। ਪਰ ਕਿਸੇ ਇਕ ਸੂਕਤ-ਸੰਗ੍ਰਹਿ ਵਿਚ ਜਾਂ ਕਈ ਵਾਰੀ ਇਕੋ ਹੀ ਸੂਕਤ ਵਿਚ, ਹੋਰ ਦੇਵਤਿਆਂ ਦਾ ਜ਼ਿਕਰ ਹੁੰਦਾ ਹੈ ਅਤੇ ਉਹ ਦੇਵਤੇ ਵੀ ਸੱਚਮੁਚ ਦੈਵੀ, ਸੁਤੰਤਰ ਤੇ ਇਥੋਂ ਤੀਕ ਵੀ, ਕਿ ਪ੍ਰਮੁੱਖ ਹੁੰਦੇ ਹਨ। ਇਸ ਤਰ੍ਹਾਂ ਉਪਾਸ਼ਕ ਦੀ ਦ੍ਰਿਸ਼ਟੀ ਅਚਾਣਚਕ ਬਦਲੀ ਪ੍ਰਤੀਤ ਹੁੰਦੀ ਹੈ ਤੇ ਉਹੋ ਕਵੀ ਜੋ ਇਕ ਛਣ ਵਿਚ ਸਿਵਾਏ ਸੂਰਜ ਦੇ ਹੋਰ ਕਿਸੇ ਵਲ ਨਿਗਾਹ ਹੀ ਨਹੀਂ ਸੀ ਕਰਦਾ ਅਤੇ ਉਸ ਨੂੰ ਧਰਤ, ਆਕਾਸ਼ ਦਾ ਪਾਤਸ਼ਾਹ ਮੰਨਦਾ ਸੀ, ਹੁਣ ਉਸ ਨੂੰ ਧਰਤ ਤੇ ਆਕਾਸ਼ ਦਾ ਪੁੱਤਰ ਮੰਨਦਾ ਹੈ ਅਤੇ ਧਰਤ-ਆਕਾਸ਼ ਨੂੰ ਸੂਰਜ ਤੇ ਹੋਰ ਦੇਵਤਿਆਂ ਦੇ ਮਾਤਾ-ਪਿਤਾ ਕਹਿੰਦਾ ਹੈ।

ਸਾਡੇ ਲਈ ਇਸ ਧਾਰਮਿਕ ਵਿਚਾਰ ਦੀ ਮਾਨਸਿਕ ਦਸ਼ਾ ਨੂੰ ਧਾਰਨ ਕਰਨਾ ਸ਼ਾਇਦ ਕਠਿਨ ਹੋਵੇ; ਪਰ ਇਹ ਦਸ਼ਾ ਜ਼ਰੂਰ ਐਸੀ ਹੈ ਜੋ ਸਮਝ ਵਿਚ ਅਉਂਦੀ ਹੈ, ਸਗੋਂ ਅਵੱਸ਼ਕ ਹੈ, ਜੇ ਅਸੀਂ ਧਿਆਨ ਵਿਚ ਰੱਖੀਏ ਕਿ ਜੋ ਸਾਡਾ ਦੇਵਤੇ ਦਾ ਸੰਕਲਪ ਹੈ, ਉਹ ਉਦੋਂ ਤੀਕ ਨਿਸ਼ਚਿਤ ਤੇ ਦ੍ਰਿੜ ਨਹੀਂ ਹੋਇਆ, ਸਗੋਂ ਸਹਜੇ-ਸਹਜੇ ਇਸ ਸੰਪੂਰਣਤਾ ਵਲ ਜਾ ਰਿਹਾ ਸੀ। ਕਵੀਆਂ ਨੇ ਸਰਵੋਤਮ ਸ਼ਕਤੀਆਂ ਸੂਰਜ ਨਾਲ ਸੰਬੰਧਤ ਕੀਤੀਆਂ ਪਰ ਉਨ੍ਹਾਂ ਨੇ ਉਨੀਆਂ ਹੀ ਉੱਤਮ ਸ਼ਕਤੀਆਂ ਉਸੇ ਤਰ੍ਹਾਂ ਕੁਦਰਤ ਦੇ ਹੋਰ ਕ੍ਰਿਸ਼ਮਿਆਂ ਨਾਲ ਵੀ ਸੰਬੰਧਤ ਕਰ ਦਿੱਤੀਆਂ। ਆਕਾਸ਼, ਤੂਫ਼ਾਨ ਤੇ ਅਗਨੀ ਨੂੰ ਉਹ ਉਸਤਤਿ ਦਿੱਤੀ ਜੋ ਕਿਤੇ ਦਿੱਤੀ ਜਾ ਸਕਦੀ ਹੋਵੇ। ਇਸ ਤਰ੍ਹਾਂ ਅਤਿ ਉੱਚੇ ਵਿਸ਼ੇਸ਼ਣ ਉਨ੍ਹਾਂ ਨਾਲ ਲਗਾਣ ਕਰਕੇ, ਹਰ ਇਕ ਆਪਣੀ ਥਾਵੇਂ ਪ੍ਰਮੁੱਖ ਦੇਵਤਾ ਬਣ ਗਿਆ। ਪਰ ਇਹ ਕਹਿਣਾ ਕਿ ਉਹ ਇਕ ਨੂੰ ਦੇਵਤਾ ਜਾਂ ਦੈਵੀ ਸ਼ਕਤੀ ਮੰਨਦੇ ਸਨ ਇਕ ਬੌਧਿਕ, ਕਾਲ-ਦੋਸ਼ (anachronism) ਜਾਂ ਥਿਤਾਂ ਦੀ ਭੁੱਲ ਹੋਵੇਗਾ, ਕਿਉਂਕਿ ਜਦੋਂ ਉਨ੍ਹਾਂ ਇਹ ਉਪਮਾ ਕੀਤੀ ਸੀ, ਉਦੋਂ ਨਾ ਦੇਵ ਸ਼ਬਦ ਹੀ ਉਨ੍ਹਾਂ ਪਾਸ ਸੀ, ਨਾ ਇਸ ਦਾ ਸੰਕਲਪ। ਪਹਿਲਾਂ ਪਹਿਲ ਉਨ੍ਹਾਂ ਨੂੰ ਇਤਨੇ ਤੇ ਹੀ ਸੰਤੋਖ ਕਰਨਾ ਪਿਆ ਕਿ ਉਹ ਉਸਤਤਿ ਜੋਗ ਵਸਤਾਂ ਨੂੰ ਸ੍ਰੇਸ਼ਟਤਮ ਉਸਤਤਿ ਦੇਣ। ਇਹ ਕੁਝ ਕਰਨ ਮਗਰੋਂ ਜਾਂ ਇਹ ਕਰਦਿਆਂ-ਕਰਦਿਆਂ ਹੀ, ਕਈ ਵਿਸ਼ੇਸ਼ਣ ਜੋ ਸਾਰੀਆਂ ਜਾਂ ਬਹੁਤੀਆਂ ਵਸਤਾਂ ਤੇ ਲਾਗੂ ਹੁੰਦੇ ਸਨ, ਉਹ ਸੁਤੰਤਰ ਕਿਰਦਾਰ ਧਾਰਨ ਕਰਦੇ ਗਏ ਅਤੇ ਇਸ ਤਰ੍ਹਾਂ ਜਿਸ ਨੂੰ ਅਸੀਂ ਹੁਣ ਦੈਵੀਪਨ ਕਹਿੰਦੇ ਹਾਂ ਉਸੇ ਦੇ ਲਈ ਪਹਿਲੇ ਨਾਮ ਤੇ ਸਿਧਾਂਤ ਬਣਦੇ ਗਏ। ਜੇ ਪਹਾੜਾਂ,

ਦਰਿਆਵਾਂ, ਆਕਾਸ਼ ਤੇ ਸੂਰਜ, ਸਾਰਿਆਂ ਨੂੰ ਹੀ ਅਸੁਰ (ਪ੍ਰਾਣਧਾਰੀ ਤੇ ਕਰਮਸ਼ੀਲ), ਅਜਰ (ਨਿਰਵਿਕਾਰ), ਅੰਮ੍ਰਿਤ (ਅਬਿਨਾਸੀ) ਜਾਂ ਦੇਵ (ਰੌਸ਼ਨੀ), ਕਿਹਾ ਗਿਆ ਹੈ, ਤਦ ਮਗਰੋਂ ਇਨ੍ਹਾਂ ਵਿਚ ਹਰ ਵਿਸ਼ੇਸ਼ਣ ਇਕ ਵਿਸ਼ੇਸ਼ ਸ਼੍ਰੇਣੀ ਦਾ ਨਾਮ ਬਣ ਗਿਆ ਅਤੇ ਇਹ ਨਾਮ ਨਾ ਕੇਵਲ ਉਸ ਸ਼੍ਰੈਣੀ ਦੀ ਸ਼ਕਤੀ ਤੇ ਸਮਰੱਥਾ, ਉਸ ਦਾ ਨਾਸ਼ ਰਹਿਤ ਹੋਣਾ, ਜਾਂ ਉਸ ਦੇ ਰੌਸ਼ਨ ਹੋਣ ਨੂੰ ਨਹੀਂ ਪ੍ਰਗਟ ਕਰਦਾ ਸਗੋਂ ਉਸ ਸਭ ਕਾਸੇ ਨੂੰ ਵੀ ਦਰਸਾਂਦਾ ਸੀ ਜੋ ਇਨ੍ਹਾਂ ਸ਼ਬਦਾਂ ਵਿਚ ਲੁਪਤ ਸੀ। ਉਦੋਂ ਅਗਨੀ ਬਾਰੇ ਇਹ ਕਹਿਣਾ ਕਿ ਉਹ ਦੇਵਤਿਆਂ ਜਾਂ ਰੌਸ਼ਨ ਜੀਵਾਂ ਦੀ ਸ਼੍ਰੈਣੀ ਵਿਚੋਂ ਹੈ, ਇਹ ਕਹਿਣ ਨਾਲੋਂ ਕਿ ਅੱਗ ਰੌਸ਼ਨ ਹੈ, ਬਹੁਤ ਭਿੰਨ ਅਰਥ ਰੱਖਦਾ ਸੀ। ਉਦੋਂ ਇਹ ਕਹਿਣਾ ਕਿ ਆਕਾਸ਼ ਜਾਂ ਸੂਰਜ ਅਸੁਰ (ਪ੍ਰਾਣਧਾਰੀ) ਜਾਂ ਅਮਰ ਹੈ, ਦੇ ਅੰਤਰ-ਭਾਵ ਇਸ ਤੋਂ ਬਹੁਤ ਵਧ ਹੁੰਦੇ ਸਨ ਕਿ ਆਕਾਸ਼ ਨਾਸ਼ ਨਹੀਂ ਹੁੰਦਾ ਜਾਂ ਉਹ ਕਰਮਸ਼ੀਲ ਹੈ ਤੇ ਘੁੰਮ ਰਿਹਾ ਹੈ। ਅਸੁਰ, ਅਜਰ, ਦੇਵ ਵਰਗੇ ਸਰਬ ਸਾਂਝੇ ਵਿਸ਼ੇਸ਼ਣ ਅਨੇਕ ਵਸਤਾਂ ਬਾਰੇ ਇਕੋ ਮਹਾਨਤਾ ਦਰਸਾਂਦੇ ਸਨ ਅਤੇ ਏਕਪ੍ਰਭੂਵਾਦ ਦੇ ਸਿਧਾਂਤ ਦੇ ਸਮਰਥਕਾਂ ਦਾ ਭਾਵ ਇਸ ਤੋਂ ਪਰੇ ਕੁਝ ਨਹੀਂ ਹੈ ਕਿ ਦੈਵੀਪਨ ਦੀ ਜ਼ਰੂਰੀ ਸ਼ਰਤ ਏਕਵਾਦ ਹੈ ਅਤੇ ਹਰ ਪੂਜਯ ਦੇਵ ਸਹਜੇ-ਸਹਜੇ ਖ਼ਤਮ ਹੋਣਾ ਹੈ, ਤਦ ਇਸ ਸਿਧਾਂਤ ਬਾਰੇ ਕੁਝ ਹੋਰ ਵਿਆਖਿਆ ਦੀ ਲੋੜ ਹੈ।

ਪਰ ਇਸ ਵੇਲੇ ਜਿਸ ਗੱਲ ਵਲ ਸਾਡਾ ਵਿਸ਼ੇਸ਼ ਧਿਆਨ ਹੈ, ਉਹ ਇਹ ਹੈ ਕਿ ਇਹ ਸੰਕਲਪ ਕਿਵੇਂ ਬਣਿਆ ਤੇ ਸਿੱਧ ਹੋਇਆ; ਕਿੰਨ੍ਹੇ ਪੜਾ ਲੰਘ ਕੇ ਅਤੇ ਕਿਤਨੇ ਨਾਮ ਚਿਤਵ ਕੇ, ਅਸੀਮ ਪਕੜ ਵਿਚ ਆ ਸਕਿਆ, ਅਨਾਮ ਨੂੰ ਨਾਮ ਦਿੱਤਾ ਜਾ ਸਕਿਆ ਤੇ ਅੰਤ ਤੇ ਦੈਵੀਪਨ ਦੀ ਸੋਝੀ ਹੋਈ। ਉਹ ਹਸਤੀਆਂ ਜਿਨਾਂ ਨੂੰ ਵੇਦ ਵਿਚ ਦੇਵਤਾ ਕਿਹਾ ਗਿਆ ਹੈ, ਕਈ ਥਾਂ ਹਾਲੀ ਉਹ ਰੂਪ ਵੀ ਨਹੀਂ ਧਾਰਨ ਕਰ ਸਕੀਆਂ ਜੋ ਯੂਨਾਨੀ ਵਿਚ ਦੇਵਤਾ ਨੂੰ ਪ੍ਰਾਪਤ ਸੀ। ਕਾਰਨ ਇਹ ਹੈ ਕਿ ਯੂਨਾਨੀ ਹੋਮਰ ਦੇ ਸਮੇਂ ਵਿਚ ਹੀ ਇਹ ਅਨੁਭਵ ਕਰਨ ਲੱਗ ਪਏ ਸਨ ਕਿ ਭਾਵੇਂ ਅਖੌਤੀ ਦੇਵਤਿਆਂ ਦੀ ਗਿਣਤੀ ਕਿੰਨੀ ਪਈ ਹੋਵੇ, ਕੋਈ ਸ਼ਕਤੀ, ਇਨ੍ਹਾਂ ਤੋਂ ਵਡੇਰੀ ਹੈ, ਭਾਵੇਂ ਉਹ ਕੋਈ ਦੇਵਤਾ ਹੈ ਜਾਂ ਹੋਣੀ ਹੈ ਅਤੇ ਘੱਟੋ-ਘੱਟ ਦੇਵਤਿਆਂ ਤੇ ਮਨੁੱਖਾਂ ਦਾ ਕੋਈ ਇਕ ਪਿਤਾ ਜ਼ਰੂਰ ਹੈ। ਵੇਦ ਦੇ ਕਈ ਭਾਵਾਂ ਵਿਚੋਂ ਇਹੋ ਖ਼ਿਆਲ ਫੁੱਟਦਾ ਪ੍ਰਤੀਤ ਹੁੰਦਾ ਹੈ ਅਤੇ ਅਸੀਂ ਕਲਪਨਾ ਕਰਦੇ ਹਾਂ ਕਿ ਜਿਵੇਂ ਯੂਨਾਨ, ਇਟਲੀ, ਜਰਮਨੀ ਤੇ ਹੋਰ ਥਾਈਂ ਵਾਪਰਿਆ, ਤਿਵੇਂ ਹੀ ਭਾਰਤ ਵਿਚ ਵੀ, ਏਕ ਪ੍ਰਭੂ ਲਈ ਧਾਰਮਿਕ ਲੋਚਾ ਬਹੁਦੇਵਵਾਦ ਦੀ ਪਾਤਸ਼ਾਹੀ ਦੁਆਰਾ ਪੂਰੀ ਹੋ ਸਕਦੀ ਹੈ। ਪਰ ਭਾਰਤੀ ਮਨ ਛੇਤੀ ਹੀ ਹੋਰ ਅੱਗੇ ਨਿਕਲ ਗਿਆ ਅਤੇ ਜਿਵੇਂ ਅਸੀਂ ਹੁਣੇ ਦੇਖਾਂਗੇ, ਉਹ ਦੇਵਤਿਆਂ ਦੀ ਹਸਤੀ ਤੋਂ ਇਨਕਾਰੀ ਹੋਣ ਤੀਕ ਪਹੁੰਚ ਗਿਆ ਅਤੇ ਉਹ ਦੇਵਤਿਆਂ ਤੋਂ ਕਿਸੇ ਹੋਰ ਉਚੇਰੀ ਸ਼ਕਤੀ ਦੀ ਭਾਲ ਕਰਨ ਲੱਗਾ ਜੋ ਦਿਔਂ, ਵਰੁਣ ਜਾਂ ਪ੍ਰਜਾਪਤੀ ਤੋਂ ਵੀ ਉਚੇਰੀ ਸੀ। ਹਾਲ ਦੀ ਘੜੀ, ਵੈਦਿਕ ਦੇਵਤਿਆਂ ਦੀ ਉਤਪਤੀ ਬਾਰੇ ਗੱਲ ਕਰਦਿਆਂ, ਮੈਂ ਮੁੱਖ ਰੂਪ ਵਿਚ ਇਹੋ ਦਰਸਾਉਂਦਾ ਚਾਹੁੰਦਾ ਹਾਂ ਕਿ ਭਾਵੇਂ ਹਰ ਦੇਵਤੇ ਦਾ ਆਰੰਭ ਵਿਭਿੰਨ ਤਰ੍ਹਾਂ ਹੋਇਆ, ਪਰ ਇਹ ਬੜਾ ਸੁਭਾਵਕ ਸੀ ਕਿ ਸਾਰੇ ਦੇਵਤਿਆਂ ਦਾ ਸੰਕਲਪ ਇਕ ਦੂਜੇ ਦੇ ਨਾਲ-ਨਾਲ ਹੀ ਵਿਕਾਸ ਕਰਦਾ ਗਿਆ, ਬਿਨਾਂ ਇਕ ਦੂਜੇ ਵਲ ਧਿਆਨ ਕਰਨ ਦੇ ਅਤੇ ਹਰ ਦੇਵਤਾ ਆਪਣੇ ਖੇਤਰ ਵਿਚ ਆਪਣੇ ਪੁਜਾਰੀਆਂ ਦੇ

ਸੰਕਲਪ ਨੂੰ ਪੂਰੀ ਤਰ੍ਹਾਂ ਮੱਲੀ ਬੈਠਾ ਰਿਹਾ।

ਵੈਦਿਕ ਸੂਕਤਾਂ ਦੀ ਦਿਲਚਸਪੀ ਤੇ ਵਿਸ਼ੇਸ਼ ਮਹਾਨਤਾ ਇਸੇ ਗੱਲ ਵਿਚ ਹੈ। ਔਖਿਆਈ ਕੇਵਲ ਇਹ ਹੈ ਕਿ ਉਨ੍ਹਾਂ ਦੇ ਵਿਚਾਰਾਂ ਦੀ ਭਰਪੂਰਤਾ ਨੂੰ ਆਧੁਨਿਕ ਬੋਲੀ ਵਿਚ ਪ੍ਰਗਟ ਕਰਨਾ ਲਗਭਗ ਅਸੰਭਵ ਹੈ। ਜਦੋਂ ਵੈਦਿਕ ਰਿਸ਼ੀ ਸੁਰੱਖਿਆ ਲਈ ਪਹਾੜਾਂ ਨੂੰ ਸੰਬੋਧਨ ਕਰਦੇ ਹਨ, ਜਦੋਂ ਉਹ ਦਰਿਆਵਾਂ ਨੂੰ ਪਾਣੀ ਦੇਣ ਲਈ ਬੇਨਤੀ ਕਰਦੇ ਹਨ, ਉਹ ਇਨ੍ਹਾਂ ਨੂੰ ਦੇਵਤਾ ਕਹਿ ਸਕਦੇ ਹਨ ਅਤੇ ਦੇਵਤਾ ਭਾਵੇਂ ਰੌਸ਼ਨ ਵਸਤੂ ਨਾਲੋਂ ਕੁਝ ਉਚੇਰੀ ਚੀਜ਼ ਹੈ, ਪਰ ਫਿਰ ਵੀ ਉਸ ਚੀਜ਼ ਨਾਲੋਂ ਬਹੁਤ ਥੱਲੇ ਦੀ ਵਸਤੂ ਹੈ ਜਿਸ ਨੂੰ ਕਿ ਅਸੀਂ ਈਸ਼ਵਰ ਕਹਿੰਦੇ ਹਾਂ। ਤਾਂ ਤੇ ਆਧੁਨਿਕ ਪੂਰੀ ਭਾਂਤ ਤੀਖਣ ਰੂਪ ਵਿਚ ਨਿਸ਼ਚਿਤ ਸੰਕਲਪੀ ਸ਼ਬਦਾਵਲੀ ਵਿਚ, ਅਨੁਵਾਦ ਦੁਆਰਾ, ਪ੍ਰਾਚੀਨ ਬੋਲੀ ਤੇ ਉਸ ਦੀ ਅਨਿਸ਼ਚਿਤਤਾ ਨਾਲ ਕਿਵੇਂ ਨਿਆਂ ਕਰ ਸਕਾਂਗੇ? ਇਸ ਵਿਚ ਸ਼ੱਕ ਨਹੀਂ ਕਿ ਵੈਦਿਕ ਕਵੀਆਂ ਲਈ ਵੀ ਪਹਾੜ ਤੇ ਦਰਿਆ ਉਹੋ ਕੁਝ ਸਨ ਜੋ ਕੁਝ ਸਾਡੇ ਲਈ ਹਨ, ਪਰ ਉਨ੍ਹਾਂ ਦਾ ਚਿੰਤਵਨ ਕਵੀ ਵਧੇਰੇ ਤੇ ਵਿਸ਼ੇਸ਼ ਕਰਕੇ ਕਰਤਾਰੀ ਰੂਪ ਵਿਚ ਕਰਦੇ ਸਨ। ਇਸ ਦਾ ਕਾਰਨ ਇਹ ਸੀ ਕਿ ਉਨ੍ਹਾਂ ਦੀ ਬੋਲੀ ਵਿਚ ਜਿਸ ਵਸਤੂ ਨੂੰ ਭੀ ਨਾਮ ਦਿੱਤਾ ਹੋਇਆ ਸੀ, ਉਸ ਬਾਰੇ ਵਿਚਾਰ ਇਹੋ ਬਣਦਾ ਸੀ ਕਿ ਉਹ ਕੁਝ ਕਰਦੀ ਹੈ ਅਤੇ ਜਿਸ ਕਰਤੱਵ ਬਾਰੇ ਮਨੁੱਖ ਚੇਤੰਨ ਹੈ। ਜਦੋਂ ਤੀਕ ਕਿਸੇ ਵਸਤੂ ਦਾ ਚਿਤਵਨ ਉਸ ਦੇ ਕਰਤਾਰੀ ਹੋਣ ਦਾ ਨਹੀਂ ਸੀ ਬਣਦਾ ਉਦੋਂ ਤੀਕ ਉਸ ਵਿਚ ਕੋਈ ਦਿਲਚਸਪੀ ਨਹੀਂ ਸੀ ਉਪਜਦੀ ਅਤੇ ਨਾ ਹੀ ਉਸ ਦੀ ਹਸਤੀ ਦਾ ਕੋਈ ਸੰਕਲਪ ਉਨ੍ਹਾਂ ਦੇ ਮਨਾਂ ਵਿਚ ਬਣਦਾ ਸੀ। ਪਰ ਕੁਦਰਤ ਦੇ ਕੁਝ ਭਾਗਾਂ ਨੂੰ ਕ੍ਰਿਆਸ਼ੀਲ ਮੰਨਣ ਦੇ ਸੰਕਲਪ ਤੇ ਉਨ੍ਹਾਂ ਦੇ ਮਾਨਵੀਕਰਨ ਜਾਂ ਦੈਵੀਕਰਨ ਵਿਚ ਬੜਾ ਭਾਰੀ ਅੰਤਰ ਹੈ। ਜਦੋਂ ਵੀ ਕਵੀ ਸੂਰਜ ਬਾਰੇ ਇਹੋ ਜਿਹੀਆਂ ਗੱਲਾਂ ਕਹਿੰਦਾ ਸੀ ਕਿ ਉਹ ਰੱਥ ਤੇ ਖੜ੍ਹਾ ਹੈ, ਸੁਨਹਿਰੀ ਜ਼ਰਾਬਕਤਰ ਪਾਇਆ ਹੋਇਆ ਹੈ, ਬਾਹਾਂ ਫੈਲਾਈਆਂ ਹੋਈਆਂ ਹਨ, ਤਾਂ ਇਸ ਨੂੰ ਕੁਦਰਤ ਦੀ ਕਿਸੇ ਵਸਤੂ ਬਾਰੇ ਕਾਵਿਕ ਅਨੁਭਵ ਤੋਂ ਵਧ ਕੁਝ ਨਹੀਂ ਸੀ ਮੰਨਿਆ ਜਾਂਦਾ ਜੋ ਕਿ ਉਨ੍ਹਾਂ ਨੂੰ ਆਪਣੀ ਵਿਚਾਰ ਗਤੀ ਦੀ ਯਾਦ ਦਿਵਾਉਂਦਾ ਸੀ।

ਜੋ ਕੁਝ ਸਾਡੇ ਲਈ ਕਵਿਤਾ ਹੈ, ਉਹ ਉਨ੍ਹਾਂ ਲਈ ਵਾਰਤਕ ਸੀ। ਜੋ ਕੁਝ ਸਾਨੂੰ ਅਨਹੋਣੀ ਬਿੰਬਾਵਲੀ ਪ੍ਰਤੀਤ ਹੁੰਦੀ ਹੈ, ਉਸ ਦੀ ਉਪਜ ਵਧੇਰੇ ਆਲੇ-ਦੁਆਲੇ ਦੇ ਸੰਸਾਰ ਦੀਆਂ ਵਸਤਾਂ ਨੂੰ ਨਾ ਸਮਝਣ ਦੀ ਬੇਵਸੀ ਅਤੇ ਉਨ੍ਹਾਂ ਦੇ ਨਾਂ ਧਰਨ ਦੀ ਅਸਮਰਥਾ ਦੀ ਮਜ਼ਬੂਰੀ ਕਰਕੇ ਹੋਈ, ਨਾ ਕਿ ਆਪਣੇ ਸ੍ਰੋਤਿਆਂ ਨੂੰ ਚਕ੍ਰਿਤ ਕਰਨ ਲਈ ਜਾਂ ਉਨ੍ਹਾਂ ਦੇ ਮਨ-ਪਰਚਾਵੇ ਦੀ ਇੱਛਾ ਵਿਚੋਂ। ਜੇ ਅਸੀਂ ਕਿਸੇ ਤਰ੍ਹਾਂ ਵਿਸ਼ਿਸਠ ਜਾਂ ਵਿਸ਼ਵਾਮਿੱਤਰ ਜਾਂ ਹੋਰ ਆਰੀਅਨ ਕਵੀਆਂ ਵਿਚੋਂ ਕਿਸੇ ਨੂੰ ਪੁੱਛ ਸਕੀਏ ਕਿ ਉਨ੍ਹਾਂ ਦਾ ਸੱਚੀ-ਮੁਚੀ ਇਹ ਵਿਚਾਰ ਸੀ ਕਿ ਸੁਨਹਿਰੀ ਗੋਲੇ ਵਤਿ ਦਾ ਜਿਹੜਾ ਸੂਰਜ ਉਹ ਦੇਖਦੇ ਸਨ, ਉਹ ਲੱਤਾਂ, ਬਾਹਾਂ, ਦਿਲ ਤੇ ਫੇਫੜਿਆਂ ਵਾਲਾ ਮਨੁੱਖ ਹੀ ਸੀ, ਤਾਂ ਨਿਰਸੰਦੇਹ ਉਹ ਸਾਡੀ ਗੱਲ ਸੁਣਕੇ ਹੱਸਣਗੇ ਅਤੇ ਸਾਨੂੰ ਕਹਿਣਗੇ ਕਿ ਤੁਸੀਂ ਸਾਡੀ ਬੋਲੀ ਤੇ ਸਮਝਦੇ ਹੋ ਪਰ ਸਾਡੇ ਵਿਚਾਰਾਂ ਨੂੰ ਨਹੀਂ ਸਮਝਦੇ।

ਸੂਰਜ ਲਈ ਜੋ ਸਵਿਤਾ ਦਾ ਸ਼ਬਦ ਆਰੰਭ ਵਿਚ ਵਰਤਿਆ ਗਿਆ, ਉਸ ਦਾ ਅਰਥ

ਉਹੋ ਕੁਝ ਸੀ ਜੋ ਇਸ ਸ਼ਬਦ ਦਾ ਭਾਵ ਸੀ। ਇਹ ਸ਼ਬਦ 'ਸੁ' ਧਾਤੂ ਵਿਚੋਂ ਨਿਕਲਿਆ ਸੀ ਜਿਸ ਦਾ ਅਰਥ ਹੈ 'ਜਨਮ ਦੇਣਾ' ਅਤੇ ਇਸ ਲਈ ਜਦੋਂ ਇਸ ਦੀ ਵਰਤੋਂ ਸੂਰਜ ਲਈ ਹੋਈ ਤਾਂ ਇਸ ਦਾ ਅਰਥ ਉੱਨਾ ਹੀ ਸੀ ਜਿੰਨਾ ਸੂਰਜ ਦੇ ਜੀਵਨ ਦੇਣ ਵਾਲੇ ਤੇ ਜ਼ਮੀਨ ਦੀ ਉਪਜਾਊ ਸ਼ਕਤੀ ਵਧਾਣ ਵਾਲੇ ਕਰਤੱਵਾਂ ਤੋਂ ਪਤਾ ਲੱਗਦਾ ਸੀ। ਇਹ ਇਸ ਤੋਂ ਮਗਰੋਂ ਵਾਪਰਿਆ ਕਿ ਇਕ ਪਾਸੇ ਤਾਂ ਸਵਿਤਾ ਇਕ ਮਿਥਿਹਾਸਕ ਵਿਅਕਤੀ ਬਣ ਗਿਆ ਜਿਸ ਬਾਰੇ ਕਈ ਉਹ ਕਹਾਣੀਆਂ ਦੱਸੀਆਂ ਗਈਆਂ ਜੋ ਕਿ ਜੀਵਨ ਪਰਦਾਤਾ ਸੂਰਜ ਨੂੰ ਹੀ ਢੁਕਦੀਆਂ ਸਨ ਅਤੇ ਦੂਜੇ ਪਾਸੇ ਸਵਿਤਾ ਦਾ ਅਰਥ ਸੁਕੜਦਾ-ਸੁਕੜਦਾ ਕੇਵਲ ਸੂਰਜ ਨੂੰ ਪ੍ਰਗਟ ਕਰਨ ਵਾਲਾ ਰਵਾਇਤੀ ਤੇ ਨਿਰਜਿੰਦ ਸ਼ਬਦ ਰਹਿ ਗਿਆ।

ਜੋ ਅਮਲ ਤੇ ਪਰਿਵਰਤਨ ਅਸੀਂ ਸੂਰਜ ਦੇ ਸੰਬੰਧ ਵਿਚ ਦੇਖ ਚੁੱਕੇ ਹਾਂ ਉਹੋ ਹੀ ਅਸੀਂ ਮੁੜ-ਮੁੜ ਹੋਰ ਵੈਦਿਕ ਦੇਵਤਿਆਂ ਬਾਰੇ ਦੇਖ ਸਕਦੇ ਹਾਂ। ਭਾਵੇਂ, ਸਾਰਿਆਂ, ਦੇਵਤਿਆਂ ਦੀ ਇਹੋ ਕਹਾਣੀ ਨਹੀਂ ਹੈ। ਅਖੌਤੀ ਤੌਰ ਤੇ ਮੰਨੇ ਗਏ ਅਰਧ-ਦੇਵਤੇ ਜਿਵੇਂ ਦਰਿਆ, ਪਹਾੜਾਂ, ਬੱਦਲ, ਸਾਗਰ ਤੇ ਹੋਰ ਇਹੋ ਜਿਹੇ ਜਿਵੇਂ ਊਸ਼ਾ, ਰਾਤ, ਪੌਣ, ਜਾਂ ਤੂਫ਼ਾਨ- ਇਹ ਕਦੇ ਵੀ ਪਰਮ ਦੇਵ ਦੀ ਪਦਵੀ ਤੀਕ ਨਹੀਂ ਪੁੱਜੇ। ਪਰ ਅਗਨੀ, ਵਰੁਣ, ਇੰਦ੍ਰ, ਵਿਸ਼ਣੂੰ, ਰੁਦ੍ਰ, ਸੋਮ, ਪਾਰਜਨਾ ਤੇ ਕਈ ਹੋਰਾਂ ਨਾਲ ਐਸੇ ਲਕਬ ਵਰਤੇ ਜਾਂਦੇ ਰਹੇ ਹਨ ਅਤੇ ਉਨ੍ਹਾਂ ਦੇ ਐਸੇ ਚਿੱਤਰ ਪੇਸ਼ ਕੀਤੇ ਜਾਂਦੇ ਰਹੇ ਹਨ, ਜੋ- ਸਾਡੇ ਵਿਚਾਰ ਅਨੁਸਾਰ— ਪਰਮ ਦੇਵ ਨਾਲ ਹੀ ਢੁੱਕਦੇ ਹਨ।

**9. ਆਕਾਸ਼-ਦਿਔਂ ਜਾਂ ਚਾਨਣ ਕਰਨ ਵਾਲੇ ਦੇ ਰੂਪ ਵਿਚ**

ਇਕ ਹੋਰ ਦੇਵ ਦੇ ਜਨਮ ਤੇ ਇਤਿਹਾਸ ਬਾਰੇ ਵਿਚਾਰਦੇ ਹਾਂ। ਇਹ ਅਤਿ ਪ੍ਰਾਚੀਨ ਦੇਵਤਿਆਂ ਵਿਚੋਂ ਇਕ ਹੈ ਅਤੇ ਨਾ ਕੇਵਲ ਵੈਦਿਕ ਆਰੀਆਂ ਦਾ ਹੀ ਦੇਵ ਹੈ ਸਗੋਂ ਸਾਰੀ ਆਰੀਆ ਜਾਤੀ ਦਾ ਰਿਹਾ ਹੈ, ਮੇਰਾ ਭਾਵ ਵੈਦਿਕ ਦਿਔਂ ਤੋਂ ਜਾਂ ਯੂਨਾਨੀ ਜ਼ੀਅਸ ਤੋਂ ਹੈ। ਕਈ ਵਿਦਵਾਨ ਹਾਲੀ ਵੀ ਸੰਦੇਹ ਕਰਦੇ ਹਨ ਕਿ ਵੇਦ ਵਿਚੋਂ ਦਿਔਂ ਵਰਗੇ ਦੇਵ ਦੀ ਹੋਂਦ ਸਿੱਧ ਹੁੰਦੀ ਹੈ ਅਤੇ ਇਹ ਨਿਸਚੇ ਹੈ ਕਿ ਭਾਰਤ ਦੇ ਮਗਰਲੇ ਸਾਹਿਤ ਵਿਚ ਨਾ ਕੇਵਲ ਦਿਔਂ ਦਾ ਕਿਤੇ ਜ਼ਿਕਰ ਨਹੀਂ ਹੈ ਸਗੋਂ ਇਹ ਸ਼ਬਦ ਪੁਲਿੰਗ ਰੂਪ ਵਿਚ ਵਰਤਿਆ ਵੀ ਕਿਤੇ ਨਹੀਂ ਦਿਸਦਾ। ਸਾਹਿਤ ਵਿਚ ਦਿਔਂ ਇਸਤ੍ਰੀ-ਲਿੰਗ ਵਿਚ ਵਰਤਿਆ ਹੈ ਅਤੇ ਉਸ ਦਾ ਅਰਥ ਕੇਵਲ ਆਕਾਸ਼ ਹੈ। ਮੈਨੂੰ ਇਹ ਗੱਲ ਸਦਾ ਵੇਦ ਦੇ ਖੋਜੀਆਂ ਦੀਆਂ ਮਹਾਨ ਲੱਭਤਾਂ ਵਿਚੋਂ ਇਕ ਲੱਭਤ ਜਾਪਦੀ ਰਹੀ ਹੈ ਕਿ ਉਨ੍ਹਾਂ ਉਸ ਦੇਵਤੇ ਨੂੰ ਵੇਦ ਦੇ ਸੂਕਤਾਂ ਵਿਚੋਂ ਛੋਪਲੇ ਹੀ ਲੱਭ ਲਿਆ ਹੈ ਜੋ ਯੂਨਾਨ ਵਿਚ ਜ਼ੀਅਸ ਦੇ ਨਾਂ ਨਾਲ, ਇਟਲੀ ਵਿਚ ਜੁਪੀਟਰ (Ju-piter), ਇਦਾ (Edda) ਵਿਚ ਟਾਯਰ (Tyr), ਜਰਮਨ ਵਿਚ ਜੀਓ (Zio), ਕਰਕੇ ਜਾਣਿਆ ਜਾਂਦਾ ਸੀ ਅਤੇ ਜਿਸ ਦਾ ਸੰਸਕ੍ਰਿਤ ਵਿਚ ਹੋਣਾ ਅਵੱਸ਼ਕ ਜਾਪਦਾ ਸੀ ਪਰ ਉਥੋਂ ਲੱਭਦਾ ਨਹੀਂ ਸੀ ਪਿਆ। ਵੇਦ ਵਿਚ ਦਿਔਂ ਦਾ ਜ਼ਿਕਰ ਨਾ ਕੇਵਲ ਪੁਲਿੰਗ ਰੂਪ ਵਿਚ ਹੈ, ਸਗੋਂ ਪਿਤਾਪਨ ਨਾਲ, ਸਮੀਪਤਾ ਵਾਲਾ ਦਿਔਂ-ਪਿਤਾ ਦੇ ਰੂਪ, ਵਿਚ ਹੈ ਜਿਵੇਂ ਸਾਨੂੰ ਲਾਤੀਨੀ ਸਾਹਿਤ ਵਿਚ ਜੁਪੀਟਰ (Jupiter) ਦੇ ਰੂਪ ਵਿਚ ਮੁੜ ਮਿਲਦਾ ਹੈ। ਦਿਔਂ-ਪਿਤਾ ਦੀ ਇਹ ਲੱਭਤ ਉਸੇ ਤਰ੍ਹਾਂ ਦੀ ਸੀ ਜਿਵੇਂ ਕਿ ਸ਼ਕਤੀਸ਼ਾਲੀ ਦੂਰਬੀਨ ਨਾਲ ਆਕਾਸ਼ ਵਿਚ ਉਸੇ ਥਾਂ ਤੇ ਉਸ

ਸਿਤਾਰੇ ਨੂੰ ਲੱਭਣਾ ਜਿਸ ਨੂੰ ਸਾਡੇ ਖਗੋਲ ਅੰਕੜੇ ਉਸ ਥਾਂ ਨਿਸ਼ਚਿਤ ਕਰ ਚੁੱਕੇ ਹੋਣ।

ਪਰ, ਵੇਦ ਵਿਚ ਵੀ ਦਿਔ ਮੱਧਮ ਪੈ ਰਹੇ ਸਿਤਾਰੇ ਵਾਂਗ ਪ੍ਰਤੀਤ ਹੁੰਦਾ ਹੈ। ਇਸ ਦਾ ਸ਼ਬਦ ਅਰਥ ਆਮ ਕਰਕੇ ਆਕਾਸ਼ (sky) ਕੀਤਾ ਜਾਂਦਾ ਹੈ, ਪਰ ਇਸ ਦਾ ਹੋਰ ਦਰੁਸਤ ਅਰਥ, ਚਮਕੀਲਾ ਜਾਂ ਰੌਸ਼ਨ ਹੋਵੇਗਾ ਕਿਉਂਕਿ ਇਹ 'ਦਿਵ' ਜਾਂ ਦਿਯੂ' ਧਾਤੂ ਵਿਚੋਂ ਬਣਿਆ ਹੈ ਜਿਨ੍ਹਾਂ ਦਾ ਅਰਥ 'ਚਮਕਣਾ' ਜਾਂ 'ਮੱਚਣਾ' ਹੈ। ਚਮਕਣ ਜਾਂ ਰੌਸ਼ਨਾਉਣ ਦੀ ਇਹ ਕ੍ਰਿਆ ਹੀ ਸੀ ਜੋ ਦਿਔ ਦੇ ਨਾਮ ਵਿਚ ਦਰਸਾਈ ਹੋਈ ਸੀ। ਇਹ ਰੌਸ਼ਨ ਕੌਣ ਸੀ, ਸ਼ਬਦ ਦੇ ਆਪਣੇ ਸਰੂਪ ਵਿਚੋਂ ਪਤਾ ਨਹੀਂ ਸੀ ਲੱਗਦਾ। ਇਤਨਾ ਪਤਾ ਲੱਗਦਾ ਸੀ ਕਿ ਉਹ 'ਅਸੁਰ' ਭਾਵ ਜੀਵਤ ਵਿਅਕਤੀ ਸੀ। ਇਹ ਗੱਲ ਮਗਰੋਂ ਵਾਪਰੀ ਕਿ ਦਿਔ ਮਿਥਿਹਾਸਕ ਕਥਾਵਾਂ ਦਾ ਕੇਂਦਰ ਬਣ ਗਿਆ ਤੇ ਦੂਜੇ ਪਾਸੇ ਆਮ ਸਾਧਾਰਨ ਬੋਲੀ ਵਿਚ ਉਹ ਸਵਿਤਾ ਵਾਂਗ ਘਟਦਾ-ਘਟਦਾ ਆਕਾਸ਼ ਲਈ ਅਨੇਕਾਂ ਸ਼ਬਦਾਂ ਵਿਚੋਂ ਇਕ ਰਵਾਇਤੀ ਤੇ ਨਿਰਜਿੰਦ ਸ਼ਬਦ ਰਹਿ ਗਿਆ।

ਪ੍ਰਤੱਖ ਹੈ ਕਿ ਆਰੰਭ ਤੋਂ ਹੀ ਇਹ ਦਿਔ, ਜੋ ਕਿ ਆਕਾਸ਼ ਨੂੰ ਰੌਸ਼ਨ ਕਰਨ ਵਾਲਾ ਜਾਂ ਚਮਕਾਣ ਵਾਲਾ ਸੀ ਦੇਵਤਿਆਂ ਵਿਚੋਂ ਮਹਾਨਤਾ ਗ੍ਰਹਿਣ ਕਰਨ ਦੇ ਬਹੁਤ ਯੋਗ ਸੀ ਤੇ ਸਾਨੂੰ ਪਤਾ ਹੈ ਕਿ ਕਿਵੇਂ ਯੂਨਾਨੀ ਜ਼ੀਅਸ (Zeus) ਅਤੇ ਲਾਤੀਨੀ ਜੁਪੀਟਰ (Jupiter) ਨੇ ਮਹਾਨਤਾ ਗ੍ਰਹਿਣ ਕੀਤੀ। ਵੈਦਿਕ ਦਿਔ ਵਿਚ ਇਹੋ ਰੁੱਚੀ ਪ੍ਰਤੱਖ ਦਿਸਦੀ ਹੈ ਪਰ ਉਸਦਾ ਟਾਕਰਾ ਹਰ ਦੇਵਤੇ ਵਿਚ ਸਭ ਤੋਂ ਉੱਚਾ ਕਿਰਦਾਰ ਗ੍ਰਹਿਣ ਕਰਨ ਦੀ ਕੁਦਰਤੀ ਰੁਚੀ ਕਰ ਰਹੀ ਹੈ।

ਦਿਔ ਦੀ ਅਰਾਧਨਾ ਆਮ ਕਰਕੇ ਧਰਤੀ ਤੇ ਅਗਨੀ ਦੀ ਅਰਾਧਨਾ ਦੇ ਨਾਲ ਹੀ ਕੀਤੀ ਜਾਂਦੀ ਹੈ (ਰਿਗਵੇਦ, VI, 51, 5): 'ਦਿਔ-ਪਿਤਾ, ਪ੍ਰਿਥਵੀ-ਦਿਆਲੂ ਮਾਤਾ, ਅਗਨੀ-ਭ੍ਰਾਤਾ, ਹੇ ਵਾਸੂ, ਹੇ ਦੇਵਤਿਓ, ਸਾਡੇ ਤੇ ਤਰਸ ਕਰੋ !'

ਇਥੇ ਦਿਔ ਨੂੰ ਪ੍ਰਥਮ ਥਾਂ ਦਿੱਤੀ ਗਈ ਹੈ ਅਤੇ ਪੁਰਾਤਨ ਅਰਾਧਨਾ ਵਿਚ ਆਮ ਕਰਕੇ ਇਹੋ ਦਰਜਾ ਮਿਲਿਆ ਹੋਇਆ ਹੈ, ਉਸ ਨੂੰ ਹਰ ਥਾਂ ਪਿਤਾ ਕਿਹਾ ਗਿਆ ਹੈ, ਜਿਵੇਂ (1, 191, 6) ਵਿਚ, ਕਿ 'ਦਿਔ' ਪਿਤਾ ਹੈ, ਪ੍ਰਿਥਵੀ ਤੁਹਾਡੀ ਮਾਤਾ ਹੈ, ਸੋਮਾ ਤੁਹਾਡਾ ਭ੍ਰਾਤਾ ਹੈ, ਅਦਿਤੀ ਤੁਹਾਡੀ ਭੈਣ ਹੈ; ਜਾਂ ਫਿਰ (ਰਿਗਵੇਦ, IV, 1, 10) ਕਿਹਾ ਹੈ ਕਿ ਦਿਔ ਪਿਤਾ ਹੈ, ਕਰਤਾ ਹੈ, ਦਿਔ ਪਿਤਾ ਜਾਣਨਹਾਰ ਹੈ।

ਤਾਂ ਵੀ, ਬਹੁਤ ਆਮ ਕਰਕੇ ਦਿਔ ਦੀ ਅਰਾਧਨਾ ਪ੍ਰਿਥਵੀ (ਜ਼ਮੀਨ) ਨਾਲ ਹੀ ਕੀਤੀ ਜਾਂਦੀ ਹੈ ਅਤੇ ਦੋਵੇਂ ਸ਼ਬਦ ਮਿਲ ਕੇ ਵੇਦ ਦਾ ਇਕ ਦੋ-ਪਾਸੜ ਦੇਵਤਾ ਬਣਾਂਦੇ ਹਨ ਜਿਸ ਨੂੰ ਦੈਯਵਾ ਪ੍ਰਿਥਵੀ (Dyava Prithivi) ਭਾਵ ਆਕਾਸ਼ ਤੇ ਧਰਤੀ, ਕਹਿੰਦੇ ਹਨ।

ਵੇਦ ਵਿਚ ਬਹੁਤ ਸਾਰੇ ਪਦ ਹਨ ਜਿਨ੍ਹਾਂ ਵਿਚ ਧਰਤੀ ਤੇ ਆਕਸ਼ ਨੂੰ ਦੇਵਤੇ ਕਰਕੇ ਅਰਾਧਿਆ ਗਿਆ ਹੈ। ਇਸੇ ਤਰ੍ਹਾਂ ਦੇਵਤਿਆਂ ਨੂੰ ਉਨ੍ਹਾਂ ਦੇ ਪੁੱਤਰ ਕਿਹਾ ਗਿਆ ਹੈ (ਰਿਗ, 1, 159, 1), ਵਿਸ਼ੇਸ਼ ਕਰਕੇ ਵੇਦ ਦੇ ਦੋ ਸਰਬ ਪ੍ਰਸਿੱਧ ਦੇਵਤਿਆਂ, ਇੰਦ੍ਰ ਤੇ ਅਗਨੀ ਨੂੰ ਉਨ੍ਹਾਂ ਦੀ ਸੰਤਾਨ ਕਿਹਾ ਹੈ (ਰਿਗ, IV, 17; ਉਹੀ, 2, 7)। ਇਨ੍ਹਾਂ ਦੋਹਾਂ ਨੇ

ਮਾਤਾ-ਪਿਤਾ ਹੋ ਕੇ ਸੰਸਾਰ ਦੀ ਉਤਪਤੀ ਕੀਤੀ ਹੈ (ਉਹੀ, 1, 159, 2) ਅਤੇ ਇਸ ਦੀ ਰੱਖਿਆ ਕਰਦੇ ਹਨ (ਉਹੀ, 1, 160, 2) ਤੇ ਉਹ ਆਪਣੀ ਸ਼ਕਤੀ ਨਾਲ ਹਰ ਵਸਤੂ ਜੋ ਕੁਝ ਭੀ ਮੌਜੂਦ ਹੈ ਉਸਨੂੰ ਧਾਰਨ ਕਰਦੇ ਹਨ (ਉਹੀ, 1, 185, 1)।

ਜਦੋਂ ਧਰਤ-ਆਕਾਸ਼ ਨੂੰ ਹਰ ਉਹ ਲਕਬ ਦਿੱਤਾ ਜਾ ਚੁੱਕਦਾ ਹੈ ਜੋ ਕਿ ਉਨ੍ਹਾਂ ਦੇ ਅਬਿਨਾਸ਼ੀ, ਸਰਬ-ਸ਼ਕਤੀਮਾਨ, ਸਦੀਵਤਾ ਨੂੰ ਪ੍ਰਗਟ ਕਰਨ ਲਈ ਕਲਪਿਆ ਜਾ ਸਕਦਾ, ਤਾਂ ਅਚਣਚੇਤ ਹੀ ਦੇਵਤਿਆਂ ਵਿਚੋਂ ਹੀ ਇਕ ਚਤੁਰ ਰਚਣਹਾਰ ਬਾਰੇ ਪਤਾ ਲੱਗਦਾ ਹੈ ਜਿਸ ਨੇ ਉਹ ਧਰਤ-ਆਕਾਸ਼ ਬਣਾਏ ਹਨ ਜਿਨ੍ਹਾਂ ਨੂੰ ਦਿਆਵਾ ਪ੍ਰਿਥਵੀ (ਉਹੀ, IV, 56, 3) ਜਾਂ ਰੋਦਾਸੀ (ਉਹੀ, 1,160, 4) ਕਹਿੰਦੇ ਹਨ। ਕਈ ਥਾਂਈਂ ਵੇਦ ਵਿਚ ਕਿਹਾ ਗਿਆ ਹੈ ਕਿ ਇੰਦ੍ਰ ਨੇ ਧਰਤ-ਆਕਾਸ਼ ਪੈਦਾ ਕੀਤੇ ਅਤੇ ਉਹੀ ਇਨ੍ਹਾਂ ਦਾ ਸਹਾਰਾ ਹੈ (ਉਹੀ, VIII, 36, 4) ਤੇ ਇਹ ਉਹੀ ਇੰਦ੍ਰ ਹੈ ਜਿਸ ਨੂੰ ਹੋਰ ਕਈ ਥਾਂਈਂ ਦਿਔਂ ਦਾ ਪੁੱਤਰ ਜਾਂ ਧਰਤ-ਆਕਾਸ਼ ਦਾ ਪੁੱਤਰ ਕਿਹਾ ਗਿਆ ਹੈ।

**10. ਦਿਔਂ ਤੇ ਇੰਦ੍ਰ ਵਿਚ ਪ੍ਰਮੁੱਖਤਾ ਪ੍ਰਾਪਤੀ ਲਈ ਘੋਲ**

ਅਸਲੋਂ ਪਹਿਲੀ ਵਾਰੀ, ਇਸ ਘੋਲ ਵਿਚ ਅਸੀਂ ਦੇਖਦੇ ਹਾਂ ਕਿ ਦੋ ਪ੍ਰਮੁੱਖ ਦੇਵਤਿਆਂ ਵਿਚ ਸੰਘਰਸ਼ ਵਾਪਰਦਾ ਹੈ- ਇਕ ਪਾਸੇ ਅਤਿ ਪ੍ਰਾਚੀਨ ਦੇਵ ਤੇ ਦੇਵੀ ਆਕਾਸ਼ ਤੇ ਧਰਤੀ ਹਨ ਤੇ ਦੂਜੇ ਪਾਸੇ ਇੰਦ੍ਰ ਹੈ ਜੋ ਉਨ੍ਹਾਂ ਨਾਲੋਂ ਵਧ ਆਧੁਨਿਕ ਤੇ ਵਿਅਕਤੀਗਤ ਰੂਪ ਵਾਲਾ ਹੈ, ਜੋ ਪਹਿਲਾਂ ਪਹਿਲ ਬਰਖਾ ਦਾਤਾ ਮੰਨਿਆ ਜਾਂਦਾ ਸੀ, ਪਰ ਜੋ ਹਨੇਰੇ, ਰਾਤ, ਪਾਲੇ ਦੀਆਂ ਸ਼ਕਤੀਆਂ ਅਤੇ ਵਿਸ਼ੇਸ਼ ਕਰਕੇ ਬੱਦਲਾਂ ਨੂੰ ਚੁੱਕ ਲੈ ਜਾਣ ਵਾਲੇ ਲੁਟੇਰਿਆਂ ਦੇ ਵਿਰੁੱਧ ਰੋਜ਼ਾਨਾ ਤੇ ਵਾਰਸ਼ਿਕ ਜੁੱਧ ਕਰਕੇ ਤੇ ਉਨ੍ਹਾਂ ਨੂੰ ਗਰਜ ਤੇ ਕੜਕ ਨਾਲ ਭਾਂਜ ਦੇ ਕੇ ਜੋਧੇ ਦੇ ਦਰਜੇ ਤੀਕ ਪੁੱਜ ਗਿਆ। ਇਸ ਇੰਦ੍ਰ ਬਾਰੇ ਇਹ ਗੱਲ ਵੀ ਕਹਿਣ ਵਾਲੀ ਹੈ ਕਿ ਭਾਵੇਂ ਪਹਿਲਾਂ ਪਹਿਲ ਇਸ ਨੂੰ ਧਰਤੀ ਤੇ ਆਕਾਸ਼ ਦਾ ਪੁੱਤਰ ਹੀ ਮੰਨਿਆ ਗਿਆ ਸੀ, ਪਰ, ਵੇਦ ਵਿਚ ਹੀ ਇਸ ਦੇ ਜਨਮ ਤੇ ਧਰਤੀ ਤੇ ਆਕਾਸ਼ ਨੂੰ ਡਰ ਨਾਲ ਕੰਬਦਾ ਦਰਸਾਇਆ ਗਿਆ ਹੈ। ਰਿਗਵੇਦ ਵਿਚ (1, 131, 1) ਪਾਠ ਹੈ : 'ਦੈਵੀ ਦਿਔਂ ਨੇ ਇੰਦ੍ਰ ਦੇ ਸਾਮ੍ਹਣੇ ਪ੍ਰਣਾਮ ਕੀਤੀ, ਇੰਦ੍ਰ ਦੇ ਸਾਮ੍ਹਣੇ ਪ੍ਰਿਥਵੀ ਨੇ ਨਮਸਕਾਰ ਕੀਤੀ। ਹੇ ਇੰਦ੍ਰ, ਤੂੰ ਆਕਾਸ਼ ਦੀ ਚੋਟੀ ਨੂੰ ਹਿਲਾ ਦੇਣ ਵਾਲਾ ਹੈਂ (ਰਿਗਵੇਦ, 1, 54, 4)। ਇਹੋ ਜਿਹੇ ਕਥਨ ਭੌਤਿਕ ਰੂਪ ਵਿਚ ਸੱਚ ਹਨ, ਜਦੋਂ ਇਨ੍ਹਾਂ ਦੀ ਵਰਤੋਂ ਤੂਫ਼ਾਨ ਦੇ ਦੇਵਤੇ ਲਈ ਕੀਤੀ ਜਾਏ ਜਿਸ ਦੇ ਸਾਮ੍ਹਣੇ 'ਧਰਤੀ ਡੋਲਦੀ ਹੈ, ਆਕਾਸ਼ ਕੰਬਦਾ ਹੈ, ਸੂਰਜ ਤੇ ਚੰਨ ਅੰਧੇਰ ਹੋ ਜਾਂਦੇ ਹਨ ਅਤੇ ਤਾਰੇ ਚਮਕਣੋਂ ਰਹਿ ਜਾਂਦੇ ਹਨ। ਪਰ ਇੰਦ੍ਰ ਦੇ ਸੰਬੰਧ ਵਿਚ ਇਨ੍ਹਾਂ ਦੀ ਵਿਆਖਿਆ ਛੇਤੀ ਹੀ ਨੈਤਿਕ ਪੱਧਰ ਤੇ ਹੋਣ ਲੱਗ ਪੈਣੀ ਕੁਦਰਤੀ ਸੀ ਅਤੇ ਇਸ ਤਰ੍ਹਾਂ ਇੰਦ੍ਰ ਦੀ ਮਹਾਨਤਾ ਤੇ ਪ੍ਰਮੁੱਖਤਾ ਦਾ ਵਿਚਾਰ ਇਨ੍ਹਾਂ ਕਥਨਾਂ ਵਿਚੋਂ ਉਘੜਣਾ ਸ਼ੁਰੂ ਹੋ ਗਿਆ। ਇਥੋਂ ਤੀਕ ਕਿ ਇਕ ਕਵੀ ਕਹਿੰਦਾ ਹੈ ਕਿ, 'ਇੰਦ੍ਰ ਦੀ ਮਹਾਨਤਾ ਆਕਾਸ਼ ਤੋਂ ਵਧ ਹੈ, ਧਰਤੀ ਤੋਂ ਵਡੇਰੀ ਹੈ', (ਰਿਗਵੇਦ, 1, 61, 9)। ਇਕ ਹੋਰ ਕਵੀ ਕਹਿੰਦਾ ਹੈ : 'ਇੰਦ੍ਰ ਧਰਤੀ ਤੇ ਆਕਾਸ਼ ਤੋਂ ਵਡੇਰਾ ਹੈ, ਉਹ ਉਸ ਦੇ ਟਾਕਰੇ ਤੇ ਅੱਧੇ ਵਾਂਗ ਹਨ' (ਉਹੀ, VI, 30, 1)।

ਇਸ ਤੋਂ ਮਗਰੋਂ ਦੇਵਤਿਆਂ ਵਿਚ, ਪਿਉ ਤੇ ਪੁੱਤਰ, ਦੀ ਪਦਵੀ ਬਾਰੇ ਤੁਲਨਾਤਮਕ ਵਿਚਾਰ ਸ਼ੁਰੂ ਹੋ ਗਈ ਅਤੇ ਇਹ ਮੰਨਣਾ ਪਏਗਾ ਕਿ ਪੁੱਤਰ, ਭਾਵ ਬੀਰ ਬਹਾਦਰ ਇੰਦ੍ਰ ਜਿਸ ਪਾਸ ਬਿਜਲੀ ਦੀ ਕੜਕ ਦੀ ਵਜਰ ਤੇ ਚਮਕਦੇ ਤੀਰ ਸਨ, ਆਪਣੇ ਪਿਤਾ ਭਾਵ ਗੰਭੀਰ ਆਕਾਸ਼ ਅਤੇ ਮਾਤਾ ਭਾਵ ਅਡੋਲ ਟਿਕੀ ਪ੍ਰਿਥਵੀ ਤੇ ਹੋਰ ਦੇਵਤਿਆਂ ਤੋਂ ਵਧ ਮਹਾਨ ਸਿੱਧ ਹੋਇਆ। ਇਕ ਕਵੀ ਲਿਖਦਾ ਹੈ ਕਿ 'ਉਨ੍ਹਾਂ ਦੇ ਦੇਵਤਾ ਗੁੱਛਾ-ਮੁੱਛਾ ਹੋਏ ਬਿਰਧ ਮਨੁੱਖਾਂ ਵਾਂਗ ਨਸਾ ਦਿੱਤੇ ਗਏ ਅਤੇ 'ਹੇ ਇੰਦ੍ਰ! ਆਪ ਪਾਤਸ਼ਾਹ ਪਰਵਾਨੇ ਗਏ' (ਰਿਗਵੇਦ, VI, 19, 2)। ਸਾਨੂੰ ਇਥੋਂ ਪਤਾ ਲੱਗਦਾ ਹੈ ਕਿ ਕਿਵੇਂ ਇੰਦ੍ਰ ਇਕ ਹੋਰ ਮਹਾਨ ਦੇਵਤਾ ਉਭਰ ਪਿਆ। ਇਕ ਹੋਰ ਕਵੀ ਇੰਦ੍ਰ ਬਾਰੇ ਲਿਖਦਾ ਹੈ; 'ਤੇਰੇ ਤੋਂ ਪਰੇ ਕੋਈ ਹੋਰ ਨਹੀਂ ਹੈ, ਤੇਰੇ ਤੋਂ ਚੰਗੇਰਾ ਹੋਰ ਕੋਈ ਨਹੀਂ ਹੈ, ਤੇਰੇ ਵਰਗਾ ਵੀ ਹੋਰ ਕੋਈ ਨਹੀਂ ਹੈ (ਉਹੀ, VI, 30, 1)।' ਵੇਦ ਦੇ ਬਹੁਤ ਸਾਰਿਆਂ ਸੂਕਤਾਂ ਵਿਚ ਉਹ ਸ੍ਰੇਸ਼ਟ ਰੂਪ ਵਿਚ ਪ੍ਰਮੁੱਖ ਦੇਵਤਾ ਕਿਹਾ ਗਿਆ ਹੈ, ਪਰ, ਫਿਰ ਉਸ ਸੀਮਾਂ ਤੀਕ ਨਹੀਂ ਕਿ ਅਸੀਂ ਉਸ ਦੀ ਪਦਵੀ ਜ਼ੀਅਸ (Zeus) ਤੁਲ ਮੰਨ ਸਕੀਏ। ਨਾ ਦੂਜੇ ਦੇਵਤੇ ਸਦਾ ਉਸ ਦੇ ਅਧੀਨ ਮੰਨੇ ਗਏ ਹਨ, ਨਾ ਹੀ ਅਸੀਂ ਇਹ ਕਹਿ ਸਕਦੇ ਹਾਂ ਕਿ ਉਹ ਉਸ ਦੇ ਸਮਾਨ ਹਨ। ਭਾਵੇਂ ਕਈ ਹਾਲਤਾਂ ਵਿਚ ਕਈ ਦੇਵਤਿਆਂ ਦਾ ਵਰਨਣ ਇਕੱਠਾ ਕੀਤਾ ਗਿਆ ਹੈ ਅਤੇ ਕਈਆਂ ਨੂੰ ਵਿਸ਼ੇਸ਼ ਕਰਕੇ ਇੰਦ੍ਰ ਨੂੰ, ਹੋਰਾਂ ਤੋਂ ਵਧ ਮਹਾਨ ਮੰਨਿਆ ਗਿਆ ਹੈ; ਪਰ ਇਨ੍ਹਾਂ ਛੋਟੇ ਦੇਵਤਿਆਂ ਦਾ ਵੀ ਆਪਣਾ ਮਹਾਨਤਾ ਦਾ ਸਮਾਂ ਹੁੰਦਾ ਹੈ, ਜਦੋਂ ਉਨ੍ਹਾਂ ਤੋਂ ਵੀ ਯਾਚਨਾ ਕੀਤੀ ਜਾਂਦੀ ਹੈ ਤਦ ਉਨ੍ਹਾਂ ਦੀ ਸ਼ਕਤੀ ਤੇ ਸਿਆਣਪ ਦੀ ਉਸਤਤ ਲਈ ਕੋਈ ਸ਼ਬਦ ਵੀ ਸਮਰਥ ਨਹੀਂ ਸਮਝੇ ਜਾਂਦੇ।

**11. ਇੰਦ੍ਰ ਦੇ ਪ੍ਰਮੁੱਖ ਦੇਵਤਾ ਹੋਣ ਸੰਬੰਧੀ ਇਕ ਸੂਕਤ**

ਇੰਦ੍ਰ ਨੂੰ ਸੰਬੋਧਨ ਕੀਤੇ ਗਏ ਇਕ ਸੂਕਤ ਦਾ ਅਨੁਵਾਦ ਮੈਂ ਦੇਵਾਂਗਾ ਤੇ ਫਿਰ ਇਕ ਹੋਰ ਸੂਕਤ ਦਾ ਜੋ ਵਰੁਣ ਨੂੰ ਸੰਬੋਧਨ ਕੀਤਾ ਗਿਆ ਹੈ। ਇਨ੍ਹਾਂ ਤੋਂ ਤੁਹਾਨੂੰ ਪਤਾ ਲੱਗ ਸਕੇਗਾ ਕਿ ਏਕਈਸ਼ਵਰਵਾਦ (Henotheism) ਤੋਂ ਕੀ ਭਾਵ ਹੈ, ਭਾਵ ਉਹ ਧਰਮ ਜਿਸ ਵਿਚ ਹਰ ਦੇਵਤਾ ਪਰਮ ਸੱਤਾ ਦੇ ਸਾਰੇ ਗੁਣਾਂ ਦਾ ਸਾਂਝੀਵਾਲ ਹੋ ਜਾਂਦਾ ਹੈ, ਜਦੋਂ ਕਿ ਉਸ ਦੀ ਉਪਾਸ਼ਨਾ ਕੀਤੀ ਜਾ ਰਹੀ ਹੈ। ਤੁਹਾਨੂੰ ਉਸ ਤਰ੍ਹਾਂ ਦੀ ਕਿਸੇ ਬੜੀ ਕਾਵਿਕ ਗੱਲ ਦੀ ਆਸ ਨਹੀਂ ਰੱਖਣੀ ਚਾਹੀਦੀ ਹੈ ਜਿਹੋ ਜਿਹਾ ਕਿ ਸਾਡਾ ਕਵਿਤਾ ਦਾ ਸੰਕਲਪ ਹੈ। ਪ੍ਰਾਚੀਨ ਕਵੀਆਂ ਪਾਸ ਕਾਵਿਕ ਬਿੰਬਾਵਲੀ ਜਾਂ ਸ਼ਬਦ ਰਚਨਾ ਦੀ ਸ਼ਾਨ ਸ਼ੌਕਤ ਲਈ ਸਮਾਂ ਨਹੀਂ ਸੀ। ਜੋ ਕੁਝ ਉਹ ਕਹਿਣਾ ਚਾਹੁੰਦੇ ਸਨ, ਉਸ ਲਈ ਠੀਕ ਸ਼ਬਦ ਲੱਭਣ ਲਈ ਉਨ੍ਹਾਂ ਨੂੰ ਕਠਿਨ ਮਿਹਨਤ ਕਰਨੀ ਪੈਂਦੀ ਸੀ। ਉਨ੍ਹਾਂ ਨੂੰ ਹਰ ਯੋਗ ਸ਼ਬਦ ਮਿਲਣ ਤੇ ਬੜੀ ਤਸੱਲੀ ਹੁੰਦੀ ਸੀ, ਇਸ ਲਈ ਹਰ ਸੂਕਤ ਭਾਵੇਂ ਉਹ ਸਾਨੂੰ ਕਿਤਨਾ ਹੀ ਘਟੀਆ ਪ੍ਰਤੀਤ ਹੋਵੇ, ਉਨ੍ਹਾਂ ਭਾਣੇ ਇਕ ਭਾਰੀ ਜਿੱਤ ਤੇ ਸੱਚੀ ਬੀਰਤਾ ਸੀ। ਉਨ੍ਹਾਂ ਦੇ ਹਰ ਸ਼ਬਦ ਵਿਚ ਵਜ਼ਨ ਹੁੰਦਾ ਹੈ ਅਤੇ ਉਹ ਕੁਝ ਨਾ ਕੁਝ ਕਹਿੰਦਾ ਹੈ; ਪਰ ਜਦੋਂ ਅਸੀਂ ਇਨ੍ਹਾਂ ਸੂਕਤਾਂ ਦਾ ਆਧੁਨਿਕ ਬੋਲੀ ਵਿਚ ਅਨੁਵਾਦ ਕਰਨ ਲੱਗਦੇ ਹਾਂ, ਤਦ ਅਸੀਂ ਬਹੁਤ ਵਾਰੀ ਨਿਰਾਸ਼ ਹੋ ਕੇ ਐਸੇ ਜਤਨ ਨੂੰ ਛੱਡ ਦੇਣਾ ਚਾਹੁੰਦੇ ਹਾਂ।

**ਰਿਗਵੇਦ, IV, 4, 17**

ਹੇ ਇੰਦ੍ਰ! ਤੂੰ ਮਹਾਨ ਹੈਂ। ਤੈਨੂੰ ਹੀ ਧਰਤੀ ਤੇ ਆਕਾਸ਼ ਨੇ ਰਜ਼ਾਮੰਦਗੀ ਨਾਲ ਆਪਣਾ ਰਾਜ ਭਾਗ ਅਰਪਨ ਕੀਤਾ ਹੈ। ਜਦੋਂ ਤੂੰ ਵ੍ਰਿਤ ਦੈਂਤ ਨੂੰ ਆਪਣੀ ਸ਼ਕਤੀ ਨਾਲ ਪਛਾੜ ਦਿੱਤਾ ਸੀ, ਤੂੰ ਹੀ ਉਨ੍ਹਾਂ ਨਦੀਆਂ ਨੂੰ ਚਾਲੂ ਕੀਤਾ ਜਿਨ੍ਹਾਂ ਨੂੰ ਉਹ ਦੈਂਤ ਅੰਦਰ ਨਿਗਲ ਗਿਆ ਸੀ। (1)

ਤੇਰੀ ਸ਼ਾਨ ਦੇ ਪ੍ਰਗਟ ਹੋਣ ਕਾਰਨ, ਆਕਾਸ਼ ਕੰਬਿਆ ਤੇ ਧਰਤੀ ਆਪਣੇ ਹੀ ਪੁੱਤਰ ਦੇ ਗੁੱਸੇ ਦੇ ਡਰ ਕਾਰਨ, ਕੰਬੀ। ਬਲਧਾਰੀ, ਪਰਬਤ ਨੱਚਣ ਲੱਗੇ। ਮਾਰੂਥਲ ਨਮੀ ਨਾਲ ਭਰ ਗਏ ਅਤੇ ਸਾਗਰ ਵਹਿਣ ਲੱਗੇ।(2)

ਆਪਣੀ ਵਜ੍ਰ ਨੂੰ ਘੁਮਾਂਦਿਆਂ ਤੇ ਪੱਕੇ ਪੈਰੀਂ ਖੜੇ ਹੋ ਕੇ ਆਪਣੀ ਸ਼ਕਤੀ ਨੂੰ ਵਰਤਦਿਆਂ, ਉਸ ਨੇ ਪਹਾੜ ਚੀਰ ਸੁੱਟੇ। ਨੱਚਦਿਆਂ-ਟੱਪਦਿਆਂ ਉਸ ਨੇ ਆਪਣੀ ਵਜ੍ਰ ਨਾਲ ਵ੍ਰਿਤ ਦੈਂਤ ਨੂੰ ਮਾਰ ਦਿੱਤਾ ਤੇ ਪਾਣੀ ਛੇਤੀ ਹੀ ਨਿਕਲ ਪਿਆ ਜਦੋਂ ਕਿ ਉਨ੍ਹਾਂ ਦਾ ਸ਼ਕਤੀਵਾਨ ਰਖਵਾਲਾ ਮਾਰਿਆ ਗਿਆ।(3)

ਤੇਰਾ ਪਿਤਾ, ਦਿਔਂ, ਤੇਰੇ ਕਾਰਨ ਹੀ ਮਹਾਂਬਲੀ ਮੰਨਿਆ ਜਾਂਦਾ ਸੀ; ਜਿਸ ਨੇ ਇੰਦ੍ਰ ਉਤਪੰਨ ਕੀਤਾ ਸੀ ਉਹ ਸਭ ਤੋਂ ਵਧ ਮਹਾਨ ਕਰਤਾ ਹੈ; ਉਸ ਦੇ ਘਰ ਉਸ ਨੇ ਜਨਮ ਲਿਆ ਹੈ ਜੋ ਬਹੁਤ ਸ਼ਕਤੀਵਾਨ ਹੈ, ਜਿਸਦੀ ਬਿਜਲੀ ਦੀ ਵਜ੍ਰ ਪ੍ਰਬਲ ਹੈ, ਤੇ ਜੋ, ਧਰਤੀ ਵਾਂਗ, ਅਡੋਲ ਹੈ।(4)

ਇੰਦ੍ਰ ਹੀ ਹੈ ਜਿਸ ਦੀ ਅਨੇਕਾਂ ਅਰਾਧਨਾ ਕਰਦੇ ਹਨ, ਕੇਵਲ ਉਹੀ ਹੈ ਜੋ ਧਰਤੀ ਨੂੰ ਹਿਲਾ ਸਕਦਾ ਹੈ, ਉਹ ਜੀਵਾਂ ਦਾ ਪਾਤਸ਼ਾਹ ਹੈ; ਸਾਰੇ ਜੀਵ-ਜੰਤੂ ਉਸ ਦੇ ਕਾਰਨ ਅਨੰਦ-ਪ੍ਰਸੰਨ ਹਨ, ਕੇਵਲ ਉਹ ਹੈ ਜੋ ਸੱਚਾ ਹੈ; ਉਸ ਮਹਾਨ ਦੇਵਤੇ ਦੀਆਂ ਦਾਤਾਂ ਲਈ ਉਸ ਦੀ ਉਸਤਤ ਕਰਨੀ ਬਣਦੀ ਹੈ।(5)

ਸੋਮਰਸ ਦੇ ਹਰ ਤਰਪਣ ਦਾ ਉਹ ਮਾਲਕ ਹੈ; ਸਾਰੀਆਂ ਖੁਸ਼ੀਆਂ ਸਦਾ ਉਸ ਮਹਾਨ ਦੇਵਤਾ ਦੀ ਮਾਲਕੀ ਹਨ। ਤੂੰ ਸਦਾ ਸਾਰੀਆਂ ਨਿਧੀਆਂ ਦੀ ਨਿਧੀ ਹੈਂ; ਹੇ ਇੰਦ੍ਰ ਤੂੰ ਹੀ ਸਾਰੇ ਲੋਕਾਂ ਨੂੰ ਭਾਗ ਬਖਸ਼ਦਾ ਹੈਂ।(6)

ਹੇ ਇੰਦ੍ਰ, ਜਦੋਂ ਹੀ ਤੇਰਾ ਜਨਮ ਹੋਇਆ, ਤੂੰ ਉਦੋਂ ਹੀ ਸਭ ਨੂੰ ਭੈ-ਭੀਤ ਕਰ ਦਿੱਤਾ; ਹੇ, ਬਲੀ, ਤੂੰ ਆਪਣੇ ਵਜ੍ਰ ਨਾਲ ਉਸੇ ਸਰਪ ਨੂੰ ਦੋ ਟੋਟੇ ਕਰ ਦਿੱਤਾ; ਜੋ ਵਹਿ ਰਹੇ ਪਾਣੀਆਂ ਦਾ ਰਸਤਾ ਰੋਕੀ ਪਿਆ ਸੀ। (7)

ਉਸ ਇੰਦ੍ਰ ਦੀ ਉਪਮਾ ਕਰੋ ਜੋ ਸਦਾ ਮਾਰ ਪਛਾੜਨ ਵਾਲਾ ਹੈ, ਦਲੇਰ, ਖੌਰੂ ਪਾਉਣ ਵਾਲਾ, ਮਹਾਨ, ਅਸੀਮ ਤੇ ਮਹਾਨ ਵਜ੍ਰਧਾਰੀ ਮਰਦ ਜੋਧਾ ਹੈ; ਉਹ ਵ੍ਰਿਤ ਨੂੰ ਬਧ ਕਰਨ ਵਾਲਾ, ਲੁੱਟੇ ਮਾਲ ਨੂੰ ਮੋੜ ਲੈਣ ਵਾਲਾ, ਧਨ ਦਾਤਾ, ਧਨਵਾਨ ਤੇ ਦਾਤਾਰ ਹੈ। (8)

ਉਹ ਉਨ੍ਹਾਂ ਇਕੱਠੇ ਹੋਏ ਸ਼ਤਰੂਆਂ ਨੂੰ ਨਠਾ ਦਿੰਦਾ ਹੈ, ਕੇਵਲ ਉਹ ਹੀ ਜੁੱਧ ਵਿਚ ਮਹਾਂਬਲੀ ਹੋਣ ਦੀ ਉਪਮਾ ਵਾਲਾ ਹੈ। ਉਹ ਜੁੱਧ ਵਿਚੋਂ ਲੁੱਟੇ ਮਾਲ ਨੂੰ ਘਰ ਮੋੜ ਲਿਆਉਣ ਵਾਲਾ ਹੈ; ਸਾਨੂੰ ਉਸ ਦੀ ਮਿੱਤਰਤਾ ਵਿਚ ਰਹਿ ਕੇ ਉਸ ਦਾ ਪ੍ਰਿਅ ਹੋਣਾ ਚਾਹੀਦਾ ਹੈ। (9)

ਉਸ ਦੀ ਉਪਮਾ ਬਣੀ ਹੋਈ ਹੈ ਕਿ ਜੇਤੂ ਹੈ ਤੇ ਨਾਸ਼ ਕਰਨ ਵਾਲਾ ਹੈ, ਉਹ ਜੁੱਧ ਕਰਕੇ ਲੁਕਾਏ ਗਏ ਪਸ਼ੂਆਂ ਨੂੰ ਲੱਭ ਲਿਆਉਣ ਵਾਲਾ ਹੈ। ਜਦੋਂ ਇੰਦ੍ਰ ਸੱਚਮੁਚ ਕ੍ਰੋਧਵਾਨ ਹੋ ਜਾਵੇ, ਤਦ ਜੋ ਕੁਝ ਅਹਿਲ ਤੇ ਅਡੋਲ ਹੈ- ਉਹ ਕੰਬਣ ਲੱਗ ਜਾਂਦਾ ਹੈ। (10)

ਇੰਦ੍ਰ ਨੇ ਪਸ਼ੂ ਚੁਰਾਣ ਵਾਲਿਆਂ ਨੂੰ ਹਰਾਇਆ, ਉਸ ਨੇ ਸੁਵਰਣ ਤੇ ਘੋੜੇ ਜਿੱਤ ਦੁਆਰਾ ਬਹਾਲ ਕੀਤੇ। ਉਹ ਮਹਾਂਬਲੀ ਹੈ ਜੋ ਸਾਰੇ ਗੜ੍ਹ ਤੋੜ ਦਿੰਦਾ ਹੈ। ਉਸ ਪਾਸ ਅਣਗਿਣਤ ਬੀਰ ਬਲਵਾਨ ਹਨ, ਉਹ ਨਿਧੀਆਂ ਦੇ ਵੰਡਣ ਵਾਲਾ ਹੈ ਅਤੇ ਧਨ-ਮਾਲ ਦੇ ਇਕੱਠਾ ਕਰਨ ਵਾਲਾ। (11)

ਇੰਦ੍ਰ ਆਪਣੀ ਮਾਤਾ ਜਾਂ ਆਪਣੇ ਪਿਤਾ ਦੀ ਕਿੰਨੀ ਕੁ ਪ੍ਰਵਾਹ ਕਰਦਾ ਹੈ ਜਿਨ੍ਹਾਂ ਉਸ ਨੂੰ ਜਨਮ੍ਹਿਆਂ ਹੈ? ਉਹ ਇੰਦ੍ਰ ਜੋ ਛਿਨ-ਪਲ ਵਿਚ ਸ਼ਕਤੀ ਇਵੇਂ ਉਭਾਰ ਲੈਂਦਾ ਹੈ ਜਿਵੇਂ ਗਰਜਦੇ ਬੱਦਲਾਂ ਨਾਲ ਵਾ-ਵਰੋਲਾ ਉੱਠਦਾ ਹੈ। (12)

ਉਹ ਥਾਂ ਵਾਲਿਆਂ ਨੂੰ ਨਿਥਾਵਾਂ ਕਰ ਦਿੰਦਾ ਹੈ; ਉਹ ਮਹਾਂਬਲੀ ਧਰਤ ਦੀ ਮਿੱਟੀ ਆਕਾਸ਼ ਦੇ ਬੱਦਲਾਂ ਵਿਚ ਚੜ੍ਹਾ ਦਿੰਦਾ ਹੈ। ਉਹ ਦਿਔ ਵਤ, ਸਭ ਕਾਸੇ ਨੂੰ ਤੋੜ-ਫੋੜ ਦਿੰਦਾ ਹੈ, ਬਿਜਲੀ ਦੀ ਵਜ੍ਰ ਦੇ ਵਰਤਣ ਵਾਲਾ ਹੈ—ਕੀ ਉਹ ਸੰਪਤੀ ਵਿਚ ਨਾਸ਼ ਕਰਨ ਵਾਲੀ ਚੰਗਿਆੜੀ ਵੀ ਰੱਖੇਗਾ। (13)

ਉਸ ਨੇ ਸੂਰਜ-ਰੱਥ ਦੇ ਪਹੀਏ ਨੂੰ ਅੱਗੇ ਤੋਰਿਆ, ਫਿਰ ਉਸ ਨੇ ਈਤਾਸਾ (Etasa) ਦੀ ਗਤੀ ਨੂੰ ਰੋਕ ਦਿੱਤਾ। ਮੁੜ ਕੇ ਉਸ ਨੇ ਉਸ ਨੂੰ ਰਾਤ ਦੀ ਹਨੇਰੀ ਗੁਫ਼ਾ ਜਿਥੋਂ ਕਿ ਆਕਾਸ਼ ਦਾ ਜਨਮ ਹੁੰਦਾ ਹੈ, ਵਿਚ ਸੁੱਟ ਦਿੱਤਾ।(14)

ਜਿਵੇਂ ਘੜਾ ਖੂਹ ਵਿਚੋਂ ਉਪਰ ਖਿਚਿਆ ਜਾਂਦਾ ਹੈ, ਤਿਵੇਂ ਅਸੀਂ ਕਵੀ-ਜਨ ਜੋ ਗਊਆਂ, ਘੋੜਿਆਂ, ਮਾਲ-ਧਨ, ਇਸਤ੍ਰੀਆਂ ਦੀ ਇੱਛਾ ਰੱਖਦੇ ਹਾਂ, ਇੰਦ੍ਰ ਨੂੰ ਆਪਣੇ ਨੇੜੇ ਮਿੱਤਰਤਾ ਲਈ ਖਿੱਚਦੇ ਹਾਂ—ਇੰਦ੍ਰ ਜੋ ਕਿ ਮਹਾਂਬਲੀ ਹੈ, ਜੋ ਸਾਨੂੰ ਇਸਤ੍ਰੀਆਂ ਦਿੰਦਾ ਹੈ ਅਤੇ ਜਿਸ ਦੀ ਸਹਾਇਤਾ ਸਦਾ ਭਰੋਸੇਯੋਗ ਹੈ।(16)

ਹੇ ਇੰਦ੍ਰ, ਤੂੰ ਸਾਡਾ ਰਾਖਾ ਬਣ, ਸਾਨੂੰ ਮਿੱਤਰ ਹੋ ਕੇ ਬਹੁੜ; ਸਾਡੇ ਤੇ ਮਿਹਰ ਦੀ ਨਜ਼ਰ ਰੱਖ; ਤੂੰ ਜੋ ਉਪਾਸ਼ਕਾਂ ਨੂੰ ਸੁਖ ਦੇਣ ਵਾਲਾ ਹੈਂ; ਮਿੱਤਰ, ਪਿਤਾ, ਸਰਵੋਤਮ ਬਜ਼ੁਰਗ ਹੈਂ, ਜੋ ਜਾਚਕ ਨੂੰ ਸੁਤੰਤਰਤਾ ਤੇ ਜੀਵਨ ਦੇਣ ਵਾਲਾ ਹੈਂ।(17)

ਹੇ ਇੰਦ੍ਰ, ਤੂੰ ਉਨ੍ਹਾਂ ਦਾ ਮਿੱਤਰ ਤੇ ਰਾਖਾ ਬਣ ਜੋ ਤੇਰੀ ਮਿੱਤਰਤਾ ਦੇ ਜਾਚਕ ਹਨ। ਜਦੋਂ ਤੇਰੀ ਕੋਈ ਉਸਤਤੀ ਕਰਦਾ ਹੈ ਤਾਂ ਉਸ ਨੂੰ ਜੀਵਨ ਬਖਸ਼ ਜੋ ਤੇਰੀ ਉਪਮਾ ਕਰਦਾ ਹੈ, ਇਕੱਤਰ ਹੋ ਕੇ ਅਸੀਂ ਤੈਨੂੰ ਅਹੂਤੀ ਦਿੱਤੀ ਹੈ, ਹੇ ਇੰਦ੍ਰ ਤੇਰੀ ਉਪਮਾ ਕੀਤੀ ਹੈ, ਇਸ ਕਰਤੱਵ ਕਰਕੇ।(18)

ਇੰਦ੍ਰ ਦੀ ਮਹਾਂਬਲੀ ਹੋਣ ਕਰਕੇ ਉਸਤਿਤ ਗਾਈ ਜਾਂਦੀ ਹੈ, ਕਿਉਂਕਿ ਉਹ ਇਕੱਲਾ ਹੀ ਅਨੇਕ ਅਦੁੱਤੀ ਬਲੀ ਸ਼ਤਰੂਆਂ ਨੂੰ ਮਾਰਦਾ ਹੈ। ਜਦੋਂ ਤੀਕ ਇਸ ਦੀ ਮਿਹਰ ਤੇ ਕਵੀ ਨੂੰ ਇੰਦ੍ਰ ਦੀ ਰੱਖਿਆ ਹੈ, ਨਾ ਮਨੁੱਖ ਤੇ ਨਾ ਦੇਵਤੇ ਮੇਰਾ ਰਸਤਾ ਰੋਕ ਸਕਦੇ ਹਨ।(19)

ਸਾਡੀ ਜਾਚਨਾ ਹੈ ਕਿ ਇੰਦ੍ਰ ਜੋ ਮਹਾਂਬਲੀ ਹੈ, ਸ਼ਕਤੀਵਾਨ ਹੈ, ਮਨੁੱਖਾਂ ਦਾ ਸਹਾਈ

ਹੈ, ਅਛੇਦ ਹੈ, ਇਹ ਸਭ ਕੁਝ ਸਾਡੇ ਲਈ ਸਾਖਿਆਤ ਕਰੇ, ਹੇ ਇੰਦ੍ਰ, ਤੂੰ ਜੋ ਸਾਰੀਆਂ ਕੁਲਾਂ ਦਾ ਪਤੀ ਹੈ, ਸਾਨੂੰ ਉਹ ਮਹਾਨ ਸ਼ਾਨ ਬਖਸ਼ ਜੋ ਕਵੀ ਦੇ ਜੋਗ ਹੈ।(20)

**12. ਵਰੁਣ ਨੂੰ ਪ੍ਰਮੁੱਖ ਦੇਵਤੇ ਦੇ ਰੂਪ ਵਿਚ ਅਰਪਨ ਸੂਕਤ**

ਅਗਲਾ ਸੂਕਤ ਵਰੁਣ ਨੂੰ ਸੰਬੋਧਨ ਹੈ (ਰਿਗਵੇਦ, II, 28)।

ਇਸ (ਸੰਸਾਰ) ਦਾ ਸੁਆਮੀ ਸੁਜਾਨ ਅਦਿਤੀ ਹੈ : ਸਾਡੀ ਜਾਚਨਾ ਹੈ ਕਿ ਉਹ ਆਪਣੀ ਸ਼ਕਤੀ ਨਾਲ ਸਰਬਤ ਤੇ ਹਾਵੀ ਹੋਵੇ। ਮੈਂ ਉਸ ਦੇਵਤਾ ਦੀ ਉਸਤਤਿ ਵਿਚ ਇਕ ਪਦ ਰਚਣ ਦੀ ਜਾਚਨਾ ਕਰਦਾ ਹਾਂ ਜੋ ਉਪਾਸ਼ਕਾਂ ਤੇ ਮਹਾਨ ਕ੍ਰਿਪਾਲੂ ਹੁੰਦਾ ਹੈ, ਭਾਵ ਬੇਅੰਤ ਦਾਤਾਂ ਦੇਣ ਵਾਲੇ ਵਰੁਣ ਲਈ।(1)

ਹੇ ਵਰੁਣ, ਸਾਨੂੰ ਉਨ੍ਹਾਂ ਦੀ ਸੇਵਾ ਬਖਸ਼ ਜੋ ਸਦਾ ਤੇਰਾ ਧਿਆਨ ਕਰਦੇ ਹਨ ਅਤੇ ਤੇਰੀ ਉਪਮਾ ਕਰਦੇ ਹਨ; ਜੋ ਨਿੱਤ ਨਵੀਂ ਸ਼ੁਭ ਸਵੇਰ ਨੂੰ, ਹਰ ਰੋਜ਼, ਅਗਨੀ ਨੂੰ ਦਿੱਤੀਆਂ ਅਹੂਤੀਆਂ ਵਾਂਗ, ਤੇਰਾ ਸੁਆਗਤ ਕਰਦੇ ਹਨ।(2)

ਹੇ ਵਰੁਣ, ਹੇ ਸਾਡੇ ਪੰਥ ਪਰਦਸ਼ਕ, ਸਾਨੂੰ ਆਪਣੀ ਰੱਖਿਆ ਵਿਚ ਤੋਰ, ਤੂੰ ਜੋ ਜੋਧਿਆਂ ਦਾ ਸੁਆਮੀ ਹੈਂ ਅਤੇ ਜਿਸ ਦੀ ਕੀਰਤੀ ਦੂਰ-ਦੂਰ ਤੀਕ ਹੁੰਦੀ ਹੈ ਤੇ ਤੁਸੀਂ, ਤੇ ਅਦਿਤੀ ਦੇ ਅਜਿੱਤ ਪੁੱਤਰੋ, ਹੇ ਸਾਡੇ ਦੇਵਤਿਓ, ਸਾਨੂੰ ਆਪਣਾ ਮਿੱਤਰ ਪ੍ਰਵਾਨ ਕਰਕੇ ਨਿਵਾਜੋ।(3)

ਅਦਿਤੀ, ਜੋ ਸਾਸ਼ਕ ਹੈ, ਨੇ ਇਹ ਦਰਿਆ ਵਗਾਏ ਹਨ; ਇਹ ਵਰੁਣ ਦੇ ਨਿਯਮ ਦਾ ਪਾਲਣ ਕਰਦੇ ਹਨ। ਇਹ ਥੱਕਦੇ ਨਹੀਂ, ਇਹ ਮੁੱਕਦੇ ਨਹੀਂ; ਪੰਛੀਆਂ ਵਾਂਗ ਇਹ ਹਰ ਥਾਂ ਉੱਡ ਕੇ ਪਹੁੰਚਦੇ ਹਨ।(4)

ਹੇ ਵਰੁਣ, ਮੇਰਾ ਪਾਪ ਜੋ ਬੇੜੀ ਵਤ ਹੈ, ਕੱਟ ਦੇ, ਅਸੀਂ ਤੇਰੇ ਨਿਯਮ ਦੀ ਵਲਗਣ ਚੌੜੀ ਕਰਾਂਗੇ। ਜਦੋਂ ਤੀਕ ਮੈਂ ਆਪਣੇ ਗੀਤ ਗੁੰਦਦਾ ਹਾਂ, ਮੇਰੀ ਕਲਪਨਾ ਦਾ ਧਾਗਾ ਨਾ ਟੁੱਟੇ। ਮੇਰੀ ਜਾਚਨਾ ਹੈ ਕਿ ਕਲਾਕਾਰ ਦੇ ਸਰੀਰ ਦਾ ਭਾਂਡਾ ਸਮੇਂ ਤੋਂ ਪਹਿਲਾਂ ਨਾ ਫੁੱਟੇ।(5)

ਹੇ ਵਰੁਣ, ਮੇਰੇ ਪਾਪ ਕਾਰਨ ਉਪਜਿਆ ਭੈ ਮੇਰੇ ਤੋਂ ਦੂਰ ਕਰ, ਤੂੰ ਨਿਆਂਕਾਰ ਸੱਚਾ ਪਾਤਸ਼ਾਹ ਹੈਂ, ਮੇਰੇ ਉਤੇ ਦਇਆਵਾਨ ਹੋ। ਜਿਵੇਂ ਵੱਛੇ ਦੇ ਗਲੋਂ ਗਲਾਵਾਂ ਕੱਢਿਆ ਜਾਂਦਾ ਹੈ, ਮੇਰੇ ਪਾਪ ਮੇਰੇ ਗਲੋਂ ਲਾਹ ਦੇਹ, ਤੇਰੇ ਤੋਂ ਪਰੇ ਹੋਣ ਨਾਲ ਤਾਂ ਮੈਂ ਆਪਣੀ ਅੱਖ ਵੀ ਝਮਕਣ ਦੀ ਸਮਰਥਾ ਨਹੀਂ ਰੱਖਦਾ।(6)

ਹੇ ਵਰੁਣ, ਸਾਨੂੰ ਉਨ੍ਹਾਂ ਸ਼ਸਤ੍ਰਾਂ ਦੀ ਮਾਰ ਨਾ ਦਿਓ ਜੋ ਤੇਰੇ ਭਾਣੇ ਵਿਚ ਮੰਦ-ਕਰਮੀਆਂ ਨੂੰ ਮਾਰ ਦਿੰਦੇ ਹਨ। ਸਾਨੂੰ ਉੱਧਰ ਨਾ ਜਾਣ ਦੇ, ਜਿੱਧਰ ਹਨੇਰਾ ਹੈ। ਸਾਡੇ ਸ਼ਤਰੂਆਂ ਨੂੰ ਖਿੰਡਾ-ਪੁੰਡਾ ਦੇ ਤਾਂ ਜੋ ਅਸੀਂ ਜੀ ਸਕੀਏ।(7)

ਹੇ ਵਰੁਣ, ਹੇ ਮਹਾਂਬਲੀ, ਅਸੀਂ ਪਹਿਲਾਂ ਵੀ ਆਪ ਦੀ ਉਸਤਤਿ ਹੀ ਗਾਉਂਦੇ ਸੀ, ਹੁਣ ਵੀ ਗਾਉਂਦੇ ਹਾਂ ਅਤੇ ਅੱਗੋਂ ਵੀ ਗਾਂਵਾਂਗੇ। ਹੇ ਅਜਿੱਤ ਯੋਧੇ, ਸਾਰੇ ਨਿਯਮਾਂ ਤੇ ਵਿਧਾਨਾਂ ਦੀ ਅਡੋਲਤਾ ਤੇਰੇ ਕਾਰਨ ਹੀ ਹੈ, ਜਿਵੇਂ ਕਿ ਉਹ ਸ਼ਿਲਾ ਤੇ ਉਕਰੇ ਹੋਏ ਹਨ।(8)

ਹੇ ਰਾਜਨ, ਜੋ ਕਸੂਰ ਮੇਰੇ ਤੋਂ ਹੋਇਆ ਹੈ ਉਹ ਪਾਪ ਖਿਮਾ ਕਰ ਦੇ, ਮੈਨੂੰ ਉਨ੍ਹਾਂ ਪਾਪਾਂ

ਦਾ ਦੰਡ ਨਾ ਮਿਲੇ ਜੋ ਹੋਰਾਂ ਨੇ ਕੀਤੇ ਹਨ। ਹਾਲੀ ਅਸਾਂ ਬਹੁਤ ਸ਼ੁਭ ਸਵੇਰਾਂ ਨਹੀਂ ਦੇਖੀਆਂ : ਸਾਨੂੰ, ਹੇ ਵਰੁਣ, ਇਹ ਦੇਖਣ ਦਾ ਅਵਸਰ ਬਖਸ਼। (9)

ਹੇ ਵਰੁਣ, ਭਾਵੇਂ ਮੇਰਾ ਸਾਥੀ ਸੀ ਜਾਂ ਮਿੱਤਰ ਜਿਸ ਨੇ ਜਦੋਂ ਮੈਂ ਸੁੱਤਾ ਕੰਬੀ ਜਾ ਰਿਹਾ ਸਾਂ, ਮੇਰੇ ਉਪਰ ਭਿਆਨਕ ਜਾਦੂ ਕੀਤਾ ਤੇ ਭਾਵੇਂ ਇਹ ਚੋਰ ਜਾਂ ਬਘਿਆੜ ਸੀ ਜੋ ਮੈਨੂੰ ਹਾਨੀ ਕਰਨਾ ਚਾਹੁੰਦਾ ਸੀ—ਸਾਨੂੰ ਉਨ੍ਹਾਂ ਤੋਂ ਬਚਾ। (10)

ਕੋਈ ਯੂਨਾਨੀ ਕਵੀ ਜ਼ੀਅਸ (Zeus) ਦੀ ਉਪਮਾ ਵਿਚ ਇਸ ਤੋਂ ਵਧੇਰੇ ਕੁਝ ਨਹੀਂ ਸੀ ਕਹਿ ਸਕਦਾ। ਪਰ ਮੈਂ ਸਹਿਜੇ ਹੀ ਹੋਰ ਸੂਕਤਾਂ ਵਿਚੋਂ ਐਸੀਆਂ ਟੂਕਾਂ ਦੇ ਸਕਦਾ ਹਾਂ ਜਿਨ੍ਹਾਂ ਵਿਚ ਐਸੀ ਹੀ ਜਾਂ ਇਸ ਤੋਂ ਵੀ ਬਲਵਾਨ ਸ਼ਬਦਾਵਲੀ ਅਗਨੀ, ਮਿਤ੍ਰ, ਸੋਮ ਤੇ ਹੋਰ ਦੇਵਤਿਆਂ ਬਾਰੇ ਵਰਤੀ ਗਈ ਹੈ।

### 13. ਏਕਈਸ਼ਵਰਵਾਦ—ਧਰਮ ਦਾ ਤਰਕਵਾਦੀ ਜੁਗ

ਤਾਂ ਤੇ, ਏਕਈਸ਼ਵਰਵਾਦ (Henotheism) ਤੋਂ ਇਹ ਭਾਵ ਹੈ ਤੇ ਇਹ ਧਾਰਮਿਕ ਵਿਚਾਰ ਦਾ ਉਹ ਪੱਖ ਹੈ ਜਿਸ ਦੀ ਜਾਣਕਾਰੀ ਪਹਿਲੀ ਵਾਰੀ ਸਾਨੂੰ ਵੇਦ ਵਿਚੋਂ ਹੀ ਹੋਈ ਹੈ, ਭਾਵੇਂ ਇਸ ਵਿਚ ਸੰਦੇਹ ਦੀ ਗੁੰਜਾਇਸ਼ ਨਹੀਂ ਹੈ ਕਿ ਬਾਕੀ ਧਰਮ ਵੀ ਇਸ ਪੱਖ ਵਿਚੋਂ ਲੰਘੇ ਹਨ। ਪ੍ਰਾਚੀਨ ਸੰਸਕ੍ਰਿਤ ਸਾਹਿਤ ਦੇ ਇਕ ਇਤਿਹਾਸ ਵਿਚ ਜੋ ਮੇਰੇ ਵਲੋਂ ਸੰਨ 1859 ਵਿਚ ਪ੍ਰਕਾਸ਼ਿਤ ਹੋਇਆ ਸੀ, ਮੈਂ ਧਰਮ ਦੇ ਇਸ ਏਕਈਸ਼ਵਰਵਾਦੀ ਪੱਖ ਵਲ ਧਿਆਨ ਦਿਵਾਇਆ ਸੀ। ਉਸ ਦੇ ਪੰਨਾ 532 ਤੇ ਮੈਂ ਲਿਖਿਆ ਸੀ ਕਿ ਜਦੋਂ ਇਨ੍ਹਾਂ ਦੇਵਤਿਆਂ ਦੀ ਵਿਅਕਤੀਗਤ ਰੂਪ ਵਿਚ ਅਰਾਧਨਾ ਕੀਤੀ ਜਾਂਦੀ ਹੈ, ਤਦ ਇਹ ਨਹੀਂ ਮੰਨਿਆ ਜਾਂਦਾ ਕਿ ਕਿਸੇ ਦੇਵਤੇ ਦੀ ਸ਼ਕਤੀ ਹੋਰਾਂ ਨਾਲੋਂ ਘੱਟ ਹੈ ਜਾਂ ਉਹ ਦੂਜੇ ਦੇਵਤਿਆਂ ਨਾਲੋਂ ਦਰਜੇ ਵਿਚ ਵਧੀਆ ਜਾਂ ਘਟੀਆ ਹੈ। ਅਰਾਧਨਾ ਕਰਨ ਵਾਲੇ ਲਈ ਹਰ ਦੇਵਤਾ ਉਤਨਾ ਹੀ ਮਹਾਨ ਹੈ ਜਿਤਨੇ ਹੋਰ ਸਾਰੇ ਦੇਵਤੇ ਹਨ। ਅਰਾਧਨਾ ਸਮੇਂ ਉਸ ਨੂੰ ਸਹੀ ਪਰਮ ਸੱਤਾ ਮੰਨਿਆ ਜਾਂਦਾ ਹੈ, ਜੋ ਆਪਣੇ ਆਪ ਵੀ ਸਭ ਤੋਂ ਵੱਡਾ ਤੇ ਪੂਰਣ ਹੈ; ਇਹ ਸਾਡੀ ਸੋਚਣੀ ਹੈ ਕਿ ਬਹੁਦੇਵਵਾਦ ਵਿਚ ਹਰ ਦੇਵਤਾ ਦੂਜੇ ਦੇਵਤਿਆਂ ਦੀ ਸ਼ਕਤੀ ਘਟਾਂਦਾ ਹੈ। ਅਰਾਧਨਾ ਕਰਨ ਵਾਲੇ ਦੀ ਨਜ਼ਰ ਤੋਂ ਹੋਰ ਸਾਰੇ ਦੇਵਤੇ ਉਹਲੇ ਹੋ ਜਾਂਦੇ ਹਨ ਅਤੇ ਕੇਵਲ ਉਹ ਦੇਵਤਾ ਹੀ ਸਾਮ੍ਹਣੇ ਰਹਿ ਜਾਂਦਾ ਹੈ ਜਿਸ ਨੇ ਉਸ ਦੀਆਂ ਇੱਛਾਵਾਂ ਪੂਰਨ ਕਰਨੀਆਂ ਹਨ। 'ਹੇ ਦੇਵੋ, ਤੁਹਾਡੇ ਵਿਚੋਂ ਕੋਈ ਵੀ ਅਜਿਹਾ ਨਹੀਂ ਜੋ ਕਿਸੇ ਹੋਰ ਤੋਂ ਹੀਣਾ ਜਾਂ ਛੋਟਾ ਹੋਵੇ; ਤੁਸੀਂ ਸੱਚੀ-ਮੁਚੀ ਸਾਰੇ ਹੀ ਮਹਾਨ ਹੋ'—ਇਹ ਐਸੀ ਭਾਵਨਾ ਹੈ ਜੋ ਭਾਵੇਂ ਹੋਰਨਾਂ ਨੇ ਇਵੇਂ ਪ੍ਰਗਟ ਨਹੀਂ ਕੀਤੀ ਜਿਵੇਂ ਇਕ ਕਵੀ ਮਨੂ ਵੈਵਸਵਤ ਨੇ ਕੀਤੀ ਹੈ, ਪਰ ਜੋ ਵੇਦ ਦੀ ਸਾਰੀ ਕਵਿਤਾ ਦੀ ਤਹਿ ਵਿਚ ਕੰਮ ਕਰ ਰਹੀ ਹੈ। ਭਾਵੇਂ ਕਈ ਵਾਰੀ ਸਪੱਸ਼ਟ ਰੂਪ ਵਿਚ ਦੇਵਤਿਆਂ ਦੀ ਉਪਾਸ਼ਨਾ ਇਸ ਤਰ੍ਹਾਂ ਕੀਤੀ ਜਾਂਦੀ ਹੈ ਕਿ ਉਹ ਮਹਾਨ ਜਾਂ ਛੋਟੇ, ਨਵੀਨ ਜਾਂ ਪ੍ਰਾਚੀਨ (ਰਿਗਵੇਦ, 1, 27, 13) ਪ੍ਰਤੀਤ ਹੁੰਦੇ ਹਨ, ਪਰ ਇਹ ਪ੍ਰਭੂ-ਸ਼ਕਤੀਆਂ ਲਈ ਅਤਿ ਵਿਸਤੀਰਣ ਸ਼ਬਦਾਵਲੀ ਲੱਭਣ ਦੇ ਜਤਨ ਤੋਂ ਛੁੱਟ ਹੋਰ ਕੁਝ ਨਹੀਂ ਹੈ ਅਤੇ ਕਿਸੇ ਥਾਂ ਵੀ ਦੇਵਤਿਆਂ ਵਿਚੋਂ ਕਿਸੇ ਇਕ ਨੂੰ ਦੂਜਿਆਂ ਦਾ ਸੇਵਨ ਨਹੀਂ ਦਰਸਾਇਆ ਗਿਆ।

ਤਾਂ ਵੀ, ਇਸ ਤੋਂ ਇਹ ਨਹੀਂ ਮੰਨ ਲੈਣਾ ਚਾਹੀਦਾ, ਕਿ ਜਿਸ ਗੱਲ ਨੂੰ ਬਹੁਦੇਵਵਾਦ (Polytheism) ਤੋਂ ਭਿੰਨ ਰੱਖਣ ਲਈ ਮੈਂ ਏਕਈਸ਼ਵਰਵਾਦ (Henotheism) ਕਹਿ ਰਿਹਾ ਹਾਂ, ਉਹ ਆਪਣੇ ਸਾਧਾਰਨ ਅਰਥਾਂ ਵਿਚ ਕੇਵਲ ਭਾਰਤ ਵਿਚ ਹੀ ਮੌਜੂਦ ਸੀ। ਸਾਨੂੰ ਇਸ ਸਿਧਾਂਤ ਦੇ ਚਿੰਨ੍ਹ ਯੂਨਾਨ ਵਿਚ, ਇਟਲੀ ਵਿਚ ਤੇ ਜਮਰਨੀ ਵਿਚ ਮਿਲਦੇ ਹਨ। ਇਹ ਚਿੰਨ੍ਹ ਉਸ ਕਾਲ ਵਿਚ ਬਹੁਤ ਸਪੱਸ਼ਟ ਦਿਸਦੇ ਹਨ ਜੋ ਸੁਤੰਤਰ ਕਬੀਲਿਆਂ ਵਿਚੋਂ ਕੌਮਾਂ ਦੇ ਘੜੇ ਜਾਣ ਤੋਂ ਪਹਿਲਾਂ ਦਾ ਹੈ। ਜੇ ਮੈਂ ਹੋਰ ਤਰ੍ਹਾਂ ਦੱਸਣਾ ਚਾਹਾਂ, ਤਾਂ ਇਹ ਕਹਿ ਦੇਵਾਂ ਕਿ ਇਹ ਇਕਪੁਰਖੀ ਰਾਜ ਦੀ ਸਥਾਪਨਾ ਤੋਂ ਪਹਿਲਾਂ ਸਾਸ਼ਨਹੀਣਤਾ ਜਾਂ ਹਨੇ-ਹੰਨੇ ਮੀਰੀ ਵਾਲੀ ਗੱਲ ਹੈ ਜਾਂ ਧਰਮ ਦੀ ਸ਼ਾਹੀ ਰੂਪ-ਰੇਖਾ ਨਿਖਰਨ ਤੋਂ ਪਹਿਲਾਂ ਉਸ ਦੀਆਂ ਫ਼ਿਰਕਾਦਾਰਾਨਾ ਸ਼ਕਲਾਂ ਹਨ। ਇਹ ਉਵੇਂ ਹੈ ਜਿਵੇਂ ਇਕ ਕੌਮੀ ਬੋਲੀ ਬਣਨ ਤੋਂ ਪਹਿਲਾਂ ਸਥਾਨਕ ਬੋਲੀਆਂ ਦਾ ਸਮਾਂ ਹੁੰਦਾ ਹੈ। ਜਿਵੇਂ ਸਥਾਨਕ ਬੋਲੀਆਂ ਕਿਸੇ ਉਸ ਭਾਸ਼ਾ ਤੋਂ ਪਹਿਲਾਂ ਮੌਜੂਦ ਹੁੰਦੀਆਂ ਹਨ ਜਿਸ ਨੂੰ ਕਿ ਮਗਰੋਂ ਸਾਰੇ ਲੋਕਾਂ ਦੀ ਸਾਂਝੀ ਬੋਲੀ ਕਿਹਾ ਜਾਂਦਾ ਹੈ। ਇਸੇ ਤਰ੍ਹਾਂ ਹੀ ਧਰਮਾਂ ਦੀ ਹਾਲਤ ਵਿਚ ਵੀ ਵਾਪਰਦਾ ਹੈ। ਧਰਮ ਪਹਿਲਾਂ ਚੁਲ੍ਹੇ-ਚੁਲ੍ਹੇ ਦਾ ਹੁੰਦਾ ਹੈ। ਜਦੋਂ ਪਰਿਵਾਰ ਮਿਲਕੇ ਇਕ ਕਬੀਲਾ ਬਣ ਜਾਂਦੇ ਹਨ ਤਦ ਇਹ ਚੁਲ੍ਹਾ ਪਿੰਡ ਦਾ ਪੂਜਾ ਸਥਾਨ ਬਣ ਜਾਂਦਾ ਹੈ ਤੇ ਜਦੋਂ ਕਈ ਫ਼ਿਰਕੇ ਮਿਲਕੇ ਇਕ ਰਾਜ ਬਣ ਜਾਂਦੇ ਹਨ ਤਦ ਕਈ ਪੂਜਾ-ਸਥਾਨ ਮਿਲਕੇ ਇਕ ਮੰਦਰ ਜਾਂ ਕੌਮ ਦਾ ਪਵਿੱਤਰ ਸਥਾਨ ਹੋ ਨਿਬੜਦਾ ਹੈ। ਇਹ ਕੁਝ ਕੁਦਰਤੀ ਹੈ ਅਤੇ ਇਸੇ ਲਈ ਹਰ ਥਾਂ ਵਾਪਰਦਾ ਹੈ। ਫ਼ਰਕ ਕੇਵਲ ਇਹ ਹੈ ਕਿ ਹੋਰ ਕਿਸੇ ਥਾਂ ਸਾਨੂੰ ਕੁਝ ਵਾਪਰਦਾ ਇਤਨੀ ਸਪੱਸ਼ਟ ਤਰ੍ਹਾਂ ਨਹੀਂ ਦਿਸਦਾ ਜਿਤਨਾ ਵੇਦ ਵਿਚ ਦਿਸਦਾ ਹੈ।

**14. ਭਿੰਨ-ਭਿੰਨ ਦੇਵਤਿਆਂ ਦੀ ਪ੍ਰਮੁੱਖਤਾ**

ਕੁਝ ਉਦਾਹਰਣਾਂ ਇਸ ਗੱਲ ਨੂੰ ਹੋਰ ਸਪੱਸ਼ਟ ਕਰ ਸਕਣਗੀਆਂ। ਦੂਜੇ ਮੰਡਲ ਦੇ ਪਹਿਲੇ ਸੂਕਤ ਵਿਚ, ਅਗਨੀ ਨੂੰ ਜਗਤ ਦਾ ਰਾਜਾ, ਮਨੁੱਖ ਦਾ ਸੁਆਮੀ, ਸਿਆਣਾ ਬਾਦਸ਼ਾਹ, ਪਿਤਾ, ਵੀਰ, ਪੁੱਤਰ, ਮਨੁੱਖਾਂ ਦਾ ਮਿੱਤਰ ਕਿਹਾ ਗਿਆ ਹੈ; ਇਥੋਂ ਤੀਕ ਕਿ ਦੂਜੇ ਦੇਵਤਿਆਂ ਦੀਆਂ ਸਾਰੀਆਂ ਸ਼ਕਤੀਆਂ ਤੇ ਨਾਮ ਸਪੱਸ਼ਟ ਤਰ੍ਹਾਂ ਅਗਨੀ ਨਾਲ ਸੰਬੰਧਤ ਕੀਤੇ ਹਨ। ਨਿਰਸੰਦੇਹ ਇਹ ਸੂਕਤ ਵਧੇਰੇ ਕਰਕੇ ਨਵੀਨ ਕਾਲ ਦੀਆਂ ਰਚਨਾਵਾਂ ਵਿਚੋਂ ਹੈ; ਪਰ, ਤਾਂ ਵੀ ਜੇ ਅਗਨੀ ਦੀ ਇਤਨੀ ਭਾਰੀ ਉਪਮਾ ਕੀਤੀ ਗਈ ਹੈ, ਇਸ ਸੂਕਤ ਵਿਚ ਹੋਰ ਦੇਵਤਿਆਂ ਦੇ ਦੈਵੀ ਦਰਜੇ ਨੂੰ ਛੁੱਟਿਆਣ ਲਈ ਕੁਝ ਨਹੀਂ ਕਿਹਾ ਗਿਆ।

ਇੰਦ੍ਰ ਬਾਰੇ ਜੋ ਕੁਝ ਕਿਹਾ ਜਾ ਸਕਦਾ ਸੀ ਉਹ ਹੁਣੇ ਹੀ ਅਸਾਂ ਉਸ ਨੂੰ ਸੰਬੋਧਨ ਕੀਤੇ ਗਏ ਸੂਕਤ ਵਿਚ ਦੇਖਿਆ ਹੈ। ਇਨ੍ਹਾਂ ਸੂਕਤਾਂ ਵਿਚ ਵੀ ਤੇ ਮਗਰਲੇ ਬ੍ਰਾਹਮਣਾਂ ਵਿਚ ਵੀ, ਉਸ ਦੀ ਉਪਮਾ ਸਭ ਤੋਂ ਵਧ ਸ਼ਕਤੀਵਾਨ ਤੇ ਦੇਵਤਿਆਂ ਵਿਚੋਂ ਸਭ ਤੋਂ ਵਧ ਬਹਾਦਰ ਦੇ ਤੌਰ ਤੇ ਕੀਤੀ ਗਈ ਹੈ ਅਤੇ ਦਸਵੇਂ ਰਿਚਾ ਦੇ ਇਕ ਗੀਤ ਵਿਚ ਧੁਨੀ ਹੀ ਇਹ ਹੈ ਕਿ 'ਇੰਦ੍ਰ ਸਭਨਾਂ ਤੋਂ ਵੱਡਾ ਹੈ।'

ਇਕ ਹੋਰ ਦੇਵਤੇ, ਭਾਵ ਸੋਮ ਬਾਰੇ, ਇਹ ਕਿਹਾ ਗਿਆ ਹੈ ਕਿ ਉਹ ਜਨਮ ਤੋਂ ਹੀ ਮਹਾਨ ਹੈ ਤੇ ਹਰ ਇਕ ਨੂੰ ਪਰਾਜਿਤ ਕਰਦਾ ਹੈ (ਰਿਗ, IX, 59, 4)। ਉਸ ਨੂੰ ਸੰਸਾਰ ਦਾ

ਰਾਜਾ ਕਿਹਾ ਹੈ (ਉਹੀ, IX, 96, 10)। ਉਸ ਪਾਸ ਮਨੁੱਖ ਦੀ ਉਮਰ ਲੰਮੀ ਕਰਨ ਦੀ ਸਮਰਥਾ ਹੈ (ਉਹੀ, VIII, 48, 4) ਸਗੋਂ ਇਕ ਤਰ੍ਹਾਂ ਦੇਵਤੇ ਭੀ ਆਪਣੇ ਜੀਵਨ ਤੇ ਅਮਰਤਾ ਲਈ ਉਸ ਦੇ ਰਿਣੀ ਹਨ (ਉਹੀ, IX, 87, 2)। ਉਸ ਨੂੰ ਧਰਤ-ਆਕਾਸ਼, ਮਨੁੱਖਾਂ ਤੇ ਦੇਵਾਂ ਦਾ ਰਾਜਾ ਕਿਹਾ ਹੈ (ਉਹੀ, IX, 97, 24)।

ਜੇ ਅਸੀਂ ਉਹ ਸੂਕਤ ਪੜ੍ਹੀਏ ਜੋ ਵਰੁਣ ਦੇਵਤਾ ਨੂੰ ਸੰਬੋਧਨ ਕੀਤੇ ਗਏ ਹਨ, ਤਾਂ ਸਾਨੂੰ ਇਹੋ ਪ੍ਰਤੀਤ ਹੁੰਦਾ ਹੈ ਕਿ ਜਿਸ ਦੇਵਤੇ ਦੀ ਇਨ੍ਹਾਂ ਵਿਚ ਅਰਾਧਨਾ ਕੀਤੀ ਗਈ ਹੈ, ਕਵੀ ਲਈ, ਉਹ ਸਰਬ ਸ੍ਰੇਸ਼ਟ ਅਤੇ ਸਭ ਤੋਂ ਵਧ ਸ਼ਕਤੀਮਾਨ ਹੈ।

ਜੋ ਕੁਝ ਕਵੀ ਨੇ ਵਰੁਣ ਬਾਰੇ ਉਸ ਦੇ ਦੇਵਤਾ ਤੇ ਸ਼ਕਤੀ ਦੀ ਪ੍ਰਭੁਤਾ ਦੇ ਵਿਚਾਰ ਨੂੰ ਪ੍ਰਗਟ ਕਰਨ ਦੇ ਜਤਨ ਵਿਚ ਕਹਿ ਦਿੱਤਾ ਹੈ, ਉਸ ਤੋਂ ਵਧ ਮਨੁੱਖੀ ਬੋਲੀ ਵਿਚ ਕੀ ਕਿਹਾ ਜਾ ਸਕਦਾ ਸੀ : 'ਤੂੰ ਸਭ ਦਾ ਸੁਆਮੀ ਹੈਂ, ਧਰਤੀ ਤੇ ਆਕਾਸ਼ ਦਾ ਸੁਆਮੀ ਹੈਂ' (1, 23, 20); ਜਾਂ ਜਿਵੇਂ ਇਕ ਹੋਰ ਸੂਕਤ ਵਿਚ ਕਿਹਾ ਹੈ (II, 27, 10) 'ਤੂੰ ਸਭ ਦਾ ਰਾਜਾ ਹੈਂ, ਉਨ੍ਹਾਂ ਦਾ ਵੀ ਜੋ ਦੇਵਤੇ ਹਨ, ਤੇ ਉਨ੍ਹਾਂ ਦਾ ਵੀ ਜੋ ਮਨੁੱਖ ਹਨ', ਨਾ ਕੇਵਲ ਵਰੁਣ ਨੂੰ ਕੁਦਰਤ ਦਾ ਸੁਆਮੀ ਹੀ ਦਰਸਾਇਆ ਹੈ; ਉਹ ਤੇ ਕੁਦਰਤ ਦੇ ਨਿਜ਼ਾਮ ਨੂੰ ਜਾਣਨਹਾਰ ਹੈ, ਉਸ ਦੇ ਧਾਰਨ ਵਾਲਾ ਹੈ, ਇਹ ਹੈ ਉਸ ਦੇ ਲਕਬ ਧ੍ਰੀਵਰਤਾ ਦਾ ਅਰਥ। ਵਰਤ ਜਾਂ ਕੁਦਰਤ ਦੇ ਨੇਮ ਅਹਿਲ ਹਨ ਉਨ੍ਹਾਂ ਦਾ ਆਧਾਰ ਵਰੁਣ ਹੈ, ਜੋ ਕਿ ਚੱਟਾਨ ਸਮਾਨ ਹੈ। ਇਸ ਲਈ ਵਰੁਣ ਬਾਹਰਾਂ ਮਹੀਨਿਆਂ ਬਾਰੇ ਜਾਣਦਾ ਹੈ, ਸਗੋਂ ਤੇਹਰਵੇਂ ਬਾਰੇ ਵੀ; ਉਹ ਹਵਾ ਦੀ ਗਤੀ ਨੂੰ ਜਾਣਦਾ ਹੈ। ਹਵਾ ਵਿਚ ਉੱਡਦੇ ਪੰਛੀਆਂ ਨੂੰ ਜਾਣਦਾ ਹੈ ਅਤੇ ਸਾਗਰ ਵਿਚਲੇ ਜਹਾਜ਼ਾਂ ਦੇ ਮਾਰਗ ਨੂੰ ਜਾਣਦਾ ਹੈ। ਉਹ ਕੁਦਰਤ ਦੇ ਸਾਰੇ ਕ੍ਰਿਸ਼ਮਿਆਂ ਨੂੰ ਜਾਣਦਾ ਹੈ ਅਤੇ ਨਾ ਕੇਵਲ ਭੂਤ ਵਿਚ ਝਾਤੀ ਮਾਰਦਾ ਹੈ, ਸਗੋਂ ਭਵਿੱਖ ਵਲ ਵੀ ਦੇਖਦਾ ਹੈ। ਇਨ੍ਹਾਂ ਤੋਂ ਵੀ ਵੱਡੀ ਗੱਲ ਇਹ ਹੈ ਕਿ ਵਰੁਣ ਨੈਤਿਕ ਸੰਸਾਰ ਦੇ ਨਿਜ਼ਾਮ ਦਾ ਵੀ ਰਾਖਾ ਹੈ। ਇਸੇ ਲਈ, ਕਵੀ ਇਕ ਸੂਕਤ ਨੂੰ ਇਸ ਇਕਬਾਲ ਨਾਲ ਸ਼ੁਰੂ ਕਰਦਾ ਹੈ ਕਿ ਮੈਂ ਨੇ ਵਰੁਣ ਦੇ ਕਰਤੱਵ ਦੀ ਪਾਲਣਾ ਤੋਂ ਅਣਗਹਿਲੀ ਕੀਤੀ ਹੈ ਤੇ ਉਸ ਦੇ ਨਿਯਮਾਂ ਦਾ ਅਪਮਾਨ ਕੀਤਾ ਹੈ। ਉਹ ਉਸ ਤੋਂ ਖਿਮਾ ਦੀ ਜਾਚਨਾ ਕਰਦਾ ਹੈ; ਉਹ ਆਪਣੇ ਪੱਖ ਲਈ ਮਨੁੱਖੀ ਸੁਭਾ ਦੀ ਕਮਜ਼ੋਰੀ ਦਾ ਵਾਸਤਾ ਵੀ ਪਾਉਂਦਾ ਹੈ; ਉਹ ਇਹ ਵੀ ਵਾਸਤਾ ਪਾਉਂਦਾ ਹੈ ਕਿ ਉਸ ਦੇ ਪਾਪ ਦੀ ਸਜ਼ਾ ਮੌਤ ਨਾ ਦਿੱਤੀ ਜਾਵੇ। ਉਹ ਆਪਣੀ ਪ੍ਰਾਰਥਨਾ ਨਾਲ ਉਸ ਤਰ੍ਹਾਂ ਦੇਵਤੇ ਨੂੰ ਮਾਇਲ ਕਰਨ ਦੀ ਆਸ ਕਰਦਾ ਹੈ ਜਿਵੇਂ ਘੋੜੇ ਨੂੰ ਕ੍ਰਿਪਾਲੂ ਸ਼ਬਦਾਂ ਨਾਲ ਮਾਇਲ ਕਰ ਲਿਆ ਜਾਂਦਾ ਹੈ। ਅੰਤ ਤੇ ਉਹ ਕਹਿੰਦਾ ਹੈ, 'ਦਿਆ ਕਰੋ, ਆਓ ਹੁਣ ਇਕੱਠੇ ਬੈਠੀਏ', ਇਹ ਸਤਰਾਂ ਕੌਣ ਪੜ੍ਹ ਸਕਦਾ ਹੈ ਤੇ ਉਸ ਨੂੰ ਬਾਈਬਲ ਦੇ ਇਨ੍ਹਾਂ ਹੀ ਗੀਤਾਂ (Psalms) ਦੇ ਇਹ ਸ਼ਬਦ ਨਾ ਚੇਤੇ ਆ ਜਾਣਗੇ, ਕਿਉਂਕਿ ਉਹ ਸਾਡੀ ਮਾਇਆ ਨੂੰ ਜਾਣਦਾ ਹੈ, ਉਸ ਨੂੰ ਯਾਦ ਹੈ ਕਿ ਅਸੀਂ ਖਾਕੀ ਹਾਂ?'

ਪਰ ਇਹ ਵਰੁਣ ਵੀ ਪ੍ਰਮੁੱਖ ਨਹੀਂ ਹੈ, ਨਾ ਉਹ ਇਕੋ ਇਕ ਹੈ, ਜਿਸ ਵਰਗਾ ਹੋਰ ਦੂਜਾ ਕੋਈ ਨਹੀਂ ਹੈ। ਉਸ ਨੂੰ ਲਗਭਗ ਸਦਾ ਹੀ ਇਕ ਹੋਰ ਦੇਵਤੇ, ਮਿਤ੍ਰ, ਦਾ ਹਮਜੋਲੀ ਦਿਖਾਇਆ ਜਾਂਦਾ ਹੈ ਤੇ ਕਿਤੇ ਇਹ ਸੰਕੇਤ ਨਹੀਂ ਦਿੱਤਾ ਹੁੰਦਾ ਕਿ ਵਰੁਣ ਮਿਤ੍ਰ ਤੋਂ ਵਧ ਮਹਾਨ ਹੈ ਜਾਂ

ਮਿਤ੍ਰ ਵਰੁਣ ਤੋਂ ਉਚੇਰਾ ਹੈ।

ਇਹ ਹੈ ਜਿਸ ਨੂੰ ਮੈਂ ਏਕਈਸ਼ਵਰਵਾਦ (Henotheism) ਜਾਂ ਇਕ ਦੇਵਤਾ ਦੀ ਪੂਜਾ ਕਹਿੰਦਾ ਹਾਂ। ਇਸ ਨੂੰ ਸਾਵਧਾਨੀ ਨਾਲ ਏਕਪ੍ਰਭੂਵਾਦ (Monotheism) ਜਾਂ ਇਕ ਪ੍ਰਭੂ ਦੀ ਪੂਜਾ ਜਿਸ ਵਿਚ ਹੋਰ ਦੇਵਤਿਆਂ ਤੋਂ ਮੁਨਕਰ ਹੋਣਾ ਜ਼ਰੂਰੀ ਹੈ, ਨਿਖੇੜਨਾ ਚਾਹੀਦਾ ਹੈ; ਇਸ ਨੂੰ ਬਹੁਦੇਵਵਾਦ (Polytheism) ਜਿਸ ਵਿਚ ਬਹੁਤ ਦੇਵਤਿਆਂ ਦੀ ਜੋ ਕਿ ਰਲ ਕੇ ਇਕ ਈਸ਼ਵਰੀ ਨਿਜ਼ਾਮ ਬਣਾਂਦੇ ਹਨ ਅਤੇ ਇਕ ਪਰਮ ਸੱਤਾ ਵਾਲੇ ਪ੍ਰਭੂ ਦੇ ਅਧੀਨ ਰਹਿੰਦੇ ਹਨ, ਤੋਂ ਵੀ ਨਿਖੇੜਨਾ ਜ਼ਰੂਰੀ ਹੈ।

**15. ਏਕਈਸ਼ਵਰਵਾਦ ਦਾ ਹੋਰ ਵਿਕਾਸ**

ਆਓ ਦੇਖੀਏ ਕਿ ਵੇਦ ਦੇ ਇਸ ਏਕਈਸ਼ਵਰਵਾਦ ਦਾ ਅਗਲੇਰੇ ਵਿਕਾਸ ਵਿਚ ਕੀ ਬਣਿਆ।

ਪਹਿਲੀ ਗੱਲ ਅਸੀਂ ਇਹ ਦੇਖਦੇ ਹਾਂ ਕਿ ਇਨ੍ਹਾਂ ਦੇਵਤਿਆਂ ਵਿਚੋਂ ਕਈਆਂ ਵਿਚ, ਇਕੋ ਹੀ ਸ਼ਕਤੀ ਵਿਚੋਂ ਉਪਜਣ ਅਤੇ ਥੋੜ੍ਹਾ ਸਮਾਂ ਸੁਤੰਤਰ ਵਿਚਰਣ ਉਪਰੰਤ, ਇਕੱਠੇ ਹੋ ਕੇ ਤੁਰਨ ਦੀ ਪ੍ਰਵਿਰਤੀ ਆ ਗਈ ਹੈ। ਦਿਔ ਉਹ ਆਕਾਸ਼ ਸੀ ਜੋ ਸਦਾ ਰੌਸ਼ਨ ਰਹਿੰਦਾ ਹੈ। ਵਰੁਣ ਉਹ ਆਕਾਸ਼ ਸੀ ਜੋ ਸਰਬ-ਵਿਆਪੀ ਹੈ। ਮਿਤ੍ਰ ਉਹ ਆਕਾਸ਼ ਸੀ ਜੋ ਊਸ਼ਾ ਦੇ ਚਾਨਣ ਨਾਲ ਜਗਮਗਾ ਉੱਠਦਾ ਹੈ। ਸੂਰਯ ਉਹ ਸੂਰਜ ਸੀ ਜੋ ਆਕਾਸ਼ ਵਿਚ ਚਮਕਦਾ ਹੈ। ਸਵਿਤਾ ਉਹ ਸੂਰਜ ਸੀ ਜੋ ਰੌਸ਼ਨੀ ਤੇ ਜੀਵਨ ਖਿਲਾਰਦਾ ਸੀ। ਵਿਸ਼ਣੂ ਉਹ ਸੂਰਜ ਸੀ ਜੋ ਤਿੰਨ ਪਲਾਂਘਾਂ ਨਾਲ ਆਕਾਸ਼ ਨੂੰ ਪਾਰ ਕਰਦਾ ਸੀ। ਇੰਦ੍ਰ ਆਕਾਸ਼ ਵਿਚ ਬਰਖਾ ਦਾਤਾ ਦੇ ਰੂਪ ਵਿਚ ਪ੍ਰਗਟ ਹੋਇਆ ਸੀ; ਰੁਦ੍ਰ ਤੇ ਮਾਰੂਤ ਤੂਫ਼ਾਨ ਵਿਚ ਆਕਾਸ਼ ਵਿਚੋਂ ਲੰਘਦੇ ਸਨ; ਵਾਤ ਤੇ ਵਾਯੂ ਹਵਾ ਵਿਚ ਇਕ ਵਹਿਣ ਵਾਲੀਆਂ ਹਵਾਵਾਂ ਸਨ; ਅਗਨੀ ਦਾ ਸੰਕਲਪ ਅੱਗ ਤੇ ਰੌਸ਼ਨੀ ਦਾ ਸੀ, ਭਾਵੇਂ ਜਿਥੇ ਕਿਥੇ ਵੀ ਸੀ, ਜਿਵੇਂ ਸਵੇਰੇ ਸਮੇਂ ਹਨੇਰੇ ਵਿਚੋਂ ਉਭਰਦੀ ਜਾਂ ਸ਼ਾਮ ਨੂੰ ਹਨੇਰੇ ਵਿਚ ਲੋਪ ਹੁੰਦੀ। ਇਹੋ ਗੱਲ ਹੋਰ ਅਨੇਕ ਨਿੱਕੇ ਦੇਵਤਿਆਂ ਤੇ ਲਾਗੂ ਹੁੰਦੀ ਹੈ।

ਇਸ ਤਰ੍ਹਾਂ ਇਹ ਲਗਾਤਾਰ ਹੁੰਦਾ ਸੀ ਕਿ ਜੋ ਕੁਝ ਇਕ ਦੇਵਤੇ ਬਾਰੇ ਕਿਹਾ ਜਾਂਦਾ ਸੀ, ਉਹ ਦੂਜੇ ਬਾਰੇ ਵੀ ਕਿਹਾ ਜਾ ਸਕਦਾ ਸੀ; ਇਕੋ ਹੀ ਲਕਬ ਕਈਆਂ ਲਈ ਵਰਤੇ ਜਾ ਸਕਦੇ ਸਨ, ਇਕੋ ਹੀ ਕਹਾਣੀਆਂ ਭਿੰਨ ਦੇਵਤਿਆਂ ਬਾਰੇ ਸੁਣਾਈਆਂ ਜਾਂਦੀਆਂ ਸਨ। ਕੇਵਲ ਸੂਰਜਬੰਸੀ ਦੇਵਤਿਆਂ ਨੂੰ ਹੀ ਦਿਔ ਜਾਂ ਆਕਾਸ਼ ਦਾ ਪੁੱਤਰ ਨਹੀਂ ਸੀ ਕਿਹਾ ਜਾਂਦਾ ਸਗੋਂ ਬਰਖਾ ਦਾਤਾ ਦੇਵਤਾ ਇੰਦ੍ਰ ਅਤੇ ਤੂਫ਼ਾਨ ਦੇ ਦੇਵਤੇ ਮਾਰੂਤਾਂ ਨੂੰ ਵੀ ਦਿਔ ਦੇ ਪੁੱਤਰ ਹੀ ਮੰਨਿਆ ਜਾਂਦਾ ਅਤੇ ਕਿਉਂਕਿ ਆਕਾਸ਼ ਨੂੰ ਧਰਤੀ ਦਾ ਪਤੀ ਕਲਪਿਆ ਗਿਆ ਸੀ, ਇਸ ਲਈ ਧਰਤੀ ਸਾਰੇ ਦੇਵਤਿਆਂ ਦੀ ਮਾਤਾ ਹੋ ਗਈ।

ਜਦੋਂ ਸੂਰਜ ਉਦੇ ਹੁੰਦਾ ਹੈ, ਤਦ ਕੇਵਲ ਇਹ ਨਹੀਂ ਮੰਨਿਆ ਜਾਂਦਾ ਕਿ ਉਹ ਚਾਨਣ ਕਰਦਾ ਹੈ, ਸਗੋਂ ਇਹ ਮੰਨਿਆ ਜਾਂਦਾ ਹੈ ਕਿ ਉਹ ਧਰਤੀ ਤੇ ਆਕਾਸ਼ ਨੂੰ ਪ੍ਰਗਟ ਕਰਦਾ ਤੇ ਵਿਸਥਾਰਦਾ ਹੈ। ਇਸ ਗੱਲ ਵਿਚੋਂ ਇਹ ਸਿਧਾਂਤ ਨਿਕਲਣਾ ਮਾਮੂਲੀ ਗੱਲ ਸੀ ਕਿ ਸੂਰਜ ਨੇ ਸਾਡੇ ਲਈ ਧਰਤੀ ਤੇ ਆਕਾਸ਼ ਲਿਆਂਦੇ ਜਾਂ ਸਾਜੇ ਹਨ। ਇਸ ਤਰ੍ਹਾਂ ਹੀ ਇਹ ਕਰਤੱਵ ਇੰਦ੍ਰ,

ਵਰੁਣ ਤੇ ਅਗਨੀ ਜੋ ਸੂਰਜ ਦਾ ਚਾਨਣ ਹੈ ਤੇ ਵਿਸ਼ਣੂ ਜੋ ਤਿੰਨ ਪਲਾਂਘਾਂ ਨਾਲ ਸੰਸਾਰ ਨੂੰ ਮਿਣਦਾ ਹੈ, ਦੇ ਦਰਸਾਏ ਗਏ।

ਇਕ ਹੋਰ ਦ੍ਰਿਸ਼ਟੀਕੋਨ ਤੋਂ, ਇਹ ਮੰਨਿਆ ਗਿਆ ਕਿ ਅਗਨੀ ਸੂਰਜ ਨੂੰ ਮੋੜਕੇ ਲਿਆਉਂਦੀ ਹੈ ਤੇ ਹੋਰ ਕਵੀਆਂ ਨੇ ਇਹੋ ਕਰਤੱਵ ਇੰਦ੍ਰ, ਵਰੁਣ ਤੇ ਵਿਸ਼ਣੂ ਦਾ ਦਰਸਾ ਦਿੱਤਾ।

ਭਾਵੇਂ ਹਨੇਰੇ ਤੇ ਬੱਦਲਾਂ ਵਿਰੁੱਧ ਮਹਾਨ ਜੁੱਧ, ਵਿਸ਼ੇਸ਼ ਕਰਕੇ, ਇੰਦ੍ਰ ਹੀ ਕਰਦਾ ਹੈ, ਪਰ ਦਿਔ ਦਾਮਨੀ ਵਜ੍ਰ ਚਲਾਉਂਦਾ ਹੈ, ਅਗਨੀ ਹਨੇਰੇ ਦੇ ਦੈਂਤਾਂ ਨੂੰ ਨਾਸ਼ ਕਰਦੀ ਹੈ ਤੇ ਵਿਸ਼ਣੂ, ਮਾਰੂਤ, ਪ੍ਰਜਨਿਅ ਸਾਰੇ ਇਸ ਰੋਜ਼ ਦੀ ਜਾਂ ਵਾਰਸ਼ਿਕ ਲੜਾਈ ਵਿਚ ਭਾਗ ਲੈਂਦੇ ਹਨ।

ਪ੍ਰਾਚੀਨ ਕਵੀ ਵੀ ਇਹ ਗੱਲ ਉਤਨੀ ਹੀ ਭਲੀ ਭਾਂਤ ਦੇਖ ਰਹੇ ਸਨ ਜਿੰਨੀ ਅਸੀਂ ਦੇਖਦੇ ਹਾਂ ਅਤੇ ਉਹ ਇਥੋਂ ਤੀਕ ਕਹਿ ਗਏ ਹਨ ਕਿ ਹਰ ਦੇਵਤਾ ਦੂਜਿਆਂ ਦਾ ਸਰੂਪ ਹੀ ਹੈ। ਇਸੇ ਲਈ ਅਗਨੀ ਜੋ ਅਸਲ ਵਿਚ ਅੱਗ ਦਾ ਹੀ ਦੇਵਤਾ ਹੈ, ਨੂੰ ਹੀ ਇੰਦ੍ਰ, ਵਿਸ਼ਣੂ, ਸਵਿਤਾ, ਪੂਸ਼ਾ, ਰੁਦ੍ਰ ਤੇ ਅਦਿਤੀ ਕਿਹਾ ਗਿਆ ਹੈ; ਨਹੀਂ, ਉਹ ਤੇ ਸਰਬ ਦੇਵਤਿਆਂ ਦਾ ਸਰੂਪ ਕਿਹਾ ਗਿਆ ਹੈ। ਅਥਰਵ ਵੇਦ ਵਿਚ ਇਕ ਪਾਠ ਇਉਂ ਹੈ (XIII,3, 13) :—

"ਸ਼ਾਮ ਨੂੰ ਅਗਨੀ ਵਰੁਣ ਬਣ ਜਾਂਦਾ ਹੈ, ਸਵੇਰ ਨੂੰ ਉਦੇ ਹੋਣ ਸਮੇਂ ਉਹ ਮਿਤ੍ਰ ਬਣ ਜਾਂਦਾ ਹੈ; ਸਵਿਤਾ ਬਣ ਕੇ ਉਹ ਆਕਾਸ਼ ਵਿਚੋਂ ਲੰਘਦਾ ਹੈ; ਇੰਦ੍ਰ ਬਣ ਕੇ ਉਹ ਆਕਾਸ਼ ਨੂੰ ਮੱਧ ਵਿਚੋਂ ਗਰਮਾਉਂਦਾ ਹੈ।"

ਸੂਰਜ ਇੰਦ੍ਰ ਤੇ ਅਗਨੀ ਦਾ ਸਰੂਪ ਹੋ ਗਿਆ ਹੈ; ਸਵਿਤਾ ਮਿਤ੍ਰ ਤੇ ਪੂਸ਼ਾ ਦਾ, ਇੰਦ੍ਰ ਵਰੁਣ ਦਾ, ਦਿਔ ਜਾਂ ਆਕਾਸ਼ ਪ੍ਰਜਨਿਆਂ ਜਾਂ ਬਰਖਾ ਦੇ ਦੇਵਤਾ ਦਾ। ਨਿਰਸੰਦੇਹ, ਇਹ ਸਭ ਬ੍ਰਾਹਮਣਾਂ ਲਈ ਬੜਾ ਮਹੱਤਵਪੂਰਣ ਸੀ ਕਿਉਂਕਿ ਸੁਤੰਤਰ ਦੇਵਤਿਆਂ ਦੀ ਗਿਣਤੀ ਘਟਾਉਣ ਵਿਚ ਉਨ੍ਹਾਂ ਦਾ ਸਹਾਈ ਸੀ; ਪਰ ਤਦ ਵੀ ਹਾਲੀ ਉਹ ਏਕਬ੍ਰਹਮਵਾਦ ਤੋਂ ਬਹੁਤ ਪਰੇ ਹੀ ਸਨ।

ਇਕ ਹੋਰ ਢੰਗ ਜੋ ਇਨ੍ਹਾਂ ਪ੍ਰਾਚੀਨ ਕਵੀਆਂ ਨੇ ਵਰਤਿਆ ਅਤੇ ਜੋ ਵੇਦ ਵਿਚ ਹੀ ਵਿਸ਼ੇਸ਼ ਤੌਰ ਤੇ ਵਰਤਿਆ ਗਿਆ ਹੈ, ਉਹ ਦੇਵਤਿਆਂ ਦੇ ਜੋੜੇ ਬਨਾਣਾ ਹੈ। ਐਸੇ ਦੋ ਦੇਵਤਿਆਂ ਦੇ ਨਾਂ ਜਿਨ੍ਹਾਂ ਦੇ ਕੁਝ ਕਰਤੱਵ ਇਕੋ ਜਿਹੇ ਸਨ ਮਿਲਾ ਕੇ, ਦੋ ਅੰਤਲੇ ਅੱਖਰਾਂ ਵਾਲਾ, ਨਵਾਂ ਸਮਾਸ ਬਣਾ ਲਿਆ ਜਾਂਦਾ ਹੈ ਅਤੇ ਇਹ ਸਮਾਸ ਇਕ ਨਵੇਂ ਦੇਵਤਾ ਦਾ ਨਾਮ ਬਣ ਜਾਂਦਾ ਹੈ। ਇਸੇ ਕਾਰਨ, ਨਾ ਕੇਵਲ ਮਿਤ੍ਰ ਤੇ ਵਰੁਣ ਨੂੰ ਸੰਬੋਧਨ ਕੀਤੇ ਸੂਕਤ ਹਨ, ਸਗੋਂ ਮਿਤਰਵਰਨਉ ਨੂੰ ਵੀ ਸੰਬੋਧਨ ਕੀਤੇ ਸੂਕਤ ਹਨ, ਇਹੋ ਨਹੀਂ, ਕਈ ਵਾਰੀ ਇਨ੍ਹਾਂ ਨੂੰ ਦੋ-ਮਿਤ੍ਰ ਜਾਂ ਦੋ-ਵਰੁਣ ਵੀ ਕਿਹਾ ਜਾਂਦਾ ਹੈ।

ਤੀਜਾ ਢੰਗ ਇਹ ਸੀ ਕਿ ਸਾਰੇ ਦੇਵਤਿਆਂ ਨੂੰ ਇਕੋ ਸਾਂਝੇ ਨਾਮ ਨਾਲ ਗ੍ਰਹਿਣ ਕੀਤਾ ਜਾਏ ਅਤੇ ਉਨ੍ਹਾਂ ਨੂੰ ਵਿਸ਼ਵ-ਦੇਵ ਕਿਹਾ ਜਾਏ। ਦੇਵਤਾ-ਗਣ ਕਿਹਾ ਜਾਏ ਅਤੇ ਉਨ੍ਹਾਂ ਦੇ ਸਾਂਝੇ ਰੂਪ ਵਿਚ ਹੀ ਉਨ੍ਹਾਂ ਅੱਗੇ ਅਰਦਾਸ ਕੀਤੀ ਜਾਏ ਅਤੇ ਉਨ੍ਹਾਂ ਦੀ ਉਪਾਸ਼ਨਾ ਹੋਵੇ।

ਅੰਤਲਾ ਢੰਗ ਉਹ ਸੀ ਜੋ ਸਾਨੂੰ ਸਭ ਤੋਂ ਵਧ ਸੁਭਾਵਿਕ ਜਾਪਦਾ ਹੈ, ਭਾਵ ਉਹ ਢੰਗ

ਜੋ ਯੂਨਾਨੀਆਂ ਤੇ ਰੋਮਨ ਲੋਕਾਂ ਨੇ ਇਕ ਪ੍ਰਭੂ ਦੀ ਲੋਚਾ ਨੂੰ ਅਨੇਕ ਦੇਵਤਿਆਂ ਦੀ ਹੋਂਦ ਨਾਲ ਇਕਸੁਰ ਕਰਨ ਲਈ ਅਪਣਾਇਆ ਸੀ। ਉਹ ਇਹ ਹੈ ਕਿ ਦੇਵਤਿਆਂ ਵਿਚੋਂ ਇਕ ਨੂੰ ਬਾਕੀ ਸਾਰਿਆਂ ਤੋਂ ਮਹਾਨ ਬਣਾ ਦਿੱਤਾ ਜਾਵੇ ਤੇ ਇਸ ਤਰ੍ਹਾਂ ਮਹਾਨ ਸ਼ਕਤੀਵਾਨ ਲਈ ਆਪਣੀ ਲੋਚਾ ਪੂਰੀ ਕਰ ਲਈ ਜਾਵੇ ਅਤੇ ਪ੍ਰਾਚੀਨ ਕਾਲ ਤੋਂ ਤੁਰੀ ਆ ਰਹੀ ਰਵਾਇਤ ਤੋਂ ਵੀ ਪੂਰੀ ਭਾਂਤ ਨਾ ਟੁੱਟਿਆ ਜਾਵੇ, ਇਸ ਤਰ੍ਹਾਂ ਜ਼ੀਅਸ (Zeus) ਦੇ ਨਾਲ ਅਪੋਲੋਨ (Apollon) ਤੇ ਅਥੀਨਾ (Athena) ਜੋ ਪੋਸੀਡੋਨ (Poseidon) ਤੇ ਹੇਡਜ਼ (Hades) ਦੀ, ਜੋ ਕਿ ਕੁਦਰਤ ਵਿਚ ਪ੍ਰਭੂ ਦੇ ਵਿਅਕਤੀਗਤ ਪ੍ਰਗਟ ਰੂਪ ਹਨ, ਦੀ ਪੂਜਾ ਵੀ ਹੁੰਦੀ ਰਹੇ। ਜੇ ਇਹ ਗੱਲ ਜੋ ਕਿ ਕਈ ਵਾਰੀ ਸੁਝਾਈ ਗਈ ਹੈ ਕਿ ਦੇਵਤਿਆਂ ਵਿਚ ਇਕ ਪੁਰਖੀ ਪਾਤਸ਼ਾਹੀ ਦੀ ਥਾਪਣਾ ਉਨ੍ਹਾਂ ਲੋਕਾਂ ਨੇ ਕੀਤੀ ਜਿਨ੍ਹਾਂ ਦਾ ਆਪਣਾ ਰਾਜਸੀ ਢਾਂਚਾ ਇਕ ਪੁਰਖੀ ਰਾਜ ਦਾ ਸੀ, ਠੀਕ ਹੈ, ਤਦ ਅਸੀਂ ਇਹ ਵੀ ਤਰਕ ਦੇ ਸਕਦੇ ਹਾਂ ਕਿ ਕਿਉਂਕਿ ਪ੍ਰਾਚੀਨ ਭਾਰਤ ਵਿਚ ਦੇਵਤਿਆਂ ਵਿਚ ਇਕ ਪਾਤਸ਼ਾਹ ਦਾ ਵਰਨਣ ਨਹੀਂ ਹੈ ਇਸ ਲਈ ਉਥੇ ਦੇ ਰਾਜਸੀ ਨਿਜ਼ਾਮ ਵਿਚ ਪਾਤਸ਼ਾਹ ਨਹੀਂ ਸੀ ਹੁੰਦਾ।

**16. ਏਕਪ੍ਰਭੂਵਾਦ ਵਲ ਪ੍ਰਵਿਰਤੀ**

ਤਦ ਵੀ, ਵੈਦਿਕ ਆਰੀਆਂ ਨੇ ਵੀ ਆਪਣੇ ਦੇਵਤਿਆਂ ਵਿਚੋਂ ਇਕ ਨੂੰ ਕਿਸੇ ਤਰ੍ਹਾਂ ਸ਼੍ਰੋਮਣੀ ਥਾਪਣ ਦੇ ਜਤਨ ਕੀਤੇ ਸਨ, ਭਾਵੇਂ ਉਨ੍ਹਾਂ ਨੂੰ ਉਸ ਤਰ੍ਹਾਂ ਦੀ ਸਫ਼ਲਤਾ ਨਾ ਪ੍ਰਾਪਤ ਹੋਈ ਜਿਵੇਂ ਕਿ ਯੂਨਾਨ ਤੇ ਹੋਰ ਥਾਵਾਂ ਵਿਚ ਹੋਈ।

ਅਸੀਂ ਪਹਿਲਾਂ ਵਿਚਾਰ ਚੁੱਕੇ ਹਾਂ ਕਿ ਕਿਵੇਂ ਕੁਝ ਦੇਵਤਿਆਂ ਜਿਵੇਂ ਕਿ ਸਵਿਤਾ ਜਾਂ ਸੂਰਜ, ਵਰੁਣ ਤੇ ਹੋਰ ਕਈਆਂ ਦਾ ਸੰਕਲਪ ਕੇਵਲ ਇਹ ਨਹੀਂ ਸੀ ਕਿ ਉਨ੍ਹਾਂ ਨੇ ਆਪਣੀ ਰੋਸ਼ਨੀ ਨਾਲ ਸੰਸਾਰ ਨੂੰ ਵਿਦਮਾਨ ਕੀਤਾ, ਸਗੋਂ ਇਹ ਵੀ ਸੀ ਕਿ ਉਨ੍ਹਾਂ ਧਰਤ ਤੇ ਆਕਾਸ਼ ਦਾ ਪਸਾਰਾ ਕੀਤਾ ਸੀ, ਉਸ ਨੂੰ ਕੱਛਿਆ-ਮਿਣਿਆ ਸੀ ਅਤੇ ਅੰਤ ਤੇ ਸੰਕਲਪ ਇਹ ਬਣਿਆ ਸੀ ਕਿ ਉਨ੍ਹਾਂ ਇਨ੍ਹਾਂ ਦੀ ਰਚਨਾ ਕੀਤੀ ਸੀ (ਵੇਖੋ, ਰਿਗਵੇਦ, V, 85, 5) ਇਸ ਲਈ ਉਨ੍ਹਾਂ ਦੇ ਲਕਬ ਕੇਵਲ ਵਿਸ਼੍ਵਚਕਸ਼ਸ (ਸਭ ਕੁਝ ਦੇਖਣ ਵਾਲਾ) ਹੀ ਨਹੀਂ ਸਨ, ਸਗੋਂ ਵਿਸਵਾਚਸ (ਸਭ ਕੁਝ ਗ੍ਰਹਿਣ ਕਰਨ ਵਾਲਾ), ਵਿਸ਼੍ਵ-ਵੇਦਾਂ (ਸਭ ਕੁਝ ਜਾਣਨ ਵਾਲਾ) ਹੀ ਨਹੀਂ ਸਨ ਸਗੋਂ ਵਿਸ਼੍ਵਕਰਮਨ ਜਾਂ ਸਭ ਕੁਝ ਦੇ ਬਨਾਣ ਵਾਲਾ ਤੇ ਪ੍ਰਜਾਪਤੀ ਜਾਂ ਸਾਰੇ ਮਨੁੱਖ ਦਾ ਮਾਲਕ, ਦੇ ਵੀ ਸਨ ਅਤੇ ਇਹ ਦੋਵੇਂ ਲਕਬ, ਕੁਝ ਸਮੇਂ ਮਗਰੋਂ, ਜਿਵੇਂ ਕਿ ਪ੍ਰਗਟ ਹੈ ਨਵੇਂ ਇਸ਼ਟਾਂ ਦੇਵਤਿਆਂ ਦੇ ਨਾਮ ਬਣ ਗਏ, ਵਿਸ਼੍ਵਕਰਮਾ ਜਾਂ ਰਚਣਹਾਰ ਤੇ ਪ੍ਰਜਾਪਤੀ, ਸਰਬ-ਸੁਆਮੀ, ਨੂੰ ਸੰਬੋਧਨ ਕੀਤੇ ਗਏ ਕੁਝ ਸੂਕਤ ਹਨ ਜਿਨ੍ਹਾਂ ਵਿਚ ਸੂਰਜੀ ਅੰਸ਼ ਦੇ ਕੁਝ ਚਿੰਨ੍ਹ ਹਨ ਜਿਸ ਵਿਚੋਂ ਕਿ ਇਹ ਦੇਵਤੇ ਉਤਪੰਨ ਹੋਏ ਸਨ। ਇਨ੍ਹਾਂ ਸੂਕਤਾਂ ਵਿਚੋਂ ਕੁਝ ਐਸੇ ਹਨ ਜਿਨ੍ਹਾਂ ਦੇ ਬੋਲੀ ਵਿਚ ਪ੍ਰਗਟ ਕੀਤੇ ਹਾਵ-ਭਾਵ ਬਾਈਬਲ ਦੇ ਗੀਤਾਂ (Psalms) ਨਾਲ ਮਿਲਦੇ ਹਨ ਅਤੇ ਜੋ ਸੁਣ ਕੇ ਇਹ ਵਿਚਾਰ ਬਣਦਾ ਹੈ ਕਿ ਪ੍ਰਜਾਪਤੀ ਜਾਂ ਵਿਸ਼੍ਵਕਰਮਾ ਵਰਗਾ ਦੇਵਤਾ ਤਾਂ ਏਕਪ੍ਰਭੂਵਾਦ ਦੀ ਲੋਚਾ ਨੂੰ ਸੰਤੁਸ਼ਟ ਕਰ ਸਕਦਾ ਸੀ ਅਤੇ ਪ੍ਰਾਚੀਨ ਭਾਰਤੀ ਆਰੀਆਂ ਦੇ ਧਾਰਮਿਕ ਹਾਵ-ਭਾਵ ਦੇ ਵਿਕਾਸ ਦੀ ਸਿਖਰ ਦਰਸਾ ਸਕਦਾ ਸੀ। ਪਰ ਜਿਵੇਂ ਅੱਗੇ ਚੱਲ ਕੇ

ਅਸੀਂ ਦੇਖਾਂਗੇ, ਇਹ ਨਹੀਂ ਸੀ ਹੋ ਸਕਿਆ।

**17. ਵਿਸ਼੍ਵਕਰਮਾ ਜੋ ਸਭ ਵਸਤਾਂ ਦਾ ਰਚਣਹਾਰ ਹੈ**

ਮੈਂ ਰਿਗਵੇਦ ਵਿਚੋਂ ਕੁਝ ਟੂਕਾਂ ਦਾ ਪਾਠ ਕਰਦਾ ਹਾਂ ਜੋ ਕਿ ਅਖੌਤੀ ਮਗਰਲੇ ਸਮੇਂ ਦੇ ਸੂਕਤਾਂ ਵਿਚੋਂ ਚੁਣੀਆਂ ਗਈਆਂ ਹਨ। ਇਨ੍ਹਾਂ ਵਿਚ ਏਕਪ੍ਰਭੂ ਜੋ ਕਿ ਵਿਸ਼ਵ ਦਾ ਰਚਣਹਾਰ ਤੇ ਸੁਆਮੀ ਹੈ, ਦਾ ਵਿਚਾਰ ਬੜੀ ਸਪੱਸ਼ਟਤਾ ਨਾਲ ਪ੍ਰਗਟ ਕੀਤਾ ਹੈ।

ਪਹਿਲਾਂ ਮੈਂ ਕੁਝ ਉਹ ਸਲੋਕ ਦਿੰਦਾ ਹਾਂ ਜੋ ਵਿਸ਼੍ਵਕਰਮਾ ਨੂੰ ਸੰਬੋਧਨ ਕੀਤੇ ਗਏ ਹਨ। ਇਹ ਰਿਗਵੇਦ, X, 81, 2 ਵਿਚੋਂ ਹਨ।

ਕਿਹੜੀ ਥਾਂ ਸੀ, ਉਸ ਦਾ ਕੀ ਆਧਾਰ ਸੀ ਅਤੇ ਉਹ ਕਿਥੋਂ ਪ੍ਰਗਟ ਹੋਈ, ਜਦੋਂ ਕਿ ਸਭ ਪਾਸੇ ਦੇਖਣ ਵਾਲੇ ਵਿਸ਼੍ਵਕਰਮਾ ਨੇ ਧਰਤੀ ਦੀ ਸਾਜਨਾ ਕਰਦਿਆਂ ਆਪਣੀ ਸ਼ਕਤੀ ਨਾਲ ਆਕਾਸ਼ ਨੂੰ ਪ੍ਰਗਟ ਕੀਤਾ? (2)

ਉਹ ਜੋ ਕਿ ਇਕੋ ਇਕ ਪ੍ਰਭੂ ਹੈ, ਜਿਸ ਦੀਆਂ ਅੱਖਾਂ ਦੀ ਹਰ ਥਾਂ ਪਹੁੰਚ ਹੈ। ਜਿਸ ਦਾ ਮੂੰਹ, ਭੁਜਾ ਤੇ ਚਰਣ ਹਰ ਥਾਂ ਪਸਰੇ ਹੋਏ ਹਨ : ਉਹ ਧਰਤ ਤੇ ਆਕਾਸ਼ ਨੂੰ ਸਾਜ ਕੇ ਉਨ੍ਹਾਂ ਨੂੰ ਆਪਣੀਆਂ ਭੁਜਾਂ ਤੇ ਮੋਢਿਆਂ ਨਾਲ ਇਕੱਠਾ ਕਰ ਦਿੰਦਾ ਹੈ। (3)

ਉਹ ਕਿਹੜਾ ਬਨ ਸੀ, ਉਹ ਕਿਹੜਾ ਬ੍ਰਿਛ ਸੀ, ਜਿਸ ਤੋਂ ਉਨ੍ਹਾਂ ਨੇ ਧਰਤ ਤੇ ਆਕਾਸ਼ ਤਰਾਸ਼ ਕੇ ਬਣਾਏ? ਹੇ ਬੁੱਧੀਮਾਨੋ, ਆਪਣੇ ਮਨ ਵਿਚ ਉਸ ਥਾਂ ਦਾ ਵਿਚਾਰ ਕਰੋ ਜਿਸ ਤੇ ਉਹ, ਸਾਰੇ ਬ੍ਰਹਿਮੰਡ ਨੂੰ ਟਿਕਾਈ, ਆਪ ਖੜ੍ਹਾ ਸੀ। (4)

ਜੁੱਧ ਵਿਚ ਆਪਣੀ ਰੱਖਿਆ ਲਈ, ਆਓ ਅੱਜ ਬਾਣੀ ਦੇ ਸੁਆਮੀ, ਵਿਸ਼੍ਵਕਰਮਾ ਜੋ ਕਿ ਸਭ ਰਚਨਾ ਦੇ ਬਨਾਣ ਵਾਲਾ ਅਤੇ ਸਾਡੇ ਮਨਾਂ ਨੂੰ ਉਤਸ਼ਾਹਿਤ ਕਰਨ ਵਾਲਾ ਹੈ, ਦੀ ਅਰਾਧਣਾ ਕਰੀਏ। ਪ੍ਰਾਰਥਨਾ ਹੈ ਕਿ ਉਹ ਸਾਡੀ ਭੇਟਾ ਪ੍ਰਵਾਨ ਕਰੇ, ਉਸ ਦੀ ਰਹਿਮਤ ਸਭ ਤੇ ਹੈ ਅਤੇ ਉਹ ਸਾਡੀ ਰੱਖਿਆ ਲਈ ਸ਼ੁਭ ਕਰਮ ਕਰਦਾ ਹੈ। (7)

ਇਕ ਹੋਰ ਸ਼ਬਦ (ਰਿਗਵੇਦ X, 82) ਜੋ ਕਿ ਇਸੇ ਤਰ੍ਹਾਂ ਵਿਸ਼੍ਵਕਰਮਾ ਨੂੰ ਸੰਬੋਧਨ ਕੀਤਾ ਗਿਆ ਹੈ, ਦਾ ਪਾਠ ਇਸ ਤਰ੍ਹਾਂ ਹੈ :—

ਉਹ ਜੋ ਸਾਡਾ ਜਨਮਦਾਤਾ ਪਿਤਾ ਹੈ, ਉਹ ਜੋ ਸਾਡਾ ਸੁਆਮੀ ਹੈ ਜੋ ਸਾਰੇ ਨੇਮਾਂ ਤੇ ਸਰਬ ਸੰਸਾਰ ਨੂੰ ਜਾਣਦਾ ਹੈ, ਉਹ ਜਿਸ ਨੇ ਸਾਰੇ ਦੇਵਤਿਆਂ ਦਾ ਨਾਮਕਰਣ ਕੀਤਾ ਹੈ, ਸਾਰੇ ਜੀਵ, ਉਸ ਪਾਸ ਜਾ ਕੇ ਉਸ ਤੋਂ ਮੰਗਦੇ ਹਨ। (3)

ਆਕਾਸ਼ ਤੋਂ ਪਰੇ, ਧਰਤੀ ਤੋਂ ਪਰੇ, ਦੇਵਾਂ ਤੇ ਦੈਂਤਾਂ ਤੋਂ ਪਰੇ, ਉਹ ਪ੍ਰਥਮ ਅੰਡ ਕੀ ਸੀ ਜੋ ਪਾਣੀਆਂ ਤੇ ਤਰ ਰਿਹਾ ਸੀ, ਜਿਸ ਵਿਚੋਂ ਸਾਰੇ ਦੇਵਤੇ ਉਤਪੰਨ ਹੋਏ? (5)

ਪਾਣੀਆਂ ਤੇ ਉਹ ਅੰਡ ਤਰ ਰਿਹਾ ਸੀ ਜਿਸ ਵਿਚ ਸਾਰੇ ਦੇਵਤੇ ਸਮਾਏ ਹੋਏ ਸਨ। ਉਹ ਇਕ ਅਣੂ ਜਿਸ ਵਿਚ ਸਾਰੇ ਜੀਵ ਬੰਦ ਸਨ, ਅਜਨਮੇਂ ਦੀ ਗੋਦ ਵਿਚ ਰੱਖਿਆ ਗਿਆ ਸੀ। (6)

ਤੁਸੀਂ ਉਸ ਦਾ ਪਾਰਵਾਰ ਨਹੀਂ ਪਾ ਸਕੋਗੇ ਜਿਸ ਨੇ ਇਹ ਸਭ ਕੁਝ ਰਚਿਆ ਹੈ; ਕੋਈ ਹੋਰ ਸ਼ੈ ਤੁਹਾਡੇ ਤੇ ਉਸ ਦੇ ਵਿਚਕਾਰ ਖੜ੍ਹੀ ਹੈ। ਵਿਸਮਾਦ ਵਿਚ ਆਏ ਹੋਏ, ਖਿੜਕਦੀ

ਆਵਾਜ਼ ਨਾਲ, ਕਵੀ ਜਨ, ਜੀਵਨ ਰਸ ਮਾਣਦੇ, ਜੀਵਨ ਵਿਚ ਤੁਰੀ ਜਾਂਦੇ ਹਨ। (7)

**18. ਪ੍ਰਜਾਪਤੀ-ਜੀਵਾਂ ਦਾ ਸੁਆਮੀ**

ਦੂਜਾ ਇਸ਼ਟ ਦੇਵਤਾ ਜਿਸ ਬਾਰੇ ਅਸਾਂ ਵਿਚਾਰਨਾ ਹੈ, ਪ੍ਰਜਾਪਤੀ ਹੈ ਜੋ ਕਿ ਸਾਰੇ ਜੀਵਾਂ ਦਾ ਸੁਆਮੀ ਹੈ ਅਤੇ ਬਹੁਤ ਰੂਪਾਂ ਵਿਚ ਵਿਸ਼ਕਰਮਾ ਜੋ ਕਿ ਸਭ ਦੇ ਬਨਾਣ ਵਾਲਾ ਹੈ, ਨਾਲ ਮਿਲਦਾ-ਜੁਲਦਾ ਹੈ, ਪਰ ਜਿਸ ਦੀ ਜ਼ਾਤੀ ਮਹਾਨਤਾ ਵਿਸ਼ਕਰਮਾ ਨਾਲੋਂ ਵਧ ਬਣੀ ਹੋਈ ਹੈ, ਵਿਸ਼ੇਸ਼ ਕਰਕੇ ਬ੍ਰਾਹਮਣ ਗ੍ਰੰਥਾਂ ਵਿਚ, ਵੇਦ ਦੇ ਕਈ ਮੰਤ੍ਰਾਂ ਵਿਚ ਪ੍ਰਜਾਪਤੀ ਹਾਲੀ ਵੀ ਸਵਿਤਾ ਜਾਂ ਸੂਰਜ ਦੇ ਇਕ ਲਕਬ ਦੇ ਤੌਰ ਤੇ ਵਿਦਮਾਨ ਹੈ। ਉਦਾਹਰਣ ਵਜੋਂ ਕੁਝ ਟੂਕਾਂ ਪੇਸ਼ ਹਨ :

ਜੋ ਆਕਾਸ਼ ਦਾ ਸਹਾਰਾ ਹੈ, ਜੋ ਸੰਸਾਰ ਦਾ ਪ੍ਰਜਾਪਤੀ ਹੈ, ਜਿਸ ਦਾ ਚਮਕ-ਦਮਕ ਵਾਲਾ ਜ਼ਰਾਬਕਤਰ ਰਿਸ਼ੀ ਪਹਿੰਦਾ ਹੈ; ਉਹ ਸਵਿਤਾ ਰੌਸ਼ਨ ਹੋ ਕੇ, ਵਿਸ਼ਾਲ ਪੁਲਾੜ ਵਿਚ ਪਸਰ ਕੇ ਤੇ ਉਸ ਨੂੰ ਭਰਪੂਰ ਕਰਕੇ, ਪਰਮ ਸੁਖ ਉਤਪੰਨ ਕਰਦਾ ਹੈ। (1) (ਰਿਗਵੇਦ, IV, 53, 2)।

ਉਸ ਦੀ ਉਪਾਸ਼ਨਾ ਸੰਤਾਨ ਦਾਤਾ ਦੇ ਤੌਰ ਤੇ ਵੀ ਕੀਤੀ ਜਾਂਦੀ ਹੈ ਅਤੇ ਇਕ ਮੰਤ੍ਰ (ਰਿਗਵੇਦ, X, 121) ਹੈ ਜਿਥੇ ਉਸ ਦੀ ਸ਼ੋਭਾ ਬ੍ਰਹਿਮੰਡ ਦੇ ਰਚਣਹਾਰ ਹੋਣ ਦੇ ਰੂਪ ਵਿਚ ਕੀਤੀ ਗਈ ਹੈ, ਜੋ ਕਿ ਸਾਰੇ ਦੇਵਤਿਆਂ ਦਾ ਮੁੱਢ ਹੈ ਅਤੇ ਜਿਸ ਨੂੰ ਹਿਰਣ-ਗਰਭ, ਕੰਚਨੀ ਅਣੂ ਜਾਂ ਸੁਨਹਿਰੀ ਅੰਡ ਵੀ ਕਿਹਾ ਜਾਂਦਾ ਹੈ।

ਆਦਿ ਵਿਚ ਹਿਰਣਯਗਰਭ ਉਪਜਿਆ; ਉਹ ਸਾਰੇ ਕੁਝ ਦਾ ਸੁਆਮੀ ਹੋਇਆ ਜੋ ਕਿ ਗਰਭ ਵਿਚ ਆਇਆ। ਉਸ ਨੇ ਧਰਤੀ ਤੇ ਆਕਾਸ਼ ਨੂੰ ਟਿਕਾਇਆ : ਫਿਰ ਕੌਣ ਉਹ ਦੇਵਤਾ ਹੈ ਜਿਸ ਦੇ ਅੱਗੇ ਅਸੀਂ ਭੇਟਾ ਰੱਖੀਏ? (1)

ਉਹ ਜੋ ਪ੍ਰਾਣ ਦਿੰਦਾ ਹੈ, ਉਹ ਜੋ ਸ਼ਕਤੀ ਦਿੰਦਾ ਹੈ; ਜਿਸ ਦੀ ਆਗਿਆ ਦਾ ਸਾਰੇ ਦੇਵਤੇ ਪਾਲਣ ਕਰਦੇ ਹਨ; ਜਿਸ ਦੀ ਛਾਇਆ ਵਿਚ ਅਮਰਤਾ ਹੈ, ਜਿਸ ਦੀ ਛਾਇਆ ਵਿਚ ਮੌਤ ਹੈ : ਫਿਰ ਕਿਹੜਾ ਦੇਵਤਾ ਹੈ ਜਿਸ ਅੱਗੇ ਅਸੀਂ ਭੇਟਾ ਰੱਖੀਏ? (2)

ਉਹ ਜੋ ਆਪਣੀ ਸ਼ਕਤੀ ਨਾਲ ਸਾਰੀ ਪ੍ਰਾਣਧਾਰੀ ਤੇ ਸੁਤੀ ਹੋਈ ਦੁਨੀਆਂ ਦਾ ਅਨੂਪਮ ਸੁਆਮੀ ਹੋਇਆ, ਉਹ ਜੋ ਸਾਰੇ ਜੀਵਾਂ ਤੇ ਮਨੁੱਖਾਂ ਦਾ ਰਾਜਾ ਹੈ : ਫਿਰ ਕਿਹੜਾ ਦੇਵਤਾ ਹੈ ਜਿਸ ਦੇ ਅੱਗੇ ਅਸੀਂ ਭੇਟਾ ਰੱਖੀਏ? (3)

ਉਹ ਜਿਸਦੀ ਸ਼ਕਤੀ ਨਾਲ ਇਹ ਬਰਫ਼ ਲੱਦੇ ਪਹਾੜ ਤੇ ਸਾਗਰ, ਜਿਸ ਦੇ ਦਰਿਆ (ਰਸ) ਦੂਰ-ਦੂਰ ਤੋਂ ਆ ਰਹੇ ਹਨ; ਉਹ ਜਿਸ ਦੀਆਂ ਦੋ ਭੁਜਾਵਾਂ ਧਰਤ ਤੇ ਆਕਾਸ਼ ਹਨ : ਫਿਰ ਕੌਣ ਦੇਵਤਾ ਹੈ ਜਿਸ ਦੇ ਅੱਗੇ ਅਸੀਂ ਭੇਟਾ ਰੱਖੀਏ? (4)

ਉਹ ਜਿਸ ਦੇ ਕਾਰਨ ਆਕਾਸ਼ ਰੌਸ਼ਨ ਹੈ ਅਤੇ ਧਰਤੀ ਅਡੋਲ ਹੈ, ਉਹ ਜਿਸ ਦੁਆਰਾ ਸਵਰਗ ਸਥਿਤ ਹੋਇਆ ਸੀ, ਸਗੋਂ ਉਚੇ ਤੋਂ ਉੱਚੇ ਖੰਡ ਸਥਿਤ ਹੋਏ; ਉਹ ਜਿਸ ਨੇ ਪੁਲਾੜ ਨੂੰ ਗਾਹਿਆ : ਫਿਰ ਕੌਣ ਦੇਵਤਾ ਹੈ ਜਿਸ ਦੇ ਅੱਗੇ ਅਸੀਂ ਭੇਟਾ ਰਖੀਏ? (5)

ਉਹ ਜਿਸ ਦਾ ਧਰਤੀ ਤੇ ਆਕਾਸ਼ ਜੋ ਉਸ ਦੇ ਹੁਕਮ ਵਿਚ ਅਡੋਲ ਖੜ੍ਹੇ ਹਨ ਤੇ ਭੈ-ਭੀਤ ਹੋਏ ਜਿਸ ਦਾ ਸਹਾਰਾ ਦੇਖਦੇ ਹਨ; ਉਹ ਜਿਸ ਤੇ ਉਦੇ ਹੁੰਦਾ ਸੂਰਜ ਆਪਣਾ ਪ੍ਰਕਾਸ਼

ਸੁੱਟਦਾ ਹੈ : ਫਿਰ ਕੌਣ ਦੇਵਤਾ ਹੈ ਜਿਸ ਦੇ ਅੱਗੇ ਅਸੀਂ ਭੇਟਾ ਰੱਖੀਏ ? (6)

ਉਹ ਜੋ ਆਪਣੀ ਸ਼ਕਤੀ ਨਾਲ ਉਨ੍ਹਾਂ ਪ੍ਰਾਣੀਆਂ ਦੀ ਵੀ ਸੰਭਾਲ ਕਰਦਾ ਸੀ ਜੋ ਸ਼ਕਤੀ ਦੇ ਧਾਰਨੀ ਸਨ ਅਤੇ ਹਵਨ ਦੀ ਅਗਨੀ ਪੈਦਾ ਕਰਨ ਵਾਲੇ ਸਨ, ਉਹ ਜੋ ਕੇਵਲ ਆਪ ਹੀ ਸਾਰੇ ਦੇਵਤਿਆਂ ਤੋਂ ਉਪਰ ਪ੍ਰਭੂ ਹੈ : ਫਿਰ ਕੌਣ ਦੇਵਤਾ ਹੈ ਜਿਸ ਦੇ ਅੱਗੇ ਅਸੀਂ ਭੇਟਾ ਰੱਖੀਏ? (8)

ਜਦੋਂ ਮਹਾਂ-ਸਾਗਰ ਅੰਡ ਨੂੰ ਲਈ ਅਤੇ ਅਗਨੀ ਉਤਪੰਨ ਕਰਦਾ ਹਰ ਥਾਂ ਪਸਰ ਗਿਆ ਤਦੋਂ ਉਹ ਉੱਠਿਆ ਜੋ ਆਪ ਹੀ ਕੇਵਲ ਦੇਵਤਿਆਂ ਦਾ ਜੀਵਨ ਹੈ : ਫਿਰ ਕੌਣ ਦੇਵਤਾ ਹੈ ਜਿਸ ਦੇ ਅੱਗੇ ਅਸੀਂ ਭੇਟਾ ਰੱਖੀਏ? (7)

ਸਾਡੀ ਪ੍ਰਾਰਥਨਾ ਹੈ ਕਿ ਉਹ ਸਾਨੂੰ ਖੇਦ ਨਾ ਦੇਵੇ, ਉਹ ਜੋ ਧਰਤੀ ਦਾ ਕਰਤਾ ਹੈ ਜਾਂ ਉਹ ਜੋ ਸੱਚ ਹੈ, ਜਿਸ ਨੇ ਆਕਾਸ਼ ਬਣਾਇਆ ਹੈ, ਉਹ ਜਿਸ ਨੇ ਚਿੱਟੇ ਅਥਾਹ ਸਾਗਰ ਬਣਾਏ ਹਨ : ਫਿਰ ਕੌਣ ਦੇਵਤਾ ਹੈ ਜਿਸ ਦੇ ਅੱਗੇ ਅਸੀਂ ਭੇਟਾ ਰੱਖੀਏ? (9)

ਹੇ ਪ੍ਰਜਾਪਤੀ ਤੇਰੇ ਬਿਨਾਂ ਕੋਈ ਹੋਰ ਇਨ੍ਹਾਂ ਰਚੀਆਂ ਵਸਤਾਂ ਨੂੰ ਧਾਰਨ ਕਰਨ ਵਾਲਾ ਨਹੀਂ ਹੈ। ਸਾਡੀ ਪ੍ਰਾਰਥਨਾ ਹੈ ਕਿ ਜਦੋਂ ਅਸੀਂ ਤੇਰੀ ਉਪਾਸ਼ਨਾ ਕਰਦੇ ਹਾਂ ਤਦ ਸਾਨੂੰ ਉਹ ਕੁਝ ਮਿਲੇ ਜਿਸ ਦੀ ਅਸੀਂ ਯਾਚਨਾ ਕਰਦੇ ਹਾਂ; ਸਾਡੀ ਪ੍ਰਾਰਥਨਾ ਹੈ ਕਿ ਅਸੀਂ ਧਨਵਾਨ ਹੋਈਏ। (10)

ਜਦੋਂ ਕਿ ਇਹੋ ਜਿਹੇ ਵਿਚਾਰ ਵੈਦਿਕ ਕਵੀਆਂ ਦੇ ਮਨਾਂ ਵਿਚੋਂ ਫੁੱਟ ਰਹੇ ਸਨ, ਤਦ ਸਾਡਾ ਇਸ ਤਰ੍ਹਾਂ ਵਿਚਾਰਨਾ ਉਚਿਤ ਸੀ ਕਿ ਉਨ੍ਹਾਂ ਦੇ ਪ੍ਰਾਚੀਨ ਧਰਮ ਦਾ ਸੁਭਾਵਿਕ ਵਿਕਾਸ ਕੇਵਲ ਏਕਪ੍ਰਭੂਵਾਦ ਵਲ ਹੀ ਜਾ ਸਕਦਾ ਸੀ ਜਿਸ ਦਾ ਮੁਹਾਣ ਕੇਵਲ ਇਕ ਇਸ਼ਟ ਦੇਵ ਦੀ ਪੂਜਾ ਵਲ ਹੋ ਸਕਦਾ ਸੀ। ਇਸ ਤਰ੍ਹਾਂ ਭਾਰਤ ਵਿਚ ਪਰਮ ਸੱਤਾ ਨੂੰ ਉਹ ਉੱਚਤਮ ਸਰੂਪ ਮਿਲ ਜਾਣਾ ਸੀ ਜੋ ਮਨੁੱਖ ਅਸੀਮ ਨੂੰ ਦੇਣ ਵਲ ਪ੍ਰਵਿਰਤ ਹੋਇਆ ਹੈ, ਜਦੋਂ ਉਸ ਨੂੰ ਦਿੱਤੇ ਹੋਰ ਸਾਰੇ ਰੂਪ ਤੇ ਨਾਮ ਨਿਸਫ਼ਲ ਹੋ ਗਏ ਹਨ। ਪਰ ਇਹ ਹੋਇਆ ਨਹੀਂ। ਜਿਸ ਪ੍ਰਕਾਰ ਦੇ ਪ੍ਰਮਾਣ ਮੈਂ ਦਿੱਤੇ ਹਨ ਇਹੋ ਜਿਹੇ ਸੂਕਤ ਰਿਗਵੇਦ ਵਿਚ ਗਿਣਤੀ ਕਰਕੇ ਬਹੁਤ ਥੋੜ੍ਹੇ ਹਨ ਅਤੇ ਇਹ ਬ੍ਰਾਹਮਣ ਗ੍ਰੰਥਾਂ ਦੇ ਅਗਲੇ ਕਾਲ ਵਿਚ ਸਾਨੂੰ, ਕਿਸੇ ਨਿਸ਼ਚਿਤ ਤੇ ਠੋਕ ਸੰਕਲਪ ਤੀਕ ਨਹੀਂ ਲੈ ਜਾਂਦੇ। ਭਾਵੇਂ ਬ੍ਰਾਹਮਣ ਗ੍ਰੰਥਾਂ ਵਿਚ ਪ੍ਰਜਾਪਤੀ ਨੂੰ ਜੋ ਕਿ ਜੀਵਾਂ ਦਾ ਸੁਆਮੀ ਹੈ ਅਤੇ ਦੇਵਤਿਆਂ ਤੇ ਦੈਂਤਾਂ ਦਾ ਪਿਤਾ ਹੈ (ਤੈਤਰੀਆਂ ਬ੍ਰਾਹਮਣ, 1.4, 1, 1) ਨਿਸਚੇ ਹੀ ਵੇਦ ਸੂਕਤਾਂ ਦੇ ਮੁਕਾਬਲੇ ਤੇ ਉਚੇਰਾ ਤੇ ਮਹੱਤਵਪੂਰਣ ਕਿਰਦਾਰ ਦਿੱਤਾ ਗਿਆ ਹੈ, ਪਰ ਉਥੇ ਵੀ ਉਸ ਦਾ ਮਿਥਿਹਾਸਕ ਸੁਭਾਵ ਬੜੇ ਬਲਵਾਨ ਰੂਪ ਵਿਚ ਫੁੱਟ ਕੇ ਪ੍ਰਗਟ ਹੋ ਜਾਂਦਾ ਹੈ, ਸਾਂਖਿਆਨਾ ਬ੍ਰਾਹਮਣ, (VI, 1) ਜਿਵੇਂ ਕਿ ਐਸੀਆਂ ਘਟਨਾਵਾਂ ਵਿਚ ਜਦੋਂ ਕਿ ਉਹ ਅਗਨੀ, ਵਾਯੂ, ਅਦਿਤੀ, ਚੰਦਰਮਾ ਤੇ ਊਸ਼ਾ ਦੇ ਪਿਤਾ ਦੇ ਰੂਪ ਵਿਚ ਦਿਖਾਇਆ ਜਾਂਦਾ ਹੈ; ਜਦੋਂ ਉਹ ਆਪਣੀ ਪੁੱਤਰੀ ਜਿਹੜੀ ਕਿ ਅਸਲ ਵਿਚ ਊਸ਼ਾ ਹੀ ਸੀ ਤੇ ਕਾਮਾਤਰ ਹੋ ਜਾਂਦਾ ਹੈ ਅਤੇ ਸੂਰਜ ਭੱਜੇ ਜਾਂਦੇ ਦਾ ਪਿੱਛਾ ਕਰਦਾ ਹੈ। ਇਹ ਐਸੀ ਕਹਾਣੀ ਹੈ ਜੋ ਪ੍ਰਜਾਪਤੀ ਦੀ ਉਪਾਸ਼ਨਾ ਦੇ ਵਿਸ਼ਵਾਸ ਦੇ ਰਸਤੇ ਤੇ ਬੜਾ ਵੱਡਾ ਰੋੜਾ ਬਣ ਗਈ।

ਕਦੇ-ਕਦੇ ਬ੍ਰਾਹਮਣ ਗ੍ਰੰਥਾਂ ਦੇ ਕਾਂਡ ਪੜ੍ਹਦਿਆਂ ਇਉਂ ਪ੍ਰਤੀਤ ਹੁੰਦਾ ਹੈ ਕਿ ਏਕ ਪ੍ਰਭੂ ਦੀ ਲੋਚਾ ਦੀ ਤ੍ਰਿਪਤੀ ਪ੍ਰਜਾਪਤੀ ਦੇ ਸਰੂਪ ਵਿਚ ਹੋਣ ਵਾਲੀ ਹੈ ਜਿਸ ਨੂੰ ਕਿ ਸਾਰੇ ਜੀਵਾਂ ਦਾ ਸੁਆਮੀ ਥਾਪਿਆ ਗਿਆ ਹੈ ਅਤੇ ਹੋਰ ਸਾਰੇ ਦੇਵਤੇ ਉਸ ਦੀ ਨਵੀਂ ਨਵੇਲੀ ਸ਼ਾਨ ਦੇ ਸਾਹਮਣੇ ਲੋਪ ਹੁੰਦੇ ਹਨ। ਇਉਂ ਦਾ ਪਾਠ ਅੰਕਤ ਹੈ :

ਆਦਿ ਵਿਚ ਪ੍ਰਜਾਪਤੀ ਆਪ ਹੀ ਸਭ ਕੁਝ ਸੀ। (ਸਤਪਾਠ ਬ੍ਰਾਹਮਣ, II, 2, 401), ਪ੍ਰਜਾਪਤੀ ਭਾਰਤ ਹੈ, ਸਹਾਰਾ ਹੈ, ਉਹ ਸਭ ਨੂੰ ਧਾਰਨ ਕਰਨ ਵਾਲਾ ਹੈ (ਸਤਪਾਠ ਬ੍ਰਾਹਮਣ, 8, 1, 14), ਪ੍ਰਜਾਪਤੀ ਨੇ ਜੀਵਾਂ ਨੂੰ ਰਚਿਆ। ਆਪਣੇ ਸ੍ਰੇਸ਼ਟ ਪ੍ਰਾਣਾਂ ਤੋਂ ਉਸ ਨੇ ਦੇਵਤਿਆਂ ਦੀ ਰਚਨਾ ਕੀਤੀ ਅਤੇ ਹੋਰ ਪ੍ਰਾਣਾਂ ਤੋਂ ਮਨੁੱਖਾਂ ਦੀ। ਮਗਰੋਂ ਉਸ ਨੇ ਮੌਤ ਦੀ ਸਾਜਨਾ ਕੀਤੀ ਜੋ ਸਾਰੇ ਜੀਵਾਂ ਨੂੰ ਚਬਾ ਲਵੇਗੀ। ਉਸ ਪ੍ਰਜਾਪਤੀ ਦਾ ਅੱਧਾ ਭਾਗ ਸਾਂਤਿ (ਸਾ+ਅੰਤ) ਸੀ ਤੇ ਦੂਜਾ ਅੱਧਾ ਭਾਗ ਅਬਿਨਾਸ਼ੀ ਸੀ ਅਤੇ ਆਪਣੇ ਨਾਸ਼ਵਾਨ ਅਰਧ ਭਾਗ ਨਾਲ ਉਹ ਮੌਤ ਤੋਂ ਭੈ ਖਾਂਦਾ ਸੀ। (ਸਤਪਾਠ ਬ੍ਰਾਹਮਣ, X, 1, 3, 1)

**19. ਨਾਸਤਕਤਾ ਵਲ ਪ੍ਰਵਿਰਤੀ**

ਇਥੋਂ ਪ੍ਰਤੀਤ ਹੁੰਦਾ ਹੈ ਕਿ ਬ੍ਰਾਹਮਣ ਗ੍ਰੰਥਾਂ ਦੇ ਕਰਤਾ ਵੀ ਦੇਖਦੇ ਸਨ ਕਿ ਪ੍ਰਜਾਪਤੀ ਵਿਚ ਕੁਝ ਭਾਗ ਨਾਸ਼ਵਾਨ ਹੈ। ਇਕ ਹੋਰ ਪੈਰਾ ਐਸਾ ਹੈ ਜਿਸ ਵਿਚ ਉਹ ਇਥੋਂ ਤੀਕ ਕਹਿ ਦੇਣਗੇ ਕਿ ਅੰਤ ਤੇ ਪ੍ਰਜਾਪਤੀ ਟੁਕੜੇ-ਟੁਕੜੇ ਹੋ ਗਿਆ ਅਤੇ ਸਾਰੇ ਦੇਵਤੇ ਉਸ ਤੋਂ ਬੇਮੁਖ ਹੋ ਗਏ, ਕੇਵਲ ਇਕ ਮੈਨੂੰ (Manyu) (ਸਤਪਾਠ ਬ੍ਰਾਹਮਣ IX, 1, 1, 6) ਦੇ ਸਿਵਾ।

ਇਹ ਹੋਣੀ ਇਸ ਤਰ੍ਹਾਂ ਵਾਪਰੀ, ਭਾਵੇਂ ਇਸ ਦਾ ਭਾਵ ਉਹ ਨਹੀਂ ਸੀ ਜੋ ਉਪਾਸ਼ਕਾਂ ਨੇ ਚਿਤਵਿਆ ਸੀ।

ਹਿੰਦੂ ਚਿੰਤਨ ਵਿਕਾਸ ਕਰ ਰਿਹਾ ਸੀ ਅਤੇ ਹੋਰ ਤੇ ਹੋਰ ਬਲਵਾਨ ਹੋ ਰਿਹਾ ਸੀ। ਆਪਣੀ ਅਸੀਮ ਦੀ ਤਲਾਸ਼ ਵਿਚ ਇਕ ਸਮੇਂ ਲਈ ਉਹ ਪਹਾੜਾਂ ਤੇ ਦਰਿਆਵਾਂ ਨਾਲ, ਉਨ੍ਹਾਂ ਤੋਂ ਰੱਖਿਆ ਮੰਗ ਕੇ, ਉਨ੍ਹਾਂ ਦੀ ਸ਼ਾਨ ਦੀ ਨਿਰੰਤਰ ਉਸਤਤੀ ਕਰਕੇ, ਸੰਤੁਸ਼ਟ ਹੋ ਰਿਹਾ ਸੀ, ਭਾਵੇਂ ਉਹ ਸਦਾ ਹੀ ਇਨ੍ਹਾਂ ਵਸਤਾਂ ਨੂੰ ਕਿਸੇ ਹੋਰ ਦਾ ਚਿੰਨ੍ਹ ਮੰਨਦਾ ਰਿਹਾ ਸੀ, ਜਿਸ ਹੋਰ ਦੀ ਉਹ ਢੂੰਡ ਵਿਚ ਲੱਗਾ ਸੀ। ਸਾਡੇ ਆਰੀਆ ਪੂਰਵਜਾਂ ਦਾ ਆਕਾਸ਼, ਸੂਰਜ ਤੇ ਊਸ਼ਾ ਨੇ ਧਿਆਨ ਖਿਚਿਆ ਸੀ। ਇਨ੍ਹਾਂ ਵਿਚ ਉਹ ਕਿਸੇ ਚਿੰਤਨ ਸ਼ਕਤੀ ਦੀ ਹੋਂਦ ਅਨੁਭਵ ਕਰਦੇ ਸਨ ਜੋ ਉਨ੍ਹਾਂ ਦੇ ਇੰਦ੍ਰੀਆਂ ਦੀ ਕੁਝ ਪਕੜ ਵਿਚ ਆਉਂਦੀ ਸੀ ਅਤੇ ਕੁਝ ਅਗੋਚਰ ਰਹਿੰਦੀ ਸੀ। ਪਰ ਇਹ ਇੰਦ੍ਰੇ ਕਿਸੇ ਸ਼ਕਤੀ ਦਾ ਪਰੇ ਤੋਂ ਹੋਰ ਪਰੇ ਅਨੁਭਵ ਸਦਾ ਕਰਦੇ ਸਨ ਜਿਸ ਨੂੰ ਇਹ ਪਕੜ ਨਹੀਂ ਸਨ ਸਕਦੇ।

ਉਹ ਇਸ ਪੜਾ ਤੋਂ ਵੀ ਅੱਗੇ ਗਏ। ਸਾਫ਼ ਸੁੰਦਰ ਆਕਾਸ਼ ਵਿਚ ਉਨ੍ਹਾਂ ਇਸ ਨੂੰ ਰੁਸ਼ਨਿਆਣ ਵਾਲੀ ਸ਼ਕਤੀ ਦਾ ਅਨੁਭਵ ਕੀਤਾ; ਸਭ ਨੂੰ ਆਪਣੇ ਘੇਰੇ ਵਿਚ ਲੈਣ ਵਾਲੇ ਪੁਲਾੜ ਨੂੰ ਵੀ ਉਨ੍ਹਾਂ ਕਿਸੇ ਦੀ ਗਲਵਕੜੀ ਵਿਚ ਅਨੁਭਵ ਕੀਤਾ, ਦਾਮਨੀ ਦੀ ਗੜ੍ਹਕ ਤੇ ਤੂਫ਼ਾਨ ਦੀ ਗਰਜ ਵਿਚ ਉਨ੍ਹਾਂ ਨੇ ਚੀਕਣ ਚਿੰਘਾੜਨ ਵਾਲੇ ਤੇ ਖਰੂਦ ਮਚਾਣ ਵਾਲੇ ਦੇਵਾਂ ਨੂੰ ਅਨੁਭਵ ਕਰਦੇ ਹੋਏ ਅਤੇ ਬਰਖਾ ਵਿਚੋਂ ਉਨ੍ਹਾਂ ਇੰਦ੍ਰ ਜਾਂ ਬਰਖਾਦਾਤਾ ਦੀ ਕਲਪਨਾ ਕੀਤੀ।

ਇਨ੍ਹਾਂ ਅੰਤਲੇ ਪੜਾਵਾਂ ਤੇ ਪੁੱਜਦਿਆਂ ਹੀ ਪਹਿਲਾ ਪ੍ਰਤੀਕਰਮ ਵੀ ਪ੍ਰਗਟ ਹੋਇਆ ਜਾਂ ਪਹਿਲਾ ਸ਼ੰਕਾ ਵੀ ਉਤਪੰਨ ਹੋਇਆ। ਜਿਥੋਂ ਤੀਕ ਪ੍ਰਾਚੀਨ ਆਰੀਅਨ ਉਪਾਸ਼ਕਾਂ ਦੇ ਐਸੇ ਧਾਰਮਿਕ ਵਿਚਾਰਾਂ ਦਾ ਸੰਬੰਧ ਹੈ ਜਿਨ੍ਹਾਂ ਵਿਚ ਉਨ੍ਹਾਂ ਦਾ ਆਧਾਰ ਕੋਈ ਪ੍ਰਤੱਖ ਜਾਂ ਦ੍ਰਿਸ਼ਟਮਾਨ ਪਦਾਰਥ ਆਦਿ ਸੀ, ਉਦੋਂ ਨਿਰਸੰਦੇਹ, ਉਹ ਆਪਣੀਆਂ ਧਾਰਮਿਕ ਭਾਵਨਾਵਾਂ ਵਿਚ, ਇੰਦ੍ਰੀਆਂ ਦੀ ਪਕੜ ਵਿਚ ਆਉਣ ਵਾਲੀ ਸੀਮਾਂ ਤੋਂ ਬਹੁਤ ਉਪਰ ਲੰਘ ਜਾਂਦੇ ਰਹੇ ਹਨ, ਪਰ ਫਿਰ ਵੀ ਕੋਈ ਇਹ ਨਹੀਂ ਕਹਿ ਸਕਦਾ ਕਿ ਉਨ੍ਹਾਂ ਦੇ ਦੇਵਤਿਆਂ ਜਾਂ ਇਸ਼ਟ ਦੇਵਾਂ ਦੀ ਹੋਂਦ ਨਹੀਂ ਸੀ ਜਾਂ ਉਨ੍ਹਾਂ ਦੇ ਦੇਵ ਸੰਕਲਪ ਦਾ ਆਧਾਰ ਐਂਦ੍ਰਿਕ ਨਹੀਂ ਸੀ, ਪਹਾੜ ਤੇ ਦਰਿਆ ਸਾਖਿਆਤ ਸਾਹਮਣੇ ਸਨ ਤੇ ਆਪਣੇ ਸਾਖੀ ਆਪ ਸਨ, ਜੇ ਉਨ੍ਹਾਂ ਦੀ ਕੀਤੀ ਗਈ ਉਸਤਤੀ ਅਤਿ-ਕਥਨੀ ਪ੍ਰਤੀਤ ਹੁੰਦੀ ਹੈ, ਤਾਂ ਉਹ ਘੱਟ ਕੀਤੀ ਜਾ ਸਕਦੀ ਹੈ, ਪਰ ਉਨ੍ਹਾਂ ਦੀ ਹੋਂਦ ਤੇ ਸ਼ੱਕ ਨਹੀਂ ਕੀਤਾ ਜਾ ਸਕਦਾ। ਇਹੋ ਗੱਲ ਆਕਾਸ਼, ਸੂਰਜ ਤੇ ਉਸ਼ਾ ਬਾਰੇ ਕਹੀ ਜਾ ਸਕਦੀ ਹੈ। ਇਹ ਵੀ ਸਦਾ ਮੌਜੂਦ ਸਨ ਤੇ ਭਾਵੇਂ ਇਹ ਸਰੂਪ ਵਧੇਰੇ ਕਲਪਿਤ ਹੋਂਦ ਵਾਲੇ ਕਹੇ ਜਾ ਸਕਦੇ ਹਨ, ਪਰ ਫਿਰ ਵੀ ਮਨੁੱਖੀ ਮਨ ਦੀ ਬਣਤਰ ਐਸੀ ਹੈ ਕਿ ਇਹ ਕਿਸੇ ਦੇ ਸਰੂਪ ਦੀ ਕਲਪਨਾ ਨਹੀਂ ਕਰਦਾ ਜਿਤਨੇ ਤੀਕ ਉਸ ਦਾ ਕੋਈ ਝਾਉਲਾ ਨਾ ਦਿਸਦਾ ਹੋਵੇ, ਉਸ ਦੀ ਕੋਈ ਹਸਤੀ ਜਾਂ ਅਸਲੀਅਤ ਨਾ ਪ੍ਰਤੀਤ ਹੋਵੇ। ਜ਼ਦੋਂ ਅਸੀਂ ਤੀਜੀ ਸ਼੍ਰੇਣੀ ਦੇ ਦੇਵਤਿਆਂ ਦੀ ਗੱਲ ਕਰਦੇ ਹਾਂ, ਜੋ ਨਾ ਕੇਵਲ ਠੋਸ ਵਜੂਦ ਵਾਲੇ ਨਹੀਂ ਸਗੋਂ ਦ੍ਰਿਸ਼ਟਮਾਨ ਵੀ ਨਹੀਂ, ਤਾਂ ਗੱਲ ਕੁਝ ਹੋਰ ਬਣ ਜਾਂਦੀ ਹੈ। ਇੰਦ੍ਰ ਬਾਰਸ਼ ਦਾ ਦਾਤਾ ਹੈ ਅਤੇ ਰੁਦ੍ਰ ਜੋ ਗਰਜਦਾ ਹੈ, ਇਹ ਨਿਰੋਲ ਮਨੁੱਖੀ ਮਨ ਦੀ ਕਲਪਨਾ ਸਨ। ਜੋ ਕੁਝ ਪ੍ਰਤੱਖ ਸੀ ਇਹ ਤੇ ਬਰਖਾ ਸੀ ਜਾਂ ਗੜ੍ਹਕ ਸੀ, ਪਰ ਕੁਦਰਤ ਦੇ ਪਾਸਾਰੇ ਵਿਚ ਕੋਈ ਐਸੀ ਵਸਤੂ ਨਹੀਂ ਸੀ ਜੋ ਕਿਸੇ ਦੇਵਤਾ ਦੀ ਹੋਂਦ ਦੀ ਪ੍ਰਮਾਣ ਮੰਨੀ ਜਾ ਸਕਦੀ। ਗਰਜ ਤੇ ਵਰਖਾ ਨੂੰ ਦੈਵੀ ਨਹੀਂ ਸੀ ਮੰਨਿਆ ਗਿਆ, ਸਗੋਂ ਉਨ੍ਹਾਂ ਹਸਤੀਆਂ ਦਾ ਕਰਤਾ ਮੰਨਿਆ ਗਿਆ ਜਿਨ੍ਹਾਂ ਨੇ ਆਪ ਕਦੇ ਸਾਕਾਰ ਰੂਪ ਨਹੀਂ ਧਾਰਿਆ।

ਮਨੁੱਖ ਨੇ ਉਨ੍ਹਾਂ ਦਾ ਕਰਤੱਵ ਦੇਖਿਆ, ਅਤੇ ਬਸ; ਕੋਈ ਵੀ ਆਕਾਸ਼ ਜਾਂ ਸੂਰਜ ਜਾਂ ਊਸ਼ਾ ਜਾਂ ਕਿਸੇ ਹੋਰ ਦ੍ਰਿਸ਼ਟਮਾਨ ਵਸਤੂ ਵਲ ਸੰਕੇਤ ਕਰਕੇ, ਇੰਦ੍ਰ ਜਾਂ ਰੁਦ੍ਰ ਦੀ ਆਪਣੇ ਪ੍ਰਾਚੀਨਤਮ ਸਰੂਪ ਤੇ ਅਰਥਾਂ ਵਿਚ, ਹੋਂਦ ਨਹੀਂ ਸੀ ਦਰਸਾ ਸਕਦਾ। ਇਹ ਭੇਦ ਕੁਝ ਇਸ ਤਰ੍ਹਾਂ ਦਾ ਹੈ ਜਿਵੇਂ ਕਿ ਕੋਈ ਮਨੁੱਖੀ ਖੋਪਰੀ ਜਾਂ ਕਿਸੇ ਘੜੇ ਤਰਾਸ਼ੇ ਪੱਥਰ ਦੇ ਟੁਕੜੇ ਨੂੰ ਇਹ ਸਿੱਧ ਕਰਨ ਲਈ ਵਰਤੇ ਕਿ ਪ੍ਰਾਚੀਨ ਸਮੇਂ ਵਿਚ ਮਨੁੱਖੀ ਜੀਵਨ ਤੇ ਉਸ ਦੀ ਕਰਮਸ਼ੀਲਤਾ ਹੈ ਸਨ। ਅਸੀਂ ਪਹਿਲਾਂ ਦੇਖ ਚੁੱਕੇ ਹਾਂ ਕਿ ਇੰਦ੍ਰ ਦਾ ਸੰਕਲਪ ਕੇਵਲ ਇਸੇ ਲਈ ਹੀ ਹੋਰ ਦੇਵਤਿਆਂ ਨਾਲੋਂ ਵਧੇਰੇ ਵਧਦਾ-ਫੁਲਦਾ ਗਿਆ ਅਤੇ ਆਪਣੇ ਉਪਾਸ਼ਕਾਂ ਦੇ ਹਿਰਦਿਆਂ ਵਿਚ ਵਧੇਰੇ ਜ਼ਾਤੀ, ਨਾਟਕੀ ਤੇ ਮਿੱਥ ਵਾਲੇ ਰੂਪ ਧਾਰਨ ਕਰੀ ਗਿਆ, ਕਿਉਂਕਿ ਕੁਦਰਤ ਵਿਚ ਕੋਈ ਵਸਤੂ ਨਹੀਂ ਸੀ ਜਿਸ ਨਾਲ ਸਰੂਪ ਸੰਬੰਧਤ ਸੀ, ਨਾ ਹੀ ਕੋਈ ਦ੍ਰਿਸ਼ਟਮਾਨ ਵਸਤੂ ਸਾਮ੍ਹਣੇ ਸੀ ਜੋ ਉਸ ਦੇ ਸੰਕਲਪ ਨੂੰ ਨਿਸ਼ਚਿਤ ਕਰ ਸਕੇ। ਕਿਸੇ ਹੋਰ ਵੈਦਿਕ ਦੇਵਤੇ ਨਾਲੋਂ ਇੰਦ੍ਰ ਦੇ ਜੁੱਧਾਂ ਦਾ ਵਧ ਬਿਆਨ ਹੈ ਅਤੇ ਇੰਦ੍ਰ ਦੀਆਂ ਵਧ ਕਥਾਵਾਂ ਸੁਣਾਈਆਂ ਜਾਂਦੀਆਂ ਹਨ; ਇਹ ਤੱਥ ਸਾਡੀ ਇਹ ਸਮਝਣ ਵਿਚ ਸਹਾਇਤਾ ਕਰਦਾ ਹੈ ਕਿ ਪ੍ਰਾਚੀਨ ਕਵੀ ਵੀ ਇਹ ਮੰਨਦੇ ਸਨ ਕਿ

ਉਸਨੇ ਦਿਔਂ ਜੋ ਕਿ ਭਾਰਤੀ ਜ਼ੀਅਸ (Zeus) ਹੈ, ਦੀ ਥਾਂ ਮੱਲ ਲਈ ਹੈ ਅਤੇ ਉਸ ਤੋਂ ਵਧ ਮਹਾਨਤਾ ਵਾਲਾ ਹੋ ਗਿਆ ਹੈ। ਪਰ ਇਸ ਦਾ ਪ੍ਰਤੀਕਰਮ ਵੀ ਹੋਣ ਵਾਲਾ ਸੀ।

ਇਹੋ ਦੇਵਤਾ, ਜਿਸ ਬਾਰੇ ਕੁਝ ਸਮਾਂ ਇਹੋ ਪ੍ਰਤੀਤ ਹੁੰਦਾ ਸੀ ਕਿ ਉਸ ਨੇ ਹੋਰ ਸਾਰੇ ਦੇਵਤਿਆਂ ਨੂੰ ਮਾਤ ਪਾ ਦਿੱਤਾ ਸੀ ਅਤੇ ਜਿਸ ਨੂੰ ਬਹੁਤੇ ਲੋਕ, ਜੇ ਸਰਬ ਸ੍ਰੇਸ਼ਟ ਨਹੀਂ ਸਨ ਮੰਨਦੇ, ਤਾਂ ਘੱਟੋ-ਘੱਟ ਵੇਦ ਦਾ ਸਭ ਤੋਂ ਵਧ ਪ੍ਰਿਯ ਦੇਵਤਾ ਮੰਨਦੇ ਸਨ—ਹੀ ਸੀ ਜਿਸ ਦੀ ਹੋਂਦ ਤੇ ਸਭ ਤੋਂ ਪਹਿਲਾਂ ਸੰਦੇਹ ਕੀਤਾ ਜਾਣ ਲੱਗਾ।

**20. ਇੰਦ੍ਰ ਬਾਰੇ ਸ਼ਰਧਾ ਤੇ ਸੰਦੇਹ**

ਇਹ ਗੱਲ ਅਜੀਬ ਪ੍ਰਤੀਤ ਹੁੰਦੀ ਹੈ ਕਿ ਕਿਸੇ ਵੀ ਹੋਰ ਦੇਵਤੇ ਨਾਲੋਂ ਵੈਦਿਕ ਸੂਕਤਾਂ ਵਿਚ, ਇੰਦ੍ਰ ਵਿਚ ਸ਼ਰਧਾ ਭਾਵਨਾ ਰੱਖਣ ਲਈ ਵਧ ਪ੍ਰੇਰਨਾ ਹੈ। ਪਾਠ ਹੈ : 'ਜਦੋਂ ਕ੍ਰੋਧਿਤ ਹੋ ਕੇ ਇੰਦ੍ਰ ਆਪਣੀ ਵਜ੍ਰ ਚਲਾਉਂਦਾ ਹੈ ਤਾਂ ਲੋਕੀਂ ਉਸ ਵਿਚ ਸ਼ਰਧਾ ਧਾਰਦੇ ਹਨ (ਰਿਗਵੇਦ 1, 55, 5) । ਹੋਰ ਪਾਠ ਹੈ : 'ਉਸ ਦੇ ਇਸ ਮਹਾਨ ਸ਼ਕਤੀਵਰ ਕਰਤੱਵ ਨੂੰ ਦੇਖੋ ਅਤੇ ਉਸ ਦੀ ਸ਼ਕਤੀ ਵਿਚ ਵਿਸ਼ਵਾਸ ਧਾਰਨ ਕਰੋ' (ਉਹੋ, 1, 103, 5)। 'ਹੇ ਇੰਦ੍ਰ, ਸਾਡੇ ਬੰਧੂਆਂ ਨੂੰ ਦੁਖ ਨਾ ਪੁਜਾਈਂ, ਕਿਉਂਕਿ ਅਸੀਂ ਤੇਰੀ ਸ਼ਕਤੀ ਨੂੰ ਮੰਨਦੇ ਹਾਂ' (ਉਹੋ, 1, 104, 6)। 'ਹੇ ਇੰਦ੍ਰ, ਸੂਰਜ ਤੇ ਚੰਨ ਨਿਸ਼ਚਿਤ ਗਤੀ ਵਿਚ ਚੱਲਦੇ ਹਨ, ਤਾਂ ਜੋ ਸਾਨੂੰ ਵਿਸ਼ਵਾਸ ਆਵੇ' (ਉਹੋ, 1, 122, 2)। ਇਹੋ ਜਿਹੀ ਪ੍ਰੇਰਨਾ ਤਾਂ ਐਸੀ ਧਰਮਸ਼ਾਸਤ੍ਰੀ ਦਲੀਲਬਾਜ਼ੀ ਜਾਪਦੀ ਹੈ ਜਿਸ ਦੀ ਇਤਨੇ ਪ੍ਰਾਚੀਨ ਸਮੇਂ ਵਿਚ ਆਸ ਨਹੀਂ ਹੋ ਸਕਦੀ। ਪਰ ਮਨੁੱਖੀ ਮਨ ਦੇ ਇਤਿਹਾਸ ਵਿਚ ਵੀ ਇਹ ਸੂਝ ਮਿਲਦੀ ਹੈ, ਕਿ ਹਰ ਨਵੀਂ ਪ੍ਰਤੀਤ ਹੋ ਰਹੀ ਚੀਜ਼ ਪੁਰਾਤਨ ਹੈ ਤੇ ਹਰ ਪੁਰਾਤਨ ਪ੍ਰਤੀਤ ਹੋ ਰਹੀ ਚੀਜ਼ ਨਵੀਨ ਹੈ। ਇਹ ਵਿਚਾਰਨ ਵਾਲੀ ਗੱਲ ਹੈ ਕਿ ਸੰਸਾਰਿਕ ਵਸਤੂ ਤੇ ਮਨੁੱਖੀ ਵਿਚਾਰ ਕਿਤਨੇ ਇਕ ਦੂਜੇ ਨਾਲ ਨਿਕਟੀ ਰੂਪ ਵਿਚ ਸੰਬੰਧਿਤ ਹਨ। ਇਥੇ ਵਿਸ਼ਵਾਸ ਲਈ ਜੋ ਪਹਿਲੀ ਵਾਰੀ ਸ਼ਬਦ ਸ਼ਰਧਾ ਵਰਤਿਆ ਹੈ, ਇਹ ਉਹੋ ਸ਼ਬਦ ਹੈ ਜੋ ਲਾਤੀਨੀ ਦਾ ਸ਼ਬਦ 'ਕਰੀਡੋ' (Credo) ਹੈ ਤੇ ਜੋ ਹੁਣ ਵੀ ਸਾਡੇ ਆਪਣੇ ਸ਼ਬਦ 'ਕਰੀਡ' (Creed) ਵਿਚ ਚੱਲ ਰਿਹਾ ਹੈ। ਇਥੇ ਰੋਮਨ ਲੋਕ Credidi ਸ਼ਬਦ ਵਰਤਦੇ ਹਨ; ਬ੍ਰਾਹਮਣ ਸ਼ਰਧਾ ਵਰਤਦੇ ਸਨ; ਜਿਥੇ ਰੋਮਨ Creditum ਕਹਿੰਦੇ ਸਨ, ਬ੍ਰਾਹਮਣ ਸ਼੍ਰਧਤਮ ਆਖਦੇ ਸਨ। ਇਸ ਤੋਂ ਇਹ ਪਤਾ ਲੱਗਦਾ ਹੈ ਕਿ ਇਹ ਸ਼ਬਦ ਤੇ ਇਹ ਵਿਚਾਰ ਆਰੀਅਨ ਪ੍ਰਵਾਹ ਦੇ ਨਿੱਖੜਨ ਤੋਂ ਪਹਿਲਾਂ ਮੌਜੂਦ ਸਨ, ਜਦੋਂ ਕਿ ਸੰਸਕ੍ਰਿਤ, ਸੰਸਕ੍ਰਿਤ ਨਹੀਂ ਸੀ ਅਤੇ ਲਾਤੀਨੀ, ਲਾਤੀਨੀ ਨਹੀਂ ਸੀ। ਉਦੋਂ, ਪ੍ਰਾਚੀਨ ਸਮੇਂ, ਲੋਕੀਂ ਉਸ ਗੱਲ ਦਾ ਵੀ ਵਿਸ਼ਵਾਸ ਕਰਦੇ ਸਨ ਜਿਸ ਨੂੰ ਨਾ ਉਨ੍ਹਾਂ ਦੇ ਇੰਦ੍ਰੇ ਅਨੁਭਵ ਕਰ ਸਕਦੇ ਸਨ ਅਤੇ ਨਾ ਬੁੱਧੀ ਸਮਝ ਸਕਦੀ ਸੀ। ਉਹ ਮੰਨਦੇ ਸਨ ਅਤੇ ਉਹ ਕੇਵਲ ਇਕ ਤੱਥ ਦੇ ਰੂਪ ਵਿਚ ਨਹੀਂ ਸਨ ਮੰਨਦੇ, ਸਗੋਂ ਉਸ ਨੇ ਆਪਣੀ ਮਨੌਤ ਲਈ ਇਕ ਸ਼ਬਦ ਵੀ ਘੜ ਲਿਆ ਸੀ, ਭਾਵ, ਉਹ ਚੇਤਨ ਸਨ ਕਿ ਉਨ੍ਹਾਂ ਦੀ ਮਨੌਤ ਦਾ ਮੰਤਵ ਕੀ ਸੀ ਅਤੇ ਕਿਵੇਂ ਉਹ ਆਪਣੀ ਸੋਚਣੀ ਨੂੰ ਸ਼ਰਧਾ ਕਹਿ ਕੇ ਪਵਿੱਤਰ-ਪਾਵਨ ਬਣਾ ਰਹੇ ਸਨ। ਇਸ ਗੱਲ ਵਿਚ ਜੋ ਕੁਝ ਲੁਕਿਆ ਹੋਇਆ ਹੈ ਉਸ ਦੇ ਸਾਰੇ ਪੱਖਾਂ ਬਾਰੇ ਮੈਂ ਇਥੇ ਵਿਚਾਰ ਨਹੀਂ ਕਰ ਸਕਦਾ; ਇਥੇ ਤਾਂ ਮੈਂ ਕੇਵਲ ਤੁਹਾਡਾ ਧਿਆਨ ਉਸ ਅਸੀਮ ਪਰੰਪਰਾ ਵਲ

ਦਿਵਾ ਸਕਦਾ ਹਾਂ ਜੋ ਇਕੋ ਇਹੋ ਸ਼ਬਦ ਐਲਪਸ ਪਰਬਤ ਤੇ ਕੋਹ ਕਾਫ਼ ਤੋਂ ਲੈ ਕੇ ਹਿਮਾਲਾ ਪਰਬਤ ਤੀਕ ਦ੍ਰਿਸ਼ਟਮਾਨ ਕਰਦਾ ਰਿਹਾ ਹੈ।

ਫਿਰ ਵੀ, ਇਹੋ ਇੰਦ੍ਰ ਦੇਵਤਾ ਹੀ ਸੀ ਜਿਸ ਵਿਚ ਸਭ ਦੇਵਤਿਆਂ ਤੋਂ ਪਹਿਲਾਂ ਵਿਸ਼ਵਾਸ ਬੱਝਾ ਸੀ ਤੇ ਜਿਸ ਬਾਰੇ ਉਸ ਦੇ ਉਪਾਸ਼ਕਾਂ ਵਿਚ ਸਭ ਤੋਂ ਪਹਿਲਾਂ ਸ਼ੰਕੇ ਉਪਜੇ, ਜਦੋਂ ਕਿ ਹੋਰ ਬਹੁਤ ਸਾਰੇ ਦੇਵਤਿਆਂ ਦੀ ਹਸਤੀ ਸਿੱਧੀ ਹੀ ਮੰਨ ਲਈ ਗਈ। ਪਾਠ ਇਸ ਤਰ੍ਹਾਂ ਹੈ (ਦੇਖੋ ਰਿਗਵੇਦ, VIII, 100, 5):

'ਇੰਦ੍ਰ ਦੀ ਉਸਤਤੀ ਕਰੋ, ਜੇ ਤੁਸੀਂ ਖੱਟੀ ਚਾਹੁੰਦੇ ਹੋ; ਉਸ ਦੀ ਸੱਚੀ ਉਸਤਤੀ ਕਰੋ, ਜੇ ਉਹ ਸੱਚਮੁਚ ਹੈ। ਕਈ ਕਹਿੰਦੇ ਹਨ ਕਿ ਇੰਦ੍ਰ ਨਹੀਂ ਹੈ; ਕਿਸ ਨੇ ਉਸ ਨੂੰ ਦੇਖਿਆ ਹੈ? ਅਸੀਂ ਕਿਸ ਦੀ ਉਸਤਤੀ ਕਰੀਏ ?'

ਇਸ ਸੂਕਤ ਵਿਚ ਕਵੀ ਪਾਸਾ ਪਲਟਦਾ ਹੈ ਅਤੇ ਇੰਦ੍ਰ ਨੂੰ ਸਾਹਮਣੇ ਲਿਆ ਕੇ, ਉਸ ਦੇ ਮੂੰਹੋਂ ਹੀ ਅਖਵਾਂਦਾ ਹੈ :—

'ਹੇ ਉਪਾਸ਼ਕ, ਮੈਂ ਇਥੇ ਹਾਂ, ਮੈਨੂੰ ਦੇਖ। ਸ਼ਕਤੀ ਕਰਕੇ ਮੈਂ ਸਭ ਜੀਵਾਂ ਤੇ ਭਾਰੂ ਹੁੰਦਾ ਹਾਂ।' (ਉਹੀ) ਇਕ ਹੋਰ ਮੰਤ੍ਰ ਵਿਚ ਇਸ ਤਰ੍ਹਾਂ ਵੀ ਕਿਹਾ ਹੈ (ਉਹੋ, II, 12, 5)।

'ਉਹ ਮਹਾਂ ਭਿਅੰਕਰ ਦੇਵਤਾ ਜਿਸ ਬਾਰੇ ਕਿਹਾ ਜਾਂਦਾ ਹੈ ਕਿ ਉਹ ਕਿਥੇ ਹੈ ਅਤੇ ਜਿਸ ਬਾਰੇ ਕਈ ਕਹਿੰਦੇ ਹਨ ਕਿ ਉਹ ਹੈ ਹੀ ਨਹੀਂ : ਆਪੇ ਸ਼ਤਰੂਆਂ ਦਾ ਧਨ ਇਸ ਤਰ੍ਹਾਂ ਹਿਰ ਲੈਂਦਾ ਹੈ ਜਿਵੇਂ ਸ਼ਤਰੰਜ ਦੇ ਮੋਹਰੇ ਉੱਡਦੇ ਹਨ। ਹੇ ਭਾਈ, ਉਸ ਵਿਚ ਸ਼ਰਧਾ ਰੱਖੋ, ਉਹ ਇੰਦ੍ਰ ਸੱਚ-ਮੁਚ ਹੈ।'

ਜਦੋਂ ਅਸੀਂ ਇਸ ਤਰ੍ਹਾਂ ਪ੍ਰਾਚੀਨ ਦੇਵਤੇ ਦਿਔਂ ਨੂੰ ਇੰਦ੍ਰ ਭੁਲਿਆ-ਵਿਸਰਿਆ ਦੇਵਤਾ ਬਣਾ ਦਿੱਤਾ ਗਿਆ ਦੇਖਦੇ ਹਾਂ ਫਿਰ ਇਹ ਦੇਖਦੇ ਹਾਂ ਕਿ ਇੰਦ੍ਰ ਦੀ ਆਪਣੀ ਹਸਤੀ ਤੋਂ ਇਨਕਾਰ ਹੁੰਦਾ ਹੈ, ਪ੍ਰਜਾਪਤੀ ਨੂੰ ਨਾਸ਼ ਹੁੰਦਾ ਦੇਖਦੇ ਹਾਂ ਤੇ ਜਦੋਂ ਇਕ ਹੋਰ ਕਵੀ ਖੁੱਲਮ ਖੁੱਲ੍ਹਾ ਕਹਿੰਦਾ ਸੁਣਦੇ ਹਾਂ ਕਿ ਸਾਰੇ ਦੇਵਤੇ ਕੇਵਲ ਨਾਮ ਮਾਤਰ ਹਨ, ਤਦ ਸਾਨੂੰ ਖ਼ਿਆਲ ਹੋ ਸਕਦਾ ਹੈ ਕਿ ਧਾਰਮਿਕ ਵਿਚਾਰ ਦਾ ਜੋ ਪ੍ਰਵਾਹ ਪਹਾੜਾਂ ਤੇ ਦਰਿਆਵਾਂ ਵਿਚ ਵਿਸ਼ਵਾਸ ਰੱਖਦਿਆਂ ਉਪਜਿਆ ਸੀ ਤੇ ਜਿਸ ਨੇ ਫਿਰ ਆਕਾਸ਼ ਤੇ ਸੂਰਜ ਦੀ ਉਪਾਸ਼ਨਾ ਕੀਤੀ ਤੇ ਫਿਰ ਇਹੋ ਜਿਹੇ ਅਦ੍ਰਿਸ਼ਟਮਾਨ ਦੇਵਤਿਆਂ, ਜਿਵੇਂ ਕਿ ਤੂਫ਼ਾਨ ਦੀ ਗਰਜ ਤੇ ਮੀਂਹ ਦੇ ਦੇਵਤੇ ਦੀ ਉਪਾਸ਼ਨਾ ਕਰਾਈ, ਉਹੋ ਲਗਭਗ ਸਮਾਪਤ ਹੋਣ ਤੇ ਆ ਗਿਆ ਹੈ। ਅਸੀਂ ਭਾਰਤ ਵਿਚ ਵੀ ਉਸੇ ਪ੍ਰਕਾਰ ਦੀ ਪ੍ਰਲੈ ਦੀ ਸੰਭਾਵਨਾ ਮੰਨ ਸਕਦੇ ਹਾਂ ਜਿਸ ਦੀ ਪੇਸ਼ੀਨਗੋਈ ਆਈਸਲੈਂਡ (Iceland) ਤੇ ਈਡਾ (Edda) ਕਵੀਆਂ ਨੇ ਕੀਤੀ ਹੈ—ਸੰਸਾਰ ਦੇ ਵਿਕਾਸ ਤੋਂ ਪਹਿਲਾਂ, ਦੇਵਤਿਆਂ ਦਾ ਘੁਸਮੁਸਾ। ਅਸੀਂ ਉਸ ਪੜਾ ਤੇ ਪਹੁੰਚ ਗਏ ਪ੍ਰਤੀਤ ਹੁੰਦੇ ਹਾਂ ਜਿਥੇ ਇਹ ਦਿਸਦਾ ਹੈ ਕਿ ਏਕਈਸ਼ਵਰਵਾਦ ਇਕ ਪਾਸੇ ਬਹੁਦੇਵਵਾਦ ਵਿਚ ਬਦਲ ਜਾਣ ਤੋਂ ਅਤੇ ਦੂਜੇ ਪਾਸੇ ਨਿਰੋਲ ਏਕਪ੍ਰਭੂਵਾਦ ਵਿਚ ਉਲਟ ਜਾਣ ਤੋਂ ਨਿਸਫ਼ਲ ਰਹਿਣ ਮਗਰੋਂ, ਅਵੱਸ਼ ਹੀ ਨਾਸਤਕਤਾ ਜਾਂ ਦੇਵੀ-ਦੇਵਤਿਆਂ ਤੋਂ ਬੇਪ੍ਰਤੀਤੀ, ਵਿਚ ਵੱਟ ਰਿਹਾ ਹੈ।

### 21. ਸੁਹਿਰਦ ਤੇ ਉਜੱਡ ਨਾਸਤਕਤਾ ਵਿਚ ਭੇਦ

ਇਹੋ ਹੀ ਹੋਇਆ। ਤਦ ਵੀ ਨਾਸਤਕਤਾ ਭਾਰਤੀ ਧਰਮ ਦਾ ਅੰਤਮ ਨਿਰਣਾ ਨਹੀ ਹੈ, ਭਾਵੇਂ ਕੁਝ ਸਮਾਂ, ਵਿਸ਼ੇਸ਼ ਕਰਕੇ ਬੁੱਧਮਤਿ ਦੇ ਕਈ ਰੂਪਾਂ ਵਿਚ, ਇਉਂ ਹੀ ਪ੍ਰਤੀਤ ਹੁੰਦਾ ਹੈ। ਸ਼ਾਇਦ, ਜਿਥੋਂ ਤੀਕ ਭਾਰਤੀ ਧਰਮ ਦਾ ਸੰਬੰਧ ਹੈ, ਸ਼ਬਦ ਨਾਸਤਕਤਾ ਅਢੁੱਕਵਾਂ ਹੈ। ਪ੍ਰਾਚੀਨ ਹਿੰਦੂਆਂ ਵਿਚ ਨਾ ਤਾਂ ਕਵੀ ਹੋਮਰ ਦੇ ਢਾਡੀਆਂ ਵਾਲਾ θεο'ι ਸੀ ਅਤੇ ਨਾ ਹੀ ਈਲੀਐਟਿਕ ਫਿਲਾਸਫ਼ਰਾਂ ਵਾਲਾ θεο's ਸੀ। ਉਨ੍ਹਾਂ ਦੀ ਨਾਸਤਕਤਾ ਨੂੰ, ਜਿਵੇਂ ਦੀ ਇਹ ਸੀ, ਅਸੀਂ ਅਸਲ ਵਿਚ ਕੇਵਲ ਨਿਰਦੇਵਵਾਦ (Adevism) ਜਾਂ ਪ੍ਰਾਚੀਨ ਦੇਵਤਿਆਂ ਤੋਂ ਇਨਕਾਰ ਕਹਿ ਸਕਦੇ ਹਾਂ। ਇਹੋ ਜਿਹਾ ਇਨਕਾਰ ਜਾਂ ਖੰਡਨ-ਭਾਵ, ਕਿਸੇ ਗੱਲ ਤੇ ਕਦੇ ਸ਼ਰਧਾ ਸੀ ਪਰ ਫਿਰ ਦਿਆਨਤਦਾਰ ਸ਼ੰਕਾ ਹੋ ਗਿਆ—ਤਾਂ, ਨਾ ਕੇਵਲ ਇਹ ਕਿ ਇਸ ਨੂੰ ਨਾਸ਼ ਨਹੀਂ ਕਿਹਾ ਜਾ ਸਕਦਾ, ਸਗੋਂ ਇਹ ਤੇ ਸਾਰੇ ਧਰਮਾਂ ਦਾ ਜ਼ਰੂਰੀ ਨੇਮ ਹੈ। ਪ੍ਰਾਚੀਨ ਆਰੀਆ ਮੁੱਢ ਤੋਂ, ਸਗੋਂ ਮੁੱਢ ਵਿਚ ਵਧ—ਤੇ ਮਗਰੋਂ ਘੱਟ, ਅਪਰੰਪਰ, ਅਸੀਮ, ਪ੍ਰਭੂ ਜਾਂ ਹੁਣ ਅਸੀਂ ਉਸ ਨੂੰ ਜੋ ਵੀ ਕਹਿ ਲਈਏ, ਦੀ ਹੋਂਦ ਦੇ ਵਿਸ਼ਵਾਸੀ ਸਨ ਅਤੇ ਉਨ੍ਹਾਂ ਉਸ ਨੂੰ ਗ੍ਰਹਿਣ ਕਰਨ ਤੇ ਸਮਝਣ ਦਾ ਇਕ ਤੋਂ ਮਗਰੋਂ ਦੂਜਾ ਨਾਂ ਦੇ ਕੇ ਉਸੇ ਤਰ੍ਹਾਂ ਹੀ ਜਤਨ ਕੀਤਾ ਜਿਵੇਂ ਅਸੀਂ ਸਾਰੇ ਕਰਦੇ ਹਾਂ। ਉਨ੍ਹਾਂ ਨੇ ਸਮਝਿਆ ਕਿ ਉਹ ਤੱਥ ਉਨ੍ਹਾਂ ਨੂੰ ਪਹਾੜਾਂ ਤੇ ਦਰਿਆਵਾਂ, ਊਸ਼ਾ, ਸੂਰਜ, ਆਕਾਸ਼ ਤੇ ਸਵਰਗ ਤੇ ਫਿਰ ਸਵਰਗ—ਵਾਸੀ ਪਿਤਾ ਵਿਚ ਮਿਲ ਗਿਆ ਹੈ। ਪਰ ਹਰ ਨਾਂ ਦੇਣ ਮਗਰੋਂ, ਉਨ੍ਹਾਂ ਨੂੰ ਅਨੁਭਵ ਹੋਇਆ ਕਿ ਉਹ ਸੱਚ ਮਿਲਿਆ ਨਹੀਂ ਹੈ। ਫਿਰ ਉਨ੍ਹਾਂ ਨੂੰ ਸੂਝ ਆਈ ਕਿ ਜਿਸ ਦੀ ਤਲਾਸ਼ ਵਿਚ ਹਨ ਉਹ ਪਹਾੜ ਵਰਗਾ, ਦਰਿਆਵਾਂ ਵਰਗਾ, ਊਸ਼ਾ ਵਰਗਾ, ਆਕਾਸ਼ ਵਰਗਾ, ਪਿਤਾ ਸਮਾਨ ਸੀ, ਪਰ ਉਹ ਪਹਾੜ, ਦਰਿਆ, ਊਸ਼ਾ, ਆਕਾਸ਼ ਨਹੀਂ ਸੀ, ਨਾ ਹੀ ਉਹ ਪਿਤਾ ਸਮਾਨ ਸੀ। ਉਹ ਇਸ ਸਭ ਕਾਸੇ ਵਰਗਾ ਸੀ, ਪਰ ਉਹ ਕੁਝ ਹੋਰ ਵੀ ਸੀ, ਉਹ ਇਸ ਸਭ ਕਾਸੇ ਤੋਂ ਪਰੇ ਵੀ ਸੀ। ਇਹੋ ਜਿਹੇ ਪ੍ਰਵਿਰਤ ਸ਼ਬਦਾਂ ਜਿਵੇਂ ਕਿ ਅਸੁਰ ਤੇ ਦੇਵ ਨਾਲ ਵੀ ਉਹ ਹੁਣ ਸੰਤੁਸ਼ਟ ਨਹੀਂ ਸਨ ਹੋ ਸਕਦੇ। ਉਹ ਦੇਵ ਤੇ ਅਸੁਰ ਹੋ ਸਕਦੇ ਹਨ, ਲੋਕੀਂ ਕਹਿੰਦੇ ਹਨ; ਪਰ ਸਾਨੂੰ ਹੋਰ ਕੁਝ ਚਾਹੀਦਾ ਹੈ, ਸਾਨੂੰ ਹੋਰ ਉਚੇਰਾ ਨਾਂ ਚਾਹੀਦਾ ਹੈ ਅਤੇ ਹੋਰ ਸ਼ੁੱਧ ਸੰਕਲਪ ਚਾਹੀਦਾ ਹੈ। ਉਨ੍ਹਾਂ ਨੇ ਰੌਸ਼ਨ ਦੇਵਤਿਆਂ ਨੂੰ ਤਿਆਗ ਦਿੱਤਾ, ਇਸ ਲਈ ਨਹੀਂ ਕਿ ਉਹ ਆਪਣੇ ਵਿਸ਼ਵਾਸ ਨੂੰ ਹੋਰ ਥੱਲੇ ਲਿਆਉਣਾ ਚਾਹੁੰਦੇ ਸਨ ਜਾਂ ਉਹ ਘਟੀਆ ਚੀਜ਼ਾਂ ਦੀ ਇੱਛਾ ਕਰਦੇ ਸਨ, ਸਗੋਂ ਇਸ ਲਈ ਕਿ ਉਹ ਰੌਸ਼ਨ ਦੇਵਤਿਆਂ ਤੋਂ ਵੀ ਕੁਝ ਉਚੇਰਾ ਚਾਹੁੰਦੇ ਸਨ ਤੇ ਉਸ ਵਿਚ ਵਿਸ਼ਵਾਸ ਰੱਖਦੇ ਸਨ।

ਉਨ੍ਹਾਂ ਦੇ ਮਨ ਵਿਚ ਇਕ ਨਵਾਂ ਸੰਕਲਪ ਫਿਰ ਰਿਹਾ ਸੀ ਅਤੇ ਉਨ੍ਹਾਂ ਦੀਆਂ ਨਿਰਾਸ਼ਤਾ ਦੀਆਂ ਚੀਖਾਂ ਕੇਵਲ ਨਵੇਂ ਸੰਕਲਪ ਦੇ ਜਨਮ ਸੂਚਨਾ ਸਨ।

ਇਹ ਸਦਾ ਇਵੇਂ ਹੀ ਹੁੰਦਾ ਆਇਆ ਹੈ ਤੇ ਅੱਗੋਂ ਵੀ ਇਵੇਂ ਹੀ ਹੋਵੇਗਾ। ਇਕ ਨਾਸਤਕਤਾ ਉਹ ਹੈ ਜੋ ਘਾਤਕ ਹੈ, ਇਕ ਉਹ ਹੈ ਜੋ ਸੱਚੇ ਧਰਮ ਦਾ ਜੀਵਨ ਹੀ ਹੈ। ਇਹ ਉਹ ਸ਼ਕਤੀ ਹੈ ਜੋ ਉਸ ਦਾ ਤਿਆਗ ਕਰ ਸਕਦੀ ਹੈ ਜਿਸ ਨੂੰ ਅਸੀਂ ਆਪਣੇ ਪੂਰਨ ਸੂਝਵਾਨ ਤੇ ਦਿਆਨਤਦਾਰ ਛਿਨਾਂ ਵਿਚ ਹੁਣ ਸਤਿ ਨਹੀਂ ਮੰਨਦੇ; ਇਹ ਉਹ ਤਤਪਰਤਾ ਹੈ ਜੋ ਘੱਟ ਪੂਰਣ

ਨੂੰ, ਭਾਵੇਂ ਉਹ ਸਾਨੂੰ ਕਿਤਨਾ ਹੀ ਪ੍ਰਿਯ ਰਿਹਾ ਹੈ ਤੇ ਕਿਤਨਾ ਹੀ ਅਸੀਂ ਉਸ ਨੂੰ ਪਾਵਨ ਸਮਝਦੇ ਰਹੇ ਹਾਂ, ਤਿਆਗ ਕੇ ਵਧ ਪੂਰਣ ਨੂੰ ਸਵੀਕਾਰ ਕਰਦੀ ਹੈ, ਭਾਵੇਂ ਸੰਸਾਰ ਉਸ ਨੂੰ, ਹਾਲੀ, ਕਿਤਨੀ ਘ੍ਰਿਣਾ ਕਰਦਾ ਹੈ। ਇਹ ਤੇ ਅਸਲ ਆਤਮ-ਸਮਰਪਣ ਹੈ, ਆਪਣੇ ਆਪ ਦੀ ਸੱਚੀ ਕੁਰਬਾਨੀ ਹੈ, ਸਤਿ ਵਿਚ ਪੂਰਣ ਵਿਸ਼ਵਾਸ ਹੈ, ਅਤਿ ਸੱਚਾ ਧਰਮ ਹੈ। ਇਸ ਪ੍ਰਕਾਰ ਦੀ ਨਾਸਤਕਤਾ ਤੋਂ ਬਿਨਾਂ, ਧਰਮ ਬੜੇ ਸਮੇਂ ਤੋਂ ਹੀ ਇਕ ਸੜਿਆਂਦ ਮਾਰਦਾ ਪਾਖੰਡ ਬਣ ਚੁੱਕਾ ਹੋਣਾ ਸੀ; ਇਸ ਪ੍ਰਕਾਰ ਦੀ ਨਾਸਤਕਤਾ ਤੋਂ ਬਿਨਾਂ ਕੋਈ ਨਵੀਨ ਧਰਮ, ਸੁਧਾਰ, ਪਰਿਵਰਤਨ, ਪੁਨਰ ਸੁਰਜੀਤੀ ਕਦੇ ਸੰਭਵ ਹੀ ਨਾ ਹੁੰਦੀ; ਇਸ ਪ੍ਰਕਾਰ ਦੀ ਨਾਸਤਕਤਾ ਤੋਂ ਬਿਨਾਂ ਸਾਡੇ ਵਿਚੋਂ ਕਿਸੇ ਲਈ ਵੀ ਨਵਾਂ ਜੀਵਨ ਸੰਭਵ ਨਹੀਂ ਸੀ ਹੋਣਾ।

ਸਾਨੂੰ ਧਰਮ ਦੇ ਇਤਿਹਾਸ ਤੇ ਝਾਤ ਮਾਰਨ ਦੀ ਲੋੜ ਹੈ। ਸਾਰੇ ਦੇਸ਼ਾਂ ਵਿਚ, ਹਰ ਜੁਗ ਵਿਚ, ਕਿਤਨੇ ਹੀ ਲੋਕਾਂ ਨੂੰ ਨਾਸਤਕ ਕਿਹਾ ਜਾਂਦਾ ਰਿਹਾ ਹੈ। ਇਹ ਇਸ ਲਈ ਨਹੀਂ ਹੋਇਆ ਕਿ ਉਹ ਇਸ ਤੱਥ ਤੋਂ ਇਨਕਾਰੀ ਸਨ ਕਿ ਦ੍ਰਿਸ਼ਟਮਾਨ ਸੀਮਤ ਤੋਂ ਪਰੇ ਕੋਈ ਹੋਰ ਚੀਜ਼ ਹੈ, ਜਾਂ ਉਹ ਕੇਵਲ ਇਹ ਕਹਿੰਦੇ ਸਨ ਕਿ ਜੋ ਦ੍ਰਿਸ਼ਟਮਾਨ ਜਗਤ ਹੈ ਇਸ ਦਾ ਕਾਰਨ ਕੋਈ ਨਹੀਂ ਹੈ ਜਾਂ ਇਸ ਦੀ ਹੋਂਦ ਦਾ ਕੋਈ ਮੰਤਵ ਨਹੀਂ ਹੈ ਜਾਂ ਇਹ ਬਿਨਾਂ ਪ੍ਰਭੂ ਦੇ ਉਪਜਿਆ ਹੈ; ਸਗੋਂ ਇਸ ਲਈ ਕਿ ਉਨ੍ਹਾਂ ਦਾ ਪ੍ਰਭੂ ਸੱਤਾ ਦਾ ਸੰਕਲਪ ਉਸ ਵੇਲੇ ਦੇ ਰਵਾਇਤੀ ਪ੍ਰਚੱਲਿਤ ਸੰਕਲਪ ਤੋਂ ਭਿੰਨ ਸੀ ਅਤੇ ਉਹ ਪ੍ਰਭੂ ਸੰਬੰਧੀ ਬਚਪਨ ਵਿਚ ਦੱਸੇ ਗਏ ਤੋਂ ਹੋਰ ਉਚੇਰੇ ਤੇ ਸ਼ੁੱਧ ਸੰਕਲਪ ਲਈ ਲੋਚਾ ਰੱਖਦੇ ਸਨ।

ਬ੍ਰਾਹਮਣਾਂ ਦੀਆਂ ਨਜ਼ਰਾਂ ਵਿਚ ਬੁੱਧ ਜੀਅ ਨਾਸਤਕ ਸਨ। ਇਹ ਵੀ ਠੀਕ ਹੈ ਕਿ ਬੋਧੀ ਦਾਰਸ਼ਨਿਕ ਪਰੰਪਰਾਵਾਂ ਨਾਸਤਕ ਹਨ, ਪਰ ਇਹ ਗੱਲ ਸੰਦੇਹਜਨਕ ਹੈ ਕਿ ਸਾਕਿਆ ਮੁਨੀ ਗੋਤਮ ਜਿਸ ਨੂੰ ਬੁੱਧ ਕਿਹਾ ਜਾਣ ਲੱਗਾ, ਆਪ ਨਾਸਤਕ ਸੀ। ਉਹ ਦੇਵਤਿਆਂ ਦੀ ਹਸਤੀ ਨਹੀਂ ਸੀ ਮੰਨਦਾ, ਪਰ ਇਸ ਕਰਕੇ ਉਹ ਨਾਸਤਕ ਨਹੀਂ ਕਿਹਾ ਜਾ ਸਕਦਾ।

ਏਥਨ ਦੇ ਨਿਆਏਅਧੀਸ਼ਾਂ ਦੀਆਂ ਅੱਖਾਂ ਵਿਚ ਸੁਕਰਾਤ ਇਕ ਨਾਸਤਕ ਸੀ, ਭਾਵੇਂ ਉਹ ਯੂਨਾਨ ਦੇ ਦੇਵਤਿਆਂ ਤੋਂ ਵੀ ਇਨਕਾਰੀ ਨਹੀਂ ਸੀ, ਸਗੋਂ ਕੇਵਲ ਉਹ ਹੱਕ ਮੰਗਦਾ ਸੀ ਕਿ ਮੈਨੂੰ ਹੈਫੀਆਸਟੋਸ (Hephaistos) ਤੇ ਐਫਰੋਡਾਈਟ (Aphrodite) ਤੋਂ ਕਿਸੇ ਉਚੇਰੀ ਸੱਤਾ, ਕਿਸੇ ਵਧੇਰੇ ਪ੍ਰਭੁੱਤਾ ਵਾਲੀ ਸੱਤਾ ਵਿਚ ਨਿਸਚਾ ਰੱਖਣ ਦਾ ਹੱਕ ਦਿੱਤਾ ਜਾਵੇ।

ਯਹੂਦੀਆਂ ਦੀ ਦ੍ਰਿਸ਼ਟੀ ਵਿਚ, ਜਿਹੜਾ ਕੋਈ ਆਪਣੇ ਆਪ ਨੂੰ ਪ੍ਰਭੂ ਦਾ ਪੁੱਤਰ ਅਖਵਾਂਦਾ ਸੀ, ਉਹ ਕੁਫ਼ਰ ਕਰਦਾ ਸੀ ਅਤੇ ਜੋ ਉਸ 'ਨਵੀਨ ਢੰਗ' ਅਨੁਸਾਰ ਆਪਣੇ ਪਿਤਰਾਂ ਦੇ ਮੰਨੇ ਹੋਏ ਪ੍ਰਭੂ ਦੀ ਉਪਾਸ਼ਨਾ ਕਰਦਾ ਸੀ, ਉਹ ਨਾਸਤਕ ਸੀ। ਯੂਨਾਨੀਆਂ ਤੇ ਰੋਮਨਾਂ ਦਾ ਈਸਾਈਆਂ ਲਈ ਸ਼ਬਦ ਹੀ 'ਨਾਸਤਕ' ਸੀ।

ਈਸਾਈਆਂ ਨੇ ਆਪ ਵੀ ਭਾਸ਼ਾ ਦੀ ਇਸ ਤਰ੍ਹਾਂ ਦੀ ਦੁਰਵਰਤੋਂ ਤੋਂ ਸੰਕੋਚ ਨਹੀਂ ਕੀਤਾ। ਐਥਾਨਾਸੀਅਸ (Athanasius) ਦੀਆਂ ਨਜ਼ਰਾਂ ਵਿਚ ਅਰਾਈਨ ਲੋਕ (Arians) 'ਸ਼ੈਤਾਨ' ਸਨ ਅਤੇ ਈਸਾ-ਵਿਰੋਧੀ, ਪਾਗਲ ਸਨ ਅਤੇ ਯਹੂਦੀ ਲੋਕ ਬਹੁਦੇਵਵਾਦੀ ਤੇ ਨਾਸਤਕ ਸਨ। ਸਾਨੂੰ ਹੈਰਾਨੀ ਨਹੀਂ ਹੋਣੀ ਚਾਹੀਦੀ, ਜੇ ਏਰੀਅਸ (Arius) ਐਥਾਨਾਸੀਅਨ

ਲੋਕਾਂ ਬਾਰੇ ਵਧੇਰੇ ਉਦਾਰ ਕਿਉਂ ਨਹੀਂ ਸੀ ਹੋ ਸਕਿਆ। ਸੁਆਦੀ ਗੱਲ ਇਹ ਹੈ ਕਿ ਐਥਾਨਾਸੀਅਸ ਤੇ ਏਰੀਅਸ ਦੋਵੇਂ ਆਪਣੇ-ਆਪਣੇ ਤਰੀਕੇ ਨਾਲ ਪ੍ਰਭੁੱਤਾ ਦੇ ਸ੍ਰੇਸ਼ਟਤਮ ਰੂਪ ਨੂੰ ਜਾਣਨ ਦਾ ਜਤਨ ਕਰ ਰਹੇ ਸਨ। ਏਰੀਅਨ ਨੂੰ ਸਦਾ ਭੈ ਲਗਾ ਰਿਹਾ ਕਿ ਗਿਲਾਨੀ (Gentile) ਐਥਾਨੀਸੀਅਨ ਅਤੇ ਯਹੂਦੀਆਂ ਦੀਆਂ ਗ਼ਲਤੀਆਂ ਮੈਨੂੰ ਸੱਚ ਤੇ ਸ੍ਰੇਸ਼ਟ ਤੋਂ ਵਿਚਲਾ ਨਾ ਦੇਣ।

ਇਥੇ ਹੀ ਬਸ ਨਹੀਂ ਸਗੋਂ ਮਗਰਲੇ ਸਮੇਂ ਵਿਚ ਵੀ ਸ਼ਾਸ਼ਨ ਦੀ ਇਹੋ ਵਿਚਾਰਹੀਣਤਾ ਧਾਰਮਿਕ ਚਰਚਾ ਵਿਚ ਚਲਦੀ ਰਹੀ, ਸੋਲਵੀਂ ਸਦੀ ਵਿਚ ਸਰਵੀਟਸ (Servetus) ਕੈਲਵਿਨ (Calvin) ਨੂੰ ਤ੍ਰੈਮੂਰਤੀ ਦਾ ਉਪਾਸ਼ਕ ਤੇ ਨਾਸਤਕ ਕਹਿੰਦਾ ਰਿਹਾ ਤੇ ਕੈਲਵਿਨ ਉਸ ਨੂੰ ਫਾਂਸੀ ਦਾ ਭਾਗੀ ਮੰਨਦਾ ਰਿਹਾ (1553)। ਇਹ ਕੇਵਲ ਇਸ ਲਈ ਕਿ ਦੋਹਾਂ ਦੇ ਪ੍ਰਭੂ ਸੰਬੰਧੀ ਵਿਚਾਰ ਇਕ ਦੂਜੇ ਤੋਂ ਭਿੰਨ ਸਨ। ਕੇਵਲ ਇਕ ਉਦਾਹਰਣ ਮੈਂ ਹੋਰ ਦਿੰਦਾ ਹਾਂ। ਇਸ ਬਾਰੇ ਮੁੜ ਧਿਆਨ ਨਾਲ ਪੜਤਾਲ ਵੀ ਹੋ ਗਈ ਹੈ।

ਸਤਾਰ੍ਹਵੀਂ ਸ਼ਤਾਬਦੀ ਵਿਚ ਵੈਨੀਨੀ (Vaninei) ਨੂੰ ਇਹ ਸਜ਼ਾ ਦਿੱਤੀ ਗਈ ਕਿ ਉਸ ਦੀ ਜੀਭ ਖਿੱਚ ਲਈ ਜਾਵੇ ਅਤੇ ਉਸ ਨੂੰ ਜਿੰਦਾ ਸਾੜ ਦਿੱਤਾ ਜਾਵੇ ਕਿਉਂਕਿ ਉਸ ਦੇ ਨਿਆਏਧੀਸ਼ ਨੇ ਉਸ ਨੂੰ ਨਾਸਤਕ ਮੰਨਿਆ ਜਦੋਂ ਕਿ ਉਹਦਾ ਨਿਆਏਧੀਸ਼ ਆਪ ਕਹਿੰਦਾ ਸੀ ਕਿ ਬਹੁਤੇ ਲੋਕੀਂ ਉਸ ਨੂੰ ਕੇਵਲ ਬੇਧਰਮ ਜਾਂ ਕਾਫ਼ਰ ਮੰਨਦੇ ਸਨ। ਹੁਣ ਦੇ ਕੁਝ ਲੇਖਕਾਂ ਨੇ ਜਿਨ੍ਹਾਂ ਦਾ ਗਿਆਨ ਚੰਗੇਰਾ ਹੋਣਾ ਚਾਹੀਦਾ ਹੈ ਜਿਵੇਂ ਗ੍ਰਾਮੋਂਟ (Grammont) ਨੇ ਜੋ ਵੈਨੀਨੀ ਨੂੰ ਸਜ਼ਾ ਦਿੱਤੀ ਗਈ ਉਸ ਦੀ ਪ੍ਰੋੜ੍ਹਤਾ ਕੀਤੀ ਹੈ। ਇਸ ਲਈ ਜ਼ਰੂਰੀ ਬਣਦਾ ਹੈ ਕਿ ਅਸੀਂ ਜਾਣੀਏ ਕਿ ਉਹ ਨਾਸਤਕ ਰੱਬ ਬਾਰੇ ਕੀ ਕਹਿੰਦਾ ਸੀ :—

ਉਹ ਲਿਖਦਾ ਹੈ, "ਤੁਸੀਂ ਮੈਨੂੰ ਪੁੱਛਦੇ ਹੋ ਕਿ ਰੱਬ ਦੀ ਕੀ ਹੈ? ਜੇ ਮੈਂ ਇਹ ਜਾਣਦਾ ਹੁੰਦਾ ਤਾਂ ਮੈਂ ਰੱਬ ਹੁੰਦਾ, ਕਿਉਂਕਿ ਕੇਵਲ ਰੱਬ ਹੀ ਆਪਣੇ ਆਪ ਨੂੰ ਜਾਣਦਾ ਹੈ ਤੇ ਹੋਰ ਕੋਈ ਨਹੀਂ ਜਾਣਦਾ। ਭਾਵੇਂ ਕਿਸੇ ਹੱਦ ਤੀਕ ਉਸ ਦੀ ਰਚਨਾ ਵਿਚੋਂ ਅਸੀਂ ਉਸ ਦੇ ਦਰਸ਼ਨ ਕਰ ਸਕਦੇ ਹਾਂ ਜਿਵੇਂ ਅਸੀਂ ਸੂਰਜ ਨੂੰ ਬੱਦਲਾਂ ਵਿਚ ਦੇਖ ਸਕਦੇ ਹਾਂ, ਪਰ ਇਸ ਤਰ੍ਹਾਂ ਅਸੀਂ ਉਸ ਨੂੰ ਭਲੀ ਭਾਂਤ ਨਹੀਂ ਜਾਣ ਸਕਦੇ। ਇਸ ਲਈ ਸਾਨੂੰ ਇਹੋ ਕਹਿਣਾ ਬਣਦਾ ਹੈ ਕਿ ਉਹ ਮਹਾਂ ਦਿਆਲੂ ਹੈ, ਆਦਿ ਪੁਰਖ ਹੈ, ਪੂਰਣ ਹੈ, ਨਿਆਂ ਕਰਨ ਵਾਲਾ ਹੈ, ਤਰਸਵਾਨ ਹੈ, ਕਲਿਆਣ ਰੂਪ ਹੈ ਤੇ ਪੂਰੀ ਸ਼ਾਂਤੀ ਹੈ; ਉਹ ਕਰਤਾ, ਭਰਤਾ, ਹਰਤਾ ਹੈ, ਸਰਬਗ ਹੈ, ਸਰਵ-ਸ਼ਕਤੀਮਾਨ ਹੈ, ਉਹ ਪਿਤਾ ਹੈ, ਪਾਤਸ਼ਾਹ ਹੈ, ਸੁਆਮੀ ਹੈ, ਫ਼ਲਦਾਤਾ ਹੈ, ਰਾਜਾ ਹੈ। ਉਹ ਆਦਿ ਹੈ, ਅੰਤ ਹੈ, ਮੱਧ ਹੈ ਤੇ ਨਿੱਤ ਹੈ; ਉਹ ਜੀਵਨ ਦਾ ਕਰਤਾ ਹੈ, ਉਹ ਜੀਵਨ ਦਾਤਾ ਹੈ, ਪ੍ਰਤਿਪਾਲਕ ਹੈ, ਸਾਜਣਹਾਰ ਹੈ, ਬਿਧਾਤਾ ਹੈ ਅਤੇ ਦਾਤਾ ਹੈ। ਉਹ ਪਰੀਪੂਰਣ ਹੈ।"

ਜਿਸ ਮਨੁੱਖ ਨੇ ਇਹ ਲਿਖਿਆ ਉਸ ਨੂੰ ਨਾਸਤਕ ਕਹਿ ਕੇ ਸਾੜ ਦਿੱਤਾ ਗਿਆ। ਸਤਾਰਵੀਂ ਸਦੀ ਵਿਚ ਨਾਸਤਕਤਾ ਦੇ ਸਹੀ ਅਰਥਾਂ ਬਾਰੇ ਇਤਨੀ ਗੜਬੜੀ ਸੀ ਕਿ 1696 ਈ: ਵਿਚ ਵੀ ਐਡਨਬਰਗ ਵਿਚ ਹੋਈ ਪਾਰਲੀਮੈਂਟ ਨੇ ਇਕ ਕਾਨੂੰਨ 'ਆਸਤਿਕਾਂ ਦੀ ਨਾਸਤਿਕਤਾ' ਬਾਰੇ ਪਾਸ ਕੀਤਾ ਅਤੇ ਸਪੀਨੋਜ਼ਾ (Spinoza) ਤੇ ਲਾਟ-ਪਾਦਰੀ ਟਿਲਾਟਸਨ

(Tillotson) ਵਰਗਿਆਂ ਨੂੰ ਬਿਨ੍ਹਾਂ ਸੋਚ-ਵਿਚਾਰ ਦੇ ਨਾਸਤਕ ਗਰਦਾਨਿਆ ਗਿਆ, ਭਾਵੇਂ ਉਨ੍ਹਾਂ ਨੂੰ ਉਸ ਜ਼ਮਾਨੇ ਵਿਚ ਸਾੜਿਆ ਨਾ ਜਾ ਸਕਿਆ।

ਅਠਾਰਵੀਂ ਸਦੀ ਵੀ ਇਹੋ ਜਿਹੇ ਦੂਸ਼ਣਾਂ ਤੋਂ ਪਾਕ ਨਹੀਂ ਰਹੀ। ਅਨੇਕ ਲੋਕਾਂ ਨੂੰ ਨਾਸਤਕ ਮੰਨਿਆ ਜਾਂਦਾ ਸੀ—ਇਸ ਲਈ ਨਹੀਂ ਕਿ ਉਨ੍ਹਾਂ ਕਦੇ ਰੱਬ ਤੋਂ ਮੁਨੱਕਰ ਹੋਣ ਦਾ ਸੁਪਨਾ ਵੀ ਲਿਆ ਸੀ, ਸਗੋਂ ਇਸਲਈ ਕਿ ਉਹ ਰੱਬ ਦੇ ਸੰਕਲਪ ਨੂੰ ਉਨ੍ਹਾਂ ਗੱਲਾਂ ਤੋਂ ਪਾਕ ਕਰਨਾ ਚਾਹੁੰਦੇ ਸਨ ਜਿਨ੍ਹਾਂ ਨੂੰ ਮਨੁੱਖ ਦੀਆਂ ਅਤਿਕਥਨੀਆਂ ਅਤੇ ਅਸ਼ੁੱਧੀਆਂ ਕਹਿੰਦੇ ਸਨ।

ਅਜੋਕੇ ਸਮੇਂ ਵਿਚ ਸਾਨੂੰ ਚੰਗੀ ਤਰ੍ਹਾਂ ਪਤਾ ਲੱਗ ਗਿਆ ਹੈ ਕਿ ਨਾਸਤਕਤਾ ਦਾ ਕੀ ਭਾਵ ਹੈ ਅਤੇ ਇਹ ਸ਼ਬਦ ਅਗੰਭੀਰਤਾ ਅਤੇ ਬੇਪਰਵਾਹੀ ਵਿਚ ਨਹੀਂ ਵਰਤਣਾ ਚਾਹੀਦਾ। ਤਾਂ ਵੀ ਇਹ ਚੰਗਾ ਹੋਵੇਗਾ ਕਿ ਜੋ ਕੋਈ ਵੀ ਆਪਣੇ ਮਨ ਨਾਲ ਅਤੇ ਹੋਰਾਂ ਨਾਲ ਦਿਆਨਤਦਾਰ ਹੋਣਾ ਚਾਹੁੰਦਾ ਹੈ, ਭਾਵੇਂ ਉਹ ਪਾਦਰੀ ਵਰਗ ਦਾ ਹੈ ਜਾਂ ਗ੍ਰਸਤੀ ਹੈ, ਉਹ ਯਾਦ ਰੱਖੇ ਕਿ ਉਹ ਮਨੁੱਖ ਹੀ ਸਨ ਜਿਨ੍ਹਾਂ ਨੂੰ ਪਹਿਲਾਂ ਬੇਧਰਮੀ, ਕਾਫ਼ਰ, ਨਾਸਤਕ ਕਿਹਾ ਗਿਆ ਹੈ।

ਸਾਡੇ ਜੀਵਨ ਵਿਚ ਉਹ ਛਿਣ ਆਉਂਦੇ ਹਨ ਕਿ ਜੋ ਅਸਲ ਵਿਚ ਪ੍ਰਭੂ ਦੇ ਢੂੰਡਾਊ ਹੁੰਦੇ ਹਨ, ਉਹ ਹੀ ਆਪਣੇ ਆਪ ਨੂੰ ਪ੍ਰਭੂ ਤੋਂ ਵਿਰਵੇ ਮਹਿਸੂਸ ਕਰਦੇ ਹਨ, ਜਦੋਂ ਉਹ ਆਪਣੇ ਆਪ ਨੂੰ ਵੀ ਇਹ ਪੁੱਛਣ ਦਾ ਹੀਆ ਨਹੀਂ ਕਰਦੇ ਕਿ ਕੀ ਮੇਰਾ ਪ੍ਰਭੂ ਤੇ ਨਿਸਚਾ ਹੈ ਜਾਂ ਨਹੀਂ ਹੈ?

ਉਨ੍ਹਾਂ ਨੂੰ ਨਿਰਾਸ਼ ਨਹੀਂ ਹੋਣਾ ਚਾਹੀਦਾ ਅਤੇ ਸਾਨੂੰ ਉਨ੍ਹਾਂ ਬਾਰੇ ਕਠੋਰਤਾ ਨਹੀਂ ਵਰਤਣੀ ਚਾਹੀਦੀ ਹੈ। ਉਨ੍ਹਾਂ ਦੀ ਉਪਰਾਮਤਾ ਕਈ ਸਿਧਾਂਤਾਂ ਨਾਲੋਂ ਉਚੇਰੀ ਹੋ ਸਕਦੀ ਹੈ।

ਅੰਤ ਤੇ, ਮੈਨੂੰ ਇਕ ਮਹਾਨ ਮਨੁੱਖ, ਜੋ ਹੁਣ ਸਮਾ ਚੁੱਕੇ ਹਨ ਤੇ ਜਿਨ੍ਹਾਂ ਦੀ ਦਿਅਨਤਦਾਰੀ ਤੇ ਪਵਿੱਤਰਤਾ ਤੇ ਕਦੇ ਸ਼ੱਕ ਨਹੀਂ ਕੀਤਾ ਗਿਆ, ਦੇ ਕੁਝ ਸ਼ਬਦ ਇਥੇ ਦੁਹਰਾਉਣ ਦੀ ਆਗਿਆ ਦਿੱਤੀ ਜਾਵੇ। ਉਹ ਕਹਿੰਦੇ ਹਨ, 'ਪ੍ਰਭੂ ਇਕ ਮਹਾਨ ਸ਼ਬਦ ਹੈ। ਜੋ ਇਸ ਸ਼ਬਦ ਨੂੰ ਅਨੁਭਵ ਕਰਦਾ ਹੈ ਅਤੇ ਸਮਝਦਾ ਹੈ ਉਹ ਉਨ੍ਹਾਂ ਨਾਲ ਬੜੀ ਨਿਮਰਤਾ ਵਰਤੇਗਾ ਤੇ ਨਿਆ ਕਰੇਗਾ ਜੋ ਇਹ ਮੰਨ ਲੈਂਦੇ ਹਨ ਕਿ ਸਾਨੂੰ ਹਿੰਮਤ ਨਹੀਂ ਕਿ ਅਸੀਂ ਕਹਿ ਸਕੀਏ ਕਿ ਅਸੀਂ ਵੀ ਪ੍ਰਭੂ ਵਿਸ਼ਵਾਸੀ ਹਾਂ।'

ਹੁਣ ਗੱਲ ਇਹ ਹੈ ਕਿ ਮੈਂ ਪੂਰੀ ਤਰ੍ਹਾਂ ਜਾਣਦਾ ਹਾਂ ਕਿ ਜੋ ਕੁਝ ਮੈਂ ਹੁਣ ਕਿਹਾ ਹੈ ਇਹ ਗ਼ਲਤ ਸਮਝਿਆ ਜਾਏਗਾ, ਸਗੋਂ ਇਸ ਦੀ ਗ਼ਲਤ ਵਿਆਖਿਆ ਵੀ ਕੀਤੀ ਜਾਵੇਗੀ। ਮੈਨੂੰ ਪਤਾ ਹੈ ਕਿ ਮੇਰੇ ਤੇ ਇਹ ਦੂਸ਼ਣ ਲਾਇਆ ਜਾਵੇਗਾ ਕਿ ਮੈਂ ਨੇ ਨਾਸਤਕਤਾ ਦੀ ਵਕਾਲਤ ਕੀਤੀ ਹੈ ਅਤੇ ਉਸ ਦੀ ਉਪਮਾ ਕੀਤੀ ਹੈ ਅਤੇ ਇਹ ਕਿਹਾ ਹੈ ਕਿ ਮਨੁੱਖ ਦੇ ਧਾਰਮਿਕ ਚਿੰਤਨ ਦੇ ਵਿਕਾਸ ਵਿਚ ਨਾਸਤਕਤਾ ਦਾ ਵਿਚਾਰ ਸਿਖਰੀ ਹੈ। ਇਹ ਪਿਆ ਹੋਵੇ। ਜੇ ਮੇਰੇ ਸ੍ਰੋਤਿਆਂ ਵਿਚੋਂ ਕੁਝ ਵੀ ਐਸੇ ਹਨ ਜੋ ਸਮਝ ਗਏ ਹਨ ਕਿ ਦਿਆਨਤਦਾਰ ਨਾਸਤਕਤਾ ਤੋਂ ਕੀ ਭਾਵ ਹੈ ਅਤੇ ਸਮਝ ਸਕੇ ਹਨ ਕਿ ਇਹ ਕਿਵੇਂ ਉਜੱਡ ਨਾਸਤਕਤਾ, ਸਗੋਂ ਬਦ-ਦਿਆਨਤਦਾਰ ਨਾਸਤਕਤਾ ਤੋਂ ਭਿੰਨ ਹੈ, ਤਾਂ ਮੈਂ ਸੰਤੁਸ਼ਟ ਹਾਂ, ਕਿਉਂਕਿ ਮੈਂ ਜਾਣਦਾ ਹਾਂ ਕਿ ਇਸ ਭੇਦ ਦੀ

ਸੂਝ ਸਾਨੂੰ ਅਤਿ ਲੋੜ ਦੇ ਸਮੇਂ ਸਹਾਈ ਹੋਵੇਗੀ। ਇਹ ਗੱਲ ਸਾਨੂੰ ਦਰਸਾਏਗੀ ਕਿ ਜਦੋਂ ਪੁਰਾਣੇ ਪੱਤੇ ਜੋ ਕਿਸੇ ਵੇਲੇ ਨਵੀਂ ਬਹਾਰ ਦਾ ਚਿੰਨ੍ਹ ਸਨ, ਝੜ ਰਹੇ ਹੁੰਦੇ ਹਨ ਅਤੇ ਸਭ ਪਾਸੇ, ਠੰਢ, ਯੱਖ ਤੇ ਮੁਰਦੇਹਾਣ ਪ੍ਰਤੀਤ ਹੁੰਦੀ ਹੈ, ਉਦੋਂ ਵੀ ਹਰ ਦਿਆਨਤਦਾਰ ਦੇ ਨਿੱਘੇ ਦਿਲ ਲਈ ਨਵੀਂ ਬਹਾਰ ਦੀ ਆਸ਼ਾ ਮੌਜੂਦ ਹੁੰਦੀ ਹੈ। ਇਹ ਗੱਲ ਸਾਨੂੰ ਸਿਖਿਆ ਦੇਂਦੀ ਹੈ ਅਤੇ ਜਿਸ ਨੇ ਕੁਝ ਗਵਾਇਆ ਹੈ, ਉਹੋ ਕੁਝ ਲੱਭ ਸਕਦਾ ਹੈ।

ਕਿਵੇਂ ਉਸ ਭਾਰਤੀ ਮਨ ਨੇ ਜੋ ਇਸ ਨਾਸਤਕਤਾ ਦੇ ਪੜਾ ਤੇ ਪੁੱਜ ਗਿਆ ਸੀ ਤੇ ਜੋ ਧਾਰਮਿਕ ਸਮੱਸਿਆ ਵਿਚੋਂ ਅੰਤਮ ਤੇ ਅਤਿ ਕਠਿਨ ਸਮੱਸਿਆ ਹੈ, ਇਸ ਨਾਲ ਘੋਲ ਕੀਤਾ ਤੇ ਇਸ ਨੂੰ ਸੱਪਕੁੰਜ ਵਾਂਗ ਲਾਹ ਕੇ ਪਰੇ ਮਾਰਿਆ ਤੇ ਨਾਸਤਕਤਾ ਦੇ ਵਿਚੋਂ ਨਿਕਲਿਆ, ਇਸ ਦਾ ਉੱਤਰ ਅਸੀਂ ਅਗਲੇ ਤੇ ਅੰਤਮ ਵਖਿਆਨ ਵਿਚ ਪ੍ਰਾਪਤ ਕਰਾਂਗੇ।

*****

ਵਖਿਆਨ ਸੱਤਵਾਂ

# ਦਰਸ਼ਨ ਤੇ ਧਰਮ

### 1. ਦੇਵਤਿਆਂ ਦਾ ਪਤਨ

ਜਦੋਂ ਭਾਰਤ ਵਿਚ ਆ ਵਸਣ ਵਾਲੇ ਆਰੀਆਂ ਦਾ ਇਹ ਵਿਸ਼ਵਾਸ ਦ੍ਰਿੜ੍ਹ ਹੋ ਗਿਆ ਕਿ ਉਨ੍ਹਾਂ ਦੇ ਦੇਵਤੇ ਜਾਂ ਦੇਵ ਕੇਵਲ ਕਲਪਿਤ ਨਾਮ ਹੀ ਸਨ ਤਦ, ਅਸੀਂ ਅਨੁਮਾਨ ਕਰ ਸਕਦੇ ਹਾਂ ਕਿ ਉਹ ਨਿਰਾਸ਼ ਤੇ ਬੇਉਮੀਦ ਹੋ ਕੇ ਉਨ੍ਹਾਂ ਤੋਂ ਮੁੱਖ ਮੋੜ ਗਏ ਹੋਣੇ ਹਨ ਜਿਨ੍ਹਾਂ ਦੀ ਜੁੱਗਾਂ ਤੋਂ ਉਹ ਅਰਾਧਨਾ ਤੇ ਪੂਜਾ ਕਰਦੇ ਆਏ ਸਨ। ਭਾਵੇਂ ਉਨ੍ਹਾਂ ਨਾਲ ਛਲ ਕੀਤਾ ਗਿਆ ਸੀ ਜਾਂ ਉਨ੍ਹਾਂ ਆਪਣੇ ਆਪ ਨੂੰ ਹੀ ਧੋਖਾ ਦਿੱਤਾ ਸੀ, ਪਰ ਇਸ ਗੱਲ ਦੀ ਪ੍ਰਤੀਤੀ ਕਿ ਉਨ੍ਹਾਂ ਦੇ ਪ੍ਰਾਚੀਨ ਦੇਵਤੇ—ਇੰਦ੍ਰ, ਅਗਨੀ ਤੇ ਵਾਯੂ—ਕੇਵਲ ਨਾਮ ਹੀ ਸਨ ਅਤੇ ਨਿਰੇ ਨਾਮ ਹੀ ਸਨ ਤੇ ਹੋਰ ਕੁਝ ਨਹੀਂ, ਨਾਲ ਉਨ੍ਹਾਂ ਤੇ ਐਨ ਸੰਭਵ ਹੈ, ਉਹੋ ਪ੍ਰਭਾਵ ਹੋਇਆ ਹੋਣਾ ਹੈ ਜੋ ਕਿ ਉਨ੍ਹਾਂ ਯੂਨਾਨੀਆਂ ਤੇ ਜਰਮਨਾਂ ਤੇ ਹੋਇਆ ਹੋਣਾ ਹੈ ਜਿਨ੍ਹਾਂ ਨੇ ਆਪਣੇ ਦੇਵ-ਮੰਦਰਾਂ ਅਤੇ ਪੂਜਯ ਬੋਹੜ ਨੂੰ ਢਾਹਿਆ, ਡੇਗਿਆ ਜਾਂਦਾ ਦੇਖਿਆ ਹੋਣਾ ਹੈ ਅਤੇ ਉਦੋਂ ਕੋਈ ਅਪੋਲੋ (Appollo) ਜਾਂ ਓਡਿਨ (Odin) ਇਸ ਬੇਹੁਰਮਤੀ ਦਾ ਬਦਲਾ ਲੈਣ ਲਈ ਨਾ ਬਹੁੜਿਆ। ਪਰ ਨਹੀਂ, ਸਗੋਂ ਨਤੀਜਾ ਸਾਡੀ ਸਾਧਾਰਨ ਆਸ ਤੋਂ ਬਿਲਕੁਲ ਉਲਟ ਹੋਇਆ। ਜਿਥੋਂ ਤੀਕ ਯੂਨਾਨੀਆਂ, ਰੋਮਨਾਂ ਤੇ ਜਰਮਨਾਂ ਦਾ ਸੰਬੰਧ ਹੈ, ਸਾਨੂੰ ਪਤਾ ਹੈ ਕਿ ਜਦੋਂ ਅਉਧੀ ਪੁੱਗ ਗਈ ਤਦ ਉਨ੍ਹਾਂ ਦੇ ਪ੍ਰਾਚੀਨ ਦੇਵਤੇ ਜਾਂ ਤਾਂ ਬਿਲਕੁਲ ਲੋਪ ਹੋ ਗਏ ਜਾਂ ਜੇ ਉਨ੍ਹਾਂ ਦੀ ਹਸਤੀ ਪੂਰੀ ਤਰ੍ਹਾਂ ਮੇਟੀ ਨਾ ਜਾ ਸਕੀ, ਤਦ ਉਹ ਪਤਨ ਨੂੰ ਪ੍ਰਾਪਤ ਹੋ ਕੇ ਦੁਖਾਵੇਂ ਭੂਤ-ਪ੍ਰੇਤ ਬਣ ਗਏ; ਕਿਉਂਕਿ ਉਦੋਂ ਹੀ ਇਕ ਨਵਾਂ ਧਰਮ, ਈਸਾਈਅਤ, ਆ ਪਹੁੰਚਿਆ ਸੀ ਜੋ ਉਨ੍ਹਾਂ ਦੇ ਦਿਲ ਦੀਆਂ ਉਨ੍ਹਾਂ ਲੋਚਾਵਾਂ ਦੀ ਪੂਰਤੀ ਕਰਨ ਦੇ ਸਮਰੱਥ ਸੀ ਜੋ ਕਦੇ ਪੂਰਨ ਭਾਂਤ ਦਬਾਈਆਂ ਨਹੀਂ ਜਾ ਸਕਦੀਆਂ।

ਪਰ ਜਿੱਦਾਂ ਦੀ ਸਥਿਤੀ ਸੀ, ਭਾਰਤ ਵਿਚ ਕੋਈ ਐਸਾ ਧਰਮ ਨਹੀਂ ਸੀ ਪੁੱਜਾ ਜਿਸ ਦੀ ਸ਼ਰਣ, ਬ੍ਰਾਹਮਣ, ਆਪਣੇ ਪ੍ਰਾਚੀਨ ਰਾਖੇ ਦੇਵਤੇ ਗੁਆਕੇ, ਲੈ ਸਕਦੇ। ਸੋ, ਯੂਨਾਨੀਆਂ, ਰੋਮਨਾਂ ਤੇ ਜਰਮਨਾਂ ਵਾਂਗ ਨਵਾਂ ਰਾਹ ਅਪਨਾਉਣ ਦੀ ਥਾਵੇਂ, ਉਹ ਆਪਣੇ ਪ੍ਰਾਚੀਨ ਰਸਤੇ ਤੇ ਹੀ ਤੁਰਦੇ ਗਏ, ਇਹ ਵਿਸ਼ਵਾਸ ਕਰਦਿਆਂ ਕਿ ਉਹ ਰਸਤਾ ਉਨ੍ਹਾਂ ਨੂੰ ਮੰਜ਼ਲ ਤੇ ਲੈ ਜਾਵੇਗਾ, ਜੇ ਉਹ ਉਸ ਤੱਤ ਦੀ ਖੋਜ ਵਿਚ ਹਾਰ-ਹੁੱਟ ਨਾ ਗਏ ਜਿਸ ਦੀ ਚਿਣਗ ਉਨ੍ਹਾਂ ਨੂੰ ਸੋਝੀ-ਹੋਣ ਸਮੇਂ ਤੋਂ ਹੀ ਆਪਣੇ ਮਨਾਂ ਵਿਚ ਦਿਸ ਪਈ ਸੀ, ਭਾਵੇਂ ਉਹ ਉਸ ਨੂੰ ਨਾ ਹੁਣ ਤੀਕ ਦ੍ਰਿੜ੍ਹਤਾ ਨਾਲ ਪਕੜ ਸਕੇ ਸਨ, ਨਾ ਉਸ ਦਾ ਅਨੁਭਵ ਕਰ ਸਕੇ ਸਨ ਅਤੇ ਨਾ ਹੀ ਉਸ ਦਾ ਕੋਈ ਨਾਮ

ਰੱਖ ਸਕੇ ਸਨ।

ਉਨ੍ਹਾਂ ਪ੍ਰਾਚੀਨ ਨਾਮ ਤਿਆਗ ਦਿੱਤੇ, ਪਰ ਉਨ੍ਹਾਂ ਉਸ ਤੱਤ ਵਿਚ ਆਪਣਾ ਵਿਸ਼ਵਾਸ ਨਾ ਤਿਆਗਿਆ ਜਿਸ ਦੇ ਨਾਮਕਰਣ ਲਈ ਉਹ ਜਤਨ ਕਰਦੇ ਆ ਰਹੇ ਸਨ। ਆਪਣੇ ਪ੍ਰਾਚੀਨ ਦੇਵਤਿਆਂ ਦੇ ਪੂਜਾ-ਆਸਣ ਢਾਹ ਦੇਣ ਉਪਰੰਤ, ਉਨਾਂ ਹੀ ਖਿਲਰੇ ਇੱਟਾਂ-ਵੱਟਿਆਂ ਨਾਲ ਉਨ੍ਹਾਂ ਨੇ ਅਗੋਚਰ ਪ੍ਰਭੂ, ਜਿਸ ਦਾ ਚੱਕ੍ਰ-ਚਿੰਨ੍ਹ, ਨਾਮ ਰੂਪ ਪਤਾ ਨਹੀਂ ਹੈ ਪਰ ਜੋ ਸਰਬ-ਵਿਆਪੀ ਹੈ, ਦਾ ਨਵਾਂ ਪੂਜਾ-ਸਥਾਨ ਉਸਾਰ ਲਿਆ। ਹੁਣ ਉਨ੍ਹਾਂ ਇਸ ਪ੍ਰਭੂ ਨੂੰ ਪਹਾੜਾਂ ਤੇ ਦਰਿਆਵਾਂ, ਆਕਾਸ਼ ਤੇ ਸੂਰਜ, ਮੀਂਹ ਤੇ ਝੱਖੜ ਵਿਚ ਮੰਨਣ ਦੀ ਥਾਂ ਇਹ ਮੰਨਣਾ ਸ਼ੁਰੂ ਕਰ ਦਿੱਤਾ ਕਿ ਉਹ ਉਥੇ ਹੀ ਮੌਜੂਦ ਹੈ, ਉਨ੍ਹਾਂ ਦੇ ਨੇੜੇ, ਹੋਰ ਨੇੜੇ ਹੈ, ਉਨ੍ਹਾਂ ਦੇ ਹਰ ਪਾਸੇ ਸਮਾਇਆ ਹੋਇਆ ਹੈ—ਵਰੁਣ ਭਾਂਤ ਬਾਹਰੋਂ ਘੇਰਣ ਤੇ ਲਪੇਟਣ ਵਾਲਾ ਨਹੀਂ—ਸਗੋਂ ਉਨ੍ਹਾਂ ਦੇ ਅਤਿ ਨੇੜੇ ਤੇ ਸਿੰਞਾਣੂ ਹੈ। ਉਨ੍ਹਾਂ ਨੇ ਆਪ ਇਸ ਨੂੰ ਆਪਣੇ ਅੰਦਰ ਦਾ ਜੀਵਨ ਤੱਤ ਕਿਹਾ। ਸੰਭਵ ਹੈ ਕਿ ਉਸ ਦੀ ਧੜਕਣ ਮੱਧਮ ਹੈ, ਨਾ ਸੁਣੇ ਜਾ ਸਕਣ ਵਾਲੀ ਆਵਾਜ਼ ਹੈ।

**2. ਦੈਵੀ ਨਾਵਾਂ ਦਾ ਮੰਤਵ**

ਸਾਨੂੰ ਪਹਿਲਾਂ ਯਾਦ ਰੱਖਣਾ ਚਾਹੀਦਾ ਹੈ ਕਿ ਵੈਦਿਕ ਰਿਸ਼ੀ-ਕਵੀਆਂ ਨੇ ਕਦੇ ਨਹੀਂ ਸੀ ਕਿਹਾ ਕਿ ਮਿਤ੍ਰ, ਵਰੁਣ ਤੇ ਅਗਨੀ ਨਾਮ ਹੀ ਸਨ ਅਤੇ ਕੇਵਲ ਨਾਮ ਹੀ। ਉਨ੍ਹਾਂ ਇਹ ਕਿਹਾ (ਰਿਗ, I, 164, 46) : 'ਉਹ ਮਿਤ੍ਰ, ਵਰੁਣ, ਅਗਨੀ ਦੀ ਗੱਲ ਕਰਦੇ ਹਨ : ਮਗਰੋਂ ਉਹੋ ਆਕਾਸ਼ੀ ਪੰਛੀ ਗਰੁੜ ਹੋ ਜਾਂਦਾ ਹੈ; ਉਹ ਜੋ ਹੈ, ਅਤੇ ਕੇਵਲ, ਇਕੋ ਹੈ, ਜਿਸ ਨੂੰ ਕਵੀਆਂ ਨੇ ਕਈ ਨਾਮ ਦਿੱਤੇ ਹਨ; ਉਸ ਨੂੰ ਯਮ, ਅਗਨੀ, ਮਾਤਰਾਸਵਨ ਕਹਿੰਦੇ ਹਨ।'

ਇਸ ਤੋਂ ਤਿੰਨ ਗੱਲਾਂ ਪ੍ਰਗਟ ਹਨ : ਪਹਿਲੀ, ਕਵੀਆਂ ਨੂੰ ਕਦੇ ਵੀ ਸੰਦੇਹ ਨਹੀਂ ਸੀ ਹੋਇਆ ਕਿ ਕੋਈ ਹੈ ਸੀ, ਜਿਸ ਦੀ ਅਗਨੀ, ਇੰਦ੍ਰ, ਵਰੁਣ ਤੇ ਹੋਰ ਕਈ, ਕੇਵਲ ਨਾਮ ਸਨ।

ਦੂਜੇ, ਉਹ ਹੋਂਦ ਉਨ੍ਹਾਂ ਲਈ ਇਕ ਤੇ ਕੇਵਲ ਇਕੋ ਸੀ।

ਤੀਜੇ, ਇਸ ਇਕ ਨੂੰ ਪੁਲਿੰਗ ਨਹੀਂ ਮੰਨਣਾ ਜਿਵੇਂ ਕਿ ਪ੍ਰਜਾਪਤੀ ਸੀ ਜਾਂ ਹੋਰ ਦੇਵਤੇ ਸਨ, ਸਗੋਂ ਇਸ ਨੂੰ ਨਾ ਨਰ ਮੰਨਣਾ ਹੈ, ਨਾ ਨਾਰ, ਸਾਂਝਾ ਮੰਨਣਾ ਹੈ।

**3. ਸਾਂਝੇ ਨਾਮ ਪੁਲਿੰਗ ਜਾਂ ਇਸਤ੍ਰੀ ਲਿੰਗ ਨਾਵਾਂ ਤੋਂ ਵਧ ਸ੍ਰੇਸ਼ਟ ਹਨ**

ਇਸ ਵਿਚ ਸ਼ੱਕ ਨਹੀਂ ਹੈ ਕਿ ਇਹ ਨਾਮ ਸਾਡੇ ਕੰਨਾਂ ਵਿਚ ਰੜਕਦਾ ਹੈ। ਅਸੀਂ ਜਰ ਨਹੀਂ ਸਕਦੇ ਕਿ ਪਰਮ ਸੱਤਾ ਦਾ ਨਾਮ ਨਿਪੁੰਸਕ (ਨਰ-ਨਾਰ ਵਿਚ ਸਾਂਝਾ) ਹੋਵੇ। ਸਾਡੇ ਭਾਣੇ ਤਾਂ ਨਿਪੁੰਸਕ ਕੁਝ ਐਸੀ ਵਸਤੂ ਦਾ ਖ਼ਿਆਲ ਉਜਾਗਰ ਕਰਦਾ ਹੈ ਜੋ ਕਿ ਨਿਰੋਲ ਪਦਾਰਥ ਹੈ, ਨਿਰਜਿੰਦ ਹੈ, ਜਾਂ ਨਿਰਜੀਵ ਹੈ। ਪਰ ਪ੍ਰਾਚੀਨ ਬੋਲੀ ਭਾਵ ਪ੍ਰਾਚੀਨ ਵਿਚਾਰ, ਵਿਚ ਗੱਲ ਇਵੇਂ ਨਹੀਂ ਸੀ; ਹੁਣ ਵੀ ਕਈ ਆਧੁਨਿਕ ਬੋਲੀਆਂ ਵਿਚ ਇਵੇਂ ਨਹੀਂ ਹੈ। ਸਗੋਂ ਇਸ ਦੇ ਉਲਟ, ਨਿਪੁੰਸਕ ਲਿੰਗ ਵਰਤ ਕੇ ਪ੍ਰਾਚੀਨ ਰਿਸ਼ੀਆਂ ਨੇ ਇਹ ਦੱਸਣ ਦਾ ਜਤਨ ਕੀਤਾ ਹੈ ਕਿ ਉਹ ਹੋਂਦ ਨਾ ਨਰ ਕਲਪੀ ਜਾਣੀ ਚਾਹੀਦੀ ਹੈ ਨਾ ਮਾਦਾ, ਉਸ ਦਾ ਸੰਕਲਪ ਨਿਰਬਲ ਮਨੁੱਖ ਰੂਪ ਤੋਂ ਇਤਨਾ ਉਚੇਰਾ ਰੱਖਣਾ ਚਾਹੀਦਾ ਹੈ ਜਿਤਨਾ ਕਿ ਨਿਰਬਲ ਮਨੁੱਖੀ ਬੋਲੀ ਲਈ ਦਰਸਾਣਾ ਸੰਭਵ ਹੋਵੇ; ਹੋਂਦ ਭਾਵ ਸੱਚ ਨੂੰ ਪੁਲਿੰਗ ਜਾਂ ਇਸਤ੍ਰੀ ਲਿੰਗ ਤੋਂ ਉਚੇਰਾ ਦਰਸਾਣਾ

ਮੰਤਵ ਹੈ, ਨਾ ਕਿ ਨੀਵਾਂ। ਉਨ੍ਹਾਂ ਦਾ ਸੰਕਲਪ ਲਿੰਗ ਰਹਿਤ ਹੋਂਦ ਦਾ ਸੀ, ਨਾ ਕਿ ਜਿੰਦ-ਰਹਿਤ ਹੋਂਦ ਦਾ। ਉਨ੍ਹਾਂ ਦਾ ਸੰਕਲਪ ਉਹ ਸੀ ਜਿਸ ਨੂੰ ਕਈ ਬਿਨਾਂ ਕਥਨ ਵਿਚ ਸ੍ਵੈ-ਵਿਰੋਧ ਪਛਾਨਣ ਦੇ, ਨਿਰਗੁਣ ਬ੍ਰਹਮ ਕਹਿੰਦੇ ਹਨ।

ਵੇਦ ਵਿਚ ਕਈ ਬੰਦ ਹਨ ਜਿਨ੍ਹਾਂ ਵਿਚ ਰਿਸ਼ੀ ਇਕੋ ਪ੍ਰਭੂ ਦੇ ਅਨੇਕ ਨਾਮ ਦੱਸਦੇ ਹਨ ਅਤੇ ਉਸ ਦਾ ਵਰਨਣ ਪੁਲਿੰਗ ਰੂਪ ਵਿਚ ਕਰਦੇ ਹਨ। ਇਕ ਰਚਨਾ ਵਿਚ ਜਿਥੇ ਕਿ ਸੂਰਜ ਨੂੰ ਇਕ ਪੰਛੀ ਨਾਲ ਉਪਮਾਇਆ ਹੈ, ਸੂਰਜ ਨੂੰ ਇਵੇਂ ਸੰਬੋਧਨ ਕੀਤਾ ਹੈ; 'ਸਿਆਣੇ ਕਵੀ ਆਪਣੇ ਸ਼ਬਦਾਂ ਦੁਆਰਾ, ਕਈ ਤਰ੍ਹਾਂ, ਉਸ ਪੰਛੀ ਨੂੰ ਦਰਸਾਂਦੇ ਹਨ ਜੋ ਇਕ ਹੈ।' ਇਹ ਸਾਡੇ ਭਾਣੇ ਨਿਰੋਲ ਮਿਥਿਹਾਸ ਹੈ।

ਨਿਮਨ ਦਰਜ ਛੰਦ (ਰਿਗ, 1, 164, 4) ਵਿਚ ਪਰਮ ਸਤਿ ਨੂੰ ਜੇ ਮਿਥਿਹਾਸਕ ਰੂਪ ਵਿਚ ਨਹੀਂ, ਤਦ ਵੀ ਮਨੁੱਖੀ ਅਵਤਾਰਵਾਦੀ ਰੂਪ, ਵਿਚ ਦਰਸਾਇਆ ਹੈ :—

'ਕਿਸ ਨੇ ਉਸ ਨੂੰ ਦੇਖਿਆ, ਜਦੋਂ ਉਹ ਜਨਮਿਆ, ਜਦੋਂ ਉਹ ਹੱਡਾਂ ਦਾ ਬਣਿਆ ਹੈ,
ਉਸ ਵਿਚ ਪ੍ਰਗਟ ਹੋਇਆ ਜੋ ਹੱਡਾਂ ਦਾ ਬਣਿਆ ਨਹੀਂ ਹੋਇਆ?
ਸੁਆਸ, ਲਹੂ ਤੇ ਆਤਮਾ ਕਿਥੇ ਸਨ? ਜੋ ਕੋਈ ਇਹ ਭੇਦ ਜਾਣਦਾ ਸੀ ਉਸ ਤੋਂ ਕੌਣ
ਇਹ ਪੁੱਛਣ ਗਿਆ ਸੀ?'

ਇਨ੍ਹਾਂ ਵਿਚੋਂ ਹਰ ਸ਼ਬਦ ਵਿਚ ਕਈ ਵਿਚਾਰ ਸਮਾਏ ਹੋਏ ਹਨ। 'ਉਹ ਜਿਸ ਦੇ ਹੱਡ ਨਹੀਂ ਹਨ' ਉਸ ਵਿਚਾਰ ਨੂੰ ਪ੍ਰਗਟ ਕਰਨ ਲਈ ਵਰਤਿਆ ਗਿਆ ਹੈ ਜਿਸ ਨੂੰ ਅੱਜ ਕੱਲ੍ਹ ਅਸੀਂ 'ਉਹ ਜਿਸ ਦਾ ਕੋਈ ਰੂਪ ਨਹੀਂ ਹੈ' ਕਹਿੰਦੇ ਹਾਂ। 'ਉਹ ਜਿਸ ਦੇ ਹੱਡ ਹਨ' ਇਹ ਦਰਸਾਣ ਲਈ ਵਰਤਿਆ ਹੈ ਕਿ ਜਿਸ ਨੇ ਇਕ ਨਿਰੰਤਰ ਰੂਪ ਗ੍ਰਹਿਣ ਕਰ ਲਿਆ ਹੈ। 'ਸੰਸਾਰ ਦਾ ਸੁਆਸ ਤੇ ਲਹੂ' ਵਿਚ ਉਸ ਸ਼ਕਤੀ ਨੂੰ ਦਰਸਾਣ ਦਾ ਜਤਨ ਹੈ ਜੋ ਸੰਸਾਰ ਦਾ ਆਸਰਾ ਹੈ। 'ਸੁਆਸ' ਉਸ ਗੱਲ ਦੇ ਬਹੁਤ ਨੇੜੇ ਹੈ ਜਿਸ ਨੂੰ ਅੱਜ ਕੱਲ੍ਹ ਅਸੀਂ ਸੰਸਾਰ ਦਾ ਅਸਲ ਰੂਪ ਜਾਂ ਤੱਤ ਆਖਦੇ ਹਾਂ।

**4. ਆਤਮਾ—ਅੰਤਰਵੀ ਆਪਾ**

'ਸੁਆਸ' ਜਿਸ ਨੂੰ ਸੰਸਕ੍ਰਿਤ ਵਿਚ 'ਆਤਮਾ' ਕਹਿੰਦੇ ਹਨ ਅਤੇ ਜਿਸ ਦਾ ਆਮ ਕਰਕੇ ਅੰਗ੍ਰੇਜ਼ੀ ਵਿਚ ਤਰਜਮਾ 'self' (ਆਪਾ) ਕਰਦੇ ਹਨ—ਇਕ ਐਸਾ ਸ਼ਬਦ ਹੈ ਜਿਸ ਦੀਆਂ ਭਵਿੱਖ ਵਿਚ ਬੜੀਆਂ ਸੰਭਾਵਨਾਵਾਂ ਹਨ। ਇਸ ਸ਼ਬਦ ਦਾ ਪਹਿਲਾ ਅਰਥ 'ਸੁਆਸ' ਸੀ, ਫਿਰ 'ਜੀਵਨ' ਤੇ ਕਦੇ 'ਸਰੀਰ'; ਪਰ ਬਹੁਤ ਵਾਰੀ 'ਸਾਰ' ਜਾਂ 'ਆਪਾ' ਸੀ। ਅਸਲੋਂ ਹੀ ਇਹ ਨਿਜਵਾਚੀ ਪੜਨਾਂਵ ਬਣ ਗਿਆ। ਇਹ ਇਸੇ ਵਿਆਕਰਣਕ ਰੂਪ ਵਿਚ ਸੀਮਤ ਨਾ ਰਹਿ ਸਕਿਆ, ਸਗੋਂ ਇਸ ਦਾ ਨਵਾਂ ਜੀਵਨ ਵਿਕਾਸ ਆਰੰਭ ਹੋ ਗਿਆ ਜਦੋਂ ਇਹ ਭਾਰਤ ਵਿਚ ਜਾਂ ਹੋਰ ਥਾਈਂ ਇਕ ਮਹੱਤਵਪੂਰਣ ਦਾਰਸ਼ਨਿਕ ਪ੍ਰੀਭਾਸ਼ਿਕ ਸ਼ਬਦ ਬਣ ਨਿਕਲਿਆ। ਇਸ ਦੀ ਵਰਤੋਂ ਕੇਵਲ 'ਹਉਂ' ਜਾਂ 'ਅਹੁੰ' ਲਈ ਹੀ ਨਾ ਹੋਣ ਲੱਗ ਪਈ ਕਿਉਂਕਿ 'ਹਉਂ' ਜਾਂ 'ਅਹੁੰ' ਵਿਚ ਵਧੇਰੇ ਪ੍ਰਭਾਵ ਪਰਿਵਰਤਨਸ਼ੀਲ ਨਾਸ਼ਮਾਨ ਜਗਤ ਦਾ ਹੈ; ਸਗੋਂ ਇਹ ਉਸ ਨੂੰ ਵੀ ਪ੍ਰਗਟ ਕਰਨ ਲੱਗ ਪਿਆ ਜੋ 'ਹਉਂ' ਤੋਂ ਪਰੇ ਹੈ, ਜੋ 'ਹਉਂ' ਦਾ ਵੀ ਆਧਾਰ ਹੈ। ਪਰ ਕੁਝ ਸਮੇਂ

ਮਗਰੋਂ, ਇਸ ਸ਼ਬਦ ਨੇ ਆਪਣੇ ਆਪ ਨੂੰ ਮਨੁੱਖੀ 'ਹਉਂ' ਦੀ ਜਕੜ ਤੇ ਹਾਲਾਤ ਤੋਂ ਵੀ ਸੁਤੰਤਰ ਕਰ ਲਿਆ ਅਤੇ ਨਿਰੋਲ 'ਹੋਂਦ' ਨੂੰ ਪ੍ਰਗਟ ਕਰਨ ਲੱਗਾ।

ਸ਼ਬਦ 'ਆਤਮਾ' ਦੂਜੀ ਬੋਲੀਆਂ ਦੇ ਉਨ੍ਹਾਂ ਸਾਮਾਨਾਰਥਕ ਸ਼ਬਦਾਂ ਨਾਲੋਂ ਭਿੰਨ ਹੈ ਜਿਨ੍ਹਾਂ ਦਾ ਪਹਿਲਾ ਅਰਥ 'ਸੁਆਸ' ਸੀ ਅਤੇ ਮਗਰੋਂ ਜੀਵਨ, ਸਾਰ ਜਾਂ ਜੀਵਾਤਮਾ ਹੋਇਆ। 'ਆਤਮਾ' ਸ਼ਬਦ ਨੇ 'ਸੁਆਸ' ਵਾਲਾ ਅਰਥ ਤਾਂ ਬਹੁਤ ਛੇਤੀ ਹੀ ਤਿਆਗ ਦਿੱਤਾ ਸੀ। ਜਦੋਂ ਇਸ ਦਾ ਇਹ ਪਦਾਰਥਵਾਦੀ ਭੌਤਿਕ ਅਰਥ ਤਿਆਗਿਆ ਗਿਆ, ਜਦੋਂ ਇਹ ਪੜਨਾਂਵ ਵਾਲਾ ਕਾਰਜ ਵੀ ਸਮਾਪਤ ਕਰ ਗਿਆ, ਇਹ ਉਸ ਭਾਵ-ਵਾਚੀ ਸ਼ਬਦਾਵਲੀ ਦਾ ਰੂਪ ਗ੍ਰਹਿਣ ਕਰ ਗਿਆ ਜੋ ਸਾਮਾਨਾਰਥਕ ਯੂਨਾਨੀ ਜਾਂ ਲਾਤੀਨੀ ਜਾਂ ਸੰਸਕ੍ਰਿਤ ਦੇ ਅੰਸ਼ ਜਾਂ ਪ੍ਰਾਣ ਤੋਂ ਵੀ ਵਧ ਸੂਖਮ ਤੇ ਭਾਵਵਾਚੀ ਸੀ। ਉਪਨਿਸ਼ਦਾਂ ਵਿਚ, ਜ਼ਿੰਦਗੀ ਦੇ ਸਹੀ ਆਧਾਰ ਦੇ ਰੂਪ ਵਿਚ, ਪ੍ਰਾਣ ਜਾਂ ਸੁਆਸ ਦਾ ਸੰਕਲਪ ਆਤਮਾ ਦੇ ਸੰਕਲਪ ਨਾਲੋਂ ਦਾਰਸ਼ਨਿਕ ਗਿਆਨ ਦੇ ਤੌਰ ਤੇ ਬਹੁਤ ਨਿਚਲੇ ਪੱਧਰ ਦਾ ਹੈ। ਜਿਵੇਂ ਸਾਡੇ (ਯੂਰਪੀ) ਚਿੰਤਨ ਵਿਚ 'ਹਉਂ' ਦਾ ਸੰਕਲਪ 'ਮੈਂ' ਤੋਂ ਉਚੇਰਾ ਹੈ, ਤਿਵੇਂ ਹਿੰਦੂ ਚਿੰਤਨ ਵਿਚ ਆਤਮਾ ਦਾ ਸੰਕਲਪ ਪ੍ਰਾਣ ਤੋਂ ਉਚੇਰਾ ਹੈ ਅਤੇ ਅੰਤ ਤੇ ਪ੍ਰਾਣ ਦਾ ਸੰਕਲਪ ਉਸ ਵਿਚ ਹੀ ਲੀਨ ਹੋ ਗਿਆ ਹੈ।

ਇਹ ਸੀ ਪ੍ਰਣਾਲੀ ਜਿਸ ਦੁਆਰਾ, ਮਗਰੋਂ, ਪ੍ਰਾਚੀਨ ਭਾਰਤੀ ਚਿੰਤਕਾਂ ਨੇ ਉਸ ਅਸੀਮ ਨੂੰ ਲੱਭ ਕੱਢਿਆ ਜੋ ਉਨ੍ਹਾਂ ਦੀ ਆਪਣੀ ਹਸਤੀ, ਅੰਤਰੀਵ ਅਹੰ ਜੋ ਹਉਮੈਂ ਤੋਂ ਬਹੁਤ ਪਰੇ ਦੀ ਚੀਜ਼ ਹੈ, ਦਾ ਵੀ ਆਸਰਾ ਸੀ।

### 5. ਆਤਮਾ-ਬਾਹਰ ਮੁੱਖੀ ਵਾਸਤਵਿਕਤਾ

ਲਓ, ਹੁਣ ਦੇਖੀਏ, ਉਨ੍ਹਾਂ ਨੇ ਅਸੀਮ ਨੂੰ ਬਾਹਰਲੀ ਵਾਸਤਵਿਕ ਦੁਨੀਆਂ ਵਿਚੋਂ ਕਿਵੇਂ ਗ੍ਰਹਿਣ ਕਰਨ ਦਾ ਜਤਨ ਕੀਤਾ।

ਕਾਫ਼ੀ ਸਮਾਂ ਰਿਸ਼ੀ-ਕਵੀ ਐਸੇ ਇਕ ਦੇ ਸੰਕਲਪ ਨਾਲ ਜੁੜੇ ਰਹੇ ਜਿਸ ਨੂੰ ਇਕ ਦੇਵ ਮੰਨਦੇ ਸਨ, ਪਰ ਜੋ ਪੁਲਿੰਗਵਾਦੀ ਸੀ, ਕਰਮਸ਼ੀਲ ਸੀ ਅਤੇ ਕੁਝ ਹੱਦ ਤੀਕ ਮਿਥਿਹਾਸਕ ਸੀ; ਜੋ ਅਸਲੋਂ ਏਕ ਦੈਵੀ ਹਉਮੈ ਸੀ ਪਰ ਹਾਲੀ ਦੈਵੀ ਅਹੰ ਨਹੀਂ ਸੀ। ਪਰ, ਫਿਰ ਅਚਨਚੇਤ ਸਾਡੀ ਦ੍ਰਿਸ਼ਟੀ ਵਿਚ ਐਸੇ ਛੰਦ ਆ ਜਾਂਦੇ ਹਨ ਜੋ ਭਿੰਨ ਰੂਪ ਦੇ ਹਨ ਤੇ ਅਸੀਂ ਇਕ ਨਵੇਂ ਸੰਸਾਰ ਵਿਚ ਆਪਣੇ ਆਪ ਨੂੰ ਅਨੁਭਵ ਕਰਦੇ ਹਾਂ। ਸਾਰਾ ਜੋ ਕੁਝ ਨਾਟਕੀ ਤੇ ਮਿਥਿਹਾਸਕ ਸੀ, ਹਰ ਐਸਾ ਰੂਪ ਤੇ ਨਾਮ, ਤਿਆਗ ਦਿੱਤਾ ਗਿਆ ਜਾਪਦਾ ਹੈ ਅਤੇ ਕੇਵਲ 'ਇਕੋ-ਇਕ' ਰਹਿ ਗਿਆ ਦਿਸਦਾ ਹੈ; ਉਹ 'ਇਕੋ-ਇਕ' ਜੋ ਨਿਪੁੰਸਕ (neuter) ਹੈ—ਇਹ ਅਸੀਮ ਨੂੰ ਸਮਝਣ ਦਾ ਅੰਤਮ ਜਤਨ ਹੈ।

ਇਸ ਸਮੇਂ ਤੋਂ ਅੱਗੇ ਵੈਦਿਕ ਕਵੀ ਆਕਾਸ਼ ਜਾਂ ਊਸ਼ਾ ਦੀ ਉਪਮਾ ਨਹੀਂ ਕਰਦੇ, ਇੰਦ੍ਰ ਦੀਆਂ ਸ਼ਕਤੀਆਂ ਦੀ ਪ੍ਰਸੰਸਾ ਨਹੀਂ ਕਰਦੇ, ਨਾ ਹੀ ਵਿਸ਼ਕਰਮਾ ਤੇ ਪ੍ਰਜਾਪਤੀ ਦੀ ਸਿਆਣਪ ਦੀ ਪ੍ਰਸੰਸਾ ਕਰਦੇ ਹਨ। ਉਹ ਉਸ ਤਰ੍ਹਾਂ ਵਿਚਰਦੇ ਹਨ ਜਿਸ ਬਾਰੇ ਉਹ ਆਪ ਕਹਿੰਦੇ ਹਨ, 'ਜਿਵੇਂ ਕਿ ਉਹ ਧੁੰਧਲਕੇ ਵਿਚ ਮੂਕ ਵੇਦਨਾ ਭਰਪੂਰ' ਵਿਚ ਹਨ (ਰਿਗ X, 82, 7)। ਇਕ ਹੋਰ ਕਵੀ ਆਪਣੇ ਭਾਵ ਇਵੇਂ ਦੱਸਦਾ ਹੈ : 'ਮੇਰੇ ਕੰਨ ਜੁਆਬ ਦੇ ਗਏ ਹਨ, ਮੇਰੀਆਂ ਅੱਖਾਂ

ਲੋਪ ਹੋ ਗਈਆਂ ਹਨ ਅਤੇ ਉਹ ਰੌਸ਼ਨੀ ਜੋ ਮੇਰੇ ਹਿਰਦੇ ਵਿਚ ਸੀ ਵੀ ਚਲੀ ਗਈ ਹੈ; ਮੇਰਾ ਮਨ ਜਿਸ ਦੀ ਲੋਚਾ ਅਗੰਮ ਹੈ ਮੈਨੂੰ ਤਿਆਗ ਗਿਆ ਹੈ; ਮੈਂ ਹੁਣ ਕੀ ਕਹਿ ਸਕਦਾ ਹਾਂ, ਮੈਂ ਹੁਣ ਕੀ ਚਿਤਵ ਸਕਦਾ ਹਾਂ ?' (ਰਿਗ, VI, 9, 6)।

ਤਥਾ, 'ਆਪ ਕੁਝ ਨਾ ਜਾਣਦਾ ਹੋਇਆ, ਮੈਂ ਸੰਤਾਂ ਨੂੰ ਪੁੱਛਦਾ ਹਾਂ ਜੋ ਕਿ ਜਾਣਨਹਾਰ ਹਨ; ਮੈਂ ਆਪ ਕੁਝ ਨਹੀਂ ਜਾਣਦਾ, ਪੁੱਛਦਾ ਹਾਂ ਤਾਂ ਜੋ ਮੈਂ ਜਾਣ ਸਕਾਂ; ਪੁੱਛਦਾ ਇਹ ਹਾਂ ਕਿ ਕੀ 'ਇਕ' ਉਹੋ ਹੈ ਜਿਸ ਨੇ ਛੇ ਲੋਕਾਂ ਨੂੰ ਸਾਜਿਆ ਤੇ ਟਿਕਾਇਆ ਹੋਇਆ ਹੈ, ਜੋ ਆਪ ਅਜਨਮਾ ਪੁਰਖ ਹੈ ? (ਰਿਗ, 1, 164, 6)

ਇਹ ਹੈ ਗਿਆਨ ਦੀ ਆਂਧੀ ਜੋ ਉਜਲੇ ਆਕਾਸ਼ ਅਤੇ ਨਵੀਂ ਬਹਾਰ ਦੀ ਸੂਚਨਾ ਦਿੰਦੀ ਹੈ।

ਅੰਤ ਨੂੰ, ਇਕੋ-ਇਕ, ਅਹੰ, ਦੀ ਹੋਂਦ ਨਿਝੱਕ ਤੌਰ ਤੇ ਮੰਨੀ ਹੋਈ ਹੈ। ਉਹ ਜੋ ਸੈਭੰ ਹੈ, ਜੋ ਰਚਨਾ ਤੋਂ ਪਹਿਲਾਂ ਦਾ ਹੈ, ਜੋ ਦੇਵਤਿਆਂ ਤੋਂ ਪਹਿਲਾਂ ਦਾ ਹੈ, ਇਤਨਾ ਪਹਿਲਾਂ ਦਾ ਕਿ ਉਨ੍ਹਾਂ ਨੂੰ ਵੀ ਪਤਾ ਨਹੀਂ ਹੈ ਕਿ ਰਚਨਾ ਕਦੋਂ ਉਤਪੰਨ ਹੋਈ।' (ਰਿਗ, X, 129, 2)

ਦਸਿਆ ਗਿਆ ਹੈ ਕਿ 'ਉਹ ਇਕ ਜੀਵਨ ਜਾਂ ਮੌਤ, ਦਿਨ ਤੇ ਰਾਤ ਦੇ ਫ਼ਰਕ ਤੋਂ ਪਹਿਲਾਂ ਦਾ ਹੈ। ਪੌਣ ਬਿਨਾਂ ਉਸ ਦਾ ਸੁਆਸ ਸਥਿਰ ਸੀ। ਉਸ ਤੋਂ ਬਾਹਰ ਕੁਝ ਵੀ ਨਹੀਂ ਹੈ। ਉਦੋਂ ਧੁੰਧੂਕਾਰ ਸੀ, ਸਭ ਕੁਝ ਉਸ ਧੁੰਧੂਕਾਰ ਵਿਚ ਲੁਕਿਆ ਹੋਇਆ ਸੀ, ਧੁੰਧੂਕਾਰ ਦਾ ਸਾਗਰ ਸੀ, ਚਾਨਣ ਦੀ ਚਿਣਗ ਕਿਤੇ ਨਹੀਂ ਸੀ। ਤਦੋਂ ਉਹ ਅੰਡਾ ਜੋ ਕਿ ਇਕ ਸੀ ਗਰਮੀ ਦੀ ਸ਼ਕਤੀ ਨਾਲ ਫੁੱਟ ਪਿਆ।' ਇਸ ਤਰ੍ਹਾਂ ਕਵੀ ਇਸ ਸਮੱਸਿਆ ਤੇ ਵਿਚਾਰ ਕਰਦਾ ਚਲਾ ਜਾਂਦਾ ਹੈ ਕਿ ਰਚਨਾ ਦਾ ਆਰੰਭ ਕਿਵੇਂ ਹੋਇਆ, ਇਕ ਅਨੇਕ ਕਿਵੇਂ ਬਣਿਆ, ਅਕਥ ਨੂੰ ਕਿਵੇਂ ਕਥਿਆ ਜਾਂ ਨਾਮਿਆ ਗਿਆ, ਅਸੀਮ ਸੀਮਤ ਕਿਵੇਂ ਹੋਇਆ ਅਤੇ ਅੰਤ ਤੇ ਇਥੇ ਪੁੱਜ ਕੇ ਉਹ ਆਪਣੀ ਅਸਮਰੱਥਾ ਪ੍ਰਗਟ ਕਰਕੇ ਬਸ ਕਰ ਜਾਂਦਾ ਹੈ।

'ਇਸ ਭੇਦ ਨੂੰ ਕੌਣ ਜਾਣਦਾ ਹੈ? ਕਿਸ ਨੇ ਇਹ ਸੁਣਾਇਆ ਹੈ ?
ਇਹ ਅਨੇਕ ਪ੍ਰਕਾਰ ਦੀ ਰਚਨਾ ਕਿਥੋਂ ਹੋ ਗਈ ?
ਦੇਵਤੇ ਆਪ ਇਸ ਤੋਂ ਮਗਰੋਂ ਵਜੂਦ ਵਿਚ ਆਏ—
ਕੌਣ ਜਾਣਦਾ ਹੈ ਕਿ ਇਹ ਮਹਾਨ ਪਸਾਰਾ ਕਿਥੋਂ ਉਪਜਿਆ ?
ਉਹ ਜਿਸ ਵਿਚੋਂ ਇਹ ਮਹਾਨ ਰਚਨਾ ਬਣੀ—
ਪਤਾ ਨਹੀਂ ਉਸ ਦੀ ਇੱਛਾ ਨੇ ਰਚਨਾ ਕੀਤੀ ਜਾਂ ਇੱਛਾ ਮੂਕ ਸੀ—
ਉਹ ਅਤਿ ਉੱਚਾ ਦ੍ਰਸ਼ਟੇਤਾ ਜੋ ਅਤਿ ਉੱਚੇ ਆਕਾਸ਼ ਵਿਚ ਹੈ,
ਉਹ ਹੀ ਇਸ ਭੇਦ ਨੂੰ ਜਾਣਦਾ ਹੈ, ਜਾਂ ਸ਼ਾਇਦ ਉਹ ਵੀ ਨਹੀਂ ਜਾਣਦਾ।'

ਐਸੇ ਵਿਚਾਰ ਜੋ ਰਿਗਵੇਦ ਦੇ ਛੰਦਾਂ ਵਿਚ ਪਹਿਲਾਂ ਪਹਿਲ ਕੇਵਲ ਮੱਧਮ ਸਤਾਰਿਆਂ ਵਾਂਗ ਉਦੇ ਹੁੰਦੇ ਹਨ, ਮਗਰੋਂ ਗਿਣਤੀ ਵਿਚ ਵਧਦੇ ਜਾਂਦੇ ਹਨ ਅਤੇ ਹੋਰ ਚਮਕਦਾਰ ਹੁੰਦੇ ਜਾਂਦੇ ਹਨ ਅਤੇ ਅੰਤ ਤੇ ਤਾਂ ਉਹ ਉਪਨਿਸ਼ਦਾਂ ਵਿਚ ਜੋ ਕਿ ਵੇਦਾਂ ਦੇ ਅੰਤਮ ਭਾਗ ਹੀ ਹਨ ਪਰ ਜਿਨ੍ਹਾਂ ਦਾ ਪ੍ਰਭਾਵ ਵੈਦਿਕ ਸੀਮਾਂ ਤੋਂ ਬਹੁਤ ਦੂਰ ਤੀਕ ਗਿਆ, ਆਕਾਸ਼ ਗੰਗਾ ਦਾ ਹੀ

ਰੂਪ ਧਾਰਨ ਕਰ ਲੈਂਦੇ ਹਨ।

**6. ਉਪਨਿਸ਼ਦਾਂ ਦਾ ਫ਼ਲਸਫ਼ਾ**

ਤੁਹਾਨੂੰ ਪਤਾ ਹੈ ਕਿ ਸੂਕਤਾਂ ਦੇ ਕਾਲ ਤੋਂ ਮਗਰੋਂ ਬ੍ਰਾਹਮਣ ਰਚਨਾਵਾਂ ਦਾ ਕਾਲ ਹੈ ਜੋ ਕਿ ਉਹ ਵਾਰਤਕ ਲਿਖਤਾਂ ਸਨ ਜਿਨ੍ਹਾਂ ਦਾ ਮੰਤਵ ਪ੍ਰਾਚੀਨ ਯੱਗ ਦੇ ਰੂਪ ਨੂੰ ਦਰਸਾਣਾ ਤੇ ਪ੍ਰਗਟਾਣਾ ਸੀ।

ਬ੍ਰਾਹਮਣ ਰਚਨਾਵਾਂ ਦੇ ਅੰਤ ਤੇ ਆਮ ਕਰਕੇ ਆਰਣਿਅਕ ਰਚਨਾਵਾਂ ਹਨ। ਇਹ ਬਨ ਪੁਸਤਕ ਹਨ, ਭਾਵ ਉਹ ਭਾਗ ਜੋ ਉਨ੍ਹਾਂ ਲੋਕਾਂ ਦੇ ਜੰਗਲ ਦੀ ਚੁੱਪ-ਚਾਂ ਵਿਚ ਚਿੰਤਨ ਲਈ ਹਨ ਜੋ ਘਰ ਤਿਆਗ ਕੇ ਬਨ ਵਿਚ ਜਾ ਰਹੇ ਹਨ।

ਆਰਣਿਕ ਰਚਨਾਵਾਂ ਦੇ ਅੰਤ ਤੇ ਜਾਂ ਉਨ੍ਹਾਂ ਵਿਚ ਹੀ, ਸਾਨੂੰ ਪ੍ਰਾਚੀਨਤਮ ਉਪਨਿਸ਼ਦ ਮਿਲਦੇ ਹਨ। ਉਪਨਿਸ਼ਦ ਦਾ ਭਾਵ ਸਭਾ ਜਾਂ ਸੰਗਤ ਹੈ ਜਿਸ ਵਿਚ ਵਿਦਿਆਰਥੀ ਆਪਣੇ ਅਧਿਆਪਕ ਦੇ ਦੁਆਲੇ ਬੈਠਦੇ ਹਨ। ਵੇਦਾਂ ਦੇ ਸਾਰੇ ਧਾਰਮਿਕ ਚਿੰਤਨ ਦਾ ਇਨ੍ਹਾਂ ਉਪਨਿਸ਼ਦਾਂ ਵਿਚ ਸਾਰ ਦਿੱਤਾ ਗਿਆ ਹੈ।

ਚਿੰਤਨ ਦੀ ਜੋ ਦੌਲਤ ਇਨ੍ਹਾਂ ਉਪਨਿਸ਼ਦਾਂ ਵਿਚ ਇਕੱਤਰ ਹੋਈ ਹੈ ਉਸ ਦਾ ਅਨੁਮਾਨ ਤੁਸੀਂ ਇਸ ਤੋਂ ਲਗਾ ਸਕਦੇ ਹੋ ਕਿ ਪਹਿਲਾਂ ਮੇਰਾ ਵਿਚਾਰ ਇਹ ਸੀ ਕਿ ਇਹ ਸਾਰੀ ਵਖਿਆਨ ਮਾਲਾ ਹੀ ਉਪਨਿਸ਼ਦਾਂ ਦੇ ਸਿਧਾਂਤਾਂ ਦੀ ਵਿਆਖਿਆ ਤੇ ਹੀ ਲਗਾ ਦਿੱਤੀ ਜਾਵੇ। ਉਨ੍ਹਾਂ ਵਿਚ ਇਤਨਾ ਮਸਾਲਾ ਹੈ। ਪਰ ਹੁਣ ਜੋ ਥੋੜ੍ਹਾ ਸਮਾਂ ਰਹਿ ਗਿਆ ਹੈ ਉਸ ਵਿਚ ਤਾਂ ਕੇਵਲ ਉਨ੍ਹਾਂ ਦੀ ਥੋੜ੍ਹੀ ਜਿਹੀ ਰੂਪ-ਰੇਖਾ ਹੀ ਦਿੱਤੀ ਜਾ ਸਕਦੀ ਹੈ।

ਇਹ ਉਪਨਿਸ਼ਦ ਦਰਸ਼ਨ ਸ਼ਾਸਤ੍ਰ ਨਹੀਂ ਹਨ। ਅਸਲ ਵਿਚ ਇਹ ਸੱਚ ਨੂੰ ਬੁੱਝਣ ਲਈ ਜਤਨ ਜਾਂ ਉਪਰਾਲੇ ਹਨ, ਜੋ ਆਮ ਕਰਕੇ ਇਕ ਦੂਜੇ ਦਾ ਖੰਡਨ ਵੀ ਕਰਦੇ ਹਨ—ਪਰ ਸਾਰਿਆਂ ਦਾ ਮੰਤਵ ਇਕੋ ਦਿਸ਼ਾ ਵਿਚ ਜਾਣਾ ਹੈ। ਪ੍ਰਾਚੀਨ ਉਪਨਿਸ਼ਦਾਂ ਦਾ ਮੁੱਖ ਸਿਧਾਂਤ, 'ਆਤਮ ਚੀਨਣਾ' ਹੈ, ਪਰ ਇਸ ਦਾ ਤੱਥ ਯੂਨਾਨੀ ਉਕਤੀ ਤੋਂ ਬਹੁਤ ਡੂੰਘੇ ਭਾਵਾਂ ਵਾਲਾ ਹੈ। ਉਪਨਿਸ਼ਦਾਂ ਵਿਚ 'ਆਤਮ ਚੀਨਣ' ਦਾ ਭਾਵ ਇਹ ਹੈ, ਕਿ ਉਸ ਤੱਤ ਨੂੰ ਜਾਣ ਜੋ ਤੇਰੀ ਹੰਗਤਾ ਦੇ ਥੱਲੇ ਲੁਕਿਆ ਹੋਇਆ ਹੈ, ਇਸ ਨੂੰ ਲੱਭ ਤੇ ਪਛਾਣ ਕਿ ਇਹ ਪਰਮ ਸਤਿ ਹੈ, ਸਦੀਵੀ ਆਪਾ ਹੈ, ਉਹ ਇਕ ਹੈ, ਜਿਸ ਵਰਗਾ ਦੂਜਾ ਨਹੀਂ ਹੈ, ਜੋ ਸਾਰੀ ਰਚਨਾ ਦਾ ਆਸਰਾ ਹੈ।

ਅਸੀਮ, ਅਦ੍ਰਿਸ਼ਟ, ਅਕੱਥ ਪਰਮ ਸੱਤਾ ਬਾਰੇ ਜੋ ਖੋਜ ਆਰੰਭ ਹੋਈ ਸੀ ਇਹ ਉਸ ਦੀ ਅੰਤਮ ਲੱਭਤ ਸੀ। ਜੋ ਖੋਜ ਵੇਦ ਦੇ ਸਾਧਾਰਣ ਸੂਕਤਾਂ ਤੋਂ ਤੁਰੀ ਸੀ ਉਹ ਉਪਨਿਸ਼ਦਾਂ ਵਿਚ ਆ ਕੇ ਸਮਾਪਤ ਹੋਈ। ਉਪਨਿਸ਼ਦਾਂ ਨੂੰ ਮਗਰੋਂ ਵੇਦਾਂਤ ਜਾਂ ਵੇਦਾਂ ਦਾ ਸਾਰ, ਵੀ ਕਿਹਾ ਜਾਣ ਲੱਗ ਪਿਆ।

ਮੈਂ ਹੁਣ ਇਨ੍ਹਾਂ ਰਚਨਾਵਾਂ ਵਿਚੋਂ ਕੁਝ ਟੂਕਾਂ ਹੀ ਪੜ੍ਹ ਕੇ ਸੁਣਾ ਸਕਦਾ ਹਾਂ ਜਿਨ੍ਹਾਂ ਵਰਗੀ ਭਾਰਤੀ ਸਾਹਿਤ ਸਗੋਂ ਵਿਸ਼ਵ ਸਾਹਿਤ ਵਿਚ, ਹੋਰ ਕੋਈ ਰਚਨਾ ਨਹੀਂ ਹੈ।

**7. ਪ੍ਰਜਾਪਤੀ ਤੇ ਇੰਦ੍ਰ**

ਪਹਿਲੂ ਟੂਕ ਛਾਂਦੋਗਯ ਉਪਨਿਸ਼ਦ ਵਿਚੋਂ ਲਈ ਗਈ ਹੈ (VIII, 7-12)। ਇਸ

ਕਹਾਣੀ ਵਿਚ ਇੰਦ੍ਰ ਨੂੰ ਦੇਵਤਿਆਂ ਦਾ ਰਾਜਾ ਦਰਸਾਇਆ ਗਿਆ ਹੈ ਅਤੇ ਵਿਰੋਚਨ ਨੂੰ ਦੈਂਤਾਂ ਦਾ। ਦੋਹਾਂ ਨੂੰ ਪ੍ਰਜਾਪਤੀ ਤੋਂ ਸਿੱਖਿਆ ਲੈਂਦੇ ਦੱਸਿਆ ਗਿਆ ਹੈ। ਨਿਰਸੰਦੇਹ ਇਹ ਵਾਰਤਾ, ਜੇ ਰਿਗਵੇਦ ਦੇ ਸੂਕਤਾਂ ਨਾਲ ਇਸ ਦਾ ਮੁਕਾਬਲਾ ਕੀਤਾ ਜਾਏ, ਤਦ ਆਧੁਨਿਕ ਜਾਪਦੀ ਹੈ; ਪਰ ਇਹ ਹੋਰ ਜੋ ਵੀ ਹੋਵੇ, ਆਧੁਨਿਕ ਨਹੀਂ ਹੈ, ਇਸ ਦਾ ਟਾਕਰਾ ਬਾਕੀ ਭਾਰਤੀ ਸਾਹਿਤ ਨਾਲ ਕੀਤਾ ਜਾਵੇ। ਦੇਵਾਂ ਤੇ ਦਾਨਵਾਂ ਦਾ ਪਰਸਪਰ ਵਿਰੋਧ ਨਿਰਸੰਦੇਹ ਮਗਰੋਂ ਦੀ ਘਟਨਾ ਹੈ; ਪਰ ਇਸ ਦੇ ਚਿੰਨ੍ਹ ਵੀ ਰਿਗਵੇਦ ਵਿਚ ਪ੍ਰਗਟ ਹੋਣ ਲੱਗ ਪਏ ਸਨ, ਵਿਸ਼ੇਸ਼ ਕਰਕੇ ਰਿਗਵੇਦ ਦੇ ਅੰਤਮ ਭਾਗ ਵਿਚ। ਆਪਣੇ ਪ੍ਰਥਮ ਰੂਪ ਵਿਚ 'ਦਾਨਵੀ' ਰਹਿਣੀ ਕੁਦਰਤ ਦੀਆਂ ਕੁਝ ਸ਼ਕਤੀਆਂ ਦਾ ਨਾਮ ਜਾਂ ਉਲੇਖ ਸੀ। ਵਿਸ਼ੇਸ਼ ਕਰਕੇ ਆਕਾਸ਼ ਦੀਆਂ ਸ਼ਕਤੀਆਂ ਦਾ। ਰਿਗਵੇਦ ਦੇ ਕਈ ਬੰਦਾਂ ਵਿਚ ਤੇ ਦੇਵ-ਅਸੁਰ ਦਾ ਉਲਥਾ ਜੀਵਤ ਦੇਵ ਕਰਨ ਤੇ ਚਿਤ ਕਰਦਾ ਹੈ। ਕੁਝ ਸਮਾਂ ਮਗਰੋਂ ਉਥੇ ਅਸੁਰ ਨਾਮ ਹੀ ਕੁਝ ਭੂਤ-ਪ੍ਰੇਤਾਂ ਲਈ ਵਰਤਿਆ ਗਿਆ ਹੈ। ਅੰਤਮ ਰੂਪ ਵਿਚ ਇਹ ਸ਼ਬਦ ਬਹੁ-ਵਚਨ ਵਿਚ ਉਨ੍ਹਾਂ ਪ੍ਰੇਤਾਂ ਲਈ ਵਰਤਿਆ ਗਿਆ ਹੈ ਜੋ ਦੇਵਾਂ ਜੋ ਕਿ ਰੌਸ਼ਨ, ਦਿਆਲੂ ਤੇ ਭਲੇ ਆਤਮ ਸਨ ਦੇ ਵਿਰੋਧੀ ਦਰਸਾਏ ਹਨ। ਬ੍ਰਾਹਮਣ ਗ੍ਰੰਥਾਂ ਵਿਚ ਹਰ ਗੱਲ ਦਾ ਨਿਰਣਾ ਦੇਵਾਂ ਅਤੇ ਅਸੁਰਾਂ ਵਿਚ ਜੁੱਧ ਦੇ ਸਿੱਟੇ ਨਾਲ ਕੀਤਾ ਜਾਂਦਾ ਹੈ।

ਇਹ ਤੇ ਸੁਭਾਵਿਕ ਹੀ ਜਾਪਦਾ ਹੈ ਕਿ ਦੇਵਾਂ ਦੀ ਪ੍ਰਤਿਨਿਧਤਾ ਇੰਦ੍ਰ ਕਰੇ। ਪਰ ਵਿਰੋਚਨ ਮਗਰੋਂ ਪ੍ਰਵੇਸ਼ ਕਰਦਾ ਹੈ। ਇਹ ਨਾਮ ਸੂਕਤਾਂ ਵਿਚ ਕਿਧਰੇ ਵੀ ਨਹੀਂ ਮਿਲਦਾ। ਇਹ ਸਭ ਤੋਂ ਪਹਿਲਾਂ ਤੈਤ੍ਰੀਆ ਬ੍ਰਾਹਮਣ (I, 5, 2, 1) ਵਿਚ ਪ੍ਰਗਟ ਹੁੰਦਾ ਹੈ ਜਿਥੇ ਇਸ ਨੂੰ ਪ੍ਰਹਿਲਾਦ ਤੇ ਕਿਆਹਧੂ ਦਾ ਪੁੱਤਰ ਦਰਸਾਇਆ ਗਿਆ ਹੈ। ਇਸੇ ਕਹਾਣੀ ਵਿਚ ਪ੍ਰਜਾਪਤੀ ਨੂੰ ਉਹ ਸਰੂਪ ਮਿਲਦਾ ਹੈ ਜਿਸ ਦੁਆਰਾ ਕਿ ਉਹ ਇਕ ਤਰ੍ਹਾਂ ਦਾ ਮੁੱਖੀ ਦੇਵਤਾ ਬਣਦਾ ਹੈ। ਉਸ ਨੂੰ ਤੈਤ੍ਰੀਆ ਬ੍ਰਾਹਮਣ ਵਿਚ (I, 5, 9, 1) ਇੰਦ੍ਰ ਦਾ ਵੀ ਪਿਤਾ ਦਰਸਾਇਆ ਗਿਆ ਹੈ।

ਪ੍ਰਤੱਖ ਹੈ ਕਿ ਦਿੱਤੀ ਜਾ ਰਹੀ ਵਾਰਤਾ ਦਾ ਪ੍ਰਯੋਜਨ ਉਹ ਭਿੰਨ-ਭਿੰਨ ਪੜਾਵ ਦਰਸਾਣਾ ਹੈ ਜਿਨ੍ਹਾਂ ਤੋਂ ਲੰਘ ਕੇ ਅਸੀਂ ਮਨੁੱਖ ਦੇ ਅੰਦਰ ਵਿਆਪਕ ਸੱਤਾ ਦਾ ਗਿਆਨ ਪ੍ਰਾਪਤ ਕਰਦੇ ਹਾਂ। ਪ੍ਰਜਾਪਤੀ ਪਹਿਲਾਂ ਐਸਾ ਉੱਤਰ ਦਿੰਦਾ ਹੈ ਜਿਸ ਦੇ ਦੋ ਅਰਥ ਹੋ ਸਕਦੇ ਹਨ : ਉਹ ਕਹਿੰਦਾ ਹੈ ਕਿ ਅੱਖ ਵਿਚ ਦਿਸਦਾ ਵਿਅਕਤੀ ਉਹ ਸੱਤਾ ਹੈ। ਉਸ ਦਾ ਭਾਵ ਇਹ ਸੀ ਕਿ ਦ੍ਰਿਸ਼ਟਤਾ ਅੱਖ ਤੋਂ ਭਿੰਨ ਤੇ ਸੁਤੰਤਰ ਹੈ। ਪਰ ਉਸ ਦੇ ਚਾਟੜੇ ਉਸ ਦੀ ਗੱਲ ਨਹੀਂ ਸਮਝਦੇ। ਅਸੁਰ ਇਹ ਮੰਨ ਬੈਠਦਾ ਹੈ ਕਿ ਅੱਖ ਦੀ ਪੁਤਲੀ ਵਿਚ ਸ਼ੀਸ਼ੇ ਵਾਂਗ ਦਿਸਦਾ ਲਘੂ ਆਕਾਰ ਸੱਤਾ ਹੈ, ਦੇਵ ਇਹ ਕਲਪਨਾ ਕਰ ਲੈਂਦਾ ਹੈ ਕਿ ਸ਼ੀਸ਼ੇ ਜਾਂ ਪਾਣੀ ਵਿਚ ਛਾਇਆ ਹੀ ਅਸਲ 'ਹੋਂਦ' ਹੈ। ਪਰ ਜਦੋਂ ਕਿ ਵਿਰੋਚਨ ਸੰਤੁਸ਼ਟ ਹੋ ਜਾਂਦਾ ਹੈ, ਇੰਦ੍ਰ ਨਹੀਂ ਹੁੰਦਾ। ਇਸ ਲਈ ਪਹਿਲਾਂ ਉਸ ਨੂੰ ਸਿੱਖਿਆ ਮਿਲਦੀ ਹੈ ਕਿ ਉਹ ਉਸ ਸੱਤਾ ਦਾ ਰੂਪ ਉਹ ਪੁਰਸ਼ ਮੰਨੇ ਜੋ ਇੰਦ੍ਰੀਆਂ ਦੇ ਪ੍ਰਭਾਵ ਤੋਂ ਮੁਕਤ ਹੈ ਅਤੇ ਸੁਪਨ ਅਵਸਥਾ ਵਿਚ ਹੈ, ਮਗਰੋਂ ਉਸ ਨੂੰ ਸੰਕੇਤ ਮਿਲਦਾ ਹੈ ਕਿ ਉਹ ਉਸ ਸੱਤਾ ਦੀ ਤਲਾਸ਼ ਉਸ ਪੁਰਸ਼ ਵਿਚ ਕਰੇ ਜੋ ਸੁਪਨ ਵਿਚ ਵੀ ਨਹੀਂ

ਹੈ ਅਤੇ ਬਿਲਕੁਲ ਅਚੇਤ ਹੈ। ਇੰਦ੍ਰ ਇਸ ਨਾਲ ਵੀ ਸੰਤੁਸ਼ਟ ਨਹੀਂ ਹੁੰਦਾ ਕਿਉਂਕਿ ਇਹ ਅਵਸਥਾ ਉਸ ਨੂੰ ਪੂਰਨ ਅਭਾਵ ਦੀ ਪ੍ਰਤੀਤ ਹੁੰਦੀ ਹੈ। ਤਦ, ਅੰਤ ਵਿਚ, ਉਸ ਨੂੰ ਇਹ ਦੇਖਣ ਦੀ ਆਗਿਆ ਹੁੰਦੀ ਹੈ ਕਿ ਸੱਤਾ ਉਹ ਹੈ ਜੋ ਇੰਦ੍ਰੀਆਂ ਨੂੰ ਵਰਤਦਾ ਹੈ, ਪਰ ਆਪ ਉਨ੍ਹਾਂ ਤੋਂ ਭਿੰਨ ਰਹਿੰਦਾ ਹੈ, ਉਸ ਪੁਰਖ ਤੋਂ ਭਿੰਨ ਜੋ ਅੱਖ ਵਿਚ ਦਿਸਦਾ ਹੈ, ਭਾਵ ਜੋ ਅੱਖ ਵਿਚ ਦ੍ਰਿਸ਼ਟਤਾ ਦਿਸਦਾ ਹੈ; ਇਹ ਉਹ ਹੈ ਜੋ ਜਾਣਦਾ ਹੈ ਕਿ ਉਹ ਜਾਣਨਹਾਰ ਹੈ ਜਦੋਂ ਮਨ ਜਿਸ ਨੂੰ ਕਿ ਰੱਬੀ ਨੇਤਰ ਕਿਹਾ ਜਾਂਦਾ ਹੈ, ਕੇਵਲ ਉਸਦਾ ਸਾਧਨ ਮਾਤਰ ਹੈ। ਇਹ ਉਸ ਸੱਚ ਦੀ ਸ੍ਰੇਸ਼ਟਤਮ ਵਿਆਖਿਆ ਹੈ ਜੋ ਜੰਗਲਾਂ ਵਿਚ ਵਸਣ ਵਾਲੇ ਰਿਸ਼ੀਆਂ ਨੇ ਦੇਖਿਆ; ਇਹ ਉਹ ਸ੍ਰੇਸ਼ਟਤਮ ਲੱਭਤ ਸੀ ਜਿਸ ਤੀਕ ਅਸੀਮ ਮਗਰ ਆਰੰਭੀ ਆਪਣੀ ਖੋਜ ਦੁਆਰਾ ਉਹ ਪਹੁੰਚੇ।

**ਖੰਡ ਸੱਤਵਾਂ**

ਪ੍ਰਜਾਪਤੀ ਨੇ ਕਿਹਾ : 'ਆਤਮ ਸਰੂਪ ਜੋ ਪਾਪ ਤੋਂ ਮੁਕਤ ਹੈ, ਜਰ ਤੋਂ ਮੁਕਤ ਹੈ, ਮੌਤ ਤੇ ਦੁਖ ਤੋਂ ਮੁਕਤ ਹੈ, ਭੁੱਖ ਤੇ ਤ੍ਰਿਹ ਤੋਂ ਮੁਕਤ ਹੈ, ਜਿਸ ਨੂੰ ਕੇਵਲ ਉਸ ਦੀ ਲੋਚਾ ਹੈ ਜਿਸ ਦੀ ਲੋਚਾ ਹੋਣੀ ਚਾਹੀਦੀ ਹੈ, ਜੋ ਉਸ ਦੀ ਕਲਪਨਾ ਹੀ ਕਰਦਾ ਹੈ ਜਿਸ ਦੀ ਕਲਪਨਾ ਕਰਨੀ ਚਾਹੀਦੀ ਹੈ; ਉਹ ਹੈ ਜਿਸ ਦੀ ਤਲਾਸ਼ ਸਾਨੂੰ ਕਰਨੀ ਚਾਹੀਦੀ ਹੈ। ਉਹ ਹੈ ਜਿਸ ਨੂੰ ਸਮਝਣ ਦਾ ਜਤਨ ਸਾਨੂੰ ਕਰਨਾ ਚਾਹੀਦਾ ਹੈ। ਜਿਸ ਨੇ ਉਸ ਸੱਤਾ ਨੂੰ ਲੱਭ ਲਿਆ ਹੈ ਅਤੇ ਸਮਝ ਲਿਆ ਹੈ, ਉਸ ਨੂੰ ਸਭ ਕੁਝ ਮਿਲ ਗਿਆ ਹੈ ਅਤੇ ਉਸ ਦੀਆਂ ਸਾਰੀਆਂ ਇੱਛਾ ਪੂਰਨ ਹੋਈਆਂ ਹਨ।' (1)

ਦੇਵਾਂ ਅਤੇ ਦਾਨਵਾਂ ਦੋਹਾਂ ਨੇ ਇਹ ਸ਼ਬਦ ਸੁਣੇ ਅਤੇ ਕਿਹਾ : 'ਚੰਗਾ ਆਓ ਅਸੀਂ ਉਸ ਸੱਤਾ ਨੂੰ ਲੱਭੀਏ ਜਿਸ ਦੀ ਪ੍ਰਾਪਤੀ ਨਾਲ ਸਭ ਜਗਤ ਮਿਲਦੇ ਹਨ ਅਤੇ ਸਾਰੀਆਂ ਇੱਛਾਂ ਪੂਰੀਆਂ ਹੁੰਦੀਆਂ ਹਨ।'

ਇਹ ਕਹਿੰਦਿਆਂ, ਦੇਵਾਂ ਵਲੋਂ ਇੰਦ੍ਰ ਅਤੇ ਦਾਨਵਾਂ ਵਲੋਂ ਵਿਰੋਚਨ, ਬਿਨਾਂ ਇਕ ਦੂਜੇ ਨਾਲ ਗੱਲ ਮਿੱਥਣ ਦੇ, ਹੱਥ ਵਿਚ ਤ੍ਰਿਣ ਲੈ ਕੇ (ਸਮਿਤ ਪਾਣੀ) ਜਿਵੇਂ ਕਿ ਉਦੋਂ ਗੁਰੂ ਪਾਸ ਹਾਜ਼ਰ ਹੋਣ ਦੀ ਪ੍ਰਥਾ ਸੀ, ਪ੍ਰਜਾਪਤੀ ਪਾਸ ਪੁੱਜੇ। (2)

ਉਹ ਉਥੇ ਬੱਤੀ ਸਾਲ ਵਿਦਿਆਰਥੀ ਰਹੇ। ਤਦੋਂ ਪ੍ਰਜਾਪਤੀ ਨੇ ਉਨ੍ਹਾਂ ਨੂੰ ਪੁੱਛਿਆ : 'ਤੁਸੀਂ ਦੋਵੇਂ ਇਥੇ ਕਿਸ ਮੰਤਵ ਲਈ ਰਹਿੰਦੇ ਹੋ ?'

ਉਨ੍ਹਾਂ ਉੱਤਰ ਦਿੱਤਾ : 'ਆਪ ਦਾ ਹੀ ਇਕ ਕਥਨ ਅਸੀਂ ਇਥੇ ਦੁਹਰਾ ਰਹੇ ਹਾਂ, ਭਾਵ, 'ਆਤਮ ਸਰੂਪ ਜੋ ਪਾਪ ਤੋਂ ਮੁਕਤ ਹੈ, ਜਰ ਤੋਂ ਮੁਕਤ ਹੈ, ਮੌਤ ਤੇ ਦੁਖ ਤੋਂ ਮੁਕਤ ਹੈ, ਭੁੱਖ ਤੇ ਤ੍ਰਿਹ ਤੋਂ ਮੁਕਤ ਹੈ, ਜਿਸ ਨੂੰ ਕੇਵਲ ਉਸ ਦੀ ਲੋਚਾ ਹੈ ਜਿਸ ਦੀ ਲੋਚਾ ਹੋਣੀ ਚਾਹੀਦੀ ਹੈ, ਜੋ ਉਸ ਦੀ ਕਲਪਨਾ ਹੀ ਕਰਦਾ ਹੈ ਜਿਸ ਦੀ ਕਲਪਨਾ ਕਰਨੀ ਚਾਹੀਦੀ ਹੈ; ਉਹ ਹੈ ਜਿਸ ਨੂੰ ਸਮਝਣ ਦਾ ਜਤਨ ਸਾਨੂੰ ਕਰਨਾ ਚਾਹੀਦਾ ਹੈ। ਜਿਸ ਨੇ ਉਸ ਸੱਤਾ ਨੂੰ ਲੱਭ ਲਿਆ ਹੈ ਅਤੇ ਸਮਝ ਲਿਆ ਹੈ, ਉਸ ਨੂੰ ਸਭ ਕੁਝ ਮਿਲ ਗਿਆ ਹੈ ਅਤੇ ਉਸ ਦੀਆਂ ਸਾਰੀਆਂ ਇੱਛਾਂ ਪੂਰਨ ਹੋਈਆਂ ਹਨ', ਅਸੀਂ ਇਸੇ ਪ੍ਰਯੋਜਨ ਲਈ ਇਥੇ ਰਹਿ ਰਹੇ ਹਾਂ ਕਿ ਅਸੀਂ ਉਸ ਨੂੰ, ਆਤਮ ਸੱਤਾ, ਨੂੰ ਜਾਣਨਾ ਚਾਹੁੰਦੇ ਹਾਂ। (3)

ਪ੍ਰਜਾਪਤੀ ਨੇ ਉਨ੍ਹਾਂ ਨੂੰ ਕਿਹਾ : 'ਜੋ ਵਿਅਕਤੀ ਅੱਖ ਵਿਚ ਦਿਸਦਾ ਹੈ, ਉਹ ਸੱਤਾ

ਹੈ। ਇਹ ਹੈ ਜੋ ਮੈਂ ਨੇ ਕਿਹਾ ਹੈ। ਇਹ ਅਬਿਨਾਸ਼ੀ ਹੈ, ਨਿਰਭਉ ਹੈ, ਇਹ ਬ੍ਰਹਮ ਹੈ।'

ਉਨ੍ਹਾਂ ਪੁੱਛਿਆ : 'ਹਜ਼ੂਰ, ਉਹ ਜੋ ਪਾਣੀ ਵਿਚ ਦਿਖਦਾ ਹੈ, ਉਹ ਜੋ ਸ਼ੀਸ਼ੇ ਵਿਚ ਦਿਖਦਾ ਹੈ, ਉਹ ਕੌਣ ਹੈ ?'

ਉਸ ਨੇ ਉੱਤਰ ਦਿੱਤਾ : 'ਉਹ ਬ੍ਰਹਮ ਕੇਵਲ ਆਪ ਹੀ ਸਾਰੇ ਰੂਪਾਂ ਵਿਚ ਨਜ਼ਰੀ ਆਉਂਦਾ ਹੈ।' (4)

**ਖੰਡ ਅੱਠਵਾਂ**

ਪਾਣੀ ਦੇ ਘੜੇ ਵਿਚ ਆਪਣਾ ਆਪਾ ਦੇਖੋ, ਜੋ ਕੁਝ ਤੁਹਾਨੂੰ ਆਪਣਾ ਆਪਾ ਨਹੀਂ ਪ੍ਰਤੀਤ ਹੁੰਦਾ ਹੈ, ਮੈਨੂੰ ਆ ਕੇ ਦੱਸ ਦੇਣਾ।'

ਉਨ੍ਹਾਂ ਨੇ ਪਾਣੀ ਦੇ ਭਾਂਡੇ ਵਿਚ ਝਾਕਿਆ। ਤਦੋਂ ਪ੍ਰਜਾਪਤੀ ਨੇ ਉਨ੍ਹਾਂ ਨੂੰ ਕਿਹਾ : 'ਤੁਹਾਨੂੰ ਕੀ ਦਿਸਦਾ ਹੈ ?'

ਉਨ੍ਹਾਂ ਕਿਹਾ : 'ਇਸ ਤਰ੍ਹਾਂ ਸਾਨੂੰ ਦੋਹਾਂ ਨੂੰ ਸੰਪੂਰਣ ਆਪਣਾ ਸਰੂਪ ਦਿਸਦਾ ਹੈ, ਸਾਡਾ ਚਿੱਤਰ ਜਿਸ ਵਿਚ ਨਹੁੰ ਤੇ ਵਾਲਾਂ ਤੀਕ ਪੂਰਣ ਹੈ।' (1)

ਪ੍ਰਜਾਪਤੀ ਨੇ ਉਨ੍ਹਾਂ ਨੂੰ ਕਿਹਾ : 'ਆਪਣੇ ਆਪ ਨੂੰ ਬਣਾ ਸੰਵਾਰ ਕੇ, ਸੁੰਦਰ ਬਸਤਰ ਪਹਿਰ ਕੇ, ਆਪਣੇ ਆਪ ਨੂੰ ਲਿਸ਼ਕਾ ਪੁਸ਼ਕਾ ਕੇ, ਮੁੜ ਪਾਣੀ ਵਿਚੋਂ ਦੇਖੋ।'

ਉਨ੍ਹਾਂ, ਆਪਣੇ ਆਪ ਨੂੰ ਬਣਾ ਸੰਵਾਰ ਕੇ, ਸੁੰਦਰ ਬਸਤਰ ਪਹਿਰ ਕੇ, ਆਪਣੇ ਆਪ ਨੂੰ ਲਿਸ਼ਕਾ ਪੁਸ਼ਕਾ ਕੇ ਮੁੜ ਪਾਣੀ ਦੇ ਭਾਂਡੇ ਵਿਚ ਦੇਖਿਆ।

ਪ੍ਰਜਾਪਤੀ ਨੇ ਕਿਹਾ : 'ਤੁਹਾਨੂੰ ਕੀ ਦਿਸਦਾ ਹੈ ? (2)

ਉਨ੍ਹਾਂ ਕਿਹਾ : 'ਉਹੋ ਕੁਝ ਜੋ ਕੁਝ ਅਸੀਂ ਹਾਂ, ਬਣੇ ਸੰਵਰੇ ਹੋਏ, ਸੁੰਦਰ ਬਸਤਰ ਪਹਿਰੇ ਹੋਏ, ਸਾਫ਼ ਸਵੱਛ, ਇਸੇ ਰੂਪ ਵਿਚ ਅਸੀਂ ਪਾਣੀ ਵਿਚ ਹਾਂ, ਅਸੀਂ ਬਣੇ ਸੰਵਰੇ ਹੋਏ ਹਾਂ, ਸੁੰਦਰ ਬਸਤਰ ਪਹਿਰੇ ਹੋਏ ਹਨ ਤੇ ਸਾਫ਼ ਸਵੱਛ ਹਾਂ।'

ਪ੍ਰਜਾਪਤੀ ਨੇ ਕਿਹਾ : 'ਇਹੋ ਆਤਮ ਸਰੂਪ ਹੈ, ਇਹੋ ਅਬਿਨਾਸ਼ੀ ਹੈ, ਨਿਰਭਉ ਹੈ, ਇਹੋ ਬ੍ਰਹਮ ਹੈ।'

ਤਦੋਂ ਦੋਵੇਂ ਦਿਲੋਂ ਸੰਤੁਸ਼ਟ ਹੋ ਕੇ ਤੁਰ ਗਏ।

ਪਰ ਪ੍ਰਜਾਪਤੀ ਨੇ, ਉਨ੍ਹਾਂ ਵਲ ਦੇਖ ਕੇ ਕਿਹਾ : 'ਇਹ ਦੋਵੇਂ ਬਿਨਾਂ ਆਤਮ ਸਰੂਪ ਨੂੰ ਦੇਖੇ ਤੇ ਜਾਣੇ ਚਲੇ ਗਏ ਹਨ; ਇਨ੍ਹਾਂ ਵਿਚੋਂ ਜੋ ਵੀ, ਭਾਵੇਂ ਦੇਵ, ਭਾਵੇਂ ਦੈਂਤ, ਇਨ੍ਹਾਂ ਦੇ ਸਿਧਾਂਤ ਤੇ ਤੁਰੇਗਾ, ਨਾਸ਼ ਹੋਵੇਗਾ।'

ਵਿਰੋਚਨ ਆਪਣੇ ਹਿਰਦੇ ਵਿਚ ਸੰਤੁਸ਼ਟ ਹੋ ਕੇ ਅਸੁਰਾਂ ਪਾਸ ਗਿਆ ਅਤੇ ਉਨ੍ਹਾਂ ਨੂੰ ਇਸ ਸਿਧਾਂਤ ਦਾ ਪ੍ਰਚਾਰ ਕੀਤਾ ਕਿ ਕੇਵਲ ਆਤਮ ਸਰੂਪ (ਸਰੀਰ) ਦੀ ਹੀ ਉਪਾਸ਼ਨਾ ਕਰਨੀ ਹੈ, ਆਤਮ ਸਰੂਪ (ਸਰੀਰ) ਦੀ ਹੀ ਸੇਵਾ ਕਰਨੀ ਹੈ ਅਤੇ ਜੋ ਕੋਈ ਆਤਮ ਸਰੂਪ (ਸਰੀਰ) ਦੀ ਉਪਾਸ਼ਨਾ ਤੇ ਸੇਵਾ ਕਰੇਗਾ; ਉਸ ਦਾ ਲੋਕ ਪਰਲੋਕ ਸਵਰੇਗਾ। (4)

'ਇਸ ਲਈ ਉਹ ਹੁਣ ਵੀ ਉਸ ਪੁਰਸ਼ ਨੂੰ ਅਸੁਰ ਆਖਦੇ ਹਨ ਜੋ ਦਾਨ ਨਹੀਂ ਦਿੰਦਾ, ਸ਼ਰਧਾ ਨਹੀਂ ਰੱਖਦਾ ਅਤੇ ਜੱਗ ਨਹੀਂ ਕਰਦਾ। ਕਿਉਂਕਿ ਇਹੋ ਅਸੁਰੀ ਸਿਧਾਂਤ (ਉਪਨਿਸ਼ਦ)

ਹੈ। ਉਹ ਮ੍ਰਿਤਕ ਸਰੀਰ ਨੂੰ ਸੁਗੰਧੀ ਮਲਦੇ ਹਨ, ਉਸ ਉਤੇ ਫੁੱਲ ਚੜ੍ਹਾਉਂਦੇ ਹਨ ਅਤੇ ਉਸ ਨੂੰ ਸੁੰਦਰ ਬਸਤਰਾਂ ਨਾਲ ਸਜਾਉਂਦੇ ਹਨ ਅਤੇ ਮੰਨਦੇ ਹਨ ਕਿ ਇਸ ਤਰ੍ਹਾਂ ਉਹ ਪਰਲੋਕ ਸਵਾਰਦੇ ਹਨ।' (5)

**ਖੰਡ ਨੌਵਾਂ**

ਪਰ ਇੰਦ੍ਰ ਨੂੰ, ਦੇਵਾਂ ਪਾਸ ਪਰਤਣ ਤੋਂ ਪਹਿਲਾਂ ਇਸ ਸਿਧਾਂਤ ਉਤੇ ਸ਼ੰਕਾ ਹੋਣ ਲੱਗੀ। ਸ਼ੰਕਾ ਇਹ ਹੋਈ ਕਿ ਜੋ ਇਹ ਆਤਮ ਸਰੂਪ (ਪਾਣੀ ਵਿਚ ਪਰਛਾਵਾਂ) ਸਜਿਆ-ਧਜਿਆ ਦਿਸਦਾ ਹੈ, ਜਦੋਂ ਸਰੀਰ ਸਜਿਆ-ਧਜਿਆ ਹੈ; ਸੋਹਣੇ ਪਹਿਰਾਵੇ ਵਾਲਾ ਹੁੰਦਾ ਹੈ ਜਦੋਂ ਸਰੀਰ ਸੋਹਣੇ ਪਹਿਰਾਵੇ ਵਾਲਾ ਹੈ, ਸਾਫ਼-ਸੁੱਥਰਾ ਦਿਸਦਾ ਹੈ ਜਦੋਂ ਸਰੀਰ ਸਾਫ਼-ਸੁਥਰਾ ਹੁੰਦਾ ਹੈ ਤਦ ਇਹ ਆਤਮ ਸਰੂਪ ਅੰਨਾ ਹੋਵੇਗਾ ਜੇ ਸਰੀਰ ਅੰਨਾ ਹੋਵੇਗਾ, ਲੰਗੜਾ ਹੋਵੇਗਾ ਜੇ ਸਰੀਰ ਲੰਗੜਾ ਹੋਵੇਗਾ, ਲੂਲ੍ਹਾ ਹੋਵੇਗਾ ਜੇ ਸਰੀਰ ਲੂਲ੍ਹਾ ਹੋਵੇਗਾ ਤੇ ਨਾਸ਼ ਭੀ ਹੋ ਜਾਵੇਗਾ ਜਦੋਂ ਸਰੀਰ ਨਾਸ਼ ਹੋਵੇਗਾ। ਇਸ ਲਈ ਇਹ ਸਿਧਾਂਤ ਤੇ ਠੀਕ ਨਹੀਂ ਹੈ।

ਛਾਂਦੋਗ, 8, 6, 3

ਹੱਥ ਵਿਚ ਤ੍ਰਿਣ ਲੈ ਕੇ, ਉਹ ਮੁੜ ਵਿਦਿਆਰਥੀ ਦੇ ਰੂਪ ਵਿਚ ਪ੍ਰਜਾਪਤੀ ਪਾਸ ਆਇਆ। ਪ੍ਰਜਾਪਤੀ ਨੇ ਉਸ ਨੂੰ ਕਿਹਾ; 'ਮਘਵਤ (ਇੰਦ੍ਰ), ਜਤੋਂ ਤੂੰ ਵਿਰੋਚਨ ਨਾਲ ਹੀ ਸੰਤੁਸ਼ਟ ਹੋ ਕੇ ਚਲਾ ਗਿਆ ਸੀ, ਫਿਰ ਕਿਸ ਮੰਤਵ ਲਈ ਮੁੜ ਆਇਆ ਹੈਂ ?'

ਉਸ ਨੇ ਕਿਹਾ : 'ਪੂਜਯ ਗੁਰਦੇਵ, ਕਿਉਂਕਿ ਇਹ ਆਤਮ ਸਰੂਪ (ਪਰਛਾਵਾਂ) ਸਜਿਆ-ਧਜਿਆ ਦਿਸਦਾ ਹੈ ਜਦੋਂ ਸਰੀਰ ਸਜ-ਧਜ ਵਾਲਾ ਹੁੰਦਾ ਹੈ, ਸੋਹਣੇ ਪਹਿਰਾਵੇ ਵਾਲਾ ਦਿਸਦਾ ਹੈ ਜਦੋਂ ਸਰੀਰ ਸੋਹਣੇ ਪਹਿਰਾਵੇ ਵਾਲਾ ਹੈ, ਸਾਫ-ਸੁਥਰਾ ਦਿਸਦਾ ਹੈ ਜਦੋਂ ਸਰੀਰ ਸਾਫ਼-ਸੁਥਰਾ ਹੁੰਦਾ ਹੈ, ਤਦ ਇਹ ਆਤਮ ਸਰੂਪ ਅੰਨਾ ਹੋਵੇਗਾ ਜੇ ਸਰੀਰ ਅੰਨਾ ਹੋਵੇਗਾ, ਲੰਗੜਾ ਹੋਵੇਗਾ ਜੇ ਸਰੀਰ ਲੰਗੜਾ ਹੋਵੇਗਾ, ਲੂਲ੍ਹਾ ਹੋਵੇਗਾ ਜਦੋਂ ਸਰੀਰ ਲੂਲ੍ਹਾ ਹੋਵੇਗਾ ਤੇ ਨਾਸ਼ ਭੀ ਹੋ ਜਾਵੇਗਾ ਜਦੋਂ ਸਰੀਰ ਨਾਸ਼ ਹੋਵੇਗਾ। ਤਾਂ ਤੇ ਮੈਨੂੰ ਇਹ ਸਿਧਾਂਤ ਠੀਕ ਨਹੀਂ ਜਾਪਦਾ।' (2)

'ਮਘਵਤ, ਇਹ ਸਿਧਾਂਤ ਠੀਕ ਨਹੀਂ ਹੈ, ਮੈਂ ਤੇਰੇ ਨਾਲ ਸਹਿਮਤ ਹਾਂ 'ਪ੍ਰਜਾਪਤੀ' ਨੇ ਉੱਤਰ ਦਿੱਤਾ, 'ਮੈਂ ਉਸ (ਸਤਿ ਸਰੂਪ) ਦੀ ਹੋਰ ਵਿਆਖਿਆ ਤੈਨੂੰ ਦੇਵਾਂਗਾ। ਹੋਰ ਬੱਤੀ ਸਾਲ ਤੂੰ ਮੇਰੇ ਪਾਸ ਰਹਿ।'

ਉਹ ਹੋਰ ਬੱਤੀ ਸਾਲ ਉਸ ਪਾਸ ਰਿਹਾ ਅਤੇ ਪ੍ਰਜਾਪਤੀ ਨੇ ਫਿਰ ਕਿਹਾ : (3)

**ਖੰਡ ਦੱਸਵਾਂ**

'ਉਹ ਜੋ ਸੁਪਨਿਆਂ ਵਿਚ ਪ੍ਰਸੰਨ ਰਹਿੰਦਾ ਹੈ ਅਬਿਨਾਸ਼ੀ ਹੈ, ਨਿਰਭਉ ਹੈ, ਉਹ ਬ੍ਰਹਮ ਹੈ।'

ਤਦੋਂ ਇੰਦ੍ਰ ਹਿਰਦੇ ਵਿਚ ਸੰਤੁਸ਼ਟ ਹੋ ਕੇ ਤੁਰ ਗਿਆ। ਪਰ ਦੇਵਾਂ ਪਾਸ ਪੁੱਜਣ ਤੋਂ ਪਹਿਲਾਂ ਉਸ ਨੂੰ ਇਸ ਸਿਧਾਂਤ ਤੇ ਵੀ ਸ਼ੰਕਾ ਹੋਈ। ਇਹ ਸੀ ਕਿ 'ਭਾਵੇਂ ਇਹ ਆਤਮ ਸਰੂਪ ਅੰਨਾ ਨਹੀਂ ਹੁੰਦਾ ਜੇ ਸਰੀਰ ਅੰਨਾ ਹੋ ਜਾਵੇ, ਨਾ ਹੀ ਲੰਗੜਾ ਹੁੰਦਾ ਹੈ ਜੇ ਸਰੀਰ ਲੰਗੜਾ ਹੋ

ਜਾਵੇ; ਭਾਵੇਂ ਇਹ ਸੱਚ ਹੈ ਕਿ ਇਸ ਆਤਮ ਸਰੂਪ ਵਿਚ ਨੁਕਸ ਨਹੀਂ ਪੈਂਦਾ ਜੇ ਸਰੀਰ ਵਿਚ ਨੁਕਸ ਹੋ ਜਾਵੇ, ਨਾ ਹੀ ਇਸ ਨੂੰ ਸੱਟ ਪੈਂਦੀ ਹੈ ਜਦੋਂ ਸਰੀਰ ਨੂੰ ਸੱਟ ਲੱਗੇ, ਨਾ ਹੀ ਇਹ ਲੰਗੜਾ ਹੁੰਦਾ ਹੈ ਜਦੋਂ ਸਰੀਰ ਲੰਗੜਾ ਕਰ ਦਿੱਤਾ ਜਾਂਦਾ ਹੈ। ਫਿਰ ਵੀ ਪ੍ਰਤੀਤ ਹੁੰਦਾ ਹੈ ਕਿ ਇਸ ਨੂੰ ਸੱਟ ਵੱਜਦੀ ਹੈ ਜਦੋਂ ਸੁਪਨੇ ਵਿਚ ਮਾਰ ਪੈਂਦੀ ਹੈ, ਉਹ ਪਕੜ ਲੈ ਜਾਇਆ ਜਾਂਦਾ ਪ੍ਰਤੀਤ ਹੁੰਦਾ ਹੈ ਜਦੋਂ ਉਸ ਨੂੰ ਲੈ ਜਾਂਦੇ ਹਨ। ਇਸ ਆਤਮ ਸਰੂਪ ਨੂੰ ਦੁਖ ਦੀ ਚੇਤਨਾ ਹੁੰਦੀ ਹੈ ਅਤੇ ਫਿਰ ਰੋਂਦਾ ਹੈ। ਮੈਨੂੰ ਇਸ ਲਈ ਇਹ ਸਿਧਾਂਤ ਵੀ ਠੀਕ ਨਹੀਂ ਜਾਪਦਾ।' (1)

ਹੱਥ ਵਿਚ ਤ੍ਰਿਣ ਲੈ ਕੇ, ਵਿਦਿਆਰਥੀ ਦੇ ਰੂਪ ਵਿਚ, ਉਹ ਫਿਰ ਪ੍ਰਜਾਪਤੀ ਪਾਸ ਗਿਆ। ਪ੍ਰਜਾਪਤੀ ਨੇ ਉਸ ਨੂੰ ਪੁੱਛਿਆ 'ਮਘਵਤ ਤੂੰ ਅੰਦਰੋਂ ਸੰਤੁਸ਼ਟ ਹੋ ਕੇ ਚਲਾ ਗਿਆ ਸੀ, ਫਿਰ ਕਿਸ ਮੰਤਵ ਲਈ ਆਇਆ ਹੈਂ ?'

ਉਸ ਨੇ ਕਿਹਾ : 'ਪੂਜਯ ਗੁਰਦੇਵ, ਭਾਵੇਂ ਇਹ ਠੀਕ ਹੈ ਕਿ ਉਹ ਆਤਮ ਸਰੂਪ ਅੰਨਾ ਨਹੀਂ ਹੁੰਦਾ ਜੇ ਸਰੀਰ ਅੰਨਾ ਹੋ ਜਾਵੇ, ਨਾ ਹੀ ਲੰਗੜਾ ਹੁੰਦਾ ਹੈ ਜੇ ਸਰੀਰ ਲੰਗੜਾ ਹੋ ਜਾਵੇ, ਭਾਵੇਂ ਇਹ ਸੱਚ ਹੈ ਕਿ ਇਸ ਆਤਮ ਸਰੂਪ ਵਿਚ ਨੁਕਸ ਨਹੀਂ ਪੈਂਦਾ ਜੇ ਸਰੀਰ ਵਿਚ ਨੁਕਸ ਹੋ ਜਾਵੇ, ਨਾ ਹੀ ਇਸ ਨੂੰ ਸੱਟ ਵੱਜਦੀ ਹੈ ਜੇ ਸਰੀਰ ਨੂੰ ਸੱਟ ਲੱਗੇ, ਪਰ ਫਿਰ ਵੀ ਇਹ ਪ੍ਰਤੀਤ ਹੁੰਦਾ ਹੈ ਕਿ ਇਸ ਨੂੰ ਸੱਟ ਵੱਜਦੀ ਹੈ ਜਦੋਂ ਸੁਪਨੇ ਵਿਚ ਮਾਰ ਪੈਂਦੀ ਹੈ, ਉਹ ਪਕੜ ਲੈ ਜਾਇਆ ਜਾਂਦਾ ਹੈ ਜਦੋਂ ਉਸ ਨੂੰ ਲੈ ਜਾਂਦੇ ਹਨ। ਇਸ ਨੂੰ ਦੁਖ ਦੀ ਚੇਤਨਾ ਹੁੰਦੀ ਹੈ ਅਤੇ ਫਿਰ ਰੋਂਦਾ ਹੈ। ਇਸ ਲਈ ਮੈਨੂੰ ਇਹ ਸਿਧਾਂਤ ਠੀਕ ਨਹੀਂ ਜਾਪਦਾ।'

'ਮਘਵਤ, ਤੇਰੀ ਗੱਲ ਠੀਕ ਹੈ' ਪ੍ਰਜਾਪਤੀ ਨੇ ਉੱਤਰ ਦਿੱਤਾ, 'ਪਰ ਮੈਂ ਉਸ ਸਤਿ ਸਰੂਪ ਦੀ ਹੋਰ ਵਿਆਖਿਆ ਤੈਨੂੰ ਦੇਵਾਂਗਾ, ਤੂੰ ਮੇਰੇ ਪਾਸ ਹੋਰ ਬੱਤੀ ਸਾਲ ਰਹਿ।'

**ਖੰਡ ਗਿਆਰਵਾਂ**

'ਜਦੋਂ ਮਨੁੱਖ ਘੂਕ ਨੀਂਦ ਵਿਚ ਪੂਰਨ ਸੁਖ, ਆਰਾਮ ਵਿਚ, ਸੁਪਨਾ ਵੀ ਨਹੀਂ ਦੇਖਦਾ, ਉਹ ਅਵਸਥਾ ਆਤਮ ਸਰੂਪ ਦੀ ਹੈ, ਉਹ ਅਬਿਨਾਸ਼ੀ ਹੈ, ਨਿਰਭਉ ਹੈ, ਉਹ ਬ੍ਰਹਮ ਹੈ।'

ਤਦੋਂ ਇੰਦ੍ਰ ਸੰਤੁਸ਼ਟ ਹੋ ਕੇ ਤੁਰ ਗਿਆ। ਪਰ ਦੇਵਾਂ ਪਾਸ ਪੁੱਜਣ ਤੋਂ ਪਹਿਲਾਂ ਹੀ ਉਸ ਨੂੰ ਇਸ ਸਿਧਾਂਤ ਤੇ ਵੀ ਸ਼ੰਕਾ ਹੋਈ। ਸ਼ੰਕਾ ਇਹ ਸੀ ਕਿ ਇਸ ਤਰ੍ਹਾਂ ਤਾਂ ਮੈਂ ਆਪਣੇ ਆਪ ਨੂੰ ਵੀ ਨਹੀਂ ਜਾਣਦਾ ਕਿ ਮੈਂ ਹਾਂ, ਨਾ ਹੀ ਮੈਂ ਜਾਣ ਸਕਦਾ ਹਾਂ ਕਿ ਹੋਰ ਕੋਈ ਸ਼ੈ ਹੈ। ਇਹ ਤੇ ਆਪਣੇ ਆਪ ਦਾ ਪੂਰਨ ਵਿਨਾਸ਼ ਹੈ। ਇਹ ਸਿਧਾਂਤ ਠੀਕ ਨਹੀਂ ਹੈ।' (1)

ਹੱਥ ਵਿਚ ਤ੍ਰਿਣ ਲੈ ਕੇ ਵਿਦਿਆਰਥੀ ਦੇ ਰੂਪ ਵਿਚ, ਉਹ ਫੇਰ ਪ੍ਰਜਾਪਤੀ ਪਾਸ ਗਿਆ। ਪ੍ਰਜਾਪਤੀ ਨੇ ਉਸ ਨੂੰ ਕਿਹਾ : 'ਮਘਵਤ ਤੂੰ ਅੰਦਰੋਂ ਸੰਤੁਸ਼ਟ ਹੋ ਕੇ ਚਲਾ ਗਿਆ ਸੀ, ਕਿਸ ਮੰਤਵ ਲਈ ਤੂੰ ਮੁੜ ਆਇਆ ਹੈਂ ?'

ਉਸ ਨੇ ਕਿਹਾ : 'ਪੂਜਯ ਗੁਰਦੇਵ, ਇਸ ਤਰ੍ਹਾਂ ਤੇ ਆਤਮ ਸਰੂਪ ਨੂੰ ਆਪ ਵੀ ਪਤਾ ਨਹੀਂ ਰਹਿੰਦਾ ਕਿ ਉਹ ਹੈ, ਨਾ ਹੀ ਉਸ ਨੂੰ ਹੋਰ ਕਿਸੇ ਸ਼ੈ ਦਾ ਗਿਆਨ ਰਹਿੰਦਾ ਹੈ। ਇਸ ਤਰ੍ਹਾਂ ਤੇ ਉਹ ਪੂਰਨ ਵਿਨਾਸ਼ ਨੂੰ ਪੁੱਜਦਾ ਹੈ। ਇਹ ਸਿਧਾਂਤ ਮੈਨੂੰ ਠੀਕ ਨਹੀਂ ਜਾਪਦਾ।'

'ਮਘਵਤ, ਤੂੰ ਠੀਕ ਕਹਿੰਦਾ ਹੈਂ', ਪ੍ਰਜਾਪਤੀ ਨੇ ਉੱਤਰ ਦਿੱਤਾ, 'ਪਰ ਮੈਂ ਤੈਨੂੰ ਆਤਮ

ਸਰੂਪ ਦੀ ਹੋਰ ਵਿਆਖਿਆ ਦੇਵਾਂਗਾ ਅਤੇ ਇਹ ਅੰਤਮ ਗੱਲ ਹੋਵੇਗੀ। ਤੂੰ ਪੰਜ ਸਾਲ ਇਥੇ ਹੋਰ ਰਹਿ।'

ਉਹ ਉਥੇ ਪੰਜ ਸਾਲ ਹੋਰ ਰਿਹਾ। ਇਸ ਤਰ੍ਹਾਂ ਇਹ ਸਾਰੇ ਇਕ ਸੌ ਇਕ ਸਾਲ ਹੋ ਗਏ, ਇਸੇ ਲਈ ਕਿਹਾ ਜਾਂਦਾ ਹੈ ਕਿ ਇੰਦ੍ਰ ਮਘਵਤ ਇਕ ਸੌ ਇਕ ਸਾਲ ਪ੍ਰਜਾਪਤੀ ਦਾ ਸ਼ਿਸ਼ ਰਿਹਾ। ਪ੍ਰਜਾਪਤੀ ਨੇ ਉਸ ਨੂੰ ਕਿਹਾ :—

**ਖੰਡ ਬਾਰਵਾਂ**

'ਮਘਵਤ, ਇਹ ਸਰੀਰ ਨਾਸ਼ਵਾਨ ਹੈ ਅਤੇ ਸਦਾ ਕਾਲ ਅਧੀਨ ਹੈ। ਇਹ ਉਸ ਆਤਮ ਸਰੂਪ ਦਾ ਮੰਦਰ ਹੈ ਜੋ ਕਿ ਅਬਿਨਾਸ਼ੀ ਤੇ ਨਿਰ ਸਰੀਰ ਹੈ। ਜਦੋਂ ਜੀਵਾਤਮਾ ਸਰੀਰ ਵਿਚ ਹੁੰਦਿਆਂ ਆਪਣੇ ਆਪ ਨੂੰ ਸਰੀਰ ਨਾਲ ਤਦਰੂਪ ਕਰ ਲੈਂਦਾ ਹੈ, ਤਦੋਂ ਇਸ ਨੂੰ ਸੁਖ ਤੇ ਦੁਖ ਵਿਆਪਦਾ ਹੈ। ਜਦੋਂ ਤੀਕ ਆਤਮਾ ਸਰੀਰ ਵਿਚ ਹੈ, ਉਹ ਸੁਖ ਦੁਖ ਤੋਂ ਮੁਕਤਿ ਨਹੀਂ ਹੁੰਦਾ। ਪਰ ਜਦੋਂ ਉਹ ਸਰੀਰ ਤੋਂ ਵੱਖ ਹੋ ਜਾਂਦਾ ਹੈ ਅਤੇ ਆਪਣੇ ਆਪ ਨੂੰ ਸਰੀਰ ਤੋਂ ਭਿੰਨ ਮੰਨਦਾ ਹੈ, ਤਦ ਨਾ ਸੁਖ ਤੇ ਨਾ ਦੁਖ ਉਸ ਨੂੰ ਪੋਂਹਦਾ ਹੈ।' (1)

'ਪਵਣ ਦਾ ਸਰੀਰ ਨਹੀਂ ਹੈ, ਮੇਘ, ਦਾਮਨੀ, ਬੀਜਲ ਸਰੀਰਧਾਰੀ ਨਹੀਂ ਹਨ (ਇਨ੍ਹਾਂ ਦੇ ਹੱਥ, ਪੈਰ ਨਹੀਂ ਹਨ)। ਜਦੋਂ ਇਹ ਪੁਲਾੜ ਵਿਚੋਂ ਉਤਪੰਨ ਹੁੰਦੇ ਹਨ ਅਤੇ ਜਿਵੇਂ ਦੇ ਉਹ ਹਨ, ਆਪਣੇ ਰੂਪ ਵਿਚ ਉਤਰਦੇ ਹਨ, ਉਹ ਪਰਮ ਜੋਤਿ ਨਾਲ ਮਿਲ ਜਾਂਦੇ ਹਨ।' (2)

'ਆਤਮਾ ਵੀ ਇਹੋ ਕਰਦਾ ਹੈ; ਇਹ ਸਰੀਰ ਵਿਚ ਉਤਰਦਾ ਹੈ, ਆਪਣੇ ਸਰੂਪ ਵਿਚ ਪ੍ਰਗਟ ਹੁੰਦਾ ਹੈ ਜਦੋਂ ਹੀ ਉਹ ਪਰਮ ਜੋਤਿ ਨੂੰ ਪ੍ਰਾਪਤ ਹੁੰਦਾ ਹੈ (ਜਦੋਂ ਉਸ ਨੂੰ ਆਤਮ ਗਿਆਨ ਹੁੰਦਾ ਹੈ)। ਉਸ ਦਸ਼ਾ ਵਿਚ ਉਹ ਸ੍ਰੇਸ਼ਟਤਮ ਪੁਰਸ਼ (ਉੱਤਮ ਪੁਰਸ਼) ਹੁੰਦਾ ਹੈ। ਉਸ ਦਸ਼ਾ ਵਿਚ ਆਤਮਾ ਹੱਸਦਾ ਜਾਂ ਖਾਂਦਾ, ਖੇਲ੍ਹਦਾ ਅਤੇ ਮੌਜ ਮਾਣਦਾ (ਆਪਣੇ ਆਪ ਵਿਚ ਹੀ) ਹੈ ਜੋ ਕਿ ਭਾਵੇਂ ਇਸਤ੍ਰੀਆਂ, ਰੱਥਾਂ, ਕੁਟੰਬੀਆਂ ਦਾ ਭੋਗਣਾ ਹੋਵੇ, ਇਹ ਉਸ ਸਰੀਰ ਦੀ ਪ੍ਰਵਾਹ ਨਹੀਂ ਕਰਦਾ ਜਿਸ ਵਿਚ ਇਸ ਨੇ ਜਨਮ ਧਾਰਿਆ ਸੀ।'

'ਜਿਵੇਂ ਘੋੜਾ ਬੱਘੀ ਅੱਗੇ ਜੁਤਿਆ ਹੁੰਦਾ ਹੈ ਤਿਵੇਂ ਆਤਮਾ ਸਰੀਰ ਨਾਲ ਜੁੜਿਆ ਹੋਇਆ ਹੈ।' (3)

'ਗੱਲ ਇਹ ਹੈ ਕਿ ਜਦੋਂ ਦ੍ਰਿਸ਼ ਅੱਖ ਦੇ ਅੰਦਰ ਚਲਾ ਜਾਂਦਾ ਹੈ (ਪੁਤਲੀ ਜਾਂ ਧੀਰੀ ਵਿਚ) ਉਥੇ ਦ੍ਰਿਸ਼ਟਾ ਹੈ, ਅੱਖ ਆਪ ਤੇ ਦੇਖਣ ਦਾ ਸਾਧਨ ਮਾਤਰ ਹੀ ਹੈ। ਉਹ ਜੋ ਕਹਿੰਦਾ ਹੈ ਕਿ ਮੈਂ ਸੁਗੰਧ ਲਵਾਂ, ਉਹ ਆਤਮ ਸਰੂਪ ਹੈ, ਨੱਕ ਤਾਂ ਸੁੰਘਣ ਦਾ ਸਾਧਨ ਹੈ। ਉਹ ਜੋ ਕਹਿੰਦਾ ਹੈ ਮੈਂ ਇਹ ਕਹਾਂ ਉਹ ਆਤਮਾ ਹੈ, ਜੀਭ, ਤਾਂ ਕੇਵਲ ਕਹਿਣ ਦਾ ਸਾਧਨ ਮਾਤਰ ਹੈ। ਉਹ ਜੋ ਚਾਹੁੰਦਾ ਹੈ ਕਿ ਮੈਂ ਸੁਣਾਂ, ਉਹ ਪੁਰਸ਼ ਹੈ, ਕੰਨ ਤਾਂ ਸੁਣਨ ਦਾ ਕੇਵਲ ਸਾਧਨ ਮਾਤਰ ਹੈ।' (4)

'ਉਹ ਜੋ ਚਾਹੁੰਦਾ ਹੈ ਕਿ ਮੈਂ ਚਿੰਤਨ ਕਰਾਂ, ਉਹ ਪੁਰਸ਼ ਹੈ, ਮਨ ਤਾਂ ਕੇਵਲ ਰੱਬੀ ਨੇਤਰ ਹੈ। ਉਹ, ਪੁਰਸ਼, ਮਨ ਦੁਆਰਾ ਇਹ ਭੋਗ ਭੋਗਦਾ (ਜੋ ਭੋਗ ਕਿ ਦੂਸਰਿਆਂ ਨੂੰ ਗੋਹਜ ਦਬੇ ਸੁਵਰਨ ਨਿਧੀ ਦੀ ਤਰ੍ਹਾਂ ਦਿਸਦੇ ਨਹੀਂ) ਪ੍ਰਸੰਨ ਹੁੰਦਾ ਹੈ।'

'ਬ੍ਰਹਮ ਨਗਰੀ ਵਿਚ ਰਹਿੰਦੇ ਦੇਵ ਇਸ ਪੁਰਸ਼ ਦੀ ਪੂਜਾ ਕਰਦੇ ਹਨ (ਜਿਸ ਬਾਰੇ

ਪ੍ਰਜਾਪਤੀ ਨੇ ਇੰਦ੍ਰ ਨੂੰ ਤੇ ਇੰਦ੍ਰ ਨੇ ਦੇਵਾਂ ਨੂੰ ਦਸਿਆ)। ਇਸ ਤਰ੍ਹਾਂ ਉਹ ਸਾਰੇ ਭਵਨਾਂ ਤੇ ਭੋਗਾਂ ਦੇ ਅਧਿਕਾਰੀ ਹੁੰਦੇ ਹਨ। ਜੋ ਕੋਈ ਇਸ ਆਤਮ ਸਰੂਪ ਨੂੰ ਜਾਣਦਾ ਹੈ ਅਤੇ ਸਮਝਦਾ ਹੈ, ਉਸ ਨੂੰ ਸਾਰੇ ਭਵਨ ਪ੍ਰਾਪਤ ਹੁੰਦੇ ਹਨ ਅਤੇ ਉਸ ਦੀਆਂ ਸਾਰੀਆਂ ਇੱਛਾ ਪੂਰੀਆਂ ਹੁੰਦੀਆਂ ਹਨ', ਪ੍ਰਜਾਪਤੀ ਨੇ ਇਉਂ ਕਿਹਾ।

**8. ਯਗਵਲਕ ਤੇ ਮੈਤ੍ਰੀ**

ਦੂਜੀ ਟੂਕ ਬ੍ਰਿਧਅਰਣਿਕ ਵਿਚੋਂ ਲਈ ਗਈ ਹੈ। ਬ੍ਰਿਧਅਰਣਿਕ ਵਿਚ ਇਹ ਥੋੜ੍ਹੇ ਜਿੰਨੇ ਅੰਤਰ ਸਹਿਤ, ਦੋ ਵਾਰੀ ਦੁਹਰਾਈ ਗਈ ਹੈ; ਪਹਿਲੀ ਵਾਰੀ ਦੂਜੇ ਅਤੇ ਦੂਜੀ ਵਾਰੀ ਚੌਥੇ ਅਧਿਆਇ ਵਿਚ।

ਯਗਵਲਕ ਦੀਆਂ ਦੋ ਪਤਨੀਆਂ ਮੈਤ੍ਰੀ ਤੇ ਕਾਤਯਾਨੀ ਸਨ। ਇਨ੍ਹਾਂ ਵਿਚੋਂ ਮੈਤ੍ਰੀ ਨੂੰ ਬ੍ਰਹਮ ਗਿਆਨ ਸੀ ਪਰ ਕਾਤਯਾਨੀ ਨੂੰ ਕੇਵਲ ਉਸ ਪ੍ਰਕਾਰ ਦਾ ਹੀ ਗਿਆਨ ਸੀ ਜੋ ਇਸਤ੍ਰੀਆਂ ਨੂੰ ਹੁੰਦਾ ਹੈ।

ਜਦੋਂ ਯਗਵਲਕ ਅਗਲੇ ਆਸ਼ਰਮ ਵਿਚ ਪ੍ਰਵੇਸ਼ ਕਰਨ ਲੱਗਾ, ਤਦ ਉਸ ਨੇ ਕਿਹਾ : 'ਮੈਤ੍ਰੀ ਮੈਂ ਆਪਣਾ ਘਰ ਤਿਆਗ ਕੇ (ਬਨ) ਨੂੰ ਜਾਣ ਲੱਗਾ ਹਾਂ। ਚੰਗਾ ਰਹੇਗਾ ਕਿ ਮੈਂ ਤੇਰੇ ਅਤੇ ਕਾਤਯਾਨੀ ਜੋ ਮੇਰੀ ਦੂਜੀ ਪਤਨੀ ਹੈ ਵਿਚ ਵੰਡ ਕਰ ਦੇਵਾਂ।' (1)

ਮੈਤ੍ਰੀ ਨੇ ਕਿਹਾ : 'ਜੇ ਧਨ ਪਦਾਰਥ ਨਾਲ ਭਰਪੂਰ ਇਹ ਸਾਰੀ ਸ੍ਰਿਸ਼ਟੀ ਮੇਰੀ ਮਾਲਕੀ ਹੋ ਜਾਵੇ, ਤਦ ਮੈਨੂੰ ਦੱਸੋ ਕਿ ਕੀ ਮੈਂ ਨਾਸ਼ ਨਹੀਂ ਹੋਵਾਂਗੀ ?'

ਯਗਵਲਕ ਨੇ ਉੱਤਰ ਦਿੱਤਾ, 'ਨਹੀਂ, ਤੇਰਾ ਜੀਵਨ ਮਾਇਆ ਧਾਰੀਆਂ ਵਾਲਾ ਹੋ ਜਾਵੇਗਾ। ਪਰ ਮਾਇਆ ਕਾਰਨ ਅਬਿਨਾਸ਼ੀ ਪਦ ਤੇ ਨਹੀਂ ਪ੍ਰਾਪਤ ਹੁੰਦਾ।' (2)

ਇਹ ਸੁਣ ਕੇ ਮੈਤ੍ਰੀ ਨੇ ਕਿਹਾ : 'ਮੈਂ ਉਸ ਸੰਪਤੀ ਨੂੰ ਕੀ ਕਰਾਂ ਜਿਸ ਕਾਰਨ ਮੈਂ ਅਬਿਨਾਸ਼ੀ ਪਦ ਨੂੰ ਨਹੀਂ ਪ੍ਰਾਪਤ ਹੁੰਦੀ? ਹੇ ਮੇਰੇ ਪ੍ਰਭੂ, ਜੋ ਤੁਸੀਂ ਅਬਿਨਾਸ਼ੀ ਪਦ ਬਾਰੇ ਜਾਣਦੇ ਹੋ ਮੈਨੂੰ ਦੱਸੋ।' (3)

ਯਗਵਲਕ ਨੇ ਕਿਹਾ : 'ਤੂੰ ਸੱਚ ਮੁਚ ਮੈਨੂੰ ਪ੍ਰਿਯ ਹੈਂ, ਤੇਰੇ ਬਚਨ ਪ੍ਰਿਯ ਹਨ। ਉਰੇ ਬੈਠ ਜਾ, ਮੈਂ ਤੈਨੂੰ ਦੱਸਦਾ ਹਾਂ, ਤੂੰ ਧਿਆਨ ਨਾਲ ਸੁਣ।' (4)

ਅਤੇ ਉਸ ਨੇ ਕਿਹਾ : 'ਵਾਸਤਵ ਵਿਚ ਪਤੀ ਪਿਆਰਾ ਨਹੀਂ ਹੈ ਜਿਸ ਕਰਕੇ ਤੂੰ ਪਤੀ ਨੂੰ ਪਿਆਰ ਕਰਦੀ ਹੈਂ; ਪਰ ਤੂੰ ਆਤਮ ਸਰੂਪ ਨੂੰ ਪਿਆਰ ਕਰ ਸਕੇਂ, ਇਸ ਲਈ ਪਤੀ ਪਿਆਰਾ ਲੱਗਦਾ ਹੈ।'

'ਵਾਸਤਵ ਵਿਚ ਪਤਨੀ ਪਿਆਰੀ ਨਹੀਂ ਹੈ ਜਿਸ ਕਰਕੇ ਤੂੰ ਪਤਨੀ ਨੂੰ ਪਿਆਰ ਕਰੇਂ, ਪਰ ਤੂੰ ਆਤਮ ਸਰੂਪ ਨੂੰ ਪਿਆਰ ਕਰ ਸਕੇਂ, ਇਸ ਲਈ ਪਤਨੀ ਪਿਆਰੀ ਹੈ।'

'ਵਾਸਤਵ ਵਿਚ ਪੁੱਤਰ ਪਿਆਰੇ ਨਹੀਂ ਹਨ, ਨਾਹੀ ਪੁੱਤਰਾਂ ਨੂੰ ਪਿਆਰ ਕਰਨਾ ਪ੍ਰਯੋਜਨ ਹੈ ਪਰ ਤਾਂ ਜੋ ਤੂੰ ਆਤਮ ਸਰੂਪ ਨੂੰ ਪਿਆਰ ਕਰ ਸਕੇਂ, ਇਸ ਲਈ ਪੁੱਤਰ ਪਿਆਰੇ ਹਨ।'

'ਵਾਸਤਵ ਵਿਚ ਸੰਪਤੀ ਪਿਆਰੀ ਨਹੀਂ ਹੈ, ਕਿ ਤੂੰ ਸੰਪਤੀ ਨੂੰ ਪਿਆਰ ਕਰੇਂ, ਪਰ ਤਾਂ ਜੋ ਤੂੰ ਆਤਮ ਸਰੂਪ ਨੂੰ ਪਿਆਰ ਕਰ ਸਕੇਂ, ਇਸ ਲਈ ਸੰਪਤੀ ਪਿਆਰੀ ਹੈ।'

'ਵਾਸਤਵ ਵਿਚ ਬ੍ਰਾਹਮਣ ਵਰਣ ਪਿਆਰਾ ਨਹੀਂ ਹੈ ਕਿ ਤੂੰ ਬ੍ਰਾਹਮਣ ਵਰਣ ਨੂੰ ਪਿਆਰ ਕਰੇਂ; ਪਰ ਤਾਂ ਜੋ ਤੂੰ ਆਤਮ ਸਰੂਪ ਨੂੰ ਪਿਆਰ ਕਰ ਸਕੇਂ, ਇਸ ਲਈ ਬ੍ਰਾਹਮਣ ਵਰਣ ਪਿਆਰਾ ਹੈ।'

'ਵਾਸਤਵ ਵਿਚ ਖਤਰੀ ਵਰਣ ਪਿਆਰਾ ਨਹੀਂ ਹੈ ਕਿ ਤੂੰ ਖਤਰੀ ਵਰਣ ਨੂੰ ਪਿਆਰ ਕਰੇਂ; ਪਰ ਤਾਂ ਜੋ ਤੂੰ ਆਤਮ ਸਰੂਪ ਨੂੰ ਪਿਆਰ ਕਰ ਸਕੇਂ, ਤੈਨੂੰ ਖਤਰੀ ਵਰਣ ਪਿਆਰਾ ਹੈ।'

'ਵਾਸਤਵ ਵਿਚ ਇਹ ਭਵਨ ਪਿਆਰੇ ਨਹੀਂ ਕਿ ਤੂੰ ਭਵਨਾਂ ਨੂੰ ਪਿਆਰ ਕਰੇਂ; ਪਰ ਤਾਂ ਜੋ ਤੂੰ ਆਤਮ ਸਰੂਪ ਨੂੰ ਪਿਆਰ ਕਰ ਸਕੇਂ, ਇਸ ਲਈ ਭਵਨ ਪਿਆਰੇ ਹਨ।'

'ਵਾਸਤਵ ਵਿਚ ਦੇਵ ਪਿਆਰੇ ਨਹੀਂ ਕਿ ਤੂੰ ਦੇਵਾਂ ਨੂੰ ਪਿਆਰ ਕਰੇਂ; ਪਰ ਤਾਂ ਜੋ ਤੂੰ ਆਤਮ ਸਰੂਪ ਨੂੰ ਪਿਆਰ ਕਰ ਸਕੇਂ, ਇਸ ਲਈ ਦੇਵ ਪਿਆਰੇ ਹਨ।'

'ਵਾਸਤਵ ਵਿਚ ਹਰ ਵਸਤੂ ਇਸ ਲਈ ਪਿਆਰੀ ਨਹੀਂ ਕਿ ਤੂੰ ਉਸ ਨੂੰ ਪਿਆਰ ਕਰੇਂ; ਪਰ ਤਾਂ ਜੋ ਤੂੰ ਆਤਮ ਸਰੂਪ ਨੂੰ ਪਿਆਰ ਕਰ ਸਕੇਂ, ਇਸ ਲਈ ਹਾਰ ਵਸਤੂ ਪਿਆਰੀ ਹੈ।'

ਵਾਸਤਵ ਵਿਚ ਹੇ ਮੈਤ੍ਰੀ, ਆਤਮ ਸਰੂਪ ਨੂੰ ਦੇਖਣਾ, ਸੁਣਨਾ, ਜਾਣਨਾ, ਪਛਾਣਨਾ ਮੰਤਵ ਹੈ। ਜਦੋਂ ਅਸੀਂ ਆਤਮ ਸਰੂਪ ਨੂੰ ਦੇਖ, ਸੁਣ, ਜਾਣ, ਪਛਾਣ ਲੈਂਦੇ ਹਾਂ, ਤਦ ਸਭ ਕੁਝ ਆਪੇ ਜਾਣਿਆ ਜਾਂਦਾ ਹੈ।' (5)

'ਜੇ ਕੋਈ ਬ੍ਰਾਹਮਣ ਵਰਗ ਨੂੰ ਆਤਮ ਸਰੂਪ ਤੋਂ ਬਿਨਾਂ ਕਿਸੇ ਹੋਰ ਥਾਂ ਲੱਭਦਾ ਹੈ, ਬ੍ਰਾਹਮਣ ਵਰਗ ਉਸ ਨੂੰ ਤਿਆਗ ਦਿੰਦਾ ਹੈ। ਜੋ ਕੋਈ ਖਤਰੀ ਵਰਗ ਨੂੰ ਆਤਮ ਸਰੂਪ ਤੋਂ ਬਿਨਾਂ ਕਿਸੇ ਹੋਰ ਥਾਂ ਲੱਭਦਾ ਹੈ, ਖਤਰੀ ਵਰਗ ਉਸ ਨੂੰ ਤਿਆਗ ਦਿੰਦਾ ਹੈ। ਜੋ ਕੋਈ ਖੰਡਾਂ ਬ੍ਰਹਿਮੰਡਾਂ ਨੂੰ ਆਤਮ ਸਰੂਪ ਤੋਂ ਬਿਨਾਂ ਕਿਸੇ ਹੋਰ ਥਾਂ ਲੱਭਦਾ ਹੈ, ਦੇਵ ਉਸ ਨੂੰ ਤਿਆਗ ਦਿੰਦੇ ਹਨ। ਜੋ ਕੋਈ ਜੀਵਾਂ ਨੂੰ ਆਤਮ ਸਰੂਪ ਤੋਂ ਬਿਨਾਂ ਕਿਸੇ ਹੋਰ ਥਾਂ ਲੱਭਦਾ ਹੈ, ਜੀਵ ਉਸ ਨੂੰ ਤਿਆਗ ਦਿੰਦੇ ਹਨ। ਜੋ ਕੋਈ ਕਿਸੇ ਵੀ ਸ਼ੈ ਨੂੰ ਆਤਮ ਸਰੂਪ ਤੋਂ ਬਿਨਾਂ ਕਿਸੇ ਹੋਰ ਥਾਂ ਲੱਭਦਾ ਹੈ, ਹਰ ਸ਼ੈ ਉਸ ਨੂੰ ਤਿਆਗ ਦਿੰਦੀ ਹੈ। ਇਹ ਬ੍ਰਾਹਮਣ ਵਰਗ, ਇਹ ਖਤਰੀ ਵਰਗ, ਇਹ ਜਗਤ, ਇਹ ਦੇਵ, ਇਹ ਜੀਵ, ਇਹ ਹਰ ਸ਼ੈ, ਇਹ ਸਭ ਕੁਝ ਆਤਮ ਸਰੂਪ ਹੈ। (6)

'ਜਿਵੇਂ ਜਦੋਂ ਢੋਲ ਵਜਾਇਆ ਜਾਂਦਾ ਹੈ ਤਦ ਉਸ ਦੀ ਢੱਮ-ਢੱਮ ਦੀ ਧੁਨੀ ਨੂੰ ਬਾਹਰੋਂ ਉਸ ਦੇ ਉਸ ਸਰੂਪ ਵਿਚ ਪਕੜਿਆ ਨਹੀਂ ਜਾ ਸਕਦਾ, ਪਰ ਧੁਨੀ ਪਕੜੀ ਜਾਂਦੀ ਹੈ ਜਦੋਂ ਢੋਲ ਨੂੰ ਜਾਂ ਉਸ ਦੇ ਵਜਾਉਣ ਵਾਲੇ ਨੂੰ ਪਕੜ ਲਿਆ ਜਾਂਦਾ ਹੈ।' (7)

'ਅਤੇ ਜਿਵੇਂ ਜਦੋਂ ਸੰਖ ਵਜਾਈ ਜਾਂਦਾ ਹੈ, ਤਦ ਉਸ ਦੀ ਧੁਨੀ ਆਪਣੇ ਸਰੂਪ ਵਿਚ ਬਾਹਰੋਂ ਨਹੀਂ ਪਕੜੀ ਜਾ ਸਕਦੀ ਹੈ, ਪਰ ਜਦੋਂ ਸੰਖ ਜਾਂ ਉਸ ਦੇ ਵਜਾਉਣ ਵਾਲੇ ਨੂੰ ਪਕੜਿਆ ਜਾਂਦਾ ਹੈ ਤਦ ਧੁਨੀ ਪਕੜੀ ਜਾਂਦੀ ਹੈ।' (8)

'ਅਤੇ ਜਿਵੇਂ ਜਦੋਂ ਬੰਸਰੀ ਵਜਾਇਆ ਜਾਂਦਾ ਹੈ, ਤਦ ਉਸ ਦੀ ਧੁਨੀ ਨੂੰ ਉਸ ਦੇ ਸਰੂਪ ਵਿਚ ਬਾਹਰੋਂ ਪਕੜਿਆ ਨਹੀਂ ਜਾ ਸਕਦਾ, ਪਰ ਜਦੋਂ ਬੰਸਰੀ ਦੇ ਵਜਾਉਣ ਵਾਲੇ ਨੂੰ ਪਕੜ ਲਿਆ ਜਾਂਦਾ ਹੈ ਤਦ ਧੁਨੀ ਪਕੜੀ ਜਾਂਦੀ ਹੈ।' (9)

'ਜਿਵੇਂ ਗਿੱਲੇ ਗੋਹੇ ਦੀ ਧੁੱਖਦੀ ਅੱਗ ਵਿਚੋਂ ਧੂੰਏਂ ਦੇ ਬੱਦਲ ਆਪਣੇ ਆਪ ਨਿਕਲਦੇ ਹਨ, ਜਿਵੇਂ, ਹੇ ਮੈਤ੍ਰੀ, ਉਸ ਪਰਮ ਸੱਤਾ ਵਿਚੋਂ ਉਸ ਦੇ ਸੁਆਸ ਦੁਆਰਾ ਉਹ ਸਭ ਕੁਝ ਬਾਹਰ ਆਇਆ ਜੋ ਸਾਨੂੰ ਰਿਗ, ਯਜੁਰ, ਸਾਮ, ਅਥਰਵ, ਅੰਗ੍ਰਿਸ਼, ਇਤਿਹਾਸ, ਪੁਰਾਣ, ਗਿਆਨ (ਵਿਦਿਆ), ਉਪਨਿਸ਼ਦ, ਸਲੋਕ (ਕਵਿਤਾ), ਸੂਤ੍ਰ (ਵਾਰਤਕ ਮੰਤ੍ਰ), ਅਨੁ-ਵਿਆਖਿਆਣ (ਅਰਥਾਵਲੀ), ਵਿਆਖਿਆਣ (ਵਿਆਖਿਆ ਟੀਕਾ), ਦੇ ਰੂਪ ਵਿਚ ਪ੍ਰਾਪਤ ਹੈ। ਕੇਵਲ ਉਸ ਇਕ ਦੇ ਸੁਆਸ ਵਿਚੋਂ ਇਹ ਸਭ ਕੁਝ ਪ੍ਰਗਟ ਹੋਇਆ ਹੈ।' (10)

'ਜਿਵੇਂ ਸਾਰੇ ਪ੍ਰਾਣੀਆਂ ਦਾ ਆਧਾਰ ਸਾਗਰ ਹੈ, ਸਾਰੇ ਸਪਰਸ਼ ਦਾ ਆਧਾਰ ਖਲੜੀ ਹੈ, ਸਾਰੇ ਸੁਆਦਾਂ ਦਾ ਆਧਾਰ ਜੀਭਾ ਹੈ, ਸਾਰੇ ਸੁੰਘਣ ਦਾ ਆਧਾਰ ਨੱਕ ਹੈ, ਸਾਰੇ ਰੰਗ ਦਾ ਆਧਾਰ ਅੱਖ ਹੈ, ਸਾਰੇ ਨਾਦਾਂ ਦਾ ਆਧਾਰ ਕੰਨ ਹੈ, ਸਾਰੇ ਸੰਕਲਪਾਂ ਦਾ ਆਧਾਰ ਮਨ ਹਿਰਦਾ ਹੈ, ਸਾਰੇ ਕਰਮਾਂ ਦਾ ਆਧਾਰ ਹਸਤ ਹਨ, ਸਾਰੀ ਗਤੀ ਦਾ ਆਧਾਰ ਪੈਰ ਹਨ ਤੇ ਸਾਰੇ ਵੇਦਾਂ ਦਾ ਆਧਾਰ ਸ਼ਬਦ ਹੈ।' (11)

'ਜਿਵੇਂ ਲੂਣ ਦੀ ਡਲੀ ਜਦੋਂ ਪਾਣੀ ਵਿਚ ਸੁੱਟ ਦਿੱਤੀ ਜਾਵੇ ਤਾਂ ਪਾਣੀ ਵਿਚ ਘੁਲ ਜਾਂਦੀ ਹੈ ਅਤੇ ਮੁੜ ਕੇ ਬਾਹਰ ਨਹੀਂ ਕੱਢੀ ਜਾ ਸਕਦੀ, ਪਰ ਜਿਥੋਂ ਵੀ ਪਾਣੀ ਚਖਦੇ ਹਾਂ, ਲੂਣ ਉਥੇ ਮੌਜੂਦ ਹੁੰਦਾ ਹੈ, ਐਨ ਇਸੇ ਤਰ੍ਹਾਂ ਹੇ ਮੈਤ੍ਰੀ, ਇਹ ਅਨੰਤ ਅਸੀਮ ਮਹਾਨ ਸੱਤਾ ਜੋ ਹੋਰ ਕੁਝ ਨਹੀਂ ਕੇਵਲ ਗਿਆਨ ਸਰੂਪ ਹੈ, ਇਨ੍ਹਾਂ ਤੱਤਾਂ ਵਿਚੋਂ ਹੀ ਪ੍ਰਗਟ ਹੁੰਦੀ ਹੈ ਅਤੇ ਇਨ੍ਹਾਂ ਵਿਚ ਹੀ ਮੁੜ ਲੀਨ ਹੋ ਜਾਂਦੀ ਹੈ। ਜਦੋਂ ਉਹ ਸੱਤਾ ਨਿਕਲ ਜਾਂਦੀ ਹੈ, ਤਦ ਚੇਤਨਾ ਨਹੀਂ ਰਹਿੰਦੀ ਹੈ, ਮੈਤ੍ਰੀ, ਮੈਂ ਕਹਿੰਦਾ ਹਾਂ।' ਇਸ ਤਰ੍ਹਾਂ ਯਗਵਲਕ ਨੇ ਬਚਨ ਕੀਤੇ।' (12)

ਤਦ ਮੈਤ੍ਰੀ ਨੇ ਕਿਹਾ : 'ਮੇਰੇ ਸੁਆਮੀ, ਇਹ ਗੱਲ ਕਰਕੇ ਕਿ ਜਦੋਂ ਉਹ ਸੱਤਾ ਨਿਕਲ ਜਾਂਦੀ ਹੈ, ਤਦ ਚੇਤਨਾ ਨਹੀਂ ਰਹਿੰਦੀ, ਆਪ ਨੇ ਮੈਨੂੰ ਉਲਝਣ ਵਿਚ ਪਾ ਦਿੱਤਾ ਹੈ।'

ਪਰ ਯਗਵਲਕ ਨੇ ਉੱਤਰ ਦਿੱਤਾ : 'ਹੇ ਮੈਤ੍ਰੀ, ਮੈਂ ਕੋਈ ਐਸੀ ਉਲਝਣ ਵਿਚ ਪਾਉਣ ਵਾਲੀ ਗੱਲ ਨਹੀਂ ਆਖੀ। ਹੇ ਪ੍ਰਿਯ, ਗਿਆਨ ਲਈ ਇਹ ਕੁਝ ਕਾਫ਼ੀ ਹੈ।' (13)

'ਗੱਲ ਇਹ ਹੈ ਕਿ ਜਦੋਂ ਦਵੈਤ ਹੁੰਦੀ ਹੈ, ਤਦੋਂ ਇਕ ਦੂਜੇ ਨੂੰ ਦੇਖਦਾ ਹੈ, ਇਕ ਦੂਜੇ ਨੂੰ ਸੁੰਘਦਾ ਹੈ, ਇਕ ਦੂਜੇ ਨੂੰ ਸੁਣਦਾ ਹੈ, ਇਕ ਦੂਜੇ ਨੂੰ ਪ੍ਰਣਾਮ ਕਰਦਾ ਹੈ, ਇਕ ਦੂਜੇ ਨੂੰ ਅਨੁਭਵ ਕਰਦਾ ਹੈ, ਪਰ ਜਦੋਂ ਸਭ ਕੁਝ ਕੇਵਲ ਆਤਮ ਸਰੂਪ ਹੀ ਹੁੰਦਾ ਹੈ, ਤਦ ਉਹ ਕਿਸੇ ਹੋਰ ਨੂੰ ਕਿਵੇਂ ਸੁਣੇ, ਕਿਵੇਂ ਕਿਸੇ ਹੋਰ ਨੂੰ ਜਾਣੇ? ਉਹ ਉਸ ਨੂੰ ਕਿਵੇਂ ਜਾਣ ਸਕਦਾ ਹੈ ਜਿਸ ਦੁਆਰਾ ਉਸ ਸਭ ਕਾਸੇ ਨੂੰ ਜਾਣਦਾ ਹੈ? ਹੇ ਪ੍ਰਿਯ, ਉਹ ਆਪਣੇ ਆਪ ਨੂੰ ਜੋ ਕਿ ਜਾਣਨਹਾਰ ਹੈ ਕਿਵੇਂ ਜਾਣ ਸਕਦਾ ਹੈ ?'

**9. ਜਮ ਤੇ ਨਚਿਕੇਤਾ**

ਉਪਨਿਸ਼ਦਾਂ ਵਿਚੋਂ ਬਹੁਤ ਪ੍ਰਸਿੱਧ ਕਠ ਉਪਨਿਸ਼ਦ ਹੈ। ਸਭ ਤੋਂ ਪਹਿਲਾਂ ਸ੍ਰੀ ਰਾਮ ਮੋਹਨ ਰਾਏ ਨੇ ਜੋ ਕਿ ਆਪਣੇ ਦੇਸ਼ ਸਗੋਂ ਸਾਰੀ ਮਨੁੱਖਤਾ ਦੇ ਭਗਤਾਂ ਵਿਚੋਂ ਇਕ ਬਹੁਤ ਹੀ ਗਿਆਨਵਾਨ ਭਗਤ ਹੋਇਆ ਹੈ, ਇਹ ਉਪਨਿਸ਼ਦ ਯੂਰਪੀਨ ਵਿਦਵਾਨਾਂ ਦੀ ਗਿਆਤ ਵਿਚ ਲਿਆਂਦਾ। ਉਦੋਂ ਤੋਂ ਹੀ ਇਸ ਦੇ ਕਈ ਅਨੁਵਾਦ ਹੋਏ ਹਨ ਅਤੇ ਇਸ ਬਾਰੇ ਵਿਚਾਰ

ਚਰਚਾ ਹੁੰਦੀ ਰਹੀ ਹੈ। ਨਿਸਚੇ ਹੀ ਇਹ ਉਨ੍ਹਾਂ ਵਿਦਵਾਨਾਂ ਦੇ ਸ੍ਰੇਸ਼ਟਤਮ ਧਿਆਨ ਦਾ ਪਾਤਰ ਹੈ ਜੋ ਧਾਰਮਿਕ ਤੇ ਦਾਰਸ਼ਨਿਕ ਵਿਚਾਰਾਂ ਤੇ ਵਿਕਾਸ ਵਿਚ ਦਿਲਚਸਪੀ ਰੱਖਦੇ ਹਨ। ਇਹ ਮੰਨਣਾ ਸੰਭਵ ਨਹੀਂ ਪ੍ਰਤੀਤ ਹੁੰਦਾ ਕਿ ਇਹ ਉਪਨਿਸ਼ਦ ਆਪਣੇ ਅਸਲ ਸਰੂਪ ਵਿਚ ਸਾਨੂੰ ਪ੍ਰਾਪਤ ਹੈ ਕਿਉਂਕਿ ਇਸ ਵਿਚ ਕੀਤੇ ਗਏ ਵਾਧਿਆਂ ਦੀ ਸੂਹ ਪ੍ਰਤੱਖ ਮਿਲਦੀ ਹੈ। ਇਕ ਹੀ ਕਥਾ ਇਸ ਉਪਨਿਸ਼ਦ ਅਤੇ ਤੈਤ੍ਰੀਆ ਬ੍ਰਾਹਮਣ (III,11, 8) ਵਿਚ ਆਈ ਹੈ, ਕੇਵਲ ਇਤਨਾ ਭੇਦ ਹੈ ਕਿ ਬ੍ਰਾਹਮਣ ਅਨੁਸਾਰ ਮੌਤ ਤੇ ਜਨਮ ਤੋਂ ਮੁਕਤੀ ਵਿਸ਼ੇਸ਼ ਯੱਗ ਕਰਨ ਨਾਲ ਪ੍ਰਾਪਤ ਹੁੰਦੀ ਦੱਸੀ ਹੈ ਜਦੋਂ ਕਿ ਉਪਨਿਸ਼ਦ ਅਨੁਸਾਰ ਕੇਵਲ ਗਿਆਨ ਨਾਲ ਪ੍ਰਾਪਤ ਹੁੰਦੀ ਦੱਸੀ ਹੈ।

ਇਸ ਉਪਨਿਸ਼ਦ ਦਾ ਆਧਾਰ ਇਕ ਬਾਲਕ ਨਚਿਕੇਤਾ ਅਤੇ ਯਮਰਾਜ ਜੋ ਮ੍ਰਿਤਕ ਪ੍ਰਾਣੀਆਂ ਦਾ ਰਾਜਾ ਮੰਨਿਆ ਹੈ ਵਿਚ ਹੋਇਆ ਵਾਰਤਾਲਾਪ ਹੈ। ਨਚਿਕੇਤਾ ਦੇ ਪਿਤਾ ਨੇ ਯੱਗ ਕੀਤਾ ਜਿਸ ਅਨੁਸਾਰ ਆਪਣਾ ਸਭ ਕੁਝ ਦੇ ਦੇਣਾ ਜ਼ਰੂਰੀ ਮੰਨਿਆ ਗਿਆ ਹੈ। ਉਸ ਦਾ ਪੁੱਤਰ, ਆਪਣੇ ਪਿਤਾ ਦਾ ਇਹ ਸੰਕਲਪ ਸੁਣ ਕੇ, ਉਸ ਨੂੰ ਪੁੱਛਦਾ ਹੈ ਕਿ ਕੀ ਉਹ ਆਪਣਾ ਪ੍ਰਣ ਬਿਨਾਂ ਕੋਈ ਸੰਕੋਚ ਕਰਨ ਦੇ ਪੂਰਾ ਕਰਨਾ ਚਾਹੁੰਦੇ ਹਨ ਕਿ ਨਹੀਂ। ਪਹਿਲਾਂ ਪਿਤਾ ਝਿੱਜਕਦਾ ਹੈ, ਪਰ ਅੰਤ ਤੇ, ਕ੍ਰੋਧ ਵਿਚ ਆ ਕੇ, ਉਹ ਕਹਿ ਦਿੰਦਾ ਹੈ : 'ਹਾਂ, ਮੈਂ ਤੈਨੂੰ ਵੀ ਮੌਤ ਦੇ ਸਮਰਪਣ ਕਰ ਦੇਵਾਂਗਾ।'

ਜਦੋਂ ਪਿਤਾ ਇਹ ਕਹਿ ਚੁੱਕਾ ਹੈ ਤਦੋਂ ਉਸ ਨੂੰ ਇਹ ਪ੍ਰਣ ਪੂਰਾ ਕਰਨਾ ਪੈਣਾ ਹੈ ਅਤੇ ਆਪਣੇ ਪੁੱਤਰ ਦੀ ਬਲੀ ਦੇਣੀ ਪੈਣੀ ਹੈ। ਪੁੱਤਰ, ਆਪਣੇ ਪਿਤਾ ਦਾ ਕਾਹਲੀ ਵਿਚ ਕੀਤਾ ਪ੍ਰਣ ਪੂਰਾ ਕਰਨ ਲਈ ਬਿਲਕੁਲ ਤਤਪਰ ਹੈ।

ਉਹ ਕਹਿੰਦਾ ਹੈ ਕਿ 'ਮੈਂ ਮਰਨ ਵਾਲਿਆਂ ਵਿਚੋਂ ਪ੍ਰਥਮ ਕ੍ਰਮਾਨੁਸਾਰ ਜਾਂਦਾ ਹਾਂ, ਜੋ ਪ੍ਰਾਣੀ ਮਰ ਰਹੇ ਹਨ ਮੈਂ ਉਨ੍ਹਾਂ ਵਿਚਾਲੇ ਜਾਂਦਾ ਹਾਂ। ਜੋ ਕੁਝ ਯਮਰਾਜ ਨੇ ਕਰਨਾ ਹੈ, ਉਹ ਅੱਜ ਮੇਰੇ ਨਾਲ ਕਰ ਲਵੇ।'

'ਪਿਛੇ ਧਿਆਨ ਮਾਰੋ, ਉਨ੍ਹਾਂ ਨਾਲ ਕੀ ਬੀਤੀ ਜੋ ਪਹਿਲਾਂ ਆਏ; ਅੱਗੇ ਧਿਆਨ ਕਰੋ, ਉਨ੍ਹਾਂ ਨਾਲ ਕੀ ਬੀਤੇਗੀ ਜੋ ਇਸ ਤੋਂ ਮਗਰੋਂ ਆਉਣਗੇ। ਇਕ ਜੀਵ ਫ਼ਸਲ ਦੀ ਤਰ੍ਹਾਂ ਪੱਕਦਾ ਹੈ; ਫ਼ਸਲ ਦੀ ਤਰ੍ਹਾਂ ਹੀ ਜੀਵ ਮੁੜ ਉਪਜ ਪੈਂਦੇ ਹਨ।'

ਜਦੋਂ ਨਚਿਕੇਤਾ ਨੇ ਮ੍ਰਿਤਕ ਪ੍ਰਾਣੀਆਂ ਦੇ ਰਹਿਣ ਸਥਾਨ ਵਿਚ ਪ੍ਰਵੇਸ਼ ਕੀਤਾ, ਉਨ੍ਹਾਂ ਦਾ ਰਾਜਾ ਯਮਰਾਜ, ਉਥੇ ਨਹੀਂ ਸੀ ਅਤੇ ਉਸ ਦੇ ਨਵੇਂ ਮਹਿਮਾਨ ਨੂੰ ਤਿੰਨ ਦਿਨ ਯੋਗ ਆਦਰ-ਭਾਉ ਤੇ ਮਹਿਮਾਨ-ਨਿਵਾਜ਼ੀ ਨਾ ਦਿੱਤੀ ਗਈ।

ਇਸ ਅਣਗਹਿਲੀ ਦੀ ਤਲਾਫ਼ੀ ਵਜੋਂ ਯਮਰਾਜ, ਪਰਤਣ ਮਗਰੋਂ, ਉਸ ਨੂੰ ਕੋਈ ਤਿੰਨ ਵਰ ਮੰਗਣ ਲਈ ਕਹਿੰਦਾ ਹੈ।

ਨਚਿਕੇਤਾ ਜੋ ਪਹਿਲਾ ਵਰ ਮੰਗਦਾ ਹੈ ਉਹ ਇਹ ਹੈ ਕਿ ਉਸ ਦੇ ਪਿਤਾ ਜੀ ਉਸ ਨਾਲ ਹੁਣ ਤੋਂ ਗੁੱਸੇ ਨਾ ਰਹਿਣ।

ਦੂਜਾ ਵਰ ਇਹ ਮੰਗਿਆ ਕਿ ਯਮਰਾਜ ਮੈਨੂੰ ਯੱਗ-ਵਿਧੀ ਦਾ ਕੋਈ ਸਰੂਪ ਸਿਖਾਉਣ।

ਤੀਜਾ ਵਰ ਇਸ ਪ੍ਰਕਾਰ ਸੀ : ਨਚਿਕੇਤਾ ਨੇ ਕਿਹਾ : 'ਪ੍ਰਚੱਲਿਤ ਸ਼ੰਕਾ ਹੈ ਕਿ ਜਦੋਂ ਪ੍ਰਾਣੀ ਦਾ ਦੇਹਾਂਤ ਹੋ ਜਾਂਦਾ ਹੈ, ਤਦ ਕੋਈ ਕਹਿੰਦਾ ਹੈ ਕਿ ਉਸ ਪ੍ਰਾਣੀ ਦੀ ਹੋਂਦ ਰਹਿੰਦੀ ਹੈ, ਕੋਈ ਕਹਿੰਦਾ ਹੈ ਨਹੀਂ, ਮੈਂ ਇਸ ਦਾ ਭੇਦ ਆਪ ਤੋਂ ਜਾਣਨਾ ਚਾਹੁੰਦਾ ਹਾਂ। ਇਹ ਤੀਜਾ ਵਰ ਹੈ।' (20)

ਯਮਰਾਜ ਨੇ ਉੱਤਰ ਦਿੱਤਾ: 'ਇਸ ਨੁਕਤੇ ਬਾਰੇ ਤਾਂ ਪਹਿਲਾਂ ਦੇਵਾਂ ਨੂੰ ਵੀ ਸੰਦੇਹ ਸੀ; ਇਸ ਦਾ ਭੇਦ ਸਮਝਣਾ ਸਹਿਲ ਨਹੀਂ ਹੈ। ਇਹ ਵਿਸ਼ਾ ਗੂੜ੍ਹਾ ਹੈ ਤੇ ਨਚਿਕੇਤਾ, ਤੂੰ ਕੋਈ ਹੋਰ ਵਰ ਮੰਗ ਲੈ, ਮੈਨੂੰ ਮਜ਼ਬੂਰ ਨਾ ਕਰ, ਇਹ ਵਰ ਲੈਣ ਤੋਂ ਮੈਨੂੰ ਮੁਕਤ ਕਰ ਦਿਓ।' (21)

"ਜਿਨ੍ਹਾਂ ਇੱਛਾਵਾਂ ਦੀ ਪੂਰਤੀ ਨਾਸ਼ਵਾਨ ਮਨੁੱਖਾਂ ਲਈ ਕਠਿਨ ਹੈ, ਤੂੰ ਉਸ ਪ੍ਰਕਾਰ ਦੇ ਵਰ ਆਪਣੀ ਇੱਛਾ ਅਨੁਸਾਰ ਮੰਗ ਲੈ। ਇਹੋ ਜਿਹੀਆਂ ਰਥਾਂ ਵਿਚ ਸਵਾਰ ਤੇ ਸੰਗੀਤਕ ਸਾਜ ਵਜਾਉਂਦੀਆਂ ਅਪਛਰਾਂ ਜੋ ਮਨੁੱਖਾਂ ਨੂੰ ਅਸਲੋਂ ਪ੍ਰਾਪਤ ਹੋਣੀਆਂ ਸੰਭਵ ਨਹੀਂ, ਤੇਰੀ ਟਹਿਲ ਵਿਚ ਰਹਿ ਸਕਦੀਆਂ ਹਨ। ਇਹ ਮੈਂ ਤੈਨੂੰ ਬਖਸ਼ਦਾ ਹਾਂ। ਪਰ ਮੈਨੂੰ ਮੌਤ ਦੇ ਭੇਦ ਬਾਰੇ ਨਾ ਪੁੱਛੋ।"

ਨਚਿਕੇਤਾ ਨੇ ਕਿਹਾ : 'ਇਹ ਵਸਤਾਂ, ਹੇ ਯਮਰਾਜ, ਅੱਜ ਹਨ ਤੇ ਕਲ੍ਹ ਨਹੀਂ ਹੋਣਗੀਆਂ, ਇਹ ਵਸਤਾਂ ਸਾਰੇ ਇੰਦ੍ਰੀਆਂ ਦੀ ਸ਼ਕਤੀ ਨੂੰ ਖੀਨ ਕਰਨ ਵਾਲੀਆਂ ਹਨ। ਸਾਰਾ ਜੀਵਨ ਵੀ ਥੋੜਚਿਰਾ ਹੈ। ਤੁਸੀਂ ਆਪਣੇ ਘੋੜੇ ਆਪਣੇ ਪਾਸ ਰੱਖੋ, ਆਪਣਾ ਨਾਚ ਤੇ ਰਾਗ ਰੰਗ ਵੀ ਆਪਣੇ ਪਾਸ ਰੱਖੋ। ਕੋਈ ਮਨੁੱਖ ਧਨ ਪਦਾਰਥ ਕਰਕੇ ਪ੍ਰਸੰਨ ਨਹੀਂ ਰਹਿ ਸਕਦਾ। ਹੇ ਯਮਰਾਜ, ਕੀ ਧਨ ਸੰਪਤੀ ਸਾਡੇ ਨਾਲ ਰਹਿ ਸਕੇਗੀ ਜਦੋਂ ਸਾਡਾ ਵਾਹ ਤੁਹਾਡੇ ਨਾਲ ਪਵੇਗਾ। ਨਹੀਂ, ਹੇ ਯਮਰਾਜ, ਸਾਨੂੰ ਉਸ ਬਾਰੇ ਦੱਸੋ ਜਿਸ ਬਾਰੇ ਸੰਦੇਹ ਹੈ, ਸਾਨੂੰ ਦੱਸੋ ਕਿ ਮਹਾਨ ਭਵਿੱਖ ਵਿਚ ਮਨੁੱਖ ਨਾਲ ਕੀ ਵਾਪਰਦੀ ਹੈ। ਨਚਿਕੇਤਾ ਹੋਰ ਵਰ ਨਹੀਂ ਮੰਗਦਾ, ਕੇਵਲ ਉਹ ਵਰ ਮੰਗਦਾ ਹੈ, ਜੋ ਪਰਲੋਕ ਵਿਚ ਨਾਲ ਜਾ ਸਕਦਾ ਹੈ।' (29)

ਅੰਤ ਨੂੰ, ਨਾ ਚਾਹੁੰਦਿਆਂ ਹੋਇਆਂ ਵੀ, ਯਮਰਾਜ ਮਜ਼ਬੂਰ ਹੋ ਗਿਆ ਕਿ ਉਹ ਆਤਮ ਸਰੂਪ ਸੰਬੰਧੀ ਆਪਣਾ ਗਿਆਨ ਦੱਸੇ :

ਉਸ ਨੇ ਕਿਹਾ, 'ਅਗਿਆਨੀ ਅਗਿਆਨ ਵਸ ਅਤੇ ਗਿਆਨੀ ਆਪਣੇ ਆਪ ਨੂੰ ਗਿਆਨੀ ਜਾਣਦੇ ਹੋਏ ਤੇ ਆਪਣੇ ਨਿਰਮੂਲ ਗਿਆਨ ਕਾਰਨ ਹੰਕਾਰੇ ਹੋਏ, ਜੂਨਾਂ ਵਿਚ ਚੱਕਰ ਲਾਉਂਦੇ ਹਨ ਤੇ ਠੇਡੇ ਖਾਂਦੇ ਹਨ, ਜਿਵੇਂ ਕਿ ਅੰਨਾ ਅੰਨ੍ਹੇ ਨੂੰ ਖੂਹ ਵਿਚ ਸੁੱਟਦਾ ਹੈ।' (11, 5)

'ਮਾਇਆ ਕਾਰਨ ਭਰਮ ਭੁਲੇਖੇ ਵਿਚ ਪਏ ਅਣਜਾਣ ਜੀਵ ਨੂੰ ਭਵਿੱਖ ਦੀ ਸੋਝੀ ਕਦਾਚਿਤ ਨਹੀਂ ਹੋ ਸਕਦੀ। ਉਹ ਇਹੋ ਜਾਣਦਾ ਹੈ ਕਿ ਇੰਨਾ ਹੀ ਸੰਸਾਰ ਹੈ, ਹੋਰ ਕੋਈ ਲੋਕ ਨਹੀਂ ਹੈ; ਇਸ ਲਈ ਉਹ ਮੁੜ-ਮੁੜ ਮੇਰੇ ਵਸ ਪੈਂਦਾ ਹੈ।' (6)

'ਪਰ ਉਹ ਗਿਆਨੀ ਜੋ ਆਤਮ ਸਰੂਪ ਦਾ ਚਿੰਤਨ ਕਰਕੇ ਉਸ ਮਹਾਨ ਪ੍ਰਭੂ ਨੂੰ ਪਛਾਣ ਲੈਂਦਾ ਹੈ ਜਿਸ ਨੂੰ ਪਛਾਣਨਾ ਔਖਾ ਹੈ, ਜੋ ਧੁੰਧੂਕਾਰ ਵਿਚ ਪ੍ਰਵੇਸ਼ ਕਰ ਗਿਆ ਹੈ, ਜੋ ਗੁਫ਼ਾ ਵਿਚ ਲੁਕਿਆ ਹੋਇਆ ਹੈ, ਜੋ ਪ੍ਰਭੂ ਰੂਪ ਵਿਚ ਪੁਲਾੜ ਵਿਚ ਵਿਆਪਕ ਹੈ, ਹਰਖ ਸੋਗ ਤੋਂ ਮੁਕਤਿ ਹੁੰਦਾ ਹੈ।' (12)

'ਗਿਆਨ ਸਰੂਪ ਆਤਮਾ ਨਾ ਜਨਮਦੀ ਹੈ, ਨਾ ਮਰਦੀ ਹੈ, ਇਹ ਸੁੰਨ ਵਿਚੋਂ ਆਉਂਦੀ ਹੈ ਅਤੇ ਸੁੰਨ ਵਿਚ ਲੀਨ ਹੁੰਦੀ ਹੈ। ਉਹ ਸਨਾਤਨੀ ਪਰਮ ਸੱਤ ਅਜਨਮਾ ਹੈ, ਉਹ ਸਦੀਵ ਤੋਂ ਸਦੀਵ ਤੀਕ ਰਹਿੰਦਾ ਹੈ, ਉਹ ਅਛੇਦ ਹੈ, ਭਾਵੇਂ ਸਰੀਰ ਭੰਗ ਹੁੰਦਾ ਹੈ।' (18)

'ਆਤਮਾ ਲਘੂ ਤੋਂ ਲਘੂ ਹੈ, ਦੀਰਘ ਤੋਂ ਦੀਰਘ ਹੈ; ਜੀਵਾਂ ਦੇ ਹਿਰਦੇ ਵਿਚ ਲੁਕਿਆ ਹੋਇਆ ਹੈ। ਕਰਤਾਪੁਰਖ ਦੀ ਕ੍ਰਿਪਾ ਨਾਲ ਆਤਮ ਸਰੂਪ ਦੀ ਸ਼ਾਨ ਦਾ ਉਸ ਪੁਰਸ਼ ਨੂੰ ਪਤਾ ਲੱਗਦਾ ਹੈ ਜੋ ਹਰਖ, ਸੋਗ ਤੋਂ ਨਿਰਲੇਪ ਹੋਇਆ ਹੈ।' (20)

ਉਹ ਅਡੋਲ ਬੈਠਾ, ਦੂਰਗਾਮੀ ਹੈ; ਭਾਵੇਂ ਲੇਟਿਆ ਹੋਵੇ, ਸਰਬਗਾਮੀ ਹੁੰਦਾ ਹੈ। ਮੇਰੇ ਬਿਨਾਂ ਉਸ ਪ੍ਰਭੂ ਨੂੰ ਕੌਣ ਜਾਣਨ ਦੇ ਸਮਰੱਥ ਹੈ ਜੋ ਚਾਉ ਸਹਿਤ ਵੀ ਹੈ ਅਤੇ ਚਾਉ ਰਹਿਤ ਵੀ ਹੈ?' (21)

'ਉਸ ਆਤਮ ਸਰੂਪ ਨੂੰ ਵੇਦ ਨਹੀਂ ਲਿਖ ਸਕਦਾ, ਸਿਆਣਪ ਜਾਂ ਪੜ੍ਹਨ ਨਾਲ ਉਸ ਦਾ ਗਿਆਨ ਨਹੀਂ ਹੁੰਦਾ, ਜਿਸ ਤੇ ਉਹ ਆਪ ਕ੍ਰਿਪਾ ਕਰਦਾ ਹੈ ਉਹੋ ਹੀ ਉਸ ਨੂੰ ਪ੍ਰਾਪਤ ਹੁੰਦਾ ਹੈ। ਉਹ ਆਤਮ ਸਰੂਪ ਨਾਲ ਅਭੇਦ ਹੁੰਦਾ ਹੈ।' (23)

'ਪਰ ਉਹ ਜੋ ਆਪਣੇ ਵਿਕਾਰਾਂ ਤੋਂ ਹਟਿਆ ਨਹੀਂ ਹੈ, ਜੋ ਅੰਦਰੋਂ ਸ਼ਾਂਤ ਨਹੀਂ ਹੈ, ਜਿਸ ਦਾ ਮਨ ਤੇ ਵਸੀਕਾਰ ਨਹੀਂ ਹੈ, ਜਿਸ ਦਾ ਮਨ ਅਡੋਲ ਨਹੀਂ ਹੋਇਆ ਹੈ, ਉਹ ਗਿਆਨ ਦੁਆਰਾ ਵੀ ਆਤਮ ਸਰੂਪ ਨੂੰ ਪ੍ਰਾਪਤ ਨਹੀਂ ਹੋ ਸਕਦਾ।' (24)

'ਕੋਈ ਜੀਵ ਉਪਰ ਤੇ ਥੱਲੇ ਜਾਣ ਵਾਲੇ ਸੁਆਸ ਆਸਰੇ ਜੀਵਤ ਨਹੀਂ ਹੈ। ਅਸੀਂ ਕਿਸੇ ਹੋਰ ਦੇ ਆਸਰੇ ਜਿੰਦਾ ਹਾਂ ਜਿਸ ਵਿਚ ਇਹ ਦੋਵੇਂ ਤਰ੍ਹਾਂ ਦੇ ਸੁਆਸ ਸਥਿਤ ਹਨ।' (V, 5)

'ਚੰਗਾ, ਮੈਂ ਤੈਨੂੰ ਸਤਿ ਸਰੂਪ ਬ੍ਰਹਮ ਦਾ ਗੋਹਝ ਭੇਤ ਦੱਸਦਾ ਹਾਂ ਅਤੇ ਇਹ ਵੀ ਦੱਸਦਾ ਹਾਂ ਕਿ ਆਤਮਾ ਨੂੰ ਮੌਤ ਮਗਰੋਂ ਕੀ ਹੁੰਦਾ ਹੈ।' (6)

'ਕਈ ਮੁੜ ਜੀਵ ਰੂਪ ਵਿਚ ਪੈਦਾ ਹੁੰਦੇ ਹਨ, ਬਾਕੀ ਜੜ-ਰੂਪ ਧਾਰਨ ਕਰ ਜਾਂਦੇ ਹਨ, ਆਪਣੇ-ਆਪਣੇ ਕਰਮ ਤੇ ਗਿਆਨ ਅਨੁਸਾਰ।' (7)

'ਪਰ ਉਹ ਪਰਮ ਪੁਰਖ ਜੋ ਜਦੋਂ ਅਸੀਂ ਸੁੱਤੇ ਹੁੰਦੇ ਹਾਂ ਜਾਗਦਾ ਰਹਿੰਦਾ ਹੈ ਅਤੇ ਨਿਰੰਤਰ ਸਾਡੇ ਲਈ ਸੁੰਦਰ ਸੁਪਨੇ ਘੜਦਾ ਰਹਿੰਦਾ ਹੈ, ਉਹ ਅਸਲ ਵਿਚ ਦੇਵ (ਰੌਸ਼ਨ) ਹੈ, ਬ੍ਰਹਮ ਹੈ, ਕੇਵਲ ਉਹ ਅਬਿਨਾਸ਼ੀ ਹੈ। ਸਾਰੇ ਸੰਸਾਰ ਉਸ ਦੇ ਆਸਰੇ ਹਨ, ਉਸ ਤੋਂ ਪਰੇ ਕੋਈ ਨਹੀਂ ਹੈ। ਇਹ ਹੈ ਉਹ ਭੇਦ।' (8)

'ਜਿਵੇਂ ਇਕੋ ਅਗਨੀ ਸੰਸਾਰ ਵਿਚ ਪ੍ਰਵੇਸ਼ ਕਰਨ ਉਪਰੰਤ, ਇਕੋ ਹੁੰਦਿਆਂ ਅਨੇਕ ਰੂਪ ਧਾਰਨ ਕਰ ਜਾਂਦੀ ਹੈ ਜਿਸ ਨੂੰ ਉਹ ਭਸਮ ਕਰਦੀ ਹੈ, ਤਿਵੇਂ ਹੀ ਅਨੇਕ ਰੂਪਾਂ ਵਿਚ ਇਕੋ ਆਤਮਾ ਉਸ ਰੂਪ ਅਨੁਸਾਰ ਵਿਭਿੰਨ ਰੂਪ ਧਾਰਨ ਕਰ ਜਾਂਦਾ ਹੈ ਜਿਨ੍ਹਾਂ ਵਿਚ ਉਹ ਪ੍ਰਵੇਸ਼ ਕਰਦਾ ਹੈ ਅਤੇ ਫਿਰ ਵੀ ਉਨ੍ਹਾਂ ਤੋਂ ਨਿਰਲੇਪ ਰਹਿੰਦਾ ਹੈ।' (9)

'ਜਿਵੇਂ ਸੂਰਜ ਜੋ ਸੰਸਾਰ ਦਾ ਨੇਤਰ ਹੈ ਅਨੇਕ ਪ੍ਰਕਾਰ ਦੀ ਜ਼ਿੰਦਗੀ ਦੇਖਣ ਨਾਲ ਵੀ ਮਲੀਨ ਨਹੀਂ ਹੁੰਦਾ, ਤਿਵੇਂ ਹੀ ਸਾਰਿਆਂ ਵਿਚ ਵਿਆਪਕ ਇਕੋ ਜੋਤਿ ਸੰਸਾਰ ਦੇ ਦੁਖਾਂ ਨਾਲ ਦੁਖੀ ਨਹੀਂ ਹੁੰਦਾ, ਕਿਉਂ ਜੋ ਉਹ ਸਦਾ ਨਿਰਲੇਪ ਰਹਿੰਦਾ ਹੈ।' (11)

'ਇਕੋ ਹੀ ਸਦੀਵੀ ਚੇਤਨਤਾ ਹੈ ਜੋ ਸਤਿ ਵਿਚਾਰਾਂ ਦਾ ਚਿੰਤਨ ਕਰਦੀ ਹੈ; ਉਹ, ਭਾਵੇਂ ਇਕੋ ਇਕ ਹੈ, ਪਰ ਅਨੇਕਾਂ ਦੀਆਂ ਇੱਛਾਵਾਂ ਪੂਰੀਆਂ ਕਰਦਾ ਹੈ। ਜੋ ਗਿਆਨੀ ਪੁਰਖ ਉਸ ਨੂੰ ਆਪਣੀ ਆਤਮਾ ਵਿਚ ਵਿਆਪਕ ਜਾਣਦੇ ਹਨ, ਉਨ੍ਹਾਂ ਨੂੰ ਸਦੀਵੀ ਸ਼ਾਂਤੀ ਪ੍ਰਾਪਤ ਹੁੰਦੀ ਹੈ।' (13)

'ਜੋ ਕੁਝ ਵੀ ਹੈ, ਸਾਰਾ ਬ੍ਰਹਿਮੰਡ ਬ੍ਰਹਮ ਵਿਚੋਂ ਰੂਪਮਾਨ ਹੋ ਕੇ, ਉਸ ਦੇ ਸੁਆਸ-ਸੁਆਸ ਨਾਲ ਕੰਬਦਾ ਹੈ। ਉਹ ਬ੍ਰਹਮ ਸੂਤੀ ਤੇਗ ਦੀ ਤਰ੍ਹਾਂ ਭੈ-ਭੀਤ ਕਰਨ ਵਾਲਾ ਹੈ। ਜੋ ਉਸ ਨੂੰ ਇਸ ਤਰ੍ਹਾਂ ਜਾਣ ਲੈਂਦੇ ਹਨ, ਉਹ ਅਮਰ ਪਦਵੀ ਨੂੰ ਪ੍ਰਾਪਤ ਹੁੰਦੇ ਹਨ।' (6, 2)

'ਉਸ ਬ੍ਰਹਮ ਨੂੰ ਵਾਕ, ਮਨ ਜਾਂ ਅੱਖਾਂ ਨਾਲ ਨਹੀਂ ਜਾਣਿਆ ਜਾ ਸਕਦਾ। ਕੋਈ ਉਸ ਨੂੰ ਲਿਖ ਨਹੀਂ ਸਕਦਾ, ਸਿਵਾਏ ਉਸ ਦੇ ਜੋ ਉਸ ਨੂੰ ਸਤਿ ਕਰਕੇ ਜਾਣਦਾ ਹੈ।' (12)

'ਜਦੋਂ ਹਿਰਦੇ ਦੀਆਂ ਸਾਰੀਆਂ ਤ੍ਰਿਸ਼ਨਾਵਾਂ ਮੁੱਕ ਜਾਂਦੀਆਂ ਹਨ, ਤਦੋਂ ਜੀਵ ਅਬਿਨਾਸ਼ੀ ਹੋ ਜਾਂਦਾ ਹੈ ਅਤੇ ਬ੍ਰਹਮ ਨੂੰ ਪ੍ਰਾਪਤ ਕਰਦਾ ਹੈ। (14)

'ਜਦੋਂ ਮਨ ਦੇ ਸਾਰੇ ਬੰਧਨ ਇਸ ਸੰਸਾਰ ਵਿਚ ਹੀ ਟੁੱਟ ਜਾਂਦੇ ਹਨ, ਤਦੋਂ ਜੀਵ ਅਬਿਨਾਸ਼ੀ ਹੁੰਦਾ ਹੈ—ਇਥੇ ਮੇਰੀ ਦੀਖਿਆ ਸਮਾਪਤ ਹੈ।' (15)

**10. ਉਪਨਿਸ਼ਦਾਂ ਦਾ ਧਰਮ**

ਸੰਭਵ ਹੈ ਕਿ ਇਹ ਕਿਹਾ ਜਾਏਗਾ ਕਿ ਉਪਨਿਸ਼ਦਾਂ ਦੀ ਇਸ ਪ੍ਰਕਾਰ ਦੀ ਸਿੱਖਿਆ ਨੂੰ ਧਰਮ ਨਹੀਂ ਕਿਹਾ ਜਾ ਸਕਦਾ, ਕਿਉਂਕਿ ਇਹ ਤੇ ਦਰਸ਼ਨ ਹੈ, ਭਾਵੇਂ ਇਸ ਨੂੰ ਪੂਰੀ ਤਰ੍ਹਾਂ ਸ਼ਾਸਤ੍ਰੀ ਰੂਪ ਨਹੀਂ ਦਿੱਤਾ ਗਿਆ। ਇਹ ਗੱਲ ਵੀ ਦੱਸਦੀ ਹੈ ਕਿ ਅਸੀਂ ਕਿਸ ਹੱਦ ਤੀਕ ਬੋਲੀ ਦੇ ਗੁਲਾਮ ਹਾਂ। ਦਰਸ਼ਨ ਤੇ ਧਰਮ ਵਿਚ ਭੇਤ ਕੀਤਾ ਗਿਆ ਹੈ ਤੇ ਜਿਥੋਂ ਤੀਕ ਰੂਪ ਤੇ ਵਸਤੂ ਦਾ ਸੰਬੰਧ ਹੈ, ਮੈਂ ਮੰਨਦਾ ਹਾਂ ਕਿ ਇਹ ਭੇਦ ਲਾਭਦਾਇਕ ਹੈ। ਪਰ ਜਦੋਂ ਅਸੀਂ ਉਨ੍ਹਾਂ ਵਿਸ਼ਿਆਂ ਨੂੰ ਵਿਚਾਰਦੇ ਹਾਂ ਜਿਨ੍ਹਾਂ ਦਾ ਸੰਬੰਧ ਧਰਮ ਨਾਲ ਹੈ, ਤਾਂ ਉਹ ਉਹੋ ਵਿਸ਼ੇ ਸਿੱਧ ਹੁੰਦੇ ਹਨ ਜਿਨ੍ਹਾਂ ਵਿਚੋਂ ਦਰਸ਼ਨ ਉਗਮਿਆ ਹੈ। ਜੇ ਧਰਮ ਦੀ ਹੋਂਦ ਦਾ ਆਧਾਰ ਹੀ ਸੀਮਤ ਅਤੇ ਸੀਮਤ ਤੋਂ ਪਰੇ ਵਿਚ ਅਸੀਮ ਦਾ ਭਾਵ ਜਾਂ ਅਨੁਭਵ ਹੈ, ਤਦ ਜੇ ਫਿਲਾਸਫ਼ਰ ਨੇ ਨਹੀਂ, ਤਦ ਉਸ ਭਾਵ ਜਾਂ ਅਨੁਭਵ ਦੀ ਸਾਰਥਕਤਾ ਕਿਸ ਨੇ ਨਿਸਚਿਤ ਕਰਨੀ ਹੈ? ਜੇ ਫ਼ਿਲਾਸਫ਼ਰ ਨੇ ਨਹੀਂ ਤਾਂ ਕਿਸੇ ਨੇ ਉਨ੍ਹਾਂ ਸ਼ਕਤੀਆਂ ਦਾ ਨਿਰਣਾ ਕਰਨਾ ਹੈ ਜਿਨ੍ਹਾਂ ਦਾ ਮਨੁੱਖ ਆਪਣੇ ਇੰਦ੍ਰੀਆਂ ਦੁਆਰਾ ਸੀਮਤ ਨੂੰ ਸਮਝਣ ਲਈ ਧਾਰਨੀ ਹੈ, ਜਿਨ੍ਹਾਂ ਦੁਆਰਾ ਮਨੁੱਖ ਆਪਣੇ ਸੀਮਤ ਬਾਰੇ ਇਕਾ-ਦੁਕਾ ਪ੍ਰਭਾਵਾਂ ਨੂੰ ਬੁੱਧੀ ਦੁਆਰਾ ਸੰਕਲਪਾਂ ਵਿਚ ਬਦਲਦਾ ਹੈ? ਜੇ ਫਿਲਾਸਫ਼ਰ ਨਹੀਂ ਤਾਂ ਕੌਣ ਹੈ ਜਿਸ ਨੇ ਨਿਰਣਾ ਕਰਨਾ ਹੈ ਕਿ ਮਨੁੱਖ ਅਸੀਮ ਦੀ ਹੋਂਦ ਦੀ ਤਸਦੀਕ ਕਰਨ ਦਾ ਹੱਕ ਰੱਖ ਸਕਦਾ ਹੈ ਭਾਵੇਂ ਉਸ ਦੇ ਇੰਦ੍ਰੇ ਤੇ ਬੁੱਧੀ (ਸਾਧਾਰਣ ਅਰਥਾਂ ਵਿਚ) ਉਸ ਦਾ ਨਿਰੰਤਰ ਵਿਰੋਧ ਕਰਦੇ ਹਨ? ਅਸੀਂ ਧਰਮ ਦੀ ਹਾਨੀ ਕਰਾਂਗੇ ਜੇ ਇਸ ਨੂੰ ਦਰਸ਼ਨ ਤੋਂ ਨਿਖੇੜਾਂਗੇ; ਅਸੀਂ ਦਰਸ਼ਨ ਨੂੰ ਨਸ਼ਟ ਕਰ ਰਹੇ ਹੋਵਾਂਗੇ ਜੇ ਇਸ ਨੂੰ ਧਰਮ ਤੋਂ ਵੱਖ ਕਰਾਂਗੇ।

ਪ੍ਰਾਚੀਨ ਕਾਲ ਦੇ ਬ੍ਰਾਹਮਣ ਜਿਨ੍ਹਾਂ ਨੇ ਧਰਮ ਗ੍ਰੰਥਾਂ ਨੂੰ ਦੁਨਿਆਵੀ ਸਾਹਿਤ ਤੋਂ ਨਿਖੇੜਨ ਵਿਚ ਅਤੇ ਧਰਮ ਗ੍ਰੰਥਾਂ ਨੂੰ ਸ਼ਰੁਤੀ ਤੇ ਪਾਵਨ ਕ੍ਰਿਤਾਂ ਦਰਸਾਣ ਵਿਚ, ਈਸਾਈਅਤ

ਦੇ ਪਾਦਰੀਆਂ ਤੋਂ ਵਧ ਬੁੱਧੀਮਾਨਤਾ ਦਾ ਪ੍ਰਮਾਣ ਦਿੱਤਾ ਹੈ, ਉਪਨਿਸ਼ਦਾਂ ਨੂੰ ਸਦਾ ਪਵਿੱਤਰ ਸਾਹਿਤ ਵਿਚ ਸ਼ਾਮਲ ਕਰਦੇ ਹਨ। ਉਪਨਿਸ਼ਦ ਸ਼ਤੀ ਹਨ ਜਾਂ ਧੁਰ ਕੀ ਬਾਣੀ ਹਨ ਅਤੇ ਸਿਮ੍ਰਿਤੀ ਤੇ ਹੋਰ ਸਾਹਿਤ ਜਿਸ ਵਿਚ ਸਿਮ੍ਰਿਤੀਆਂ, ਮਹਾਂ-ਕਾਵਿ ਤੇ ਆਧੁਨਿਕ ਪੁਰਾਣ ਸ਼ਾਮਲ ਹਨ ਤੋਂ ਵੱਖਰੇ ਹਨ। ਉਨ੍ਹਾਂ ਲਈ ਪ੍ਰਾਚੀਨ ਰਿਸ਼ੀਆਂ ਦਾ ਫ਼ਲਸਫ਼ਾ ਇਤਨਾ ਹੀ ਪਵਿੱਤਰ ਸੀ ਜਿਤਨਾ ਯੱਗ ਤੇ ਸ਼ਤੀ ਦੇ ਸੂਕਤ ਸਨ।

ਜੋ ਕੁਝ ਵੀ ਉਪਨਿਸ਼ਦਾਂ ਦਾ ਭਾਗ ਹੈ, ਭਾਵੇਂ ਇਕ ਸਿਧਾਂਤ ਦੂਜੇ ਦਾ ਵਿਰੋਧੀ ਹੀ ਹੈ, ਉਨ੍ਹਾਂ ਦੀ ਸ਼ਾਸਤ੍ਰੀ ਵਿਚਾਰਧਾਰਾ ਦੇ ਨੇਮਾਂ ਅਨੁਸਾਰ ਪੂਰਨ ਸਤਿ ਹੈ; ਇਹ ਗੱਲ ਬੜੀ ਹੈਰਾਨੀ ਵਾਲੀ ਹੈ ਕਿ ਮਗਰਲੇ ਸਾਰੇ ਦਰਸ਼ਨ ਸ਼ਾਸਤ੍ਰ ਜੋ ਬੁਨਿਆਦੀ ਸਿਧਾਂਤਾਂ ਤੇ ਵੀ ਇਕ ਦੂਜੇ ਦੇ ਵਿਰੋਧੀ ਹਨ, ਆਪਣੇ ਸਿਧਾਂਤਾਂ ਦੀ ਪ੍ਰੋੜ੍ਹਤਾ ਲਈ ਉਪਨਿਸ਼ਦਾਂ ਦੇ ਇਕ ਜਾਂ ਦੂਜੇ ਪੈਰੇ ਦਾ ਸਹਾਰਾ ਲੈਣ ਦਾ ਜਤਨ ਕਰਦੇ ਹਨ।

**11. ਵੈਦਿਕ ਧਰਮ ਦਾ ਵਿਕਾਸ**

ਪਰ ਹਿੰਦੂ ਧਰਮ ਦੀ ਪੂਰਨ ਸਥਾਪਨਾ ਲਈ ਇਕ ਹੋਰ ਨੁਕਤਾ ਐਸਾ ਹੈ ਜਿਸ ਵਲ ਸਾਨੂੰ ਬਹੁਤ ਧਿਆਨ ਦੇਣਾ ਉਚਿਤ ਹੈ।

ਇਸ ਵਿਚ ਕੋਈ ਸ਼ੱਕ ਨਹੀਂ ਹੈ ਕਿ ਸੰਹਿਤਾਵਾਂ ਵਿਚ ਜੋ ਕਿ ਪਵਿੱਤਰ ਸੂਕਤਾਂ ਦੇ ਸੰਗ੍ਰਹਿ ਹਨ, ਸਾਨੂੰ ਇਤਿਹਾਸਕ ਵਿਕਾਸ ਦੇ ਪ੍ਰਤੱਖ ਚਿੰਨ੍ਹ ਦਿਸਦੇ ਹਨ। ਆਪਣੇ ਕੁਝ ਵਖਿਆਨਾਂ ਵਿਚ ਮੈਂ ਇਹ ਦਰਸਾਣ ਦਾ ਜਤਨ ਕੀਤਾ ਹੈ, ਭਾਵੇਂ ਉਦੋਂ ਵੀ ਨਾਲ ਮੈਂ ਇਹ ਕਿਹਾ ਸੀ ਕਿ ਮੈਨੂੰ ਚਿੰਤਨ ਦੇ ਇਨ੍ਹਾਂ ਪੜਾਵਾਂ ਨੂੰ ਥਿਤਾਂ ਨਾਲ ਗਿਣਨਾ-ਮਿਣਨਾ ਲਗਭਗ ਨਿਸਫ਼ਲ ਜਾਪਦਾ ਹੈ। ਸਾਨੂੰ ਵਿਅਕਤੀਗਤ ਪ੍ਰਤਿਭਾ ਨੂੰ ਸਦਾ ਧਿਆਨ ਵਿਚ ਰੱਖਣਾ ਚਾਹੀਦਾ ਹੈ ਜੋ ਸਾਲਾਂ, ਸੰਮਤਾਂ ਤੇ ਕਈ ਵਾਰੀ ਸਦੀਆਂ ਤੋਂ ਵੀ ਬੇਪ੍ਰਵਾਹ ਹੁੰਦੀ ਹੈ ਤੇ ਸਾਨੂੰ ਇਹ ਵੀ ਨਹੀਂ ਭੁੱਲਣਾ ਚਾਹੀਦਾ ਕਿ ਸ੍ਰੀ ਬਰਕਲੇ (Berkaley) ਜੋ ਸਾਨੂੰ ਆਮ ਕਰਕੇ ਬੜੀ ਅਗਰਗਾਮੀ ਹਿੰਦੂ ਚਿੰਤਕਾਂ ਦੀ ਦਸ ਪਾਉਂਦਾ ਹੈ, ਧਾਰਮਿਕ ਕਵੀ ਵਾਟ (Watts) ਦਾ ਸਮਕਾਲੀ ਸੀ।

ਪ੍ਰਾਚੀਨ ਕਾਲ ਅਤੇ ਮੁੱਢਲੇ ਸਾਹਿਤ ਕਾਲ ਵਿਚ ਜਿਵੇਂ ਕਿ ਵੈਦਿਕ ਕਾਲ ਪ੍ਰਤੀਤ ਹੁੰਦਾ ਹੈ, ਸਾਨੂੰ ਆਮ ਕਰਕੇ ਇਹ ਕਹਿਣ ਦਾ ਹੱਕ ਪ੍ਰਾਪਤ ਹੋ ਜਾਂਦਾ ਹੈ ਕਿ ਜਿਨ੍ਹਾਂ ਸੂਕਤਾਂ ਵਿਚ ਊਸ਼ਾ ਤੇ ਸੂਰਜ ਦੀ ਉਸਤਤੀ ਕੀਤੀ ਗਈ ਹੈ ਉਹ ਅਦਿਤੀ ਨੂੰ ਸੰਬੋਧਨ ਕੀਤੇ ਗਏ ਸੂਕਤਾਂ ਤੋਂ ਪਹਿਲੇ ਰਚੇ ਗਏ, ਇਹ ਵੀ ਕਿਹਾ ਜਾ ਸਕਦਾ ਹੈ ਕਿ ਇਹ ਸੂਕਤ ਪ੍ਰਜਾਪਤੀ ਜੋ ਜੀਵ-ਜੰਤਾਂ ਦਾ ਇਕੋ ਇਕ ਸੁਆਮੀ ਮੰਨਿਆ ਗਿਆ, ਦੀ ਉਸਤਤੀ ਵਿਚ ਰਚੇ ਸੂਕਤਾਂ ਤੋਂ ਵੀ ਪਹਿਲਾਂ ਦੇ ਸਨ ਅਤੇ ਇਹ ਵੀ ਕਹਿ ਸਕਦੇ ਹਾਂ ਕਿ ਇਹੋ ਜਿਹੇ ਸਤੋਤਰ ਜਿਨ੍ਹਾਂ ਵਿਚੋਂ ਕੁਝ ਦਾ ਅਨੁਵਾਦ ਹੁਣੇ ਹੀ ਪੇਸ਼ ਕੀਤਾ ਗਿਆ ਹੈ, ਜਿਨ੍ਹਾਂ ਵਿਚ ਕਵੀ 'ਉਸ ਨਿਰ ਸੁਆਸ ਪ੍ਰਾਣਧਾਰੀ ਸੱਤਾ' ਦਾ ਕਥਨ ਕਰਦਾ ਹੈ ਹੋਰ ਵੀ ਮਗਰੋਂ ਰਚੇ ਗਏ।

ਵੈਦਿਕ ਸੂਕਤਾਂ ਵਿਚ ਇਤਿਹਾਸਕ ਜਾਂ ਜਿਵੇਂ ਹੁਣ ਕਿਹਾ ਜਾਂਦਾ ਹੈ ਵਿਕਾਸਵਾਦੀ ਪੜਾ ਹਨ ਅਤੇ ਇਹ ਪੜਾ ਨਿਰੀ ਰਚਨਾ ਦੀ ਥਿਤਾਵਲੀ ਨਾਲੋਂ ਵਧ ਮਹੱਤਵਪੂਰਣ ਅਤੇ ਸਿੱਖਿਆਦਾਇਕ ਹਨ। ਇਹ ਸਾਰੇ ਸੂਕਤ ਅਤਿ ਪ੍ਰਾਚੀਨ ਤੇ ਅਤਿ ਆਧੁਨਿਕ, ਵੈਦਿਕ

ਸੂਕਤਾਂ ਦੇ ਸੰਹਿਤ ਕਾਲ ਦੇ ਅੰਤਰ ਤੋਂ ਪਹਿਲਾਂ ਰਚੇ ਜਾ ਚੁੱਕੇ ਸਨ ਅਤੇ ਜੇ ਅਸੀਂ ਸੰਗ੍ਰਹਿ ਕਾਲ ਨੂੰ 1000 ਪੂਰਬ ਈਸਵੀ ਸਦੀ ਦਾ ਮੰਨ ਲਈਏ ਤਾਂ ਅਸੀਂ ਆਪਣੇ ਆਪ ਨੂੰ ਹਾਨੀਕਾਰਕ ਨੁਕਤਾਚੀਨੀ ਦਾ ਸ਼ਿਕਾਰ ਨਹੀਂ ਬਣਾ ਰਹੇ ਹੋਵਾਂਗੇ।

ਸੂਕਤਾਂ ਦੇ ਅੰਤਮ ਸੰਗ੍ਰਹਿ ਦਾ ਕੰਮ ਬ੍ਰਾਹਮਣ ਗ੍ਰੰਥਾਂ ਦੀ ਰਚਨਾ ਤੋਂ ਪਹਿਲਾਂ ਸਮਾਪਤ ਹੋਇਆ ਹੋਣਾ ਹੈ। ਸੂਕਤਾਂ ਵਿਚ ਅਤੇ ਬ੍ਰਾਹਮਣ ਗ੍ਰੰਥਾਂ ਵਿਚ ਜੋ ਕਿ ਅਗਲੇ ਕਾਲ ਦੇ ਧਰਮ-ਸ਼ਾਸਤ੍ਰ ਗ੍ਰੰਥ ਹਨ ਪ੍ਰਾਚੀਨ ਯੱਗਰੀਤੀ ਪੂਰੀ ਸ਼ਰਧਾ ਨਾਲ ਤੇ ਵਿਧੀ ਨਾਲ ਕਰਨ ਦੇ ਅਤਿ ਉੱਤਮ ਫ਼ਲ ਦੱਸੇ ਹਨ। ਜਿਨ੍ਹਾਂ ਦੇਵਤਿਆਂ ਦੀ ਉਪਾਸ਼ਨਾ ਵਿਚ ਯੱਗ ਕੀਤੇ ਜਾਂਦੇ ਹਨ, ਆਮ ਕਰਕੇ ਉਹੋ ਦੇਵਤੇ ਹਨ ਜਿਨ੍ਹਾਂ ਦੀ ਉਸਤਤ ਸੂਕਤਾਂ ਵਿਚ ਕੀਤੀ ਗਈ ਹੈ। ਭਾਵੇਂ ਸਪੱਸ਼ਟ ਪ੍ਰਤੀਤ ਹੁੰਦਾ ਹੈ ਕਿ ਕਿਵੇਂ ਇਹੋ ਜਿਹੇ ਦੇਵਤੇ ਜਿਵੇਂ ਕਿ ਪ੍ਰਜਾਪਤੀ ਜੋ ਕਿ ਦੇਵਤਾ ਦਾ ਵਧੇਰੇ ਭਾਵਾਚਕ ਸੰਕਲਪ ਹੈ, ਮਗਰਲੇ ਬ੍ਰਾਹਮਣ ਗ੍ਰੰਥਾਂ ਵਿਚ ਵਧੇਰੇ ਸਾਮ੍ਹਣੇ ਆਉਂਦੇ ਜਾਂਦੇ ਹਨ।

ਬ੍ਰਾਹਮਣ ਗ੍ਰੰਥਾਂ ਮਗਰੋਂ ਆਰਣਿਅਕ ਗ੍ਰੰਥ ਸਾਮ੍ਹਣੇ ਆਉਂਦੇ ਹਨ। ਇਹ ਗ੍ਰੰਥ ਹੋਰ ਮਗਰਲੇ ਸਮੇਂ ਦੀ ਉਪਜ ਹਨ—ਕਿਉਂਕਿ ਇਹ ਨਾ ਕੇਵਲ ਬ੍ਰਾਹਮਣ ਗ੍ਰੰਥਾਂ ਦੇ ਮਗਰ ਲੱਗੇ ਹੋਏ ਹਨ ਸਗੋਂ ਇਨ੍ਹਾਂ ਦਾ ਰੂਪ ਵੀ ਐਸਾ ਹੀ ਹੈ। ਇਨ੍ਹਾਂ ਗ੍ਰੰਥਾਂ ਦਾ ਮੁੱਦਾ ਇਹ ਦੱਸਣਾ ਹੈ ਕਿ ਕਿਵੇਂ ਬਨਪ੍ਰਸਤੀ ਵੀ ਬਿਨਾਂ ਬ੍ਰਾਹਮਣ ਗ੍ਰੰਥਾਂ ਤੇ ਮਗਰਲੇ ਸੂਤ੍ਰਾਂ ਵਿਚ ਦੱਸੇ ਉਚੇਚ ਤੇ ਸ਼ਾਨ-ਮਾਨ ਦੇ ਯੱਗ ਕਰ ਸਕਦੇ ਹਨ, ਕੇਵਲ ਚਿੰਤਨ ਦੁਆਰਾ। ਉਪਾਸ਼ਕ ਨੂੰ ਯੱਗ ਦੀ ਕੇਵਲ ਕਲਪਨਾ ਹੀ ਕਰਨੀ ਪੈਂਦੀ ਸੀ ਅਤੇ ਸਮਰਣ ਵਿਚ ਹੀ ਸਾਰੀ ਵਿਧੀ ਕਰਨੀ ਹੁੰਦੀ ਸੀ ਅਤੇ ਇਸ ਤਰ੍ਹਾਂ ਉਸ ਨੂੰ ਉਹੋ ਫ਼ਲ ਪ੍ਰਾਪਤ ਹੋ ਜਾਂਦਾ ਜੋ ਸਾਰੀ ਗੁੰਝਲਦਾਰ ਤੇ ਥਕਾਵੀਂ ਵਿਧੀ ਕਰਨ ਵਾਲੇ ਨੂੰ ਮਿਲਦਾ ਸੀ।

ਅੰਤ ਵਿਚ, ਉਪਨਿਸ਼ਦ ਪ੍ਰਗਟ ਹੁੰਦੇ ਹਨ; ਉਨ੍ਹਾਂ ਦਾ ਮੰਤਵ ਕੀ ਹੈ? ਉਨ੍ਹਾਂ ਦਾ ਮੰਤਵ ਇਹ ਸੀ ਕਿ ਸਾਰੀਆਂ ਰਸਮਾਂ ਰੀਤਾਂ ਦਾ ਕਰਨਾ ਨਾ ਕੇਵਲ ਨਿਸਫ਼ਲ ਹੈ ਸਗੋਂ ਕਪਟ ਤੇ ਧੋਖਾ ਹੈ; ਉਨ੍ਹਾਂ ਦਾ ਮੰਤਵ ਹਰ ਉਸ ਬਲੀ ਦਾ ਨਿਖੇਧ ਕਰਨਾ ਹੈ ਜਿਸ ਵਿਚ ਫ਼ਲ ਦੀ ਇੱਛਾ ਜਾਂ ਆਸ਼ਾ ਹੈ; ਉਨ੍ਹਾਂ ਦਾ ਮੰਤਵ ਜੇ ਦੇਵਤਿਆਂ ਦੀ ਹੋਂਦ ਤੋਂ ਇਨਕਾਰ ਕਰਨਾ ਨਹੀਂ ਤਾਂ ਉਨ੍ਹਾਂ ਨੂੰ ਵਿਸ਼ੇਸ਼ ਤੇ ਉੱਤਮ ਪਦਵੀ ਦਾ ਸਵੀਕਾਰ ਕਰਨ ਤੋਂ ਇਨਕਾਰ ਜ਼ਰੂਰ ਹੈ; ਉਨ੍ਹਾਂ ਦਾ ਮੰਤਵ ਇਹ ਸਿੱਖਿਆ ਦੇਣਾ ਹੈ ਕਿ ਸਿਵਾਏ ਜੀਵਾਤਮਾ ਦੇ ਵਿਸ਼ਵ ਵਿਆਪੀ ਚੇਤਨਾ ਨੂੰ ਜਾਣਨ ਤੇ ਉਸ ਵਿਚ ਸਥਿਤ ਹੋਣ ਦੇ ਜਿਥੇ ਹੀ ਕੇਵਲ ਸ਼ਾਂਤੀ ਮਿਲ ਸਕਦੀ ਹੈ, ਹੋਰ ਕੋਈ ਕਲਿਆਨ ਤੇ ਮੁਕਤੀ ਦਾ ਸਾਧਨ ਨਹੀਂ ਹੈ।

ਕਿਵੇਂ ਇਹ ਅਨੇਕ ਵਿਚਾਰ ਆਉਂਦੇ ਗਏ, ਕਿਵੇਂ ਇਕ ਮਗਰੋਂ ਦੂਜਾ ਖ਼ਿਆਲ ਆਇਆ, ਕਿਵੇਂ ਇਨ੍ਹਾਂ ਦੇ ਚਿੰਤਕ ਕੇਵਲ ਸਤਿ ਦੇ ਜਾਣਨ ਦੀ ਇੱਛਾ ਨਾਲ ਹੀ ਪ੍ਰੇਰਿਤ ਸਨ ਅਤੇ ਕਿਵੇਂ ਉਨ੍ਹਾਂ ਨੇ ਸਤਿ ਤੀਕ ਪਹੁੰਚਣ ਲਈ ਕੋਈ ਕਸਰ ਨਹੀਂ ਰਹਿਣ ਦਿੱਤੀ ਜੋ ਮਨੁੱਖੀ ਤੌਰ ਤੇ ਸੰਭਵ ਹੋ ਸਕਦੀ ਸੀ—ਇਹ ਸਭ ਕੁਝ ਜਿੰਨੀ ਭਲੀ ਤਰ੍ਹਾਂ ਇਨ੍ਹਾਂ ਥੋੜੇ ਵਖਿਆਨਾਂ ਦੀ ਸੀਮਾਂ ਵਿਚ ਬਿਆਨ ਕਰਨਾ ਸੰਭਵ ਸੀ, ਮੈਂ ਦੇਣ ਦਾ ਜਤਨ ਕੀਤਾ ਹੈ।

ਸੋ, ਹੁਣ, ਨਿਰਸੰਦੇਹ, ਤੁਸੀਂ ਪੁੱਛੋਗੇ, ਜਿਵੇਂ ਕਿ ਕਈਆਂ ਨੇ ਪੁਛਿਆ ਹੈ, ਕਿ ਕਿਵੇਂ ਉਸ ਧਰਮ ਦੇ ਸੰਕਲਪ ਨੂੰ ਕਾਇਮ ਰੱਖਣਾ ਸੰਭਵ ਹੋ ਸਕਿਆ ਹੈ ਜਿਸ ਵਿਚ ਨਾ ਕੇਵਲ ਇਕ ਸਿਧਾਂਤ ਦੇ ਕਈ ਰੰਗ ਹਨ ਸਗੋਂ ਜਿਸ ਵਿਚ ਐਸੇ ਤੱਤ ਹਨ ਜੋ ਨਿਸਚੇ ਹੀ ਇਕ ਦੂਜੇ ਦੇ ਜਾਨੀ ਦੁਸ਼ਮਣ ਹਨ? ਅਨੇਕ ਲੋਕ ਇਕੋ ਧਾਰਮਿਕ ਸਮਾਜ ਦਾ ਭਾਗ ਕਿਵੇਂ ਰਹਿ ਸਕੇ ਹਨ, ਜੇ ਉਨ੍ਹਾਂ ਵਿਚੋਂ ਕਈਆਂ ਦਾ ਵਿਸ਼ਵਾਸ ਸੀ ਕਿ ਦੇਵਤਿਆਂ ਦੀ ਹੋਂਦ ਹੈ ਅਤੇ ਕਈਆਂ ਦਾ ਵਿਸ਼ਵਾਸ ਸੀ ਕਿ ਉਨ੍ਹਾਂ ਦੀ ਹੋਂਦ ਨਹੀਂ ਹੈ; ਜੇ ਉਨ੍ਹਾਂ ਵਿਚੋਂ ਕੁਝ ਆਪਣੀ ਸਾਰੀ ਸਮੱਗਰੀ ਯੱਗ ਕਰਨ ਤੇ ਲਗਾ ਦਿੰਦੇ ਸਨ ਤੇ ਕੁਝ ਇਹ ਕਹਿੰਦੇ ਸਨ ਕਿ ਯੱਗ ਕਰਨਾ ਨਿਰਾ ਕਪਟ ਤੇ ਧੋਖਾ ਹੈ? ਕਿਵੇਂ ਉਨ੍ਹਾਂ ਗ੍ਰੰਥਾਂ ਨੂੰ ਜਿਨ੍ਹਾਂ ਵਿਚ ਇਕ ਦੂਜੇ ਸਿਧਾਂਤਾਂ ਨੂੰ ਖੰਡਨ ਕਰਨ ਵਾਲੇ ਵਿਚਾਰ ਹਨ, ਆਪਣੇ ਸਮੁੱਚੇ ਰੂਪ ਵਿਚ ਪਵਿੱਤਰ ਪਾਵਨ ਤੌਰ ਤੇ ਸ਼ੁਤੀ ਜੋ ਕਿ ਹਰ ਤਰ੍ਹਾਂ ਦੇ ਹਰ ਰੂਪ ਵਿਚ ਪੂਰਨ ਸਤਿ ਹੈ, ਮੰਨਿਆ ਜਾਂਦਾ ਰਿਹਾ ਹੈ?

ਪਰ ਇਹ ਗੱਲ ਹਜ਼ਾਰਾਂ ਸਾਲ ਮੰਨੀ ਜਾਂਦੀ ਰਹੀ ਹੈ ਤੇ ਵਾਪਰਦੀ ਰਹੀ ਹੈ ਅਤੇ ਸਾਰੇ ਪਰਿਵਰਤਨਾਂ ਦੇ ਅਤਿਰਿਕਤ, ਹੁਣ ਵੀ ਉਥੇ ਵਾਪਰ ਰਹੀ ਹੈ ਜਿਥੇ ਪ੍ਰਾਚੀਨ ਵੈਦਿਕ ਧਰਮ ਮੰਨਿਆ ਜਾਂਦਾ ਹੈ। ਇਹ ਅਸਲੀਅਤ ਮੌਜੂਦ ਹੈ; ਸਾਡੇ ਲਈ ਇਹੋ ਉਚਿਤ ਹੈ ਕਿ ਅਸੀਂ ਇਸ ਅਸਲੀਅਤ ਨੂੰ ਸਮਝਣ ਦਾ ਜਤਨ ਕਰੀਏ ਅਤੇ ਜੇ ਹੋ ਸਕੇ ਤਾਂ ਇਸ ਤੋਂ ਸਿੱਖਿਆ ਲਈਏ।

**12. ਚਾਰ ਵਰਣ**

ਜਦੋਂ ਹਾਲੀ ਯੂਰਪੀਨ ਵਿਦਵਾਨਾਂ ਦੀ ਭਾਰਤ ਦੀ ਪ੍ਰਾਚੀਨ ਬੋਲੀ ਤੇ ਸਾਹਿਤ ਤੀਕ ਪਹੁੰਚ ਨਹੀਂ ਸੀ ਹੋਈ, ਬ੍ਰਾਹਮਣਾਂ ਬਾਰੇ ਇਹ ਕਹਿਣਾ ਇਕ ਰਿਵਾਜ ਹੀ ਸੀ ਕਿ ਬ੍ਰਾਹਮਣ ਉਹ ਪ੍ਰੋਹਤ ਹਨ ਜੋ ਹੋਰ ਵਰਣਾਂ ਤੋਂ ਆਪਣੀ ਬੁੱਧੀਮਾਨਤਾ ਦੀ ਨਿਧੀ ਨੂੰ ਬੜੀ ਸਾਵਧਾਨੀ ਨਾਲ ਲੁਕਾ ਕੇ ਰੱਖਦੇ ਹਨ ਅਤੇ ਇਸ ਤਰ੍ਹਾਂ ਗਵਾਰ ਮੂੜ ਲੋਕਾਂ ਤੇ ਆਪਣੀ ਪ੍ਰਧਾਨਤਾ ਕਾਇਮ ਰੱਖਦੇ ਹਨ। ਇਸ ਦੂਸ਼ਣ ਨੂੰ ਬਿਲਕੁਲ ਨਿਰਮੂਲ ਸਿੱਧ ਕਰਨ ਲਈ ਸੰਸਕ੍ਰਿਤ ਸਾਹਿਤ ਦੀ ਕੇਵਲ ਸਾਧਾਰਣ ਜਾਣਕਾਰੀ ਹੀ ਕਾਫ਼ੀ ਹੈ। ਕੇਵਲ ਸ਼ੂਦਰ ਵਰਣ ਨੂੰ ਹੀ ਵੇਦ ਵਿਵਰਜਤ ਸੀ। ਦੂਜੇ ਵਰਣਾਂ, ਖਤ੍ਰੀਆਂ ਤੇ ਵੈਸ਼ਾਂ ਲਈ ਵੇਦ ਵਿਵਰਜਤ ਤੇ ਹੋਣ ਦੀ ਗੱਲ ਹੀ ਨਹੀਂ ਹੈ, ਇਸ ਦਾ ਗਿਆਨ ਪ੍ਰਾਪਤ ਕਰਨਾ ਉਨ੍ਹਾਂ ਦਾ ਪਵਿੱਤਰ ਧਰਮ ਸੀ। ਸਭ ਨੂੰ ਵੇਦ ਪੜ੍ਹਨੇ ਪੈਂਦੇ ਸਨ; ਬ੍ਰਾਹਮਣਾਂ ਦੀ ਮਹਾਨਤਾ ਇਹ ਸੀ ਕਿ ਕੇਵਲ ਉਨ੍ਹਾਂ ਨੂੰ ਵੇਦ ਪੜ੍ਹਾਉਣ ਦੀ ਆਗਿਆ ਸੀ।

ਬ੍ਰਾਹਮਣਾਂ ਦਾ ਇਹ ਵੀ ਕਦੇ ਮਨਸ਼ਾ ਨਹੀਂ ਸੀ ਕਿ ਨੀਵੇਂ ਵਰਣਾਂ ਨੂੰ ਕੇਵਲ ਰਸਮੀ ਤੇ ਰਵਾਇਤੀ ਧਰਮ ਤੇ ਨਿਰੀਆਂ ਰਸਮਾਂ ਰੀਤਾਂ ਹੀ ਦੱਸੀਆਂ ਜਾਣ ਅਤੇ ਧਰਮ ਦੇ ਰਹੱਸ ਜੋ ਉਪਨਿਸ਼ਦਾਂ ਵਿਚ ਹਨ, ਕੇਵਲ ਬ੍ਰਾਹਮਣਾਂ ਲਈ ਹੀ ਸੁਰੱਖਿਅਤ ਕੀਤੇ ਜਾਣ। ਇਸ ਦੇ ਅਤਿਰਿਕਤ, ਕਈ ਸੈਣਤਾਂ ਪ੍ਰਾਪਤ ਹਨ ਜੋ ਇਹ ਸਿੱਧ ਕਰਦੀਆਂ ਹਨ ਕਿ ਰਹੱਸਮਈ ਸਿਧਾਂਤ ਪਹਿਲੇ ਵਰਣ ਨਾਲੋਂ ਦੂਜੇ ਵਰਣ ਦੇ ਲੋਕਾਂ ਵਿਚ ਉਭਰੇ।

ਸੱਚੀ ਗੱਲ ਇਹ ਹੈ ਕਿ ਜਾਤ-ਪਾਤ ਦੀ ਪ੍ਰਥਾ ਜਿਵੇਂ ਇਹ ਆਮ ਮੰਨੀ ਜਾਂਦੀ ਹੈ, ਵੈਦਿਕ ਸਮੇਂ ਵਿਚ ਕਿਤੇ ਨਹੀਂ ਸੀ। ਜਿਸ ਨੂੰ ਵੇਦ ਵਿਚ ਵਰਣ ਕਿਹਾ ਗਿਆ ਹੈ, ਉਹ ਤਾਂ ਉਸ ਤੋਂ ਵੀ ਬੜੀ ਭਿੰਨ ਸੀ ਜੋ ਮਨੂ ਸਿਮ੍ਰਿਤੀ ਵਿਚ ਦਿੱਤਾ ਗਿਆ ਹੈ ਅਤੇ ਜਿਸ ਨੂੰ ਹੁਣ

ਵਰਣ ਤੇ ਜਾਤ-ਪਾਤ ਕਿਹਾ ਜਾਂਦਾ ਹੈ ਉਸ ਤੋਂ ਤੇ ਹੋਰ ਵੀ ਭਿੰਨ ਸੀ। ਪੁਰਾਤਨ ਭਾਰਤੀ ਸਮਾਜ, ਪ੍ਰਿਥਮ ਰੂਪ ਵਿਚ, ਦੋ ਵਰਗਾਂ ਵਿਚ ਵੰਡਿਆ ਹੋਇਆ ਸੀ—ਆਰੀਆ ਜਾਂ ਉੱਤਮ ਲੋਕ ਅਤੇ ਸ਼ੂਦਰ ਜਾਂ ਨੌਕਰ ਚਾਕਰ ਤੇ ਗੁਲਾਮ। ਦੂਜੀ ਗੱਲ ਇਹ ਹੈ ਕਿ ਆਰੀਆ ਵਰਗ ਵਿਚ ਬ੍ਰਾਹਮਣ ਜਾਂ ਅਧਿਆਤਮਿਕ ਵਰਗ, ਖਤਰੀ ਜਾਂ ਜੋਧੇ ਤੇ ਵੈਸ਼ ਜਾਂ ਸਾਧਾਰਨ ਲੋਕ, ਸ਼ਾਮਲ ਸਨ। ਇਨ੍ਹਾਂ ਵਰਗਾਂ ਦੇ ਕਰਤੱਵ ਤੇ ਹੱਕ ਬਹੁਤ ਕਰਕੇ ਉਹੋ ਸਨ ਜੋ ਹੋਰ ਦੇਸ਼ਾਂ ਵਿਚ ਸਨ ਅਤੇ ਇਨ੍ਹਾਂ ਬਾਰੇ ਇਥੇ ਹੋਰ ਵਿਚਾਰ ਦੀ ਲੋੜ ਨਹੀਂ।

**13. ਚਾਰ ਆਸ਼ਰਮ**

ਪ੍ਰਾਚੀਨ ਵੈਦਿਕ ਸਮਾਜ ਦਾ ਚਾਰ ਵਰਣਾਂ ਨਾਲੋਂ ਵੀ ਬਹੁਤ ਵਧ ਮਹੱਤਵਪੂਰਣ ਅੰਗ ਆਸ਼ਰਮਾਂ ਜਾਂ ਜੀਵਨ ਦੇ ਚਾਰ ਪੜਾਵਾਂ ਦਾ ਹੈ।

ਨੇਮ ਅਨੁਸਾਰ, ਬ੍ਰਾਹਮਣ ਚਹੁੰ ਪੜਾਵਾਂ ਵਿਚੋਂ, ਖਤਰੀ ਤਿੰਨ ਵਿਚੋਂ, ਵੈਸ਼ ਦੋ ਵਿਚੋਂ ਤੇ ਸ਼ੂਦਰ ਇਕੋ ਵਿਚ ਗੁਜ਼ਰਦਾ ਹੈ। ਭਾਰਤ ਵਿਚ ਹਰ ਜਨਮ ਧਾਰਨ ਕਰਨ ਵਾਲੇ ਬੱਚੇ ਲਈ ਸਾਰੇ ਜੀਵਨ ਦਾ ਖ਼ਾਕਾ ਬਣਿਆ ਹੋਇਆ ਸੀ ਅਤੇ ਮਨੁੱਖੀ ਸੁਭਾ ਦੀ ਇਸ ਰੁਚੀ ਲਈ ਕਿ ਉਹ ਪੂਰਨ ਭਾਂਤ ਨੇਮਬਧ ਨਹੀਂ ਹੁੰਦਾ, ਗੁੰਜਾਇਸ਼ ਮੰਗਦਿਆਂ, ਇਹ ਸ਼ੰਕਾ ਕਰਨ ਦਾ ਕੋਈ ਕਾਰਨ ਨਹੀਂ ਦਿਸਦਾ ਕਿ ਆਮ ਕਰਕੇ ਧਰਮ ਗ੍ਰੰਥਾਂ ਵਿਚ ਦਿੱਤੇ ਨੇਮਾਂ ਦੀ ਪਾਲਣਾ ਪ੍ਰਾਚੀਨ ਕਾਲ ਵਿਚ ਕੀਤੀ ਜਾਂਦੀ ਸੀ।

ਜਿਉਂ ਹੀ ਆਰੀਆ-ਘਰ ਵਿਚ ਪੁੱਤਰ ਦਾ ਜਨਮ ਹੁੰਦਾ ਹੈ, ਸਗੋਂ ਜਨਮ ਤੋਂ ਵੀ ਪਹਿਲਾਂ ਤੋਂ ਮਾਤਾ-ਪਿਤਾ ਨੂੰ ਕਈ ਸੰਸਕਾਰ ਕਰਨੇ ਉਚਿਤ ਹੁੰਦੇ ਹਨ, ਜਿਨ੍ਹਾਂ ਤੋਂ ਬਿਨਾਂ ਬੱਚਾ ਜਾਤੀ (ਸਮਾਜ) ਦਾ ਅੰਗ ਹੋਣ ਦਾ ਅਧਿਕਾਰੀ ਨਹੀਂ ਹੋ ਸਕਦਾ ਜਾਂ ਧਰਮ ਦਾ ਅਧਿਕਾਰੀ ਨਹੀਂ ਹੋ ਸਕਦਾ ਕਿਉਂਕਿ ਪ੍ਰਾਚੀਨ ਬ੍ਰਾਹਮਣਾਂ ਲਈ ਇਹ ਦੋਵੇਂ ਇਕੋ ਗੱਲ ਸੀ। ਇਸ ਸੰਬੰਧ ਵਿਚ ਪੱਚੀ ਸੰਸਕਾਰਾਂ ਦਾ ਵਰਨਣ ਹੈ, ਕਈ ਹਾਲਤਾਂ ਵਿਚ ਇਸ ਤੋਂ ਵੀ ਵਧੀਕ। ਸ਼ੂਦਰ ਨੂੰ ਇਹ ਸੰਸਕਾਰ ਕਰਨ ਦਾ ਅਧਿਕਾਰ ਨਹੀਂ ਸੀ; ਪਰ ਜੋ ਆਰੀਆ ਇਹ ਸੰਸਕਾਰ ਨਹੀਂ ਸਨ ਕਰਦੇ, ਉਨ੍ਹਾਂ ਨੂੰ ਸ਼ੂਦਰਾਂ ਤੋਂ ਚੰਗੇਰਾ ਨਹੀਂ ਸੀ ਮੰਨਿਆ ਜਾਂਦਾ।

**(ੳ) ਬ੍ਰਹਮਚਰਜ ਆਸ਼ਰਮ**

ਆਰੀਆ ਜਾਂ ਉੱਤਮ ਵਰਗ-ਭਾਵ ਬ੍ਰਾਹਮਣ, ਖਤਰੀ ਜਾਂ ਵੈਸ਼ ਦੇ ਪੁੱਤਰ ਦੇ ਜੀਵਨ ਵਿਚ ਆਸ਼ਰਮ ਦਾ ਉਦੋਂ ਆਰੰਭ ਹੁੰਦਾ ਹੈ ਜਦੋਂ ਉਹ ਸੱਤ ਤੋਂ ਗਿਆਰਾਂ ਦੀ ਉਮਰ ਵਿਚ ਪਹੁੰਚਦਾ ਹੈ।

ਉਸ ਨੂੰ ਉਦੋਂ ਘਰ ਤੋਂ ਨਿਖੇੜ ਦਿੱਤਾ ਜਾਂਦਾ ਹੈ ਅਤੇ ਵਿਦਿਆ ਪ੍ਰਾਪਤੀ ਲਈ ਗੁਰੂ (ਅਧਿਆਪਕ) ਦੇ ਹਵਾਲੇ ਕੀਤਾ ਜਾਂਦਾ ਹੈ। ਉਸ ਦੀ ਵਿਦਿਆ ਪ੍ਰਾਪਤੀ ਦਾ ਮੁੱਖ ਮੰਤਵ ਵੇਦਾਂ ਦਾ ਪੜ੍ਹਨਾ ਜਾਂ ਕੰਠ ਕਰਨਾ ਹੁੰਦਾ ਹੈ। ਵੇਦ ਨੂੰ ਬ੍ਰਹਮ ਕਿਹਾ ਜਾਂਦਾ ਹੈ, ਇਸ ਲਈ ਉਸ ਨੂੰ ਬ੍ਰਹਮਚਾਰੀ ਜਾਂ ਵੇਦ ਦਾ ਵਿਦਿਆਰਥੀ ਕਿਹਾ ਜਾਂਦਾ ਹੈ। ਇਸ ਪੜ੍ਹਾਈ ਲਈ ਘੱਟ ਤੋਂ ਘੱਟ ਸਮਾਂ ਬਾਰਾਂ ਸਾਲ ਅਤੇ ਵਧ ਤੋਂ ਵਧ ਅਠਤਾਲੀ ਸਾਲ ਮੰਨਿਆ ਗਿਆ ਹੈ। ਜਦੋਂ ਬ੍ਰਹਮਚਾਰੀ ਆਚਾਰੀਆ ਦੇ ਆਸ਼ਰਮ ਵਿਚ ਰਹਿੰਦਾ

ਹੈ ਉਸ ਨੂੰ ਕਰੜੇ ਅਨੁਸ਼ਾਸਨ ਅਧੀਨ ਰਹਿਣਾ ਪੈਂਦਾ ਹੈ। ਉਸ ਨੂੰ ਦਿਨ ਵਿਚ ਦੋ ਵਾਰੀ ਪ੍ਰਾਰਥਨਾ ਕਰਨੀ ਹੁੰਦੀ ਹੈ, ਸੂਰਜ ਉਦੇ ਹੋਣ ਵੇਲੇ ਅਤੇ ਅਸਤ ਹੋਣ ਵੇਲੇ (ਸੰਧਿਆ ਉਪਾਸ਼ਨਾ)। ਹਰ ਸਵੇਰ ਤੇ ਸ਼ਾਮ ਉਸ ਨੂੰ ਪਿੰਡ ਵਿਚ ਭਿਛਿਆ ਲਈ ਜਾਣਾ ਪੈਂਦਾ ਹੈ ਅਤੇ ਜੋ ਕੁਝ ਉਸ ਨੂੰ ਪ੍ਰਾਪਤ ਹੁੰਦਾ ਹੈ, ਉਸ ਨੂੰ ਆਚਾਰੀਆ ਦੇ ਹਵਾਲੇ ਕਰਨਾ ਹੁੰਦਾ ਹੈ। ਉਹ ਆਪ ਉਹੋ ਕੁਝ ਖਾ ਸਕਦਾ ਹੈ ਜੋ ਗੁਰੂ ਉਸ ਨੂੰ ਖਾਣ ਲਈ ਦੇਵੇ। ਉਸ ਨੂੰ ਪਾਣੀ ਭਰ ਕੇ ਲਿਆਉਣਾ, ਯੱਗ ਲਈ ਬਾਲਣ ਚੁਗਣਾ, ਚੁੱਲ੍ਹੇ ਦੁਆਲੇ ਲੇਪਣ ਫੇਰਨਾ ਅਤੇ ਨਿਸਦਿਨ ਗੁਰੂ ਦੀ ਸੇਵਾ ਵਿਚ ਹਾਜ਼ਰ ਰਹਿਣਾ ਪੈਂਦਾ ਹੈ। ਇਸ ਸੇਵਾ ਦੇ ਬਦਲੇ ਗੁਰੂ ਉਸ ਨੂੰ ਵੇਦ ਇਸ ਤਰ੍ਹਾਂ ਪੜ੍ਹਾਉਂਦਾ ਹੈ ਕਿ ਉਸ ਨੂੰ ਕੰਠ ਹੋ ਜਾਵੇ ਅਤੇ ਉਸ ਨੂੰ ਉਹ ਸਾਰੀ ਵਿਦਿਆ ਦਿੰਦਾ ਹੈ ਜੋ ਉਸ ਨੂੰ ਗ੍ਰਸਤ ਆਸ਼ਰਮ ਵਿਚ ਪ੍ਰਵੇਸ਼ ਕਰਨ ਲਈ ਅਤੇ ਦੰਪਤੀ ਜੀਵਨ ਬਿਤਾਣ ਲਈ ਜ਼ਰੂਰੀ ਹੋਵੇ। ਬ੍ਰਹਮਚਾਰੀ ਇਸ ਸਮੇਂ ਵਿਚ ਹੋਰ ਗੁਰੂਆਂ (ਅਧਿਆਪਕਾਂ) ਤੋਂ ਵੀ ਹੋਰ ਵਿਸ਼ਿਆਂ ਸੰਬੰਧੀ ਪਾਠ ਪੜ੍ਹ ਸਕਦੇ ਹਨ, ਪਰ ਜਿਸ ਨੂੰ ਦੂਜਾ ਜਨਮ ਕਹਿੰਦੇ ਹਨ ਉਸ ਦੀ ਪ੍ਰਾਪਤੀ ਉਸ ਨੂੰ ਕੇਵਲ ਆਪਣੇ ਅਧਿਆਤਮਕ ਗੁਰੂ ਜਾਂ ਆਚਾਰੀਆ ਤੋਂ ਹੀ ਹੋ ਸਕਦੀ ਹੈ।

ਜਦੋਂ ਵਿਦਿਆ ਪ੍ਰਾਪਤੀ ਦਾ ਸਮਾਂ ਪੂਰਾ ਹੋ ਜਾਂਦਾ ਹੈ, ਤਦ ਬ੍ਰਹਮਚਾਰੀ ਆਪਣੇ ਗੁਰੂ ਨੂੰ ਦੱਖਣਾ ਪੇਸ਼ ਕਰਨ ਉਪਰੰਤ, ਮਾਪਿਆਂ ਦੇ ਘਰ ਮੁੜ ਸਕਦਾ ਹੈ। ਉਦੋਂ ਉਸ ਨੂੰ ਸਨਾਤਕ ਕਹਿੰਦੇ ਸਨ ਜਿਸ ਦਾ ਅਰਥ ਹੈ 'ਇਸ਼ਨਾਨੀ' ਜਾਂ ਸਾਮਾਵਰਿਤਾ ਭਾਵ 'ਪਰਤਿਆ ਹੋਇਆ' ਕਹਿੰਦੇ ਹਨ। ਆਧੁਨਿਕ ਬੋਲੀ ਵਿਚ ਉਸ ਨੂੰ ਡਿਗਰੀ (ਉਪਾਧੀ) ਯਾਫ਼ਤਾ ਕਹਿਣਾ ਚਾਹੀਦਾ ਹੈ।

ਕਈ ਵਿਦਿਆਰਥੀ ਸਾਰਾ ਜੀਵਨ ਹੀ ਗੁਰੂ ਦੇ ਆਸ਼ਰਮ ਵਿਚ ਹੀ ਰਹਿ ਪੈਂਦੇ ਹਨ, ਵਿਵਾਹ ਨਹੀਂ ਕਰਾਉਂਦੇ; ਕਈ, ਜੇ ਉਨ੍ਹਾਂ ਦਾ ਆਤਮਾ ਇਵੇਂ ਮੰਨੇ, ਵਿਦਿਆ ਪ੍ਰਾਪਤੀ ਮਗਰੋਂ ਹੀ, ਸੰਨਿਆਸੀ ਹੋ ਜਾਂਦੇ ਹਨ। ਪਰ ਆਮ ਨੇਮ ਇਹ ਹੈ ਕਿ ਗੱਭਰੂ ਆਰੀਆ ਜੋ ਉਸ ਵੇਲੇ ਘੱਟੋ-ਘੱਟ ਅਨੁਮਾਨ ਅਨੁਸਾਰ 19 ਤੋਂ 22 ਸਾਲ ਦੀ ਉਮਰ ਦਾ ਹੁੰਦਾ ਹੈ, ਉਸ ਨੂੰ ਵਿਵਾਹ ਕਰਨਾ ਉਚਿਤ ਹੈ।

**(ਅ) ਗ੍ਰਸਤ ਆਸ਼ਰਮ**

ਇਹ ਜੀਵਨ ਦਾ ਦੂਜਾ ਪੜਾ ਹੈ ਜਿਸ ਵਿਚ ਉਸ ਨੂੰ ਗ੍ਰਸਥੀ, ਗ੍ਰਹਿਮੇਧੀ ਜਾਂ ਜਗਿਆਸੂ ਕਿਹਾ ਜਾਂਦਾ ਹੈ। ਪਤਨੀ ਦੀ ਚੋਣ ਅਤੇ ਵਿਵਾਹ ਦੀਆਂ ਰਸਮਾਂ ਸੰਬੰਧੀ ਬੜੇ ਵੇਰਵੇ ਸਹਿਤ ਨੇਮ ਦਿੱਤੇ ਗਏ ਹਨ। ਪਰ ਸਾਡੀ ਪ੍ਰਮੁੱਖ ਯਾਚਨਾ ਤੇ ਉਸ ਦੇ ਧਰਮ ਦੇ ਪੱਖ ਨੂੰ ਜਾਣਨਾ ਹੈ। ਉਸ ਨੂੰ ਉਦੋਂ ਤੀਕ ਵੇਦ ਮੰਤ੍ਰ ਕੰਠ ਹੁੰਦੇ ਹਨ, ਇਸ ਲਈ ਅਸੀਂ ਅਨੁਮਾਨ ਕਰਦੇ ਹਾਂ ਕਿ ਉਸ ਨੂੰ ਅਗਨੀ, ਇੰਦ੍ਰ, ਵਰੁਣ, ਪ੍ਰਜਾਪਤੀ ਅਤੇ ਹੋਰ ਵੈਦਿਕ ਦੇਵਤਿਆਂ ਵਿਚ ਨਿਸ਼ਚਾ ਹੈ। ਉਸ ਨੇ ਬ੍ਰਾਹਮਣ ਗ੍ਰੰਥ ਵੀ ਪੜ੍ਹ ਲਏ ਹੁੰਦੇ ਹਨ, ਇਸ ਲਈ ਉਸ ਵਾਸਤੇ ਨਿਰੰਤਰ ਉਨ੍ਹਾਂ ਯੱਗ ਰੀਤਾਂ ਦਾ ਕਰਨਾ ਉਚਿਤ ਹੁੰਦਾ ਹੈ ਜੋ ਉਨ੍ਹਾਂ ਗ੍ਰੰਥਾਂ ਦੁਆਰਾ ਨਿਸ਼ਚਿਤ ਹਨ ਜਾਂ ਘੱਟੋ-ਘੱਟ ਪ੍ਰਵਾਣਿਤ

ਹਨ। ਉਸ ਨੇ ਕੁਝ ਆਰਣਿਅਕ ਗ੍ਰੰਥ ਤੇ ਉਪਨਿਸ਼ਦ ਵੀ ਕੰਠ ਕਰ ਲਏ ਹੁੰਦੇ ਹਨ ਅਤੇ ਜੇ ਉਸ ਨੇ ਇਨ੍ਹਾਂ ਨੂੰ ਸਮਝਿਆ ਹੈ ਤਦ ਅਸੀਂ ਇਹ ਕਹਿ ਸਕਦੇ ਹਾਂ ਕਿ ਉਸ ਦਾ ਮਨ ਇਸ ਗੱਲ ਲਈ ਤਿਆਰ ਕੀਤਾ ਗਿਆ ਕਿ ਦੂਜਾ ਆਸ਼ਰਮ ਵੀ ਤੀਜੇ ਪੜਾ ਲਈ ਤਿਆਰੀ ਦਾ ਕਾਲ ਹੀ ਹੈ ਜੋ ਕਿ ਇਸ ਮਗਰੋਂ ਆਰੰਭ ਹੋਵੇਗਾ। ਜੋ ਪਹਿਲੇ ਤੇ ਦੂਜੇ ਪੜਾ ਵਿਚੋਂ ਨਹੀਂ ਲੰਘਿਆ ਉਸ ਨੂੰ ਉਪਰਲੇ ਉਚੇਰੇ ਆਸ਼ਰਮ ਵਿਚ ਪ੍ਰਵੇਸ਼ ਕਰਨ ਦੀ ਆਗਿਆ ਨਹੀਂ ਮਿਲ ਸਕਦੀ। ਘੱਟੋ-ਘੱਟ ਆਮ ਨੇਮ ਇਹੋ ਸੀ, ਭਾਵੇਂ ਇਸ ਹਾਲਤ ਵਿਚ ਜਿਵੇਂ ਸਾਰੇ ਜਾਣਦੇ ਹਨ ਕਈਆਂ ਨੂੰ ਛੋਟ ਮਿਲੀ। ਇਕ ਵਿਆਹੁਤ ਗ੍ਰਸਤੀ ਨੂੰ ਜੋ ਸੰਸਕਾਰ ਰੋਜ਼ ਨੇਮ ਅਨੁਸਾਰ ਪੰਜਾਂ ਵਾਰੀ ਕਰਨੇ ਪੈਂਦੇ ਹਨ, ਉਹ ਇਹ ਹਨ :—

(1) ਵੇਦ ਦਾ ਪੜ੍ਹਨਾ ਜਾਂ ਪੜ੍ਹਾਉਣਾ।

(2) ਆਪਣੇ ਪਿੱਤਰਾਂ ਅਥਵਾ ਬਜ਼ੁਰਗਾਂ ਨੂੰ ਭੋਗ ਲੁਆਉਣਾ ਜਾਂ ਅਹੂਤੀ ਦੇਣਾ।

(3) ਦੇਵਾਂ ਨੂੰ ਅਹੂਤੀ ਦੇਣਾ।

(4) ਜੀਵਾਂ ਨੂੰ ਅੰਨ-ਦਾਣਾ ਦੇਣਾ।

(5) ਅਤਿਥੀ ਦੀ ਸੇਵਾ।

ਗ੍ਰਿਹਿ-ਸੂਤ੍ਰਾਂ ਵਿਚ ਜਿਤਨੀ ਸੰਪੂਰਣਤਾ ਨਾਲ ਗ੍ਰਸਤੀ ਦੇ ਰੋਜ਼ਾਨਾ ਜੀਵਨ ਦਾ ਖ਼ਾਕਾ ਦਿੱਤਾ ਹੈ ਉਸ ਤੋਂ ਵਧ ਨਿਪੁੰਨਤਾ ਨਾਲ ਕੁਝ ਸੰਭਵ ਨਹੀਂ ਹੈ। ਹੋ ਸਕਦਾ ਹੈ ਕਿ ਇਹ ਕੇਵਲ ਆਦਰਸ਼ ਹੀ ਰਿਹਾ ਹੋਵੇ, ਪਰ ਤਦ ਵੀ ਇਹ ਜੀਵਨ ਦਾ ਉਹ ਸਰੂਪ ਪ੍ਰਗਟ ਕਰਦਾ ਹੈ ਜੋ ਹੋਰ ਕਿਤੇ ਦੇਖਣ ਵਿਚ ਨਹੀਂ ਆਇਆ।

ਉਦਾਹਰਣ ਵਜੋਂ ਇਕ ਗੱਲ ਇਹ ਹੈ ਕਿ ਭਾਰਤ ਵਿਚ ਪ੍ਰਾਚੀਨਕਾਲ ਤੋਂ ਇਹ ਮੰਨਿਆ ਜਾਂਦਾ ਰਿਹਾ ਹੈ ਕਿ ਹਰ ਮਨੁੱਖ ਜਨਮ ਤੋਂ ਹੀ ਰਿਣੀ ਹੈ, ਉਸ ਨੇ ਤਿੰਨ ਰਿਣ ਦੇਣੇ ਹਨ, ਪਹਿਲਾ ਰਿਸ਼ੀਆਂ (ਗੁਰੂਆਂ) ਦਾ ਜੋ ਧਰਮ ਦੇ ਸਥਾਪਿਕ ਤੇ ਪਿਤਾਮਾ ਹੋਏ; ਦੂਜੇ ਦੇਵਾਂ ਦਾ ਰਿਣ; ਤੀਜੇ ਮਾਤਾ-ਪਿਤਾ ਦਾ ਰਿਣ। ਗੁਰੂ-ਰਿਣ ਉਹ ਧਿਆਨ ਪੂਰਵਕ ਵੇਦ ਦਾ ਅਧਿਐਨ ਕਰਕੇ ਚੁਕਾਉਂਦਾ ਹੈ। ਦੇਵ-ਰਿਣ ਉਹ ਗ੍ਰਸਤੀ ਬਣ ਕੇ ਨਿੱਕੇ-ਮੋਟੇ ਯੱਗ ਕਰਕੇ ਚੁਕਾਉਂਦਾ ਹੈ। ਮਾਤਾ-ਪਿਤਾ ਦਾ ਰਿਣ ਉਹ ਪਿੱਤਰਾਂ ਨੂੰ ਅਹੂਤੀ ਦੇ ਕੇ ਤੇ ਆਪ ਆਪਣੇ ਬੱਚਿਆਂ ਦੀ ਪਾਲਣਾ ਕਰਕੇ ਚੁਕਾਉਂਦਾ ਹੈ।

ਇਹ ਤਿੰਨੇ ਕਰਜ਼ੇ ਚੁਕਾਉਣ ਉਪਰੰਤ, ਮਨੁੱਖ ਸੰਸਾਰਿਕ ਜੀਵਨ ਤੋਂ ਵਿਹਲਾ ਹੋ ਗਿਆ ਮੰਨਿਆ ਜਾਂਦਾ ਹੈ।

ਇਸ ਸਾਰੇ ਧਰਮ ਤੋਂ ਅਤਿਰਿਕਤ ਜੋ ਕਿ ਹਰ ਸਮੇਂ ਆਰੀਆ ਨੂੰ ਪਾਲਣ ਕਰਨਾ ਪੈਂਦਾ ਹੈ, ਬਹੁਤ ਸਾਰੇ ਹੋਰ ਸੰਸਕਾਰ ਵੀ ਹਨ ਜਿਨ੍ਹਾਂ ਦੇ ਕਰਨ ਦੀ ਉਸ ਤੋਂ ਆਸ ਕੀਤੀ ਜਾਂਦੀ ਹੈ ਜੇ ਉਸ ਦੀ ਆਰਥਿਕ ਹਾਲਤ ਆਗਿਆ ਦਿੰਦੀ ਹੋਵੇ; ਇਨ੍ਹਾਂ ਵਿਚੋਂ ਕਈ ਰੋਜ਼ ਕਰਨ ਵਾਲੇ ਸੰਸਕਾਰ ਹਨ, ਕਈ ਪੰਦਰਵਾੜੇ ਮਗਰੋਂ ਕਰਨ ਵਾਲੇ ਹਨ; ਕੁਝ ਦਾ ਸੰਬੰਧ ਤਿੰਨ ਰੁੱਤਾਂ ਨਾਲ ਹੈ, ਕਈਆਂ ਦਾ ਫ਼ਸਲ ਤੇ ਸਮੇਂ ਨਾਲ

ਹੈ : ਕਈ ਛੇ-ਮਾਸਕ ਜਾਂ ਵਾਰਸ਼ਿਕ ਹਨ। ਇਨ੍ਹਾਂ ਸੰਸਕਾਰਾਂ ਦੇ ਵਿਧਾਨ ਪੂਰਵਕ ਕਰਨ ਲਈ ਕਿੱਤਾਵਰ ਪ੍ਰੋਹਿਤ ਦੀ ਸਹਾਇਤਾ ਦੀ ਲੋੜ ਹੁੰਦੀ ਸੀ ਅਤੇ ਬਹੁਤ ਸਾਰੀਆਂ ਹਾਲਤਾਂ ਵਿਚ ਬੜਾ ਖ਼ਰਚ ਵੀ ਆਉਂਦਾ ਹੋਵੇਗਾ। ਇਹ ਸੰਸਕਾਰ ਉਪਰਲੇ ਵਰਗਾਂ ਦੇ ਲਾਭ ਹਿੱਤ ਹੀ ਕੀਤੇ ਜਾਂਦੇ ਹਨ ਜਿਨ੍ਹਾਂ ਨੂੰ ਆਰੀਆ ਕਿਹਾ ਜਾਂਦਾ ਸੀ ਅਤੇ ਇਨ੍ਹਾਂ ਦੇ ਕਰਨ ਸਮੇਂ ਖਤਰੀ ਤੇ ਵੈਸ਼ ਦੋਵੇਂ ਹੀ ਉਸ ਅਵਸਰ ਲਈ ਬ੍ਰਾਹਮਣ ਤੁਲ ਹੀ ਸਮਝੇ ਜਾਂਦੇ ਸਨ। ਪਰ ਸੰਸਕਾਰ ਵਿਧੀ ਕਰਨ ਅਤੇ ਉਸ ਤੋਂ ਮਿਲਣ ਵਾਲੀ ਦੱਖਣਾ ਦੇ ਪ੍ਰਾਪਤ ਕਰਨ ਦਾ ਅਧਿਕਾਰ ਕੇਵਲ ਬ੍ਰਾਹਮਣਾਂ ਨੂੰ ਹੀ ਸੀ। ਕਈ ਯੱਗ ਜਿਵੇਂ ਕਿ ਅਸ਼੍ਵਮੇਧ ਜਾਂ ਰਾਜਸੂਯ ਕੇਵਲ ਖਤਰੀਆਂ ਲਈ ਹੀ ਕੀਤੇ ਜਾ ਸਕਦੇ ਸਨ। ਪਹਿਲਾਂ ਪਹਿਲ ਸ਼ੂਦਰ ਬਿਲਕੁਲ ਯੱਗ ਨਹੀਂ ਸਨ ਕਰਦੇ, ਭਾਵੇਂ ਮਗਰਲੇ ਸਮੇਂ ਵਿਚ ਸੁਣਿਆ ਜਾਂਦਾ ਹੈ ਕਿ ਉਨ੍ਹਾਂ ਨੂੰ ਕੁਝ ਛੋਟ ਹੋ ਗਈ ਸੀ, ਪਰ ਤਦ ਵੀ ਉਹ ਸੰਸਕਾਰ ਕਰਦਿਆਂ ਵੇਦ ਮੰਤ੍ਰ ਨਹੀਂ ਸਨ ਪੜ੍ਹ ਸਕਦੇ।

ਈਸਵੀ ਸਦੀ 1000 ਤੋਂ 500 ਵਰ੍ਹੇ ਪੂਰਬ ਦੇ ਪ੍ਰਾਚੀਨ ਭਾਰਤ ਬਾਰੇ ਜੋ ਕੁਝ ਸਾਨੂੰ ਪਤਾ ਲੱਗਾ ਹੈ, ਉਸ ਤੋਂ ਅਨੁਮਾਨ ਹੁੰਦਾ ਹੈ ਕਿ, ਪੂਰਾ ਸਾਲ, ਦਿਨ ਭਰ ਦੀ ਹਰ ਘੜੀ ਸਗੋਂ ਰਾਤ ਦੀ ਵੀ, ਬ੍ਰਾਹਮਣ ਦਾ ਜੀਵਨ ਕਰੜੇ ਅਨੁਸ਼ਾਸਨ ਅਧੀਨ ਰਹਿੰਦਾ ਸੀ। ਧਰਮ ਕਰਤੱਵ ਪਾਲਣ ਕਰਨ ਵਿਚ ਛੋਟੀ ਜਿੰਨੀ ਉਕਾਈ ਵੀ ਕਰੜੇ ਦੰਡ ਦਾ ਭਾਗੀ ਬਣਾਉਂਦੀ ਸੀ ਅਤੇ ਵਰਣ ਵਿਚੋਂ ਖਾਰਜ ਕਰ ਦਿੰਦੀ ਸੀ, ਪਰਲੋਕ ਵਿਚ ਮਿਲਣ ਵਾਲੇ ਦੰਡ ਦੀ ਤੇ ਗੱਲ ਹੀ ਵੱਖਰੀ ਹੈ। ਨਾਲ ਇਹ ਵੀ ਸੀ ਕਿ ਜੇ ਧਿਆਨ ਪੂਰਵਕ ਹਰ ਪ੍ਰਾਰਥਨਾ ਤੇ ਸਮੇਂ ਸੰਸਕਾਰ ਕੀਤੇ ਜਾਂਦੇ ਤਦ ਨਾ ਕੇਵਲ ਦੀਰਘ ਆਯੂ ਤੇ ਖੁਸ਼ਹਾਲ ਜੀਵਨ ਦਾ ਹੀ ਆਸ਼ਾਸਨ ਸੀ, ਸਗੋਂ ਸਵਰਗ ਦੇ ਸ੍ਰੇਸ਼ਟਤਮ ਸੁਖਾਂ ਦੀ ਵੀ ਆਸ਼ਾ ਹੁੰਦੀ ਸੀ।

**ਤੀਜਾ ਆਸ਼ਰਮ-ਬਾਨ ਪ੍ਰਸ੍ਤ**

ਹੁਣ ਅਸੀਂ ਪ੍ਰਾਚੀਨ ਭਾਰਤੀ ਲੋਕਾਂ ਦੇ ਜੀਵਨ ਦੇ ਸਭ ਤੋਂ ਵਧ ਮਹੱਤਵਪੂਰਣ ਤੇ ਸਭ ਤੋਂ ਵਧ ਸਿੱਖਿਆਦਾਇਕ ਅੰਗ ਦਾ ਵਿਚਾਰ ਕਰਦੇ ਹਾਂ। ਜਦੋਂ ਪਰਿਵਾਰ ਦਾ ਪਿਤਾ ਦੇਖ ਲੈਂਦਾ ਕਿ ਉਸ ਦੇ ਵਾਲ ਚਿੱਟੇ ਹੋਣ ਲੱਗ ਪਏ ਹਨ ਜਾਂ ਜਦੋਂ ਉਹ ਆਪਣੇ ਪੁੱਤਰ ਦੇ ਘਰ ਪੁੱਤ ਜਨਮਿਆ ਦੇਖਦਾ, ਉਸ ਨੂੰ ਸੂਚਨਾ ਹੋ ਜਾਂਦੀ ਕਿ ਉਸ ਨੇ ਗ੍ਰਸਤ ਤਿਆਗਣਾ ਹੈ ਅਤੇ ਆਪਣੀ ਸਾਰੀ ਸੰਪਤੀ ਆਪਣੇ ਪੁੱਤਰਾਂ ਨੂੰ ਸੰਭਾਲ ਦੇਣੀ ਹੈ, ਘਰ-ਬਾਰ ਛੱਡ ਦੇਣਾ ਹੈ ਅਤੇ ਬਨ ਵਿਖੇ ਚਲੇ ਜਾਣਾ ਹੈ। ਉਦੋਂ ਉਸ ਨੂੰ ਬਾਨਪ੍ਰਸਤੀ ਕਹਿੰਦੇ ਸਨ। ਇਹ ਉਸ ਦੀ ਪਤਨੀ ਦੀ ਮਰਜ਼ੀ ਸੀ ਕਿ ਉਹ ਉਸ ਨਾਲ ਜਾਵੇ ਜਾਂ ਨਾ ਜਾਵੇ। ਸੱਚ ਇਹ ਹੈ ਕਿ ਬਾਨਪ੍ਰਸਤ ਆਸ਼ਰਮ ਦੇ ਇਸ ਨੁਕਤੇ ਅਤੇ ਕਈ ਹੋਰ ਨੁਕਤਿਆਂ ਤੇ ਪ੍ਰਾਚੀਨ ਅਧਿਕਾਰ ਸੰਪੰਨ ਵਿਦਵਾਨਾਂ ਵਿਚ ਜੋ ਮਤਭੇਦ ਹੈ ਉਸ ਵਲ ਉਹ ਧਿਆਨ ਨਹੀਂ ਦਿੱਤਾ ਗਿਆ ਜਿਸ ਦਾ ਕਿ ਉਹ ਅਧਿਕਾਰੀ ਹੈ। ਇਸ ਬਾਰੇ ਵੱਡੀ ਕਠਿਨਾਈ ਹੈ ਕਿ ਕਿਵੇਂ ਨਿਰਣਾ ਕੀਤਾ ਜਾਏ ਕਿ ਇਹ ਅਧਿਕਾਰ ਸੰਪੰਨ ਵਿਦਵਾਨ ਉਸੇ ਇਕੋ ਸਮੇਂ ਤੇ ਵਰਤਾਰੇ ਦੀ ਗੱਲ ਕਰਦੇ ਹਨ ਜਾਂ ਭਾਰਤੀ ਸਮਾਜ ਦੇ ਵਿਕਾਸ

ਦੀਆਂ ਮਗਰਲੀਆਂ ਇਤਿਹਾਸਕ ਸਥਿਤੀਆਂ ਦੀ। ਜਿਥੇ ਕਿਤੇ ਵੀ ਬਾਨਪ੍ਰਸਤ ਪ੍ਰਵੇਸ਼ ਤੇ ਕਰੜਾਈ ਨਾਲ ਅਮਲ ਕੀਤਾ ਜਾਂਦਾ ਹੋਣਾ ਹੈ, ਸਪੱਸ਼ਟ ਹੈ ਕਿ ਵਿਰਾਸਤ ਦੇ ਨੇਮ ਤੇ ਭਾਰੀ ਪ੍ਰਭਾਵ ਪਿਆ ਹੋਣਾ ਹੈ, ਜਦੋਂ ਕਿ ਪਤਨੀ ਨੂੰ ਇਹ ਅਧਿਕਾਰ ਸੀ ਕਿ ਉਹ ਪਤੀ ਨਾਲ ਜਾਵੇ ਜਾਂ ਨਾ ਜਾਵੇ ਅਤੇ ਇਸ ਤਰ੍ਹਾਂ ਭਾਰਤੀ ਪਰਿਵਾਰਕ ਢਾਂਚੇ ਤੇ ਘਰੋਗੀ ਪ੍ਰਬੰਧ ਤੇ ਬੜਾ ਪ੍ਰਭਾਵ ਹੋਇਆ ਹੋਣਾ ਹੈ। ਪਰ ਸਾਰੇ ਮਤਭੇਦਾਂ ਦੇ ਬਾਵਜੂਦ, ਇਹ ਗੱਲ ਬਿਲਕੁਲ ਯਕੀਨੀ ਸੀ ਕਿ ਜਿਉਂ ਹੀ ਕੋਈ ਮਨੁੱਖ ਬਾਨਪ੍ਰਸਤੀ ਹੋ ਜਾਂਦਾ, ਉਸ ਨੂੰ ਚਿੰਤਨ ਤੇ ਕਰਮ ਦੀ ਪੂਰਨ ਸੁਤੰਤਰਤਾ ਪ੍ਰਾਪਤ ਹੋ ਜਾਂਦੀ ਸੀ। ਕੁਝ ਸਮੇਂ ਲਈ ਉਹ ਕੁੱਝ ਗੀਤਾਂ ਕਰਦਾ ਵੀ ਤਾਂ ਬਹੁਤ ਕਰਕੇ ਇਹ ਗੀਤਾਂ ਨਿਰੋਲ ਕਾਲਪਨਿਕ ਹੁੰਦੀਆਂ ਸਨ। ਉਹ ਗੀਤ ਦੀ ਪੂਰੀ ਅਦਾਕਾਰੀ ਆਪਣੇ ਧਿਆਨ ਵਿਚ ਹੀ ਕਰਦਾ ਜਿਵੇਂ ਅਸੀਂ ਆਪਣੇ ਮਨ ਵਿਚ ਕੋਈ ਗੀਤ ਜਾਂ ਧੁਨ ਗੁਣਗੁਣਾਉਂਦੇ ਹਾਂ ਅਤੇ ਇਸ ਤਰ੍ਹਾਂ ਉਸ ਦੇ ਪੂਰੇ ਧਰਮ ਦੀ ਪੂਰਤੀ ਜਾਂ ਪਾਲਨਾ ਹੋ ਜਾਂਦੀ। ਪਰ ਕੁਝ ਸਮੇਂ ਮਗਰੋਂ ਇਹ ਕਰਤੱਵ ਵੀ ਸਮਾਪਤ ਹੋ ਜਾਂਦਾ। ਸਾਨੂੰ ਉਨ੍ਹਾਂ ਬਾਨਪ੍ਰਸਤਾਂ ਦਾ ਵੀ ਹਾਲ ਮਿਲਦਾ ਹੈ ਜੋ ਕਈ ਕਠਿਨ ਘਾਲਣਾ ਜਿਨ੍ਹਾਂ ਨੂੰ ਸਮੁੱਚੇ ਤੌਰ ਤੇ ਤਪ ਸਾਧਨਾ ਕਹਿੰਦੇ ਹਨ, ਘਾਲਦੇ ਸਨ। ਪਰ ਇਹ ਵਿਚਾਰ ਕਿ ਹਰ ਸਾਕਾਮ ਕਰਮ, ਵਿਸ਼ੇਸ਼ ਕਰਕੇ ਅਗਲੇ ਜਨਮ ਵਿਚ ਫ਼ਲ-ਪ੍ਰਾਪਤੀ ਲਈ ਕੀਤਾ ਗਿਆ ਨਾ ਕੇਵਲ ਨਿਹਫ਼ਲ ਹੁੰਦਾ ਹੈ ਸਗੋਂ ਹਾਨੀਕਾਰਕ ਹੁੰਦਾ ਹੈ, ਜ਼ੋਰ ਪਕੜਦਾ ਗਿਆ। ਇਸ ਤਰ੍ਹਾਂ ਕੇਵਲ ਸੱਚੇ ਦਿਲੋਂ ਆਤਮ ਚਿੰਤਨ ਦਾ ਕਰਤੱਵ ਹੀ ਰਹਿ ਜਾਂਦਾ ਜਿਸ ਦਾ ਭਾਵ ਜੀਵਾਤਮਾ ਤੇ ਪਰਮ ਆਤਮਾ ਵਿਚ ਸੱਚੇ ਤੇ ਨਿਕਟੀ ਸੰਬੰਧ ਨੂੰ ਪਛਾਨਣਾ ਸੀ।

ਭਾਰਤੀ ਇਤਿਹਾਸ ਦੇ ਵਿਦਿਆਰਥੀ ਦੀ ਡੂੰਘੀ ਦਿਲਚਸਪੀ ਵਾਲੇ ਬਹੁਤ ਸਾਰੇ ਪ੍ਰਸ਼ਨਾਂ ਦਾ ਸੰਬੰਧ ਬਾਨਪ੍ਰਸਤ ਆਸ਼ਰਮ ਦੇ ਜੀਵਨ ਦੀ ਚੰਗੀ ਜਾਣਕਾਰੀ ਨਾਲ ਹੈ। ਪਰ ਇਸ ਸਮੇਂ ਅਸੀਂ ਇਨ੍ਹਾਂ ਸ਼ਬਦਾਂ ਦਾ ਵਿਸਥਾਰ ਨਹੀਂ ਦੇ ਸਕਦੇ।

ਕੇਵਲ ਦੋ ਨੁਕਤੇ ਇਸ ਵੇਲੇ ਵਿਚਾਰਨ ਹਿੱਤ ਹਨ। ਪਹਿਲਾ ਨੁਕਤਾ ਇਹ ਹੈ ਕਿ ਤੀਜੇ ਪੜਾ ਤੋਂ ਮਗਰੋਂ ਚੌਥਾ ਤੇ ਅੰਤਮ ਪੜਾ ਵੀ ਸੀ ਜਿਸ ਨੂੰ ਸੰਨਿਆਸ ਕਹਿੰਦੇ ਸਨ। ਸੰਨਿਆਸੀ ਉਹ ਹੁੰਦਾ ਸੀ ਜੋ ਮਨੁੱਖੀ ਸਮਾਜ ਤੋਂ ਵਿਰਕਤ ਹੋ ਜਾਂਦਾ ਸੀ ਅਤੇ ਜੰਗਲ ਬੀਆਬਾਨ ਵਿਚ ਇਕੱਲਾ ਵਿਚਰਦਿਆਂ ਆਪਣੇ ਆਪ ਨੂੰ ਮੌਤ ਦੇ ਅਰਪਣ ਕਰ ਦਿੰਦਾ ਸੀ। ਸੰਨਿਆਸੀ ਨੂੰ ਬਾਨਪ੍ਰਸਤੀ ਤੋਂ ਨਿਖੇੜਨਾ ਹਰ ਹਾਲਤ ਵਿਚ ਸਹਿਲ ਨਹੀਂ ਹੈ। ਸੰਨਿਆਸੀ ਨੂੰ ਕਈ ਅਧਿਕਾਰ ਸੰਪੰਨ ਵਿਦਵਾਨਾਂ ਨੇ ਭਿਖਸ਼ੂ, ਜਤੀ, ਪਰਿਵ੍ਰਾਜਕ ਤੇ ਮੁਨੀ ਵੀ ਕਿਹਾ ਹੈ। ਪਹਿਲਾਂ ਪਹਿਲ ਸੰਨਿਆਸ ਤੇ ਬਾਨਪ੍ਰਸਤ ਵਿਚ ਇਹ ਵੱਡਾ ਫ਼ਰਕ ਮੰਨਿਆ ਜਾਂਦਾ ਸੀ ਕਿ ਪਹਿਲੇ ਤਿੰਨ ਆਸ਼ਰਮਾਂ ਦੇ ਪ੍ਰਾਣੀ ਸਾਕਾਮ ਹੁੰਦੇ ਸਨ ਤੇ ਅਗਲੇ ਜੀਵਨ ਵਿਚ ਫ਼ਲ ਦੀ ਜਾਚਨਾ ਕਰਦੇ ਸਨ ਜਦੋਂ ਕਿ ਸੰਨਿਆਸੀ ਜਿਸ ਨੇ ਸਾਰਾ ਕੰਮ ਧੰਦਾ ਤਿਆਗ ਦਿੱਤਾ ਹੁੰਦਾ ਸੀ, ਕੇਵਲ ਬ੍ਰਹਮ ਵਿਚ ਸਦੀਵੀ ਨਿਵਾਸ ਦੇ ਅਮਰ ਜੀਵਨ ਦੀ ਹੀ ਜਾਚਨਾ ਕਰਦਾ ਸੀ ਤੇ ਬਾਨਪ੍ਰਸਤੀ ਆਪਣੇ ਪ੍ਰਸ਼ਟ ਨਾਲ ਸੰਬੰਧਤ ਰਹਿੰਦਾ ਸੀ ਜਦੋਂ ਕਿ ਸੰਨਿਆਸੀ ਸੰਸਾਰੀਆਂ ਨਾਲ ਕਿਸੇ ਪ੍ਰਕਾਰ ਦੇ ਵੀ ਸੰਬੰਧ ਤੋਂ ਸੰਕੋਚ ਕਰਦਾ ਸੀ।

ਦੂਜਾ ਨੁਕਤਾ ਇਹ ਹੈ। ਸਾਨੂੰ ਯਾਦ ਰੱਖਣਾ ਚਾਹੀਦਾ ਹੈ ਕਿ ਤੀਜਾ ਪੜਾ ਭਾਵ

ਬਾਨਪ੍ਰਸਤ ਆਸ਼ਰਮ ਜੋ ਕਿ ਪ੍ਰਾਚੀਨ ਭਾਰਤੀ ਸਾਹਿਤ ਦਾ ਬੜਾ ਵਿਸ਼ੇਸ਼ ਅੰਗ ਹੈ ਅਤੇ ਜੋ ਮਨੂੰ ਸਮ੍ਰਿਤਿ ਅਤੇ ਮਹਾਂ ਕਾਵਿ ਰਾਮਾਇਣ ਤੇ ਮਹਾਂਭਾਰਤ ਵਿਚ ਵੀ ਪੂਰੀ ਤਰ੍ਹਾਂ ਸਵੀਕਾਰਿਆ ਗਿਆ ਹੈ, ਮਗਰੋਂ ਹਟਾ ਹੀ ਦਿੱਤਾ ਗਿਆ। ਸ਼ਾਇਦ ਇਸ ਦਾ ਕਾਰਨ ਇਹ ਸੀ ਕਿ ਇਸ ਆਸ਼ਰਮ ਦੁਆਰਾ ਉਸ ਮਤਿ ਨੂੰ ਵਧੇਰੇ ਪ੍ਰੋੜ੍ਹਤਾ ਮਿਲਦੀ ਸੀ ਜਿਸ ਨੂੰ ਅਸੀਂ ਬੁੱਧਮਤਿ ਕਹਿਣ ਦੇ ਧਾਰਨੀ ਹੋ ਗਏ ਹਾਂ, ਪਰ ਜੋ ਅਸਲ ਵਿਚ ਕਈ ਤਰ੍ਹਾਂ ਉਸ ਸਭ ਕੁਝ ਦੀ ਜਿਵੇਂ ਕਿ ਪੂਰਨ ਪ੍ਰਾਪਤੀ, ਬਾਨਪ੍ਰਸਤ ਜੀਵਨ ਦੀ ਸਿਖਰ, ਸੰਸਾਰ ਦਾ ਪੂਰਨ ਤਿਆਗ, ਪੂਰਤੀ ਸੀ ਜੋ ਪ੍ਰਾਚੀਨ ਬ੍ਰਾਹਮਣੀ ਨੇਮ ਨੇ ਪ੍ਰਵਾਨ ਕੀਤਾ ਹੋਇਆ ਸੀ। ਜੀਵਨ ਦੀ ਪ੍ਰਾਚੀਨ ਬ੍ਰਾਹਮਣੀ ਯੋਜਨਾ ਉਦੋਂ ਤੀਕ ਬਿਲਕੁਲ ਹੀ ਸਰਲ ਸੀ ਜਦੋਂ ਤੀਕ ਉਹ ਲੋਕਾਂ ਨੂੰ ਦਰਜਾ-ਬ-ਦਰਜਾ ਉਪਰ ਜਾਣ ਲਈ, ਪ੍ਰੇਰ ਸਕਦੇ ਸਨ ਅਤੇ ਉਨ੍ਹਾਂ ਨੂੰ ਬ੍ਰਹਮਚਰਜ ਤੇ ਗ੍ਰਸਤ ਆਸ਼ਰਮਾਂ ਦੇ ਧਰਮ ਨਿਭਾਣ ਤੋਂ ਪਹਿਲਾਂ ਬਾਨਪ੍ਰਸਤ ਆਸ਼ਰਮ ਦੀ ਖੁੱਲ੍ਹ ਤੇ ਪੂਰਨ ਇਕਾਂਤਵਾਸ ਦੇ ਅਨੰਦ ਵਿਚ ਪ੍ਰਵੇਸ਼ ਕਰਨ ਤੋਂ ਵਰਜ ਸਕਦੇ ਹਨ। ਪਰ ਇਹ ਕਠਿਨ ਸੀ। ਇਸ ਕਠਿਨਾਈ ਦੀ ਉਦਾਹਰਣ ਮਹਾਂਭਾਰਤ (ਸ਼ਾਂਤੀ ਪਰਵ, ਅਧਿਆਇ 175) ਵਿਚ ਆਏ ਇਕ ਪਿਤਾ ਤੇ ਪੁੱਤਰ ਦੇ ਸੰਬਾਦ ਵਿਚ ਵਿਦਮਾਨ ਹੈ। ਪਿਤਾ ਪੁੱਤਰ ਨੂੰ ਪਿਤਰੀ ਪਰੰਪਰਾ ਦਾ ਪਾਲਣ ਦੀ ਸਲਾਹ ਦਿੰਦਿਆਂ ਕਹਿੰਦਾ ਹੈ ਕਿ ਉਹ ਪਹਿਲਾਂ ਵੇਦ ਪੜ੍ਹੇ ਅਤੇ ਬ੍ਰਹਮਚਰਜ ਦੇ ਸਾਰੇ ਨੇਮਾਂ ਦਾ ਪਾਲਣ ਕਰੇ, ਫਿਰ ਵਿਆਹ ਕਰਾਵੇ ਤੇ ਸੰਤਾਨ ਪ੍ਰਾਪਤ ਕਰੇ ਜੋ ਉਸ ਦੇ ਨਮਿਤ ਪੂਜਾ-ਪਾਠ ਤੇ ਸੰਸਕਾਰ ਕਰਣ ਤੇ ਇਸ ਮਗਰੋਂ ਬਨ ਵਿਚ ਜਾਵੇ ਤੇ ਫਿਰ ਮੁਨੀ ਬਣਨ ਦਾ ਜਤਨ ਕਰੇ। ਪਰ ਪੁੱਤਰ ਇਹ ਸਲਾਹ ਨਹੀਂ ਮੰਨਦਾ ਅਤੇ ਕਹਿੰਦਾ ਹੈ : 'ਗ੍ਰਾਮ ਵਾਸ ਦਾ ਸੁਖ, ਸੁਆਦ ਜਮ ਦੇ ਜਬਾੜੇ ਦਾ ਦੁਖ ਹੈ, ਬਨ ਵਿਚ ਦੇਵਤਿਆਂ ਦਾ ਵਾਸ ਹੈ—ਇਹ ਗੱਲ ਧਰਮ ਗ੍ਰੰਥ ਦੱਸਦੇ ਹਨ। ਗ੍ਰਾਮਵਾਸੀ ਦਾ ਸੁਖ ਅਨੰਦ ਉਸ ਨੂੰ ਜਕੜਨ ਲਈ ਰੱਸਾ ਹੈ, ਭਲੇ ਲੋਕ ਇਸ ਫਾਹੀ ਨੂੰ ਕੱਟ ਕੇ ਮੁਕਤਿ ਹੋ ਜਾਂਦੇ ਹਨ, ਮਾੜੇ ਲੋਕ ਇਸ ਨੂੰ ਕਦੇ ਨਹੀਂ ਕੱਟਦੇ। ਬ੍ਰਾਹਮਣ ਲਈ ਇਕਾਂਤ, ਸਹਿਜ, ਸੱਚ, ਗੁਣ, ਦ੍ਰਿੜ੍ਹਤਾ, ਦਇਆ, ਨੇਕੀ ਤੇ ਕਰਮ-ਤਿਆਗ ਤੋਂ ਵੱਡਾ ਕੋਈ ਧਨ ਨਹੀਂ ਹੈ। ਹੇ ਬ੍ਰਾਹਮਣੋਂ! ਜਦੋਂ ਤੁਹਾਡਾ ਅੰਤ ਕਾਲ ਨੇੜੇ ਹੋਵੇਗਾ ਤਦ ਧਨ, ਸਬੰਧੀ ਜਾਂ ਪਤਨੀ ਦਾ ਕੀ ਗੁਣ ਹੋਵੇਗਾ? ਇਸ ਲਈ ਆਪਣੇ ਆਤਮ ਸਰੂਪ ਨੂੰ ਪਛਾਣੋ ਜੋ ਹਿਰਦੇ ਵਿਚ ਸਥਿਤ ਹੈ। ਤੇਰੇ ਪਿਤਰ ਤੇ ਪਿਤਾ ਕਿੱਧਰ ਚਲੇ ਗਏ ਹਨ ?'

ਇਹ ਸਭ ਕੁਝ ਖ਼ਿਆਲੀ, ਕਾਵਿਕ ਤੇ ਕਲਪਿਤ ਪ੍ਰਤੀਤ ਹੁੰਦਾ ਹੈ, ਪਰ ਇਹ ਪ੍ਰਾਚੀਨ ਭਾਰਤ ਦਾ ਅਸਲ ਜੀਵਨ ਸੀ। ਇਸ ਗੱਲ ਦਾ ਪ੍ਰਮਾਣ ਕਿ ਇਹੋ ਹੀ ਪ੍ਰਾਚੀਨ ਭਾਰਤ ਦਾ ਜੀਵਨ ਸੀ ਤੇ ਇਹ ਕੋਈ ਗ਼ਲਤ ਕਥਾ ਨਹੀਂ ਹੈ, ਨਾ ਕੇਵਲ ਭਾਰਤ ਦੇ ਪ੍ਰਾਚੀਨ ਸਾਹਿਤ ਤੋਂ ਮਿਲ ਜਾਂਦਾ ਹੈ ਸਗੋਂ ਯੂਨਾਨੀ ਲੇਖਕਾਂ ਦੀਆਂ ਰਚਨਾਵਾਂ ਤੋਂ ਵੀ ਜੋ ਕਿ ਨਗਰਾਂ ਤੇ ਗ੍ਰਾਮਾਂ ਦੇ ਰੁਝੇਵੇਂ ਤੇ ਭੀੜ ਭੜੱਕੇ ਦੇ ਜੀਵਨ ਦੇ ਨਾਲ-ਨਾਲ ਭਾਰਤੀ ਬਨਾਂ ਵਿਚ ਚਿੰਤਨ ਕਰਨ ਵਾਲੇ ਰਿਸ਼ੀਆਂ ਦੀਆਂ ਬਸਤੀਆਂ ਦੇਖ ਕੇ ਹੈਰਾਨ ਹੋਏ ਸਨ।

ਸਾਡੇ ਲਈ ਮੁੱਖ ਰੂਪ ਵਿਚ ਇਸ ਬਾਨਪ੍ਰਸਤੀ ਜੀਵਨ ਦੀ ਧਰਤੀ ਵਿਚ ਮਨੁੱਖੀ ਜੀਵਨ ਦੇ ਇਕ ਸਿਧਾਂਤ ਦੇ ਤੌਰ ਤੇ ਦਿਲਚਸਪੀ ਹੈ। ਨਿਰਸੰਦੇਹ, ਇਸ ਜੀਵਨ ਅਤੇ ਚੌਥੀ

ਈਸਵੀ ਸਦੀ ਦੇ ਈਸਾਈ ਸਾਧਾਂ ਦੇ ਜੀਵਨ ਵਿਚ ਕੁਝ ਗੱਲਾਂ ਸਾਂਝੀਆਂ ਹਨ। ਮੁੱਖ ਭਿੰਨਤਾ ਇਹ ਹੈ ਕਿ ਭਾਰਤੀ ਸੰਨਿਆਸੀਆਂ ਦੇ ਆਸ਼ਰਮਾਂ ਵਿਚ, ਕੀ ਬੌਧਿਕ ਤੇ ਕੀ ਸਰੀਰਿਕ ਪੱਖ ਤੋਂ, ਈਸਾਈ ਸੰਤਾਂ ਵਲੋਂ ਚੁਣੀਆਂ ਗਈਆਂ ਗੁਫ਼ਾਵਾਂ ਤੇ ਲੁਕਣ-ਥਾਵਾਂ ਨਾਲੋਂ ਵਧ ਤਾਜ਼ਾ ਹਵਾ ਤੇ ਤਾਜ਼ਗੀ ਸੀ। ਕਿਸ ਹੱਦ ਤੀਕ ਈਸਾਈ ਸੰਤਾਂ ਨੂੰ ਸੰਸਾਰੀ ਜੀਵਨ ਤਿਆਗ ਕੇ ਮਾਰੂਥਲ ਵਿਚ ਵਾਸ ਕਰਨ ਦਾ ਖ਼ਿਆਲ ਬੋਧੀ ਯਾਤਰੂਆਂ ਨੂੰ ਜੋ ਕਿ ਆਪ ਵੀ ਭਾਰਤੀ ਬਾਨਪ੍ਰਸਤ ਰਿਸ਼ੀਆਂ ਦੇ ਉਤਰਾਧਿਕਾਰੀ ਸਨ ਦੇਖ ਕੇ ਆਇਆ ਅਤੇ ਕੀ ਬੋਧੀ ਤੇ ਰੋਮਨ ਕੈਥੋਲਿਕ ਪਰੰਪਰਾ ਵਿਚ ਜੋ ਰਸਮਾਂ ਰੀਤਾਂ ਦੀ ਅਸਾਧਾਰਣ ਸਾਂਝ ਹੈ (ਜਿਵੇਂ ਕਿ ਮੁੰਡਨ, ਮਾਲਾ, ਮੱਠ, ਇਸਤ੍ਰੀ, ਭਿਖਸ਼ੂ ਮੱਠ, ਤੋਬਾ ਤੇ ਪ੍ਰੋਹਿਤ ਦਾ ਜਤੀ ਸਤੀ ਰਹਿਣਾ) ਇਕੋ ਸਮੇਂ ਆਪਣੇ ਆਪ ਉਪਜ ਸਕਦੀ ਸੀ? ਇਹ ਐਸੇ ਪ੍ਰਸ਼ਨ ਹਨ ਜਿਨ੍ਹਾਂ ਦੇ ਇਸ ਸਮੇਂ ਸੰਤੋਖ਼ਜਨਕ ਉੱਤਰ ਨਹੀਂ ਦਿੱਤੇ ਜਾ ਸਕਦੇ। ਪਰ ਉਨ੍ਹਾਂ ਈਸਾਈ ਸੰਤਾਂ ਤੋਂ ਛੁੱਟ, ਕੇਵਲ ਪ੍ਰਾਚੀਨ ਭਾਰਤੀ ਹੀ ਐਸੇ ਸਭਿਅਤ ਜਾਤੀ ਸਨ ਜਿਨ੍ਹਾਂ ਅਨੁਭਵ ਕੀਤਾ ਸੀ ਕਿ ਹਰ ਮਨੁੱਖ ਦੇ ਜੀਵਨ ਵਿਚ ਐਸਾ ਸਮਾਂ ਆ ਜਾਂਦਾ ਹੈ ਜਦੋਂ ਇਹ ਯੋਗ ਪ੍ਰਤੀਤ ਹੁੰਦਾ ਹੈ ਕਿ ਉਹ ਅਗਲੀ ਪੀੜ੍ਹੀ ਨੂੰ ਥਾਂ ਦੇਵੇ ਅਤੇ ਜਿਨ੍ਹਾਂ ਨੇ ਲੋਕ ਤੇ ਪਰਲੋਕ ਦੀਆਂ ਸਮੱਸਿਆਵਾਂ ਦਾ ਸਮਾਧੀ ਸਥਿਤ ਹੋ ਕੇ ਚਿੰਤਨ ਕਰਕੇ ਆਪਣੇ ਆਪ ਨੂੰ ਮੌਤ ਲਈ ਤਿਆਰ ਕੀਤਾ। ਐਸੇ ਜੀਵਨ-ਦਰਸ਼ਨ ਦੀ ਮਹਾਨਤਾ ਨੂੰ ਸਮਝਣ ਲਈ ਸਾਨੂੰ ਇਹ ਯਾਦ ਰੱਖਣਾ ਜ਼ਰੂਰੀ ਹੈ ਕਿ ਅਸੀਂ ਭਾਰਤ ਦੀ ਗੱਲ ਕਰ ਰਹੇ ਹਾਂ, ਯੂਰਪ ਦੀ ਨਹੀਂ। ਭਾਰਤ ਵਿਚ ਜੀਵਨ-ਘੋਲ ਇਤਨਾ ਤੀਬਰ ਨਹੀਂ ਸੀ। ਉਥੇ ਬਿਨਾਂ ਬਹੁਤੀ ਘਾਲਣਾ ਦੇ ਧਰਤੀ ਮਾਤਾ ਜੀਵਨ ਲਈ ਲੋੜੀਂਦੀ ਹਰ ਵਸਤੂ ਦੇ ਦਿੰਦੀ ਸੀ ਅਤੇ ਉਥੋਂ ਦਾ ਜਲਵਾਯੂ ਐਸਾ ਸੀ ਕਿ ਨਾ ਕੇਵਲ ਬਨਾਂ ਵਿਚ ਰਹਿਣਾ ਸੰਭਵ ਹੀ ਸੀ, ਸਗੋਂ ਅਨੰਦ ਦਾਇਕ ਵੀ ਸੀ। ਆਰੀਆ ਨੇ ਬਨ ਨੂੰ ਜੋ ਨਾਮ ਦਿੱਤੇ ਹਨ ਉਨ੍ਹਾਂ ਵਿਚੋਂ ਬਹੁਤ ਸਾਰਿਆਂ ਦਾ ਅਰਥ ਹੀ ਖੁਸ਼ੀ ਜਾਂ ਅਨੰਦ ਹੈ। ਜਦੋਂ ਕਿ ਯੂਰਪੀਨ ਦੇਸ਼ਾਂ ਵਿਚ ਬਿਰਧ ਅਵਸਥਾ ਦੇ ਲੋਕਾਂ ਨੂੰ ਵੀ ਜੀਵਨ ਘੋਲ ਜਾਰੀ ਰੱਖਣਾ ਪੈਂਦਾ ਸੀ ਅਤੇ ਸਮਾਜ ਵਿਚ ਭੱਦਰ ਪੁਰਸ਼ਾਂ ਦੇ ਤੌਰ ਤੇ, ਆਪਣੀ ਪ੍ਰਭੁਤਾ ਕਾਇਮ ਰੱਖਣ ਲਈ, ਅਗਵਾਈ ਕਰਦਿਆਂ, ਸੰਜਮ ਸਿਖਾਂਦਿਆਂ ਅਤੇ ਕਈ ਵਾਰੀ ਨਵੀਂ ਪੀੜ੍ਹੀ ਦੀਆਂ ਸ਼ੁਭ ਭਾਵਨਾਵਾਂ ਤੇ ਬੇਲੋੜੀ ਰੋਕ ਲਗਾਂਦਿਆਂ, ਘੋਲ ਕਰਨਾ ਪੈਂਦਾ ਸੀ, ਭਾਰਤ ਵਿਚ ਪ੍ਰੌੜ ਉਮਰ ਵਾਲੇ ਚਾਈਂ-ਚਾਈਂ ਆਪਣੀ ਥਾਂ ਆਪਣੇ ਬੱਚਿਆਂ ਨੂੰ ਦੇ ਦਿੰਦੇ ਸਨ ਜਦੋਂ ਉਨ੍ਹਾਂ ਦੇ ਬੱਚੇ ਪਿਤਾ ਬਣ ਜਾਂਦੇ ਸਨ ਅਤੇ ਆਪ ਆਪਣਾ ਰਹਿੰਦਾ ਜੀਵਨ ਸ਼ਾਂਤੀ ਤੇ ਅਮਨ ਨਾਲ ਬਿਤਾਉਂਦੇ ਸਨ।

**ਬਨ ਵਿਚ ਜੀਵਨ ਦਾ ਰੂਪ**

ਸਾਨੂੰ ਇਹ ਨਹੀਂ ਮੰਨ ਲੈਣਾ ਚਾਹੀਦਾ ਕਿ ਪ੍ਰਾਚੀਨ ਆਰੀਆ ਸਾਡੇ ਨਾਲੋਂ ਘੱਟ ਸਿਆਣੇ ਸਨ। ਉਹ ਵੀ ਜਾਣਦੇ ਸਨ ਅਤੇ ਅਸੀਂ ਵੀ ਜਾਣਦੇ ਹਾਂ, ਕਿ ਕਿਸੇ ਮਨੁੱਖ ਦਾ ਮਨ ਬਨ ਵਿਚ ਰਹਿੰਦਿਆਂ ਹੋਇਆਂ ਵੀ ਆਸ਼ਾ, ਤ੍ਰਿਸ਼ਨਾ ਨਾਲ ਮਲੀਨ ਹੋ ਸਕਦਾ ਹੈ। ਉਹ ਵੀ ਜਾਣਦੇ ਸਨ ਜਿਵੇਂ ਕਿ ਅਸੀਂ ਵੀ ਜਾਣਦੇ ਹਾਂ ਕਿ ਕਿਸੇ ਮਨੁੱਖ ਦਾ ਮਨ ਇਕ ਸ਼ਾਂਤ ਆਸ਼ਰਮ ਹੋ ਸਕਦਾ ਹੈ, ਜਿਥੇ ਆਤਮ ਸਰੂਪ ਨਾਲ ਉਹ ਏਕਾਂਤਵਾਸੀ ਹੋ ਸਕਦਾ ਹੈ ਭਾਵੇਂ ਉਹ ਜੀਵਨ

ਦੇ ਸ਼ੋਰ-ਸ਼ਰਾਬੇ ਵਿਚ ਲੱਗਾ ਹੋਵੇ।

ਯਾਗਵਲਕ ਸਿਮ੍ਰਿਤੀ (III, 65) ਵਿਚ ਇਹ ਪਾਠ ਹੈ :

'ਕੁਟੀਆ ਦਾ ਵਾਸ ਕੋਈ ਪੁੰਨ ਕਰਮ ਨਹੀਂ ਹੈ; ਪੁੰਨ ਸ਼ੁਭ ਕਰਨੀ ਹੈ, ਇਸ ਲਈ ਕਿਸੇ ਨੂੰ ਦੂਜੇ ਨਾਲ ਉਹ ਵਿਹਾਰ ਨਹੀਂ ਕਰਨਾ ਚਾਹੀਦਾ ਜੋ ਉਸ ਨੂੰ ਆਪਣੇ ਲਈ ਦੁਖਦਾਈ ਦਿਸਦਾ ਹੈ।'

ਇਹੋ ਜਿਹੀ ਭਾਵਨਾ ਹੀ ਮਨੂ ਸਿਮ੍ਰਿਤੀ (VI, 66) (ਅਨੁਵਾਦਿਕ ਸਰ. ਡਬਲਿਊ ਜੋਨ), ਵਿਚ ਪ੍ਰਗਟ ਕੀਤੀ ਗਈ ਹੈ :—

'ਜੋ ਸਮ-ਦ੍ਰਿਸ਼ਟਤਾ ਵਾਲਾ ਹੈ, ਭਾਵੇਂ ਉਹ ਕਿਸੇ ਵੀ ਪਦਵੀ ਤੇ ਸਥਿਤੀ ਵਿਚ ਹੋਵੇ ਉਸ ਨੂੰ ਹਰ ਹਾਲਤ ਆਪਣੇ ਧਰਮ ਦਾ ਪਾਲਣ ਕਰਨਾ ਚਾਹੀਦਾ ਹੈ, ਭਾਵੇਂ ਉਸ ਨੇ ਆਪਣੇ ਭੇਖ ਦੀ ਕੋਈ ਮੁੱਦਰਾ ਧਾਰਨ ਕੀਤੀ ਹੋਈ ਹੈ ਜਾਂ ਨਹੀਂ। ਭੇਖ ਦੀ ਮੁੱਦਰਾ ਧਰਮ ਦਾ ਪਾਲਨ ਨਹੀਂ ਹੈ।'

ਮਹਾਂਭਾਰਤ ਵਿਚ ਇਹੋ ਮਨੋਭਾਵ ਮੁੜ-ਮੁੜ ਕੇ ਦੁਹਰਾਏ ਗਏ ਹਨ :—

'ਹੇ ਭਾਰਤ, ਜਿਸ ਨੇ ਮਨ ਜਿੱਤਿਆ ਹੈ ਉਸ ਨੂੰ ਬਨ ਦੀ ਕੀ ਲੋੜ ਹੈ ਅਤੇ ਜਿਸ ਨੇ ਮਨ ਨੂੰ ਨਹੀਂ ਜਿੱਤਿਆ ਉਸ ਨੂੰ ਬਨ ਦਾ ਕੀ ਲਾਭ ਹੈ? ਜਿਥੇ ਕਿਤੇ ਵੀ ਮਨ ਦਾ ਵਿਜੇਤਾ ਰਹਿੰਦਾ ਹੈ, ਉਹ ਥਾਂ ਬਨ ਸਮਾਨ ਹੀ ਹੈ, ਉਹ ਸੰਤ ਆਸ਼ਰਮ ਹੈ', (ਸ਼ਾਂਤੀ ਪਰਵ, 5961)।

'ਸੰਤ, ਭਾਵੇਂ ਉਹ ਗ੍ਰਿਹਿ ਵਿਚ ਰਹਿੰਦਾ ਹੈ ਅਤੇ ਸੁੰਦਰ ਪੁਸ਼ਾਕ ਦਾ ਧਾਰਨੀ ਹੈ, ਜੇ ਜੀਵਨ ਭਰ ਉਸ ਦਾ ਮਨ ਪਵਿੱਤਰ ਤੇ ਪ੍ਰੇਮ ਭਰਪੂਰ ਰਹਿੰਦਾ ਹੈ, ਉਹ ਸਾਰੇ ਪਾਪਾਂ ਤੋਂ ਮੁਕਤਿ ਹੋ ਜਾਂਦਾ ਹੈ', (ਵਨਪਰਵ, 13450)।

'ਤਿੰਨ ਆਸ਼ਰਮ ਧਰਮਾਂ ਦੀ ਪਾਲਣਾ, ਮੋਨ ਰਹਿਣਾ, ਜਟਾਂ ਵਧਾਣਾ, ਮੁੰਡਨ ਕਰਾਉਣਾ, ਛਾਲ ਜਾਂ ਖੱਲ ਪਹਿਰਨਾ, ਨੇਮ-ਵਰਤ ਪਾਲਣਾ, ਅਗਨੀ-ਹੋਤਰ ਜਗ ਕਰਨਾ, ਬਨ-ਵਾਸ ਕਰਨਾ, ਤਪ ਤਪਣਾ—ਇਹ ਸਭ ਕੁਝ ਵਿਅਰਥ ਹੈ, ਜੇ ਮਨ ਨਿਰਮਲ ਨਹੀਂ ਹੈ।'

ਸਮੇਂ ਦੇ ਨਾਲ-ਨਾਲ ਇਹੋ ਜਿਹੇ ਵਿਚਾਰ ਵਧ ਪ੍ਰਚੱਲਿਤ ਹੁੰਦੇ ਗਏ ਅਤੇ ਬੁੱਧਮਤਿ ਦੀ ਵਿਜੈ ਦਾ ਸਾਧਨ ਬਣਦੇ ਗਏ ਕਿਉਂਕਿ ਉਸ ਵਿਚ ਬਾਹਰਲੇ ਕਰਮ-ਕਾਂਡ ਅਤੇ ਚਿੰਨ-ਭੇਖ ਦਾ ਕੋਈ ਗੁਣ ਨਹੀਂ ਸੀ ਸਵੀਕਾਰਿਆ ਜਾਂਦਾ। ਬੁੱਧਮਤਿ ਦੀ ਪੁਸਤਕ ਧੱਮਪਦ (ਨੰ: 141, 142) ਵਿਚ ਸੂਤ੍ਰਾਂ ਦਾ ਪਾਠ ਇਸ ਤਰ੍ਹਾਂ ਹੈ :—

'ਨਗਨ ਰਹਿਣਾ, ਜਟਾਂ ਧਾਰਨਾ, ਗੰਦੇ ਰਹਿਣਾ, ਵਰਤ ਰੱਖਣਾ, ਭੂਈਂ ਤੇ ਸੌਣਾ, ਪਿੰਡੇ ਤੇ ਭਸਮ ਮਲਣਾ—ਇਹ ਉਸ ਪ੍ਰਾਣੀ ਨੂੰ ਨਿਰਮਲ ਨਹੀਂ ਕਰ ਸਕਦੇ ਜਿਸ ਨੇ ਤ੍ਰਿਸ਼ਨਾਂ ਨੂੰ ਨਹੀਂ ਜਿੱਤਿਆ।'

'ਉਹ ਅਸਲ ਵਿਚ ਬ੍ਰਾਹਮਣ, ਸ਼੍ਰਮਣ ਜਾਂ ਭਿਖਸ਼ੂ ਹੈ ਜਿਸ ਨੇ ਭਾਵੇਂ ਸੁੰਦਰ ਬਸਤਰ ਪਹਿਰੇ ਹੋਏ ਹਨ, ਪਰ ਅੰਦਰੋਂ ਸ਼ਾਂਤ, ਮੋਨ, ਸ੍ਵੈ-ਕਾਬੂ ਵਾਲਾ, ਧੀਰਜਵਾਨ ਤੇ ਸ਼ੁੱਧ ਹੈ ਅਤੇ ਕਿਸੇ ਦੀ ਨਿੰਦਾ ਨਹੀਂ ਕਰਦਾ।'

ਇਹ ਸਾਰੇ ਵਿਚਾਰ ਭਾਰਤੀ ਚਿੰਤਕਾਂ ਦੇ ਮਨ ਵਿਚ ਮੁੜ-ਮੁੜ ਕੇ ਆਉਂਦੇ ਰਹੇ ਜਿਵੇਂ ਸਾਨੂੰ ਆਉਂਦੇ ਹਨ ਅਤੇ ਇਨ੍ਹਾਂ ਨੇ ਉਨ੍ਹਾਂ ਦੀਆਂ ਧਾਰਮਿਕ ਤੇ ਮਹਾਂਕਾਵਿਕ ਰਚਨਾਵਾਂ ਵਿਚ

ਸਰਲ ਤੇ ਸੁੰਦਰ ਰੂਪ ਧਾਰਨ ਕੀਤਾ। ਮੈਂ ਇਥੇ ਕੇਵਲ ਮਹਾਂਭਾਰਤ ਦੇ ਉਸ ਵਚਿੱਤਰ ਸੰਬਾਦ ਵਲ ਸੰਕੇਤ ਕਰਦਾ ਹਾਂ ਜਿਸ ਵਿਚ ਸੁਲਾਭਾ ਜਿਸ ਨੇ ਇਕ ਸੁੰਦਰ ਇਸਤ੍ਰੀ ਦਾ ਰੂਪ ਬਣਾਇਆ ਹੋਇਆ ਸੀ ਰਾਜਾ ਜਨਕ ਤੇ ਆਪਣੇ ਆਪ ਨੂੰ ਇਹ ਧੋਖਾ ਦੇਣ ਦਾ ਦੋਸ਼ ਲਗਾਂਦੀ ਹੈ ਕਿ ਉਹ ਪ੍ਰਵਾਨ ਕਰਦਾ ਹੈ ਕਿ ਉਹ ਇਕੋ ਸਮੇਂ ਰਾਜਾ ਤੇ ਜੋਗੀ ਹੋ ਸਕਦਾ ਹੈ ਅਤੇ ਸੰਸਾਰੀ ਤੇ ਤਿਆਗੀ ਬਣ ਸਕਦਾ ਹੈ। ਇਹ ਵੇਦੇਹ ਨਗਰੀ ਦਾ ਉਹੋ ਰਾਜਾ ਜਨਕ ਹੈ ਜੋ ਮਾਣ ਨਾਲ ਕਹਿੰਦਾ ਹੁੰਦਾ ਸੀ ਕਿ ਜੇ ਮਿਥਿਲਾ ਨਗਰੀ ਸੜ ਰਹੀ ਹੋਵੇ ਤਦ ਵੀ ਮੇਰਾ ਕੁਝ ਭਸਮ ਨਹੀਂ ਹੋ ਰਿਹਾ ਹੋਵੇਗਾ। (ਮਹਾਂਭਾਰਤ, ਸ਼ਾਂਤੀ ਪਰਵ, ਅਧਿਆਇ 320)

ਇਹ ਸਭ ਕੁਝ ਹੁੰਦਿਆਂ ਵੀ ਪ੍ਰਾਚੀਨ ਬ੍ਰਾਹਮਣ ਇਸ ਵਿਸ਼ਵਾਸ ਦੇ ਧਾਰਨੀ ਰਹੇ ਕਿ ਪਹਿਲੇ ਤੇ ਦੂਜੇ ਆਸ਼ਰਮ ਉਪਰੰਤ ਜਦੋਂ ਕਿ ਕੋਈ ਪੁਰਖ ਪੰਜਾਹ ਵਰ੍ਹਿਆਂ ਦਾ ਹੋ ਜਾਂਦਾ ਹੈ— ਇਹ ਉਹ ਸਮਾਂ ਹੈ ਜਿਸ ਨੂੰ ਅਸੀਂ ਲੋਕ ਕੰਮ ਦੇ ਮੋਹ ਕਾਰਨ ਜੀਵਨ ਦੇ ਸਭ ਤੋਂ ਚੰਗੇ ਵਰ੍ਹੇ ਗਿਣਦੇ ਹਾਂ—ਉਸ ਨੂੰ ਹੱਕ ਹੈ ਕਿ ਉਹ ਆਰਾਮ ਨਾਲ ਬੈਠੇ ਅਤੇ ਆਪਣੇ ਅੰਦਰ ਝਾਤ ਮਾਰੇ, ਪਿੱਛੇ ਤੇ ਅੱਗੇ ਵਲ ਦੇਖੇ ਤਾਂ ਜੋ ਐਸਾ ਨਾ ਹੋਵੇ ਕਿ ਉਹ ਇਸ ਕਾਰਜ ਤੋਂ ਪਛੜ ਜਾਵੇ।

ਇਸ ਵੇਲੇ ਇਸ ਇਤਿਹਾਸਕ ਜਾਂਚ-ਪੜਤਾਲ ਵਿਚ ਜਾਣਾ ਕੁੱਥਾਂ ਹੋਵੇਗਾ ਕਿ ਇਨ੍ਹਾਂ ਦੋਹਾਂ ਵਿਧਾਨਾਂ ਨੇ ਸੱਚ-ਮੁਚ ਦੀ ਉਨਤੀ, ਸੁੱਚੀ ਸਭਿਅਤਾ ਤੇ ਜੀਵਨ ਦੇ ਅਸਲ ਮੰਤਵ ਦੀ ਪ੍ਰਾਪਤੀ ਵਿਚ ਕੀ ਅੱਗੇਰ ਜਾਂ ਪਿਛੇਰ ਕੀਤੀ ਹੈ। ਪਰ ਮੈਂ ਇਹ ਜ਼ਰੂਰ ਕਹਿੰਦਾ ਹਾਂ ਕਿ ਸਾਨੂੰ, ਜਿਵੇਂ ਕਿ ਸੁਭਾਵਕ ਹੈ, ਉਸ ਗੱਲ ਦੀ ਨਿਖੇਧੀ ਨਹੀਂ ਕਰਨੀ ਚਾਹੀਦੀ ਜੋ ਸਾਡੇ ਲਈ ਓਪਰੀ ਹੈ ਅਤੇ ਉਸ ਨੂੰ ਵਡਿਆਉਣਾ ਨਹੀਂ ਚਾਹੀਦਾ ਜਿਸ ਨਾਲ ਅਸੀਂ ਗਿੱਝੇ ਹੋਏ ਹਾਂ। ਨਿਰਸੰਦੇਹ, ਸਾਡੇ ਵਿਧਾਨਾਇਕਾਂ ਤੇ ਵਡਿੱਕਿਆਂ ਨੇ ਮਹਾਨ ਸੇਵਾਵਾਂ ਕੀਤੀਆਂ ਹਨ; ਪਰ ਬਹੁਤ ਵਾਰੀ, ਭੂਤ ਕਾਲ ਵਿਚ, ਉਨ੍ਹਾਂ ਦੇ ਅਧਿਕਾਰ ਤੇ ਪ੍ਰਭਾਵ ਨੂੰ ਨੌਜਵਾਨ ਹਿਰਦਿਆਂ ਦੀਆਂ ਖੁੱਲ੍ਹੀਆਂ ਡੁੱਲੀਆਂ ਪ੍ਰਵਿਰਤੀਆਂ ਤੇ ਉਮੰਗਾਂ ਨੂੰ ਦਬਾਉਣ ਤੇ ਸਰਦਾਉਣ ਲਈ ਵਰਤਿਆ ਗਿਆ ਹੈ। ਇਹ ਉਕਤੀ ਠੀਕ ਹੋ ਸਕਦੀ ਹੈ ਕਿ ਨੌਜਵਾਨਾਂ ਦੀ ਕਲਪਨਾ ਵਿਚ ਬੁੱਢੇ ਮੂਰਖ ਹੁੰਦੇ ਹਨ ਅਤੇ ਬੁੱਢੇ ਨੌਜਵਾਨਾਂ ਨੂੰ ਮੂਰਖ ਮੰਨਦੇ ਹਨ; ਪਰ ਕੀ ਰਾਜ-ਦਰਬਾਰ ਤੇ ਧਰਮ-ਪ੍ਰਬੰਧ ਵਿਚ ਬਹੁਤ ਸਾਰੇ ਮਹਾਂਪੁਰਸ਼ਾਂ ਬਾਰੇ ਇਹ ਕਹਿਣਾ ਉੱਨਾ ਹੀ ਸੱਚ ਨਹੀਂ ਕਿ ਜਿਸ ਨਿਸਬਤ ਵਿਚ ਉਨ੍ਹਾਂ ਦਾ ਜੋਸ਼ ਤੇ ਭਾਵਾਂ ਦੀ ਤਾਜ਼ਗੀ ਘਟਦੇ ਹਨ, ਉਸੇ ਅਨੁਪਾਤ ਵਿਚ ਉਨ੍ਹਾਂ ਦੇ ਅਧਿਕਾਰ ਤੇ ਪ੍ਰਭਾਵ ਨੇਕੀ ਦੀ ਥਾਂ ਬਦੀ ਲਈ ਵਧਦਾ ਹੈ?

ਸਾਨੂੰ ਯਾਦ ਰੱਖਣਾ ਚਾਹੀਦਾ ਹੈ ਕਿ ਬਾਨਪ੍ਰਸਤ ਆਸ਼ਰਮ ਵਿਚ ਪ੍ਰਵੇਸ਼ ਕਰਨਾ ਕੋਈ ਮਜ਼ਬੂਰੀ ਜਾਂ ਜ਼ੋਰਾ-ਜ਼ੋਰੀ ਨਹੀਂ ਸੀ; ਇਸ ਨੂੰ ਵੱਡਾ ਅਧਿਕਾਰ ਮੰਨਿਆ ਜਾਂਦਾ ਸੀ ਅਤੇ ਕਿਸੇ ਨੂੰ ਜਿਸ ਨੇ ਬ੍ਰਹਮਚਰਜ ਤੇ ਗ੍ਰਹਿਸਤ ਦੇ ਸਾਰੇ ਫ਼ਰਜ਼ਾਂ ਦਾ ਪਾਲਣ ਨਹੀਂ ਸੀ ਕੀਤਾ, ਇਸ ਵਿਚ ਪ੍ਰਵੇਸ਼ ਨਹੀਂ ਸੀ ਹੋਣ ਦਿੱਤਾ ਜਾਂਦਾ। ਇਸ ਦਾ ਭਾਵ ਇਹ ਹੈ ਕਿ ਬ੍ਰਹਮਚਰਜ ਤੇ ਗ੍ਰਸਤ ਦਾ ਜ਼ਬਤ ਮਨੁੱਖੀ ਮਨ ਦੇ ਆਪ-ਹੁਦਰੇ ਤਰੰਗਾਂ ਨੂੰ ਕਾਬੂ ਕਰਨ ਲਈ ਜ਼ਰੂਰੀ ਮੰਨਿਆ ਜਾਂਦਾ ਸੀ। ਬ੍ਰਹਮਚਰਜ ਤੇ ਗ੍ਰਸਤ ਦੇ ਤਿਆਗ ਦੇ ਸਮੇਂ ਵਿਚ ਜੋ ਕਿ ਮਨੁੱਖੀ ਜੀਵਨ ਦਾ ਉੱਤਮ ਸਮਾਂ ਹੁੰਦਾ ਹੈ, ਮਨੁੱਖੀ ਵਿਚਾਰ ਤੇ ਕਰਮ ਨੂੰ ਬੜੀ ਘੱਟ ਖੁੱਲ੍ਹ ਦਿੱਤੀ ਜਾਂਦੀ ਸੀ, ਜੋ ਕੁਝ ਵਿਦਿਆਰਥੀ

ਨੂੰ ਪੜ੍ਹਾਇਆ ਜਾਂਦਾ, ਉਹੋ ਉਸ ਨੂੰ ਮੰਨਣਾ ਪੈਂਦਾ, ਉਸੇ ਤਰ੍ਹਾਂ ਉਸ ਨੂੰ ਪ੍ਰਾਰਥਨਾ ਕਰਨੀ ਪੈਂਦੀ ਅਤੇ ਉਸੇ ਤਰ੍ਹਾਂ ਦੇਵਤਿਆਂ ਦੀ ਪੂਜਾ ਕਰਨੀ ਹੁੰਦੀ। ਵੇਦ ਉਸ ਦੇ ਪਵਿੱਤਰ ਗ੍ਰੰਥ ਹੁੰਦੇ ਸਨ ਅਤੇ ਵੇਦਾਂ ਦੇ ਰੱਬੀ ਬਾਣੀ, ਧੁਰ ਕੀ ਬਾਣੀ ਜਾਂ ਇਲਹਾਮ ਹੋਣ ਦੇ ਅਧਿਕਾਰ ਨੂੰ ਜਿਸ ਸਾਵਧਾਨੀ ਤੇ ਹੁਸ਼ਿਆਰੀ ਨਾਲ ਪੱਖਪੂਰਕ ਹਮਾਇਤੀ ਭਾਰਤੀ ਸਾਹਿਤ ਵਿਚ ਸੁਰੱਖਿਅਤ ਕੀਤਾ ਹੈ ਹੋਰ ਕਿਸੇ ਧਾਰਮਿਕ ਸਾਹਿਤ ਬਾਰੇ ਜਿਸ ਦੀ ਮੈਨੂੰ ਜਾਣਕਾਰੀ ਹੈ, ਇਹ ਗੱਲ ਨਹੀਂ ਕਹੀ ਜਾ ਸਕਦੀ।

ਇਹ ਸਭ ਕੁਝ ਹੁੰਦਿਆਂ ਵੀ, ਜਦੋਂ ਹੀ ਕੋਈ ਪੁਰਸ਼ ਤੀਜੇ ਆਸ਼ਰਮ ਭਾਵ ਬਾਨਪ੍ਰਸਤ ਵਿਚ ਪ੍ਰਵੇਸ਼ ਕਰਦਾ ਸੀ, ਉਦੋਂ ਹੀ ਇਕ ਦਮ, ਉਹ ਸਾਰੇ ਬੰਧਨਾਂ ਤੋਂ ਮੁਕਤ ਕਰ ਦਿੱਤਾ ਜਾਂਦਾ ਸੀ। ਉਹ ਚਾਹੇ ਤਾਂ ਕੁਝ ਸਮਾਂ ਹੋਰ ਬਾਹਰਮੁਖੀ ਪ੍ਰਕ੍ਰਿਆ ਜਾਰੀ ਰੱਖਦਾ, ਪ੍ਰਾਰਥਨਾ ਕਰਦਾ, ਵੇਦ ਪਾਠ ਜੋ ਉਸਨੇ ਬਚਪਨ ਵਿਚ ਕੰਠ ਕੀਤਾ ਹੁੰਦਾ, ਦੁਹਰਾਂਦਾ, ਪਰ ਉਸ ਦਾ ਮੁੱਖ ਪ੍ਰਯੋਜਨ ਆਪਣੇ ਅਨਾਦੀ ਆਤਮ ਸਰੂਪ ਤੇ ਧਿਆਨ ਸਥਿਤ ਕਰਨਾ ਹੁੰਦਾ ਸੀ ਜਿਸ ਬਾਰੇ ਉਪਨਿਸ਼ਦਾਂ ਵਿਚ ਦੱਸਿਆ ਹੋਇਆ ਸੀ। ਜਿਵੇਂ-ਜਿਵੇਂ ਉਸ ਨੂੰ ਬਨ ਆਪਣਾ ਅਸਲ ਘਰ ਪ੍ਰਤੀਤ ਹੁੰਦਾ ਜਾਂਦਾ ਤੇ ਉਹ ਉਸ ਨੂੰ ਜਿਸ ਨੂੰ ਪਹਿਲਾਂ ਉਹ ਆਪਣਾ ਕਹਿੰਦਾ ਸੀ, ਤਿਆਗਦਾ ਜਾਂਦਾ, ਆਪਣੀ ਹਉਮੈ ਨੂੰ ਵੀ ਛੱਡਦਾ ਜਾਂਦਾ ਤੇ ਸਭ ਕਾਸੇ ਨੂੰ ਜੋ ਆਪਣਾ ਪਰ ਨਾਸ਼ਵਾਨ ਜਾਣਦਾ ਸੀ ਅਤੇ ਆਤਮ ਸਰੂਪ ਨੂੰ ਸਤ-ਸਰੂਪ ਵਿਚੋਂ ਲੱਭਦਾ ਸੀ, ਉਸ ਦੇ ਰਵਾਇਤੀ ਤੇ ਬਾਹਰਮੁਖੀ ਧਰਮ ਨੇਮ, ਰਸਮਾਂ, ਵਰਣ, ਜਾਤ ਦੇ ਬੰਧਨ ਕੱਟਦੇ ਜਾਂਦੇ। ਹੁਣ ਵੇਦ ਦਾ ਗਿਆਨ ਉਸ ਲਈ ਅਪਰਾ ਗਿਆਨ ਹੋ ਜਾਂਦਾ; ਅਰਚਾ ਪੂਜਾ ਤੇ ਜੱਗ ਬਾਧਕ ਦਿਸਣ ਲੱਗਦੇ; ਪੁਰਾਤਨ ਪੂਜਯ ਦੇਵਤੇ-ਅਗਨੀ, ਇੰਦ੍ਰ, ਵਰੁਣ, ਵਿਸ਼ਵਕਰਮਾ ਤੇ ਪ੍ਰਜਾਪਤੀ—ਕੇਵਲ ਨਾਮ ਜਾਪਣ ਲੱਗਦੇ। ਕੇਵਲ ਆਤਮਾ ਜਾਂ ਆਤਮ ਸਰੂਪ ਤੇ ਬ੍ਰਹਮ ਜਾਂ ਪਰਮ ਆਤਮਾ ਦਾ ਵਿਚਾਰ ਰਹਿ ਜਾਂਦਾ। ਸਰਵੋਤਮ ਗਿਆਨ ਦਾ ਸਰੂਪ 'ਤਤ ਤ੍ਵਮ'—'ਤੂੰ ਹੀ ਉਹ ਹੈਂ' ਰਹਿ ਜਾਂਦਾ; ਤੂੰ ਤੇਰਾ ਆਪਣਾ ਆਪ, ਤੇਰਾ ਆਪਣਾ ਅਸਲ ਆਪਾ ਜੋ ਤੇਰੇ ਤੋਂ ਨਿਖੇੜਿਆ ਨਹੀਂ ਜਾ ਸਕਦਾ, ਜਦੋਂ ਹੋਰ ਸਭ ਕੁਝ ਜਿਸ ਨੂੰ ਤੂੰ ਆਪਣਾ ਕਹਿੰਦਾ ਸੈਂ, ਲੋਪ ਹੋ ਜਾਂਦਾ ਹੈ; ਜਦੋਂ ਸਭ ਰਚਨਾ ਸੁਪਨੇ ਵਾਂਗ ਬਿਨਸ ਜਾਂਦੀ ਹੈ, ਤਦੋਂ ਤੇਰਾ ਅਸਲ ਆਪਾ ਪਰਮ ਸੱਤ ਵਿਚ ਅਭੇਦ ਹੁੰਦਾ ਹੈ; ਆਤਮਾ ਜਾਂ ਜੋ ਤੇਰਾ ਅੰਦਰਲਾ ਆਪ ਹੈ, ਉਹ ਅਸਲ ਬ੍ਰਹਮ ਹੈ ਜਿਸ ਤੋਂ ਕੁਝ ਸਮੇਂ ਲਈ ਤੂੰ ਜਨਮ ਮਰਨ ਕਾਰਨ ਓਪਰਾ ਹੋ ਗਿਆ ਸੈਂ ਪਰ ਜੋ ਤੈਨੂੰ ਮੁੜ ਗਲਵਕੜੀ ਵਿਚ ਲੈ ਲੈਂਦਾ ਹੈ ਜਦੋਂ ਤੂੰ ਉਸ ਵਲ ਮੁੜਦਾ ਹੈਂ—ਇਹ ਵਿਚਾਰ ਰਹਿ ਜਾਂਦੇ ਹਨ।

## 15. ਸਾਰ

ਇਹ ਹੈ ਉਸ ਲੰਮੇ ਸਫ਼ਰ ਦਾ ਅੰਤ ਜਿਸ ਤੇ ਅਸੀਂ ਤੁਰੇ ਸਾਂ; ਇਹ ਹੈ ਉਹ ਅਸੀਮ ਜਿਸ ਨੂੰ ਅਸੀਂ ਪਹਾੜਾਂ ਤੇ ਦਰਿਆਵਾਂ ਦੇ ਪਿਛੇ ਪਰਦੇ ਵਤ, ਸੂਰਜ ਤੇ ਆਕਾਸ਼ ਵਿਚ, ਅਨੰਤ ਊਸ਼ਾ ਵਿਚ, ਸਵਰਗ ਵਿਚ ਸਥਿਤ ਪਿਤਾ ਦੇ ਰੂਪ ਵਿਚ, ਵਿਸ਼ਵਕਰਮਾ ਜੋ ਸਭ ਕਾਸੇ ਦਾ ਕਰਤਾ ਹੈ ਦੇ ਰੂਪ ਵਿਚ, ਪ੍ਰਜਾਪਤੀ ਜੋ ਸਭ ਜੀਵਾਂ ਦਾ ਸੁਆਮੀ ਹੈ ਦੇ ਰੂਪ ਵਿਚ ਦੇਖਦੇ ਰਹੇ ਤੇ ਹੁਣ ਉਹ ਆਪਣੇ ਉੱਚਤਮ ਤੇ ਸ਼ੁੱਧਤਮ ਰੂਪ ਵਿਚ ਜਿਥੋਂ ਤੱਕ ਭਾਰਤੀ ਬੌਧਿਕਤਾ ਪੁੱਜ

ਸਕੀ ਹੈ, ਪ੍ਰਗਟ ਹੈ। ਫਿਰ ਵੀ ਉਨ੍ਹਾਂ ਆਪ ਤੋਂ ਪੁਛਿਆ ਕਿ ਕੀ ਅਸੀਂ ਉਸ ਦੀ ਪਰਿਭਾਸ਼ਾ ਨਿਸ਼ਚਿਤ ਕਰ ਸਕਦੇ ਹਾਂ ਜਾਂ ਉਸ ਨੂੰ ਪੂਰੀ ਤਰ੍ਹਾਂ ਸਮਝ ਸਕਦੇ ਹਾਂ। ਨਹੀਂ, ਉਨ੍ਹਾਂ ਦਾ ਉੱਤਰ ਸੀ ਕਿ ਅਸੀਂ ਉਸ ਨੂੰ ਕੇਵਲ ਨੇਤੀ, ਨੇਤੀ ਹੀ ਕਹਿ ਸਕਦੇ ਹਾਂ। ਨਹੀਂ, ਨਹੀਂ ਉਹ ਇਹ ਨਹੀਂ ਹੈ। ਉਹ ਉਹ ਵੀ ਨਹੀਂ ਹੈ, ਉਹ ਰਚਨਹਾਰ ਨਹੀਂ ਹੈ, ਪਿਤਾ ਨਹੀਂ ਹੈ, ਆਕਾਸ਼ ਜਾਂ ਸੂਰਜ ਨਹੀਂ ਹੈ, ਦਰਿਆ ਨਹੀਂ ਹੈ ਜਾਂ ਪਰਬਤ ਨਹੀਂ ਹੈ। ਜੋ ਨਾਮ ਭੀ ਅਸਾਂ ਉਸ ਨੂੰ ਦਿੱਤਾ ਹੈ, ਉਹ ਉਹ ਨਹੀਂ ਹੈ। ਅਸੀਂ ਉਸ ਨੂੰ ਜਾਣ ਨਹੀਂ ਸਕਦੇ, ਨਾ ਹੀ ਉਸ ਦਾ ਨਾਮ ਰੱਖ ਸਕਦੇ ਹਾਂ, ਪਰ ਅਸੀਂ ਉਸ ਨੂੰ ਅਨੁਭਵ ਕਰ ਸਕਦੇ ਹਾਂ; ਅਸੀਂ ਉਸ ਨੂੰ ਜਾਣ ਨਹੀਂ ਸਕਦੇ, ਪਰ ਉਸ ਨੂੰ ਪਛਾਣ ਸਕਦੇ ਹਾਂ; ਜੇ ਅਸੀਂ ਉਸ ਨੂੰ ਇਕ ਵਾਰੀ ਮਿਲ ਪਈਏ, ਫਿਰ ਅਸੀਂ ਉਸ ਤੋਂ ਵਿਛੜ ਨਹੀਂ ਸਕਦੇ। ਮਿਲਾਪ ਵਿਚ ਸ਼ਾਂਤੀ ਹੈ, ਮੁਕਤੀ ਹੈ, ਅਨੰਦ ਹੈ। ਭਾਰਤੀ ਲੋਕ ਸਬਰ-ਸੰਤੋਖ਼ ਵਿਚ ਉਡੀਕ ਕਰਦੇ ਤਾਂ ਜੋ ਮੌਤ ਉਨ੍ਹਾਂ ਨੂੰ ਮੁਕਤਿ ਕਰ ਦੇਵੇ; ਉਹ ਆਪਣੀ ਆਯੂ ਨੂੰ ਲੰਮਾ ਕਰਨ ਦਾ ਕੋਈ ਉਪਰਾਲਾ ਨਹੀਂ ਸਨ ਕਰਦੇ, ਪਰ ਉਹ ਆਪਣਾ ਅੰਤ ਆਪ ਕਰਨਾ ਵੀ ਗ਼ਲਤ ਸਮਝਦੇ ਸਨ। ਉਹ ਉਸ ਦਸ਼ਾ ਨੂੰ ਪਹੁੰਚ ਗਏ ਹੁੰਦੇ ਸਨ ਜਿਸ ਨੂੰ ਧਰਤੀ ਤੇ ਹੀ ਅਮਰ ਜੀਵਨ ਕਿਹਾ ਜਾਂਦਾ ਸੀ ਅਤੇ ਉਨ੍ਹਾਂ ਨੂੰ ਵਿਸ਼ਵਾਸ ਹੁੰਦਾ ਸੀ ਕਿ ਕੋਈ ਹੋਰ ਜਨਮ ਤੇ ਮਰਨ ਉਨ੍ਹਾਂ ਨੂੰ ਉਸ ਪਰਮ-ਸੱਤਾ ਤੋਂ ਵਿਛੋੜ ਨਹੀਂ ਸਕੇਗਾ ਜਿਸ ਨੂੰ ਉਨ੍ਹਾਂ ਪ੍ਰਾਪਤ ਕਰ ਲਿਆ ਸੀ।

ਫਿਰ ਵੀ ਉਹ ਆਪਣੀ ਹਸਤੀ ਦੇ ਵਿਨਾਸ਼ ਦੇ ਵਿਸ਼ਵਾਸੀ ਨਹੀਂ ਸਨ। ਉਸ ਸੰਬਾਦ ਦਾ ਧਿਆਨ ਕਰੋ ਜਿਸ ਵਿਚ ਇੰਦ੍ਰ ਨੂੰ ਸਬਰ-ਸੰਤੋਖ਼ ਨਾਲ ਆਤਮ ਸਰੂਪ ਦਾ ਗਿਆਨ ਪ੍ਰਾਪਤ ਕਰਦੇ ਦਿਖਾਇਆ ਗਿਆ ਸੀ। ਉਹ ਪਹਿਲਾਂ ਪਾਣੀ ਵਿਚ ਪੈ ਰਹੇ ਆਪਣੇ ਪਰਛਾਵੇਂ ਵਿਚੋਂ ਆਤਮ-ਸਰੂਪ ਨੂੰ ਲੱਭਦਾ ਹੈ; ਫਿਰ ਆਤਮਾ ਦੀ ਸੁਪਨ ਅਵਸਥਾ ਵਿਚੋਂ, ਫਿਰ ਸਖੋਪਤੀ ਦੀ ਅਵਸਥਾ ਵਿਚੋਂ ਲੱਭਦਾ ਹੈ। ਪਰ ਉਸ ਦੀ ਤਸੱਲੀ ਤਦ ਨਹੀਂ ਹੁੰਦੀ ਤੇ ਉਹ ਕਹਿੰਦਾ ਹੈ : 'ਨਹੀਂ, ਇਹ ਨਹੀਂ ਹੋ ਸਕਦਾ; ਕਿਉਂਕਿ ਸੁੱਤੇ ਹੋਏ ਨੂੰ ਆਪਣੇ ਆਪ ਦਾ ਪਤਾ ਨਹੀਂ ਹੁੰਦਾ ਕਿ ਇਹ ਮੈਂ ਹਾਂ, ਨਾ ਹੀ ਉਸ ਨੂੰ ਹੋਰ ਵਸਤਾਂ ਦਾ ਪਤਾ ਹੁੰਦਾ ਹੈ। ਸੁੱਤੇ ਹੋਏ ਦੀ ਹਸਤੀ ਪੂਰੀ ਤਰ੍ਹਾਂ ਮਿਟ ਚੁੱਕੀ ਹੁੰਦੀ ਹੈ। ਇਹ ਤੇ ਕੁਝ ਵੀ ਨਾ ਹੋਇਆ।'

ਪਰ ਉਸ ਦਾ ਗੁਰੂ ਕੀ ਉੱਤਰ ਦਿੰਦਾ ਹੈ? ਉਹ ਕਹਿੰਦਾ ਹੈ, 'ਇਹ ਸਰੀਰ ਨਾਸ਼ਵਾਨ ਹੈ ਅਤੇ ਸਦਾ ਮੌਤ ਦੇ ਪੰਜੇ ਵਿਚ ਹੈ, ਪਰ ਇਹ ਉਸ ਆਤਮਾ ਦਾ ਟਿਕਾਣਾ ਹੈ ਜੋ ਅਬਿਨਾਸ਼ੀ ਹੈ ਅਤੇ ਅਸੀਰੀਰੀ ਹੈ ਹੈ। ਜਦੋਂ ਉਹ ਸਰੀਰਧਾਰੀ ਹੁੰਦਿਆਂ ਆਪਣੇ ਆਪ ਨੂੰ ਸਰੀਰ ਮੰਨ ਬੈਠਦਾ ਹੈ, ਤਦ ਉਹ ਸੁਖ-ਦੁਖ ਦਾ ਅਨੁਭਵ ਕਰਦਾ ਹੈ। ਜਦੋਂ ਤੀਕ ਉਹ ਇਸ ਤਰ੍ਹਾਂ ਦਾ ਸਰੀਰਧਾਰੀ ਹੈ, ਉਹ ਸੁਖ-ਦੁਖ ਤੋਂ ਬਚ ਨਹੀਂ ਸਕਦਾ। ਪਰ ਜਦੋਂ ਉਹ ਇਸ ਤਰ੍ਹਾਂ ਸਰੀਰਧਾਰੀ ਨਹੀਂ ਰਹਿੰਦਾ (ਤੇ ਆਪਣੇ ਆਪ ਨੂੰ ਸਰੀਰ ਤੋਂ ਭਿੰਨ ਸਮਝਦਾ ਹੈ) ਤਦ ਨਾ ਉਸ ਨੂੰ ਸੁਖ, ਨਾ ਦੁਖ ਪੋਂਹਦਾ ਹੈ।'

ਇਹ ਆਤਮ ਸਰੂਪ, ਅਡੋਲ ਆਤਮਾ ਜਾਂ ਪਰਮ ਪੁਰਖ, ਨਾਸ਼ ਨਹੀਂ ਹੁੰਦਾ, ਇਹ ਫਿਰ ਆਪਣਾ ਰੂਪ ਧਾਰਨ ਕਰਦਾ ਹੈ; ਇਹ ਦਰਸ਼ਕ ਦੇ ਰੂਪ ਵਿਚ ਅਤੇ ਆਪਣੇ ਜਨਮ ਸਮੇਂ ਮਿਲੇ ਸਰੀਰ ਨੂੰ ਮੁੜ ਕਦੇ ਚੇਤੇ ਨਹੀਂ ਕਰਦਾ। ਉਹ ਆਤਮਾ ਹੀ ਅੱਖ ਦੀ ਹਸਤੀ ਹੈ, ਅੱਖ ਆਪ ਤੇ ਕੇਵਲ ਇਕ ਸਾਧਨ ਮਾਤਰ ਹੈ। ਉਹ ਜਾਣਦਾ ਹੈ ਕਿ ਮੈਂ ਇਹ ਕਹਾਂਗਾ, ਇਹ ਸੁਣਾਂਗਾ, ਇਹ

ਚਿਤਵਾਂਗਾ, ਉਹ ਆਤਮਾ ਹੈ, ਜੀਭ, ਕੰਨ ਤੇ ਮਨ ਤਾਂ ਕੇਵਲ ਜੰਤਰ ਹਨ। ਮਨ ਆਤਮਾ ਦੀ ਪਾਰਦਰਸ਼ੀ ਅੱਖ ਹੈ ਅਤੇ ਇਸ ਪਾਰਦਰਸ਼ੀ ਅੱਖ ਦੁਆਰਾ ਆਤਮਾ ਉਹ ਸਭ ਕੁਝ ਦੇਖਦਾ ਹੈ ਜੋ ਕਿ ਸੁੰਦਰ ਹੈ ਅਤੇ ਉਸ ਦਾ ਅਨੰਦ ਮਾਣਦਾ ਹੈ।'

ਇਥੋਂ ਇਹ ਸਿੱਧ ਹੈ ਕਿ ਹਸਤੀ ਦਾ ਵਿਨਾਸ਼ ਉਹ ਅੰਤਮ ਨਿਸ਼ਾਨਾ ਜਾਂ ਆਦਰਸ਼ ਨਹੀਂ ਸੀ ਜਿਸ ਨੂੰ ਭਾਰਤੀ ਬਾਨਪ੍ਰਸਤ ਆਪਣੇ ਦਰਸ਼ਨ ਜਾਂ ਧਰਮ ਦੇ ਰੂਪ ਵਿਚ ਲੱਭ ਰਹੇ ਸਨ। ਆਪਣੇ ਆਪ ਦੀ ਸੋਝੀ ਉਪਰੰਤ ਵੀ ਆਤਮਾ ਕਾਇਮ ਰਹਿੰਦਾ ਹੈ। ਬਸ, ਅਸੀਂ ਉਹ ਕੁਝ ਨਹੀਂ ਹੁੰਦੇ ਜੋ ਅਸੀਂ ਦਿਸਦੇ ਹਾਂ; ਅਸੀਂ ਉਹ ਕੁਝ ਹੁੰਦੇ ਹਾਂ ਜੋ ਅਸੀਂ ਆਪਣੇ ਆਪ ਨੂੰ ਸਮਝਦੇ ਹਾਂ। ਜੇ ਰਾਜੇ ਦਾ ਪੁੱਤਰ ਗੁੰਮ ਜਾਏ ਅਤੇ ਸ਼ੂਦਰ ਦੇ ਪੁੱਤਰ ਦੇ ਰੂਪ ਵਿਚ ਪਲਦਾ ਰਹੇ, ਉਹ ਸ਼ੂਦਰ ਹੀ ਹੋਵੇਗਾ। ਪਰ ਜਦੋਂ ਹੀ ਕੋਈ ਮਿੱਤਰ ਉਸ ਨੂੰ ਦੱਸਦਾ ਹੈ ਉਹ ਕੌਣ ਹੈ, ਉਹ ਨਾ ਕੇਵਲ ਆਪਣੇ ਆਪ ਨੂੰ ਰਾਜਕੁਮਾਰ ਜਾਣ ਲੈਂਦਾ ਹੈ, ਸਗੋਂ ਰਾਜਕੁਮਾਰ ਹੋ ਜਾਂਦਾ ਹੈ ਅਤੇ ਆਪਣੇ ਪਿਤਾ ਦੀ ਗੱਦੀ ਤੇ ਬੈਠਦਾ ਹੈ। ਇਹੋ ਹਾਲ ਸਾਡਾ ਹੈ। ਜਦੋਂ ਤੀਕ ਅਸੀਂ ਆਪਣੇ ਆਪ ਨੂੰ ਨਹੀਂ ਜਾਣਦੇ, ਅਸੀਂ ਉਹੋ ਕੁਝ ਹਾਂ ਜੋ ਅਸੀਂ ਦਿਸਦੇ ਹਾਂ। ਪਰ ਜਦੋਂ ਇਕ ਦਿਆਲੂ ਮਿੱਤਰ ਮਿਲ ਜਾਂਦਾ ਹੈ ਅਤੇ ਸਾਨੂੰ ਦਸ ਦਿੰਦਾ ਹੈ ਕਿ ਅਸੀਂ ਸੱਚਮੁਚ ਕੀ ਹਾਂ ਤਦ ਅਸੀਂ ਅੱਖ ਫਰਕੇ ਵਿਚ ਹੀ ਬਦਲ ਜਾਂਦੇ ਹਾਂ, ਸਾਨੂੰ ਹੋਸ਼ ਆ ਜਾਂਦੀ ਹੈ, ਸਾਨੂੰ ਆਪਣੀ ਸੋਝੀ ਹੋ ਜਾਂਦੀ ਹੈ, ਅਸੀਂ ਆਪਣੇ ਅਸਲ ਸਰੂਪ ਵਿਚ ਆ ਜਾਂਦੇ ਹਾਂ ਜਿਵੇਂ ਕਿ ਜਦੋਂ ਨੌਜਵਾਨ ਰਾਜਕੁਮਾਰ ਨੂੰ ਆਪਣੇ ਪਿਤਾ ਦਾ ਪਤਾ ਲੱਗ ਗਿਆ, ਉਹ ਆਪ ਹੀ ਰਾਜਾ ਹੋ ਗਿਆ।

### 16. ਧਾਰਮਿਕ ਚਿੰਤਨ ਦੇ ਪੱਖ

ਹੁਣ ਤੀਕ ਜੋ ਵਿਚਾਰ ਹੋਈ ਹੈ ਉਸ ਵਿਚ ਅਸਾਂ ਇਕ ਧਰਮ ਨੂੰ ਪੜਾ, ਪੜਾ ਤੋਂ ਵਿਕਾਸ ਕਰਦਿਆਂ ਦੇਖਿਆ ਹੈ, ਉਸ ਨੂੰ ਸਰਲ ਬਚਗਾਨਾਂ ਪ੍ਰਾਰਥਨਾ ਦੀ ਦਸ਼ਾ ਤੋਂ ਅਤਿ ਉੱਚੀਆਂ ਅਧਿਆਤਮਿਕ ਭਾਵਨਾਵਾਂ ਤੀਕ ਜਾਂਦਿਆਂ ਦੇਖਿਆ ਹੈ। ਵੇਦ ਦੇ ਆਮ ਸੂਕਤਾਂ ਵਿਚ ਅਸੀਂ ਬਚਪਨ ਨੂੰ ਦੇਖ ਸਕਦੇ ਹਾਂ; ਬ੍ਰਾਹਮਣ ਗ੍ਰੰਥਾਂ ਅਤੇ ਉਨ੍ਹਾਂ ਦੇ ਯੱਗਾਂ, ਘਰੋਗੀ ਤੇ ਨੈਤਿਕ ਨੇਮਾਂ ਵਿਚ ਧਰਮ ਦੀ ਜਵਾਨੀ ਹੈ; ਉਪਨਿਸ਼ਦਾਂ ਵਿਚ ਵੈਦਿਕ ਧਰਮ ਦਾ ਬੁੱਢੇਪਾ ਹੈ। ਸਾਨੂੰ ਗੱਲ ਦੀ ਸਮਝ ਚੰਗੇਰੀ ਆ ਸਕਦੀ ਜੇ ਭਾਰਤੀ ਮਨ ਦੀ ਇਤਿਹਾਸਕ ਪ੍ਰਗਤੀ ਦੇ ਨਾਲ-ਨਾਲ, ਬ੍ਰਾਹਮਣ ਗ੍ਰੰਥਾਂ ਦੀ ਪਰਪਕਤਾ ਤੇ ਪੁੱਜਦਿਆਂ ਹੀ ਭਾਰਤੀ ਬਚਗਾਨਾਂ ਪ੍ਰਾਰਥਨਾਵਾਂ ਛੱਡ ਦਿੰਦੇ; ਇਸ ਤਰ੍ਹਾਂ ਜਦੋਂ ਉਨ੍ਹਾਂ ਨੂੰ ਯੱਗਾਂ ਦੀ ਨਿਰਾਰਥਕਤਾ ਦੇ ਅਸਲ ਸਰੂਪ ਦਾ ਗਿਆਨ ਹੋ ਗਿਆ ਸੀ, ਤਦ ਇਨ੍ਹਾਂ ਯੱਗਾਂ ਦੀ ਥਾਂ ਉਪਨਿਸ਼ਦਾਂ ਦਾ ਸ੍ਰੇਸ਼ਟ ਤੇ ਮਹਾਨ ਧਰਮ ਲੈ ਲੈਂਦਾ। ਪਰ ਇਹ ਇਸ ਤਰ੍ਹਾਂ ਨਹੀਂ ਹੋਇਆ। ਹਰ ਧਾਰਮਿਕ ਵਿਚਾਰ ਜੋ ਇਕ ਵਾਰੀ ਭਾਰਤ ਵਿਚ ਪ੍ਰਚੱਲਿਤ ਹੋ ਗਿਆ ਅਤੇ ਜੋ ਬਜ਼ੁਰਗਾਂ ਤੋਂ ਇਕ ਵਾਰੀ ਪਵਿੱਤਰ ਪਿਤਾ-ਪੁਰਖੀ ਯਾਦਗਾਰ ਦੇ ਰੂਪ ਵਿਚ ਅਗਲੀਆਂ ਪੀੜ੍ਹੀਆਂ ਨੂੰ ਪਹੁੰਚ ਗਿਆ, ਉਸ ਨੂੰ ਸੁਰੱਖਿਅਤ ਰੱਖਿਆ ਗਿਆ ਅਤੇ ਤਿੰਨਾਂ ਹੀ ਇਤਿਹਾਸਕ ਪੜਾਵਾਂ ਕੌਮ ਦੇ ਬਚਪਨ, ਜੁਆਨੀ ਤੇ ਬੁੱਢੇਪੇ ਦੇ ਵਿਚਾਰਾਂ ਨੂੰ ਹਰ ਇਕ ਮਨੁੱਖ ਦੇ ਜੀਵਨ ਵਿਚ ਤਿੰਨ ਆਸ਼ਰਮਾਂ ਦੇ ਰੂਪ ਵਿਚ ਸਦੀਵੀ ਕਾਲ ਲਈ ਲਾਭਦਾਇਕ ਬਣਾ ਲਿਆ ਗਿਆ। ਕੇਵਲ ਇਸ ਤਰ੍ਹਾਂ ਹੀ ਅਸੀਂ ਦੱਸ ਸਕਦੇ ਹਾਂ ਕਿ ਕਿਵੇਂ

ਇਕੋ ਹੀ ਧਰਮ ਗ੍ਰੰਥ ਜਾਂ ਨੇਮਾਵਲੀ ਭਾਵ ਵੇਦ ਵਿਚ, ਨਾ ਕੇਵਲ ਧਾਰਮਿਕ ਵਿਚਾਰਾਂ ਦੇ ਵਿਭਿੰਨ ਪੱਖਾਂ ਨੂੰ, ਸਗੋਂ ਇਕ ਦੂਜੇ ਤੋਂ ਬਿਲਕੁਲ ਉਲਟ ਤੇ ਵਿਰੋਧੀ ਵਿਚਾਰਾਂ ਨੂੰ ਇਕੱਤਰ ਕੀਤਾ ਹੋਇਆ ਹੈ। ਜਿਨ੍ਹਾਂ ਨੂੰ ਵੇਦ ਦੇ ਸਰਲ ਸੂਕਤਾਂ ਵਿਚ ਦੇਵ ਮੰਨਿਆ ਗਿਆ ਹੈ, ਉਹ ਕਿਸੇ ਤਰ੍ਹਾਂ ਵੀ ਦੇਵ ਕਹੇ ਜਾਣ ਦੇ ਯੋਗ ਨਹੀਂ ਰਹਿ ਜਾਂਦੇ ਜਦੋਂ ਬ੍ਰਾਹਮਣ ਗ੍ਰੰਥਾਂ ਵਿਚ ਪ੍ਰਜਾਪਤੀ ਜੋ ਸਾਰੇ ਜੀਵਾਂ ਦਾ ਸੁਆਮੀ ਮੰਨਿਆ ਗਿਆ ਹੈ, ਪ੍ਰਗਟ ਹੁੰਦਾ ਹੈ ਅਤੇ ਉਹ ਬਿਲਕੁਲ ਹੀ ਦੇਵਤਾ ਨਹੀਂ ਰਹਿ ਜਾਂਦੇ ਜਦੋਂ ਉਪਨਿਸ਼ਦਾਂ ਵਿਚ ਬ੍ਰਹਮ ਨੂੰ ਸਭ ਕਾਸੇ ਦਾ ਕਾਰਨ ਮੰਨਿਆ ਜਾਂਦਾ ਹੈ ਅਤੇ ਆਤਮ ਸਰੂਪ ਨੂੰ ਪਰਮ ਆਤਮਾ ਦੀ ਚਿਣਗ ਹੀ ਸਮਝ ਲਿਆ ਜਾਂਦਾ ਹੈ।

ਇਹ ਪ੍ਰਾਚੀਨ ਧਰਮ ਸੈਂਕੜੇ, ਸਗੋਂ ਹਜ਼ਾਰਾਂ ਸਾਲ ਦ੍ਰਿੜਤਾ ਨਾਲ ਕਾਇਮ ਰਿਹਾ, ਜਾਂ, ਜੇ ਕਦੇ ਇਸ ਦੀ ਪਕੜ ਢਿੱਲੀ ਹੋਈ ਤਦ ਇਸ ਨੇ ਫਿਰ ਆਪਣੀ ਪਦਵੀ ਪ੍ਰਾਪਤ ਕਰ ਲਈ। ਸਮੇਂ ਤੇ ਹਾਲਾਤ ਅਨੁਸਾਰ ਇਹ ਬਦਲਦਾ ਰਿਹਾ ਤੇ ਇਸ ਤਰ੍ਹਾਂ ਕਈ ਬੜੇ ਵਚਿੱਤਰ ਤੇ ਅਢੁੱਕਵੇਂ ਤੱਤ ਇਸ ਵਿਚ ਸਮਾ ਗਏ। ਪਰ ਅੱਜ ਵੀ ਬ੍ਰਾਹਮਣੀ ਪਰਿਵਾਰ ਹਨ ਜਿਨ੍ਹਾਂ ਨੇ ਆਪਣੇ ਜੀਵਨ ਨੂੰ, ਜਿਥੋਂ ਤੱਕ ਸੰਭਵ ਹੈ, ਸ਼ਰੁਤੀ ਜਿਸ ਦਾ ਸੰਕਲਨ ਵੇਦ ਵਿਚ ਹੈ ਅਤੇ ਸਿਮ੍ਰਿਤੀ ਦੇ ਨੇਮਾਂ ਜਾਂ ਜੁਗਾਂ ਤੋਂ ਤੁਰੀ ਆ ਰਹੀ ਪਰੰਪਰਾ, ਦੇ ਅਨੁਸਾਰ ਅਨੁਸ਼ਾਸਿਤ ਕੀਤਾ ਹੋਇਆ ਹੈ।

ਹੁਣ ਵੀ ਬ੍ਰਾਹਮਣੀ ਪਰਿਵਾਰ ਹਨ ਜਿਨ੍ਹਾਂ ਵਿਚ ਪੁੱਤਰ ਪ੍ਰਾਚੀਨ ਸ਼ੂਕਤਾਂ ਨੂੰ ਕੰਠ ਕਰ ਰਿਹਾ ਹੈ ਅਤੇ ਪਿਤਾ ਆਪਣੇ ਨਿਸ਼ਚਿਤ ਧਰਮ ਦਾ ਪਾਲਣ ਤੇ ਪੂਜਾ ਅਰਚਾ ਦਿਨ ਰਾਤ ਕਰ ਰਿਹਾ ਹੈ, ਜਦੋਂ ਕਿ ਦਾਦਾ, ਉਸੇ ਪਿੰਡ ਵਿਚ ਹੀ ਰਹਿੰਦਾ ਹੋਇਆ, ਇਸ ਸਭ ਕੁਝ ਨੂੰ ਰਸਮਾਂ ਰੀਤਾਂ ਨੂੰ ਨਿਰਮੂਲ ਮੰਨਦਾ ਹੈ ਅਤੇ ਵੈਦਿਕ ਦੇਵਤਿਆਂ ਨੂੰ ਕੇਵਲ ਨਾਮਾਂ ਤੋਂ ਪਰੇ ਹੋਰ ਕੁਝ ਨਹੀਂ ਸਮਝਦਾ ਅਤੇ ਕੇਵਲ ਸਰਵੋਤਮ ਗਿਆਨ ਵਿਚ ਸ਼ਾਂਤੀ ਦੀ ਤਲਾਸ਼ ਕਰ ਰਿਹਾ ਹੈ ਜਿਸ ਨੂੰ ਕਿ ਉਹ ਸਰਵੋਤਮ ਧਰਮ, ਵੇਦਾਂਤ ਜਾਂ ਵੇਦਾਂ ਦੀ ਪੂਰਣਤਾ ਦਾ ਅੰਤਮ ਰੂਪ ਮੰਨਦਾ ਹੈ।

ਇਨ੍ਹਾਂ ਤਿੰਨਾਂ ਹੀ ਪੀੜ੍ਹੀਆਂ ਨੇ ਇਕ ਦੂਜੇ ਨਾਲ ਸ਼ਾਂਤੀ ਪੂਰਵਕ ਰਹਿਣਾ ਸਿੱਖ ਲਿਆ ਹੈ। ਦਾਦਾ ਭਾਵੇਂ ਵਧ ਗਿਆਨਵਾਨ ਹੈ, ਆਪਣੇ ਪੁੱਤਰ ਜਾਂ ਪੋਤਰੇ ਨੂੰ ਘ੍ਰਿਣਾ ਨਹੀਂ ਕਰਦਾ, ਉਨ੍ਹਾਂ ਤੇ ਦੰਭੀ ਹੋਣ ਦਾ ਸ਼ੱਕ ਕਰਨਾ ਤੇ ਦੂਰ ਦੀ ਗੱਲ ਹੈ। ਉਹ ਜਾਣਦਾ ਹੈ ਕਿ ਉਨ੍ਹਾਂ ਦੇ ਬੰਧਨ ਕੱਟੇ ਜਾਣ ਦਾ ਸਮਾਂ ਆ ਜਾਵੇਗਾ ਅਤੇ ਉਹ ਇਹ ਨਹੀਂ ਚਾਹੁੰਦਾ ਕਿ ਉਹ ਅਗਾਊ ਹੀ ਉਸ ਪੱਧਰ ਤੇ ਪੁੱਜ ਜਾਣ। ਨਾ ਹੀ ਪੁੱਤਰ, ਜੋ ਆਪਣੇ ਸ਼ਰਧਾ ਦੇ ਸੂਤਰਾਂ ਦੇ ਬੰਧਨ ਵਿਚ ਹੈ ਅਤੇ ਜੋ ਪੂਰੀ ਕਰੜਾਈ ਨਾਲ ਪੁਰਾਤਨ ਰੀਤਾਂ ਨੂੰ ਪੂਰੇ ਵੇਰਵੇ ਸਹਿਤ ਨਿਭਾ ਰਿਹਾ ਹੈ, ਪਿਤਾ ਬਾਰੇ ਖਰਵੇ ਸ਼ਬਦ ਵਰਤਦਾ ਹੈ। ਉਹ ਜਾਣਦਾ ਹੈ ਕਿ ਪਿਤਾ ਇਸੇ ਤੰਗ ਰਸਤੇ ਥਾਈਂ ਲੰਘਿਆ ਹੈ, ਪਰ ਉਹ ਉਸ ਨੂੰ ਪ੍ਰਾਪਤ ਹੋਈ ਸੁਤੰਤਰਤਾ ਤੇ ਵਿਚਾਰਾਂ ਦੀ ਖੁੱਲ੍ਹ ਤੇ ਵਿਸ਼ਾਲਤਾ ਦਾ ਦੋਖੀ ਨਹੀਂ ਹੈ।

ਕੀ ਇਹ ਵੀ ਅਨੇਕ ਸਿੱਖਿਆਵਾਂ ਵਿਚੋਂ ਇਕ ਸਿੱਖਿਆ ਨਹੀਂ ਜੋ ਕਿ ਧਰਮ ਦਾ ਇਤਿਹਾਸਕ ਅਧਿਐਨ ਸਾਨੂੰ ਸਿਖਾ ਸਕਦਾ ਹੈ?

ਜਦੋਂ ਅਸੀਂ ਦੇਖਦੇ ਹਾਂ ਕਿ ਕਿਵੇਂ ਭਾਰਤ ਵਿਚ ਪ੍ਰਾਚੀਨ ਕਾਲ ਵਿਚ ਅਗਨੀ ਦੇਵਤਾ ਦੀ ਪੂਜਾ ਕਰਨ ਵਾਲੇ ਇੰਦ੍ਰ ਜੋ ਕਿ ਬਰਖਾ ਦਾ ਦੇਵਤਾ ਹੈ ਦੀ ਪੂਜਾ ਕਰਨ ਵਾਲਿਆਂ ਨਾਲ ਮਿਲ ਕੇ ਰਹਿੰਦੇ ਸਨ; ਜਾਂ ਪ੍ਰਜਾਪਤੀ ਜੋ ਜੀਵਾਂ ਦਾ ਸੁਆਮੀ ਹੈ ਦੀ ਉਪਾਸ਼ਨਾ ਕਰਨ ਵਾਲੇ ਉਨ੍ਹਾਂ ਨੂੰ ਘ੍ਰਿਣਾ ਨਹੀਂ ਸਨ ਕਰਦੇ ਜੋ ਕਿ ਅਲਪ ਦੇਵਤਿਆਂ ਦੀ ਪੂਜਾ ਕਰਦੇ ਸਨ; ਜਾਂ ਉਹ ਵੀ ਸਨ ਜਿਨ੍ਹਾਂ ਨੂੰ ਸੂਝ ਹੋ ਗਈ ਸੀ ਕਿ ਦੇਵਤੇ ਕੇਵਲ ਪਰਮ ਸੱਤਾ ਦੇ ਨਾਮ ਹੀ ਹਨ ਪਰ ਇਹ ਨਾ ਉਨ੍ਹਾਂ ਦੇਵਤਿਆਂ ਨੂੰ ਫਿਟਕਾਰਦੇ ਸਨ ਨਾ ਉਨ੍ਹਾਂ ਦੇ ਮੰਦਰ ਤੋੜਦੇ ਸਨ ਜਿਨ੍ਹਾਂ ਦੇ ਪਹਿਲਾਂ ਇਹ ਵੀ ਉਪਾਸ਼ਕ ਸਨ—ਕੀ ਅਸੀਂ ਪ੍ਰਾਚੀਨ ਵੈਦਿਕ ਭਾਰਤੀਆਂ ਤੋਂ ਕੁਝ ਸਿੱਖਿਆ ਗ੍ਰਹਿਣ ਨਹੀਂ ਕਰ ਸਕਦੇ, ਭਾਵੇਂ ਅਸੀਂ ਕਈ ਹਾਲਤਾਂ ਵਿਚ ਜਿਤਨੇ ਸਿਆਣੇ ਉਹ ਸਨ ਜਾਂ ਹੋਣਗੇ ਉਸ ਤੋਂ ਬਹੁਤ ਵਧ ਚੰਗੇਰੇ, ਸਿਆਣੇ ਤੇ ਗਿਆਨਵਾਨ ਹੋਵੀਏ?

ਮੇਰਾ ਇਹ ਭਾਵ ਨਹੀਂ ਕਿ ਅਸੀਂ ਬਿਨਾਂ ਸੋਚੇ ਸਮਝੇ ਬ੍ਰਾਹਮਣਾਂ ਦੇ ਮਾਰਗ ਤੇ ਤੁਰੀਏ ਜਾਂ ਅਸੀਂ ਜੀਵਨ ਵਿਚ ਚਾਰ ਆਸ਼ਰਮਾਂ ਤੇ ਹੋਰ ਧਰਮ ਦੇ ਮਗਰਲੇ ਪੜਾਵਾਂ ਨੂੰ ਲਿਆਈਏ। ਆਧੁਨਿਕ ਜੀਵਨ ਐਸੇ ਕਰੜੇ ਜ਼ਬਤ ਦਾ ਧਾਰਿਨੀ ਨਹੀਂ ਹੋ ਸਕਦਾ। ਕੋਈ ਵੀ ਹੁਣ ਇਹ ਪ੍ਰਵਾਨ ਨਹੀਂ ਕਰੇਗਾ ਕਿ ਉਹ ਕੁਝ ਸਮਾਂ ਕੇਵਲ ਕਰਮ ਕਾਂਡੀ ਰਹੇ ਤਾਂ ਜੋ ਮਗਰੋਂ ਉਸ ਨੂੰ ਸ਼ੁੱਧ ਧਰਮ ਦਾ ਸ਼ਰਧਾਲੂ ਹੋਣ ਦੀ ਆਗਿਆ ਦਿੱਤੀ ਜਾ ਸਕੇ। ਸਾਡੀ ਵਿਦਿਆ ਉਸ ਤਰ੍ਹਾਂ ਦੀ ਇਕ ਰੂਪ ਵਾਲੀ ਨਹੀਂ ਰਹੀ ਜਿਵੇਂ ਭਾਰਤ ਵਿਚ ਸੀ ਅਤੇ ਵਿਅਕਤੀਗਤ ਸੁਤੰਤਰਤਾ ਦਾ ਸਿਧਾਂਤ ਜਿਸ ਤੇ ਅਜੋਕੇ ਸਮਾਜ ਨੂੰ ਸਭ ਤੋਂ ਵਧ ਮਾਣ ਹੈ ਇਹੋ ਜਿਹੋ ਅਧਿਆਤਮਿਕ ਵਿਧਾਨ ਨੂੰ ਜਿਸ ਤਰ੍ਹਾਂ ਕਿ ਪ੍ਰਾਚੀਨ ਭਾਰਤੀਆਂ ਨੇ ਆਪਣੇ ਪੂਰਵਜ ਵਿਧਾਨਕਾਰਾਂ ਤੋਂ ਪ੍ਰਵਾਨ ਕੀਤਾ ਹੋਇਆ ਸੀ, ਸਾਡੇ ਲਈ ਪ੍ਰਵਾਨ ਕਰਨਾ ਅਸੰਭਵ ਕਰ ਦੇਵੇਗਾ। ਭਾਰਤ ਵਿਚ ਵੀ ਅਸੀਂ ਕੇਵਲ ਵਿਧਾਨ ਬਾਰੇ ਜਾਣਦੇ ਹਾਂ, ਸਾਨੂੰ ਨਹੀਂ ਪਤਾ ਕਿ ਕਿਸ ਤਰ੍ਹਾਂ ਉਨ੍ਹਾਂ ਦੀ ਪਾਲਣਾ ਹੁੰਦੀ ਸੀ; ਸਗੋਂ ਇਤਿਹਾਸ ਦੱਸਦਾ ਹੈ ਕਿ ਭਾਰਤ ਵਿਚ ਵੀ ਬ੍ਰਾਹਮਣੀ ਵਿਧਾਨ ਦੀਆਂ ਇਹ ਭਿਆਨਕ ਜੰਜੀਰਾਂ ਵੀ ਤੋੜ ਦਿੱਤੀਆਂ ਗਈਆਂ—ਨਿਰਸੰਦੇਹ ਬੁੱਧਮਤਿ ਬਾਰੇ ਸਾਨੂੰ ਇਹ ਸਵੀਕਾਰ ਕਰਨਾ ਪਏਗਾ ਕਿ ਇਹ ਵਿਅਕਤੀਗਤ ਸੁਤੰਤਰਤਾ ਦਾ ਹੱਕ ਜਮਾਉਣਾ ਸੀ। ਵਿਸ਼ੇਸ਼ ਕਰਕੇ ਸਮਾਜ ਦੇ ਜਾਲ ਦੇ ਤਾਣੇ ਤੋਂ ਉਪਰ ਉੱਠਣ ਦਾ ਜਤਨ ਸੀ, ਜੰਗਲ ਵਿਚ ਜਾ ਕੇ ਵਿਚਰਣ ਦਾ ਅਧਿਕਾਰ ਸੀ ਅਤੇ ਪੂਰਨ ਆਤਮਿਕ ਖੁੱਲ੍ਹ ਵਿਚ ਵਿਚਰਨ ਦਾ ਅਧਿਕਾਰ ਸੀ ਜਦੋਂ ਮਨ ਵਿਚ ਐਸੀ ਸੁਤੰਤਰਤਾ ਲਈ ਇੱਛਾ ਉਪਜੇ। ਕੱਟੜਪੰਥੀ ਬ੍ਰਾਹਮਣਾਂ ਨੇ ਬੁੱਧਮਤਿ ਦੇ ਅਨੁਆਈਆਂ ਤੇ ਜੋ ਵੱਡੇ ਦੋਸ਼ ਲਾਏ ਸਨ ਉਨ੍ਹਾਂ ਵਿਚੋਂ ਇਕ ਇਹ ਸੀ ਕਿ ਇਹ 'ਪ੍ਰਵਰਜ'— 'ਅੱਗੇ ਲੰਘੇ ਹੋਏ' ਸਨ ਕਿ ਉਨ੍ਹਾਂ ਨੇ ਵਿਧਾਨ ਦੇ ਬੰਧਨ ਨਿਸ਼ਚਿਤ ਸਮਾਂ ਆਉਣ ਤੋਂ ਪਹਿਲਾਂ ਅਤੇ ਬਿਨਾਂ ਪਰੰਪਰਾਈ ਗਿਆਨ ਤੇ ਰਸਮਾਂ ਰੀਤਾਂ ਦੀ ਪੂਰਬਲੇ ਮਿਥੇ ਅਨੁਸ਼ਾਸਨ ਅਨੁਸਾਰ ਸਾਰੇ ਨੇਮ ਨਿਭਾਣ ਤੋਂ ਪਹਿਲਾਂ ਤੋੜ ਦਿੱਤੇ ਸਨ।

ਪਰ ਭਾਵੇਂ ਸਾਨੂੰ ਪ੍ਰਾਚੀਨ ਆਰੀਆਂ ਦੇ ਆਦਰਸ਼ਕ ਜੀਵਨ ਦੀ ਨਕਲ ਕਰਨ ਦੀ ਲੋੜ ਨਹੀਂ ਹੈ, ਭਾਵੇਂ ਸਾਨੂੰ ਆਧੁਨਿਕ ਜੀਵਨ ਦੇ ਹਾਲਾਤ ਜੰਗਲਾਂ ਵਿਚ ਬਾਨਪ੍ਰਸਤੀ ਹੋਣ ਦੀ ਆਗਿਆ ਨਹੀਂ ਦਿੰਦੇ ਜਦੋਂ ਰੁਝੇਵੇਂ ਤੋਂ ਥੱਕ ਗਏ ਹੋਈਏ ਤੇ ਭਾਵੇਂ ਸਾਡੇ ਸਮਾਜ ਵਿਚ

'ਕੰਮ ਵਿਚ ਜੁੱਤੇ ਹੋਏ ਮਰਨਾ' ਵਧ ਆਦਰਯੋਗ ਮੰਨਿਆ ਗਿਆ ਹੈ, ਤਦ ਵੀ ਅਸੀਂ ਭਾਰਤੀ ਜੰਗਲਾਂ ਵਿਚ ਵਸਣ ਵਾਲੇ ਬਿਰਧ ਬਾਨਪ੍ਰਸਤੀਆਂ ਤੋਂ ਇਕ ਸਿੱਖਿਆ ਗ੍ਰਹਿਣ ਕਰ ਸਕਦੇ ਹਾਂ। ਇਹ ਜੀਵਨ ਤੋਂ ਰੁਖੀ ਉਦਾਸਹੀਨਤਾ ਦੀ ਸਿੱਖਿਆ ਨਹੀਂ ਹੈ, ਇਹ ਭੀੜ ਤੇ ਰੁਝੇਵੇਂ ਦੇ ਜੀਵਨ ਨੂੰ ਅੰਦਰੋਂ ਤੇ ਬਾਹਰੋਂ ਵਾਸਤਵਿਕ ਰੂਪ ਵਿਚ ਦੇਖਣ ਦੀ ਸਿੱਖਿਆ ਹੈ; ਇਹ ਸਹਿਨਸ਼ੀਲਤਾ, ਮਨੁੱਖੀ ਹਮਦਰਦੀ ਜਾਂ ਜਿਵੇਂ ਸੰਸਕ੍ਰਿਤ ਵਾਲੇ ਕਹਿੰਦੇ ਹਨ, ਦਇਆ ਦੀ ਸਿੱਖਿਆ ਹੈ ਜਾਂ ਪ੍ਰੇਮ ਦੀ ਸਿੱਖਿਆ ਹੈ ਜਿਵੇਂ ਅੰਗ੍ਰੇਜ਼ੀ ਵਿਚ ਕਿਹਾ ਜਾਂਦਾ ਹੈ, ਭਾਵੇਂ ਉਹ ਇਸ ਪਵਿੱਤਰ ਸ਼ਬਦ ਦੀ ਅਗਾਧ ਡੂੰਘਾਈ ਤੋਂ ਸ਼ਾਇਦ ਹੀ ਚੇਤੰਨ ਹੁੰਦੇ ਹੋਣ। ਭਾਵੇਂ ਅਸੀਂ ਹਾਟੀ ਬਾਟੀ ਜੀਵਨ ਵਿਚ ਰਹੀਏ ਅਤੇ ਜੰਗਲ ਵਿਚ ਨਾ ਰਹੀਏ, ਤਦ ਵੀ ਅਸੀਂ ਆਪਣੇ ਗਵਾਂਢੀ ਨਾਲ ਇਥੇ ਆ ਕੇ ਸਹਿਮਤ ਹੋਣਾ ਸਿਖ ਸਕਦੇ ਹਾਂ ਕਿ ਸਾਡੀ ਸੰਮਤੀ ਨਹੀਂ ਹੈ, ਅਸੀਂ ਉਨ੍ਹਾਂ ਨੂੰ ਪਿਆਰ ਕਰਨ ਦੀ ਸਿੱਖਿਆ ਲੈ ਸਕਦੇ ਹਾਂ ਜੋ ਸਾਨੂੰ ਸਾਡੇ ਧਾਰਮਿਕ ਵਿਸ਼ਵਾਸਾਂ ਕਰਕੇ ਘ੍ਰਿਣਾ ਕਰਦੇ ਹਨ ਅਤੇ ਸਦਾ ਲਈ ਉਨ੍ਹਾਂ ਨੂੰ ਘ੍ਰਿਣਾ ਕਰਨ ਅਤੇ ਦੁਖ ਤਸੀਹੇ ਦੇਣ ਤੋਂ ਆਪਣੇ ਆਪ ਨੂੰ ਵਰਜਣਾ ਸਿਖ ਸਕਦੇ ਹਾਂ ਜਿਨ੍ਹਾਂ ਦੇ ਵਿਸ਼ਵਾਸਾਂ ਤੇ ਜਿਨ੍ਹਾਂ ਦੀਆਂ ਆਸ਼ਾਵਾਂ ਤੇ ਨਿਰਾਸ਼ਾਵਾਂ, ਸਗੋਂ ਜਿਨ੍ਹਾਂ ਦੇ ਨੈਤਿਕ ਸਿਧਾਂਤਾਂ ਨਾਲ ਵੀ ਸਹਿਮਤੀ ਨਹੀਂ ਹੈ। ਇਹ ਵੀ ਬਾਨਪ੍ਰਸਤੀ ਦਾ ਜੀਵਨ ਹੈ ਜਾਂ ਬਾਨਪ੍ਰਸਤੀ ਰਿਸ਼ੀ ਦੇ ਜੀਵਨ ਦੇ ਤੁਲ ਹੈ, ਕਿ ਮਨੁੱਖ ਨੂੰ ਗਿਆਨ ਹੋ ਜਾਵੇ ਕਿ ਮਨੁੱਖ ਕੀ ਹੈ, ਜੀਵਨ ਕੀ ਹੈ। ਜਿਸ ਨੇ ਅਨਾਦਿ ਤੇ ਅਸੀਮ ਦੀ ਹਜ਼ੂਰੀ ਵਿਚ ਮੂਕ ਰਹਿਣਾ ਸਿਖ ਲਿਆ ਹੈ, ਇਹੋ ਹੀ ਬਾਨਪ੍ਰਸਤੀ ਜੀਵਨ ਹੈ।

ਨਿਰਸੰਦੇਹ, ਮਨ ਦੀ ਐਸੀ ਦਸ਼ਾ ਦੀ ਭੰਡੀ ਕਰਨੀ ਆਸਾਨ ਹੈ। ਕਈ ਇਸ ਦਸ਼ਾ ਨੂੰ ਵਿਖਾਵੇ ਦੀ ਉਦਾਸੀਨਤਾ ਜਾਂ ਤਿਆਗ ਕਹਿੰਦੇ ਹਨ; ਕਈ ਇਸ ਗੱਲ ਨੂੰ ਕਿ ਵੱਖੋ-ਵੱਖ ਆਸ਼ਰਮਾਂ ਲਈ ਭਾਵ ਜੀਵਨ ਦੇ ਵੱਖ-ਵੱਖ ਪੜਾਵਾਂ ਲਈ ਜਿਵੇਂ ਕਿ ਬਚਪਨ, ਜੁਆਨੀ ਤੇ ਬੁਢੇਪੇ ਲਈ ਵੱਖ-ਵੱਖ ਧਰਮਾਂ ਦੇ ਹੋਣ ਨੂੰ ਕਪਟ ਕਹਿੰਦੇ ਹਨ; ਇਸ ਗੱਲ ਨੂੰ ਵੀ ਭੰਡਿਆ ਜਾਂਦਾ ਹੈ ਕਿ ਸਮਾਜ ਵਿਚ ਪੜ੍ਹੀ ਤੇ ਅਨਪੜ੍ਹ ਸ਼੍ਰੈਣੀਆਂ ਦਾ ਧਰਮ ਵਿਭਿੰਨ ਹੋਵੇ।

ਪਰ ਸਾਨੂੰ ਅਸਲੀਅਤ ਨੂੰ ਜਾਣਨਾ ਚਾਹੀਦਾ ਹੈ, ਅਸਲੀਅਤ ਜਿਵੇਂ ਉਹ ਸਾਡੇ ਆਲੇ-ਦੁਆਲੇ ਤੇ ਸਾਡੇ ਅੰਦਰ ਹੈ, ਸਾਨੂੰ ਤੱਥ ਦੇਖਣੇ ਚਾਹੀਦੇ ਹਨ ਜਿਵੇਂ ਉਹ ਹਨ ਅਤੇ ਜਿਵੇਂ ਉਹ ਸਦਾ ਹੁੰਦੇ ਹਨ। ਕੀ ਲਾਟਪਾਦਰੀ ਬਰਕਲੇ (Bishop Berkeley) ਜਾਂ ਨੀਊਟਨ (Newton) ਦਾ ਵੀ, ਧਰਮ ਉਹੋ ਹੁੰਦਾ ਹੈ ਜੋ ਹਾਲੀ ਮੁੰਡੇ ਦਾ ਹੈ? ਕਈ ਪੱਖਾਂ ਵਿਚ ਇਕੋ ਹੀ ਹੈ, ਪਰ ਸਾਰੇ ਪੱਖਾਂ ਵਿਚ ਇਕੋ ਨਹੀਂ ਹੈ। ਨਿਸਚੇ ਹੀ ਮੈਥੀਊ ਆਰਨਲਡ ਦੀ ਕੀਤੀ ਸਾਰੀ ਚਰਚਾ ਨਿਸਫ਼ਲ ਹੈ ਜੇ ਲੋਕਾਂ ਨੇ, ਵਿਸ਼ੇਸ਼ ਕਰਕੇ ਇੰਗਲੈਂਡ ਦੇ ਲੋਕਾਂ ਨੇ ਵੀ, ਹਾਲੀ ਇਹ ਨਹੀਂ ਸਿਖਿਆ ਕਿ ਸਭਿਆਚਾਰ ਦਾ ਧਰਮ ਨਾਲ, ਸਿੱਧਾ ਜੀਵਨ ਨਾਲ ਅਤੇ ਧਰਮ ਦੀ ਆਤਮਾ ਨਾਲ ਕੁਝ ਸੰਬੰਧ ਹੈ। ਬਿਸ਼ਪ ਬਰਕਲੇ ਨੂੰ ਅੰਤਾਂ ਦੇ ਮੂੜ੍ਹ ਤੇ ਅਨਪੜ੍ਹ ਹਾਲੀ ਮੁੰਡਿਆਂ ਨਾਲ ਇਕੋ ਥਾਂ ਤੇ ਬੈਠ ਕੇ ਪੂਜਾ-ਪ੍ਰਾਰਥਨਾ ਕਰਨ ਤੋਂ ਇਨਕਾਰ ਨਹੀਂ ਸੀ ਹੋਣਾ, ਪਰ ਜੋ ਵਿਚਾਰ ਉਸ ਮਹਾਨ ਚਿੰਤਕ ਨੇ ਇਹੋ ਜਿਹੇ ਸ਼ਬਦਾਂ ਜਿਵੇਂ ਕਿ ਪ੍ਰਭੂ-ਪਿਤਾ (God the Father), ਪ੍ਰਭੂ-ਪੁੱਤਰ (God the Son) ਤੇ ਪ੍ਰਭੂ-ਪਵਿੱਤਰ ਆਤਮਾ (God the Holy Ghost)

ਨਾਲ ਜੋੜਨੇ ਸਨ ਉਹ ਹਲ ਵਾਹੁਣ ਵਾਲੇ ਮੁੰਡਿਆਂ ਦੇ ਵਿਚਾਰਾਂ ਤੋਂ ਇੰਨੇ ਭਿੰਨ ਹੋਣੇ ਸਨ ਜਿੰਨੇ ਕਿ ਦੋ ਵਿਚਾਰ ਜੋ ਭਾਵੇਂ ਇਕੋ ਹੀ ਸ਼ਬਦਾਂ ਵਿਚ ਪ੍ਰਗਟ ਕੀਤੇ ਗਏ ਹੋਣ, ਭਿੰਨ ਹੋ ਸਕਦੇ ਹਨ।

ਅਤੇ, ਦੂਜਿਆਂ ਦੀ ਗੱਲ ਛੱਡੋ, ਆਪਣੀ ਗੱਲ ਕਰੀਏ; ਸਮਾਜ ਦੇ ਭਿੰਨ ਪੜਾਵਾਂ ਦੀ ਗੱਲ ਛੱਡੀਏ, ਆਪਣੀ ਗੱਲ ਕਰੀਏ ਜਿਨ੍ਹਾਂ ਪੜਾਵਾਂ ਵਿਚੋਂ ਬਚਪਨ ਤੋਂ ਲੈ ਕੇ ਬੁਢੇਪੇ ਤੀਕ ਅਸੀਂ ਆਪ ਲੰਘੇ ਹਾਂ। ਜੇ ਅਸੀਂ ਆਪਣੇ ਆਪ ਨਾਲ ਦਿਆਨਤਦਾਰ ਰਹੀਏ, ਤਦ ਸਾਡੇ ਵਿਚੋਂ ਕੌਣ ਕਹਿ ਸਕਦਾ ਹੈ ਕਿ ਉਸ ਦਾ ਜੁਆਨੀ ਵਿਚ ਧਰਮ ਦਾ ਸਰੂਪ ਉਹੋ ਸੀ ਜੋ ਬਚਪਨ ਵਿਚ ਸੀ ਅਤੇ ਬੁਢਾਪੇ ਵਿਚ ਉਹੋ ਜੋ ਜੁਆਨੀ ਵਿਚ ਸੀ? ਆਪਣੇ ਆਪ ਨੂੰ ਧੋਖਾ ਦੇਣਾ ਆਸਾਨ ਹੈ ਤੇ ਇਹ ਕਹਿ ਦੇਣਾ ਕਿ ਸ੍ਰੇਸ਼ਟਤਮ ਧਰਮ ਉਹ ਹੈ ਜੋ ਬਚਪਨ ਦੇ ਮਾਸੂਮੀ ਵਾਲਾ ਹੈ। ਇਹ ਗੱਲ ਪੂਰਨ ਸੱਚ ਹੈ, ਇਸ ਤੋਂ ਵਡੇਰਾ ਸੱਚ ਹੋਰ ਨਹੀਂ ਹੋ ਸਕਦਾ ਅਤੇ ਜਿਉਂ-ਜਿਉਂ ਅਸੀਂ ਉਮਰ ਵਿਚ ਵੱਡੇ ਹੁੰਦੇ ਹਾਂ, ਸਾਨੂੰ ਬੱਚੇ ਦੇ ਵਿਸ਼ਵਾਸ ਦੀ ਸਿਆਣਪ ਦੀ ਸੋਝੀ ਵਧ ਹੁੰਦੀ ਹੈ, ਪਰ ਇਸ ਤੋਂ ਪਹਿਲਾਂ ਕਿ ਅਸੀਂ ਬੱਚੇ ਦੇ ਵਿਸ਼ਵਾਸ ਦੀ ਗੱਲ ਸਿਖ ਸਕੀਏ, ਸਾਨੂੰ ਇਕ ਹੋਰ ਗੱਲ ਸਿੱਖਣੀ ਚਾਹੀਦੀ ਹੈ ਅਤੇ ਉਹ ਹੈ ਬਚਗਾਨਾਂ ਗੱਲਾਂ ਦਾ ਤਿਆਗ। ਚੜ੍ਹਦੇ ਸੂਰਜ ਦੇ ਦੁਆਲੇ ਉਹੋ ਡਲ੍ਹਕ ਹੁੰਦੀ ਹੈ ਜੋ ਡੁੱਬਦੇ ਸੂਰਜ ਦੁਆਲੇ ਹੁੰਦੀ ਹੈ; ਪਰ ਦੋਹਾਂ ਹਾਲਤਾਂ ਵਿਚ ਸਾਰੇ ਜਹਾਨ, ਸਾਰੀ ਧਰਤੀ ਤੇ ਆਕਾਸ਼ ਦੇ ਪੈਂਡੇ ਦਾ ਫ਼ਰਕ ਹੈ।

ਤਾਂ ਤੇ ਪ੍ਰਸ਼ਨ ਇਹ ਨਹੀਂ ਕਿ ਕੀ ਹਰ ਮਨੁੱਖ ਜਾਂ ਸਮਾਜ ਦੀਆਂ ਭਿੰਨ ਸ਼੍ਰੇਣੀਆਂ ਦੇ ਧਰਮ ਵਿਚ ਇਕ ਮਹਾਨ ਫ਼ਰਕ ਹੁੰਦਾ ਹੈ, ਸਗੋਂ ਇਹ ਹੈ ਕਿ ਅਸੀਂ ਇਸ ਗੱਲ ਨੂੰ ਪ੍ਰਾਚੀਨ ਬ੍ਰਾਹਮਣਾਂ ਵਾਂਗ ਸਪੱਸ਼ਟ ਮੰਨਣ ਨੂੰ ਤਿਆਰ ਹਾਂ ਅਤੇ ਇਸ ਤਰ੍ਹਾਂ ਆਪਣਾ ਪੱਧਰ ਉਨ੍ਹਾਂ ਦੇ ਅਨੁਸਾਰ ਨਿਸ਼ਚਿਤ ਕਰਨ ਨੂੰ ਤਿਆਰ ਹਾਂ ਜੋ ਆਪਣੀ ਪੂਜਾ-ਪ੍ਰਾਰਥਨਾ ਵਿਚ ਸ਼ਬਦ ਤੇ ਉਹੋ ਵਰਤਦੇ ਹਨ ਜੋ ਅਸੀਂ ਵਰਤਦੇ ਹਾਂ ਭਾਵੇਂ ਬੜੇ ਭਿੰਨ ਅਰਥਾਂ ਨਾਲ, ਸਗੋਂ ਉਨ੍ਹਾਂ ਅਨੁਸਾਰ ਵੀ ਜੋ ਸ਼ਬਦ ਵੀ ਉਹੋ ਨਹੀਂ ਵਰਤਦੇ ਜੋ ਅਸੀਂ ਵਰਤਦੇ ਹਾਂ।

ਕਈ ਵਾਰੀ ਇਹ ਪ੍ਰਸ਼ਨ ਕੀਤਾ ਜਾਂਦਾ ਹੈ, ਕੀ ਇਸ ਨਾਲ ਕੋਈ ਫ਼ਰਕ ਪੈਂਦਾ ਹੈ ਜੇ ਅਸੀਂ ਇਕੋ ਸ਼ਬਦ ਹੀ ਵਰਤੀਏ ਜਾਂ ਨਾਂਹ, ਜੇ ਅਸੀਂ ਪਰਮ ਸੱਤਾ ਲਈ ਇਕੋ ਨਾਮ ਵਰਤੀਏ ਜਾਂ ਕਈ? ਕੀ ਅਗਨੀ ਵੀ ਉਤਨਾ ਹੀ ਚੰਗਾ ਨਾਮ ਹੈ ਜਿਤਨਾ ਪ੍ਰਜਾਪਤੀ ਹੈ, ਕੀ ਬਾਲ ਉਤਨਾ ਹੀ ਚੰਗਾ ਹੈ ਜਿਤਨਾ ਜਹੋਵਾ, ਜਾਂ ਆਰਮਜ਼ਦਾ ਉਤਨਾ ਹੀ ਚੰਗਾ ਜਿਤਨਾ ਅਲਾਹ? ਭਾਵੇਂ ਸਾਨੂੰ ਪਰਮ ਸੱਤਾ ਦੇ ਅਸਲ ਗੁਣਾਂ ਦੀ ਕੋਈ ਸੋਝੀ ਨਾ ਹੋਵੇ, ਪਰ ਕੀ ਕੁਝ ਗੁਣ ਜਾਂ ਨਾਮ ਉਸ ਨੂੰ ਐਸੇ ਨਹੀਂ ਦਿੱਤੇ ਗਏ ਜੋ ਬਿਲਕੁਲ ਗ਼ਲਤ ਹਨ? ਭਾਵੇਂ ਪ੍ਰਭੂ ਦੀ ਯੋਗ ਉਪਾਸ਼ਨਾ ਕਰਨ ਸੰਬੰਧੀ ਅਸੀਂ ਕਿਤਨੇ ਹੀ ਅਸਮਰਥ ਕਿਉਂ ਨਾ ਹੋਈਏ, ਪਰ ਕੀ ਕਈ ਪੂਜਾ ਦੇ ਰੂਪ ਐਸੇ ਨਹੀਂ ਜਿਨ੍ਹਾਂ ਬਾਰੇ ਅਸੀਂ ਜਾਣਦੇ ਹਾਂ ਕਿ ਇਹ ਤਿਆਗਣ ਯੋਗ ਹਨ?

ਇਨ੍ਹਾਂ ਪ੍ਰਸ਼ਨਾਂ ਦੇ ਕੁਝ ਉੱਤਰ ਐਸੇ ਹਨ ਜੋ ਹਰ ਕੋਈ ਪ੍ਰਵਾਨ ਕਰਨ ਨੂੰ ਤਿਆਰ ਹੋਵੇਗਾ, ਭਾਵੇਂ ਹਰ ਕਿਸੇ ਨੂੰ ਉਨ੍ਹਾਂ ਦੇ ਅਰਥਾਂ ਤੇ ਭਾਵਾਂ ਦੀ ਪੂਰੀ ਸਮਝ ਨਾ ਵੀ ਹੋਵੇ :

'ਇਕ ਸੱਚਾਈ ਜਿਸ ਦਾ ਮੈਨੂੰ ਅਨੁਭਵ ਹੈ ਉਹ ਇਹ ਹੈ ਕਿ ਪ੍ਰਭੂ ਵੱਡੇ, ਛੋਟੇ ਦੀ

ਪ੍ਰਵਾਹ ਨਹੀਂ ਕਰਦਾ; ਪਰ ਕਿਸੇ ਜਾਤੀ ਵਿਚ ਜੇ ਕੋਈ ਉਸ ਦੇ ਭੈ ਵਿਚ ਰਹਿੰਦਾ ਹੈ ਅਤੇ ਨੇਕ ਕੰਮ ਕਰਦਾ ਹੈ, ਉਸ ਨੂੰ ਉਹ ਪ੍ਰਵਾਨ ਕਰਦਾ ਹੈ', (ਐਕਟਸ, X, 34, 35)।

'ਹਰ ਕੋਈ ਜੋ ਮੈਨੂੰ ਪ੍ਰਭੂ, ਪ੍ਰਭੂ ਕਹਿੰਦਾ ਹੈ, ਸਵਰਗ ਦਾ ਹੱਕਦਾਰ ਨਹੀਂ ਹੋ ਜਾਂਦਾ; ਸਗੋਂ ਉਹ ਜੋ ਸਵਰਗ ਵਿਚ ਰਹਿੰਦੇ ਪਿਤਾ ਪ੍ਰਭੂ ਦੇ ਭਾਣੇ ਵਿਚ ਤੁਰਦਾ ਹੈ, ਉਹ ਸਵਰਗ ਦਾ ਹੱਕਦਾਰ ਹੁੰਦਾ ਹੈ।' (ਸੰਤ ਮੈਥੀਊ, VII, 21)

ਜੇ ਇਹ ਸ਼ਹਾਦਤ ਕਾਫ਼ੀ ਨਹੀਂ ਹੈ, ਤਦ ਆਓ ਇਕ ਉਪਮਾ ਦਾ ਸਹਾਰਾ ਲਈਏ ਜਿਸ ਦੀ ਵਰਤੋਂ ਹੋਰ ਉਪਮਾਵਾਂ ਨਾਲੋਂ ਸਾਡੀਆਂ ਕਈਆਂ ਕਠਿਨਾਈਆਂ ਨੂੰ ਹੱਲ ਕਰਨ ਵਿਚ ਬਹੁਤ ਸਹਾਈ ਹੋਈ ਹੈ। ਅਸੀਂ ਪ੍ਰਭੂ ਨੂੰ ਪਿਤਾ ਅਨੁਮਾਨੀਏ ਅਤੇ ਮਨੁੱਖਾਂ ਨੂੰ, ਸਾਰੇ ਮਨੁੱਖਾਂ ਨੂੰ, ਉਸ ਦੇ ਬੱਚੇ।

ਕੀ ਕੋਈ ਪਿਤਾ ਇਸ ਗੱਲ ਦੀ ਵਿਚਾਰ ਕਰਦਾ ਹੈ ਕਿ ਕਿਸ ਤਰ੍ਹਾਂ ਅਜੀਬ ਨਾਮ ਲੈ ਕੇ ਜੋ ਕਿ ਸਮਝ ਵੀ ਘੱਟ ਆਉਂਦੇ ਹਨ, ਉਸ ਦਾ ਬੱਚਾ ਉਸ ਨੂੰ ਬੁਲਾਂਦਾ ਹੈ ਜਦੋਂ ਉਹ ਪਹਿਲੀ ਵਾਰੀ ਉਸ ਨੂੰ ਕੋਈ ਨਾਮ ਦੇ ਕੇ ਬੁਲਾਂਦਾ ਹੈ? ਕੀ ਬੱਚੇ ਦੀ ਮੱਧਮ ਕਮਜ਼ੋਰ ਆਵਾਜ਼ ਸੁਣ ਕੇ ਖੁਸ਼ੀ ਨਹੀਂ ਹੁੰਦੀ, ਕੇਵਲ ਜਦੋਂ ਸਾਨੂੰ ਪਤਾ ਹੋਵੇ ਕਿ ਇਹ ਸਾਨੂੰ ਹੀ ਬੁਲਾ ਰਹੀ ਹੈ? ਕੀ ਕਈ ਹੋਰ ਨਾਮ ਜਾਂ ਖਿਤਾਬ ਭਾਵੇਂ ਕਿਤਨਾ ਹੀ ਮਹਾਨ ਤੇ ਉੱਚਾ ਹੋਵੇ, ਸਾਨੂੰ ਸੁਣ ਕੇ ਵਧੇਰੇ ਖੁਸ਼ੀ ਹੋ ਸਕਦੀ ਹੈ?

ਅਤੇ ਜੇ ਇਕ ਬੱਚਾ ਸਾਨੂੰ ਇਕ ਨਾਮ ਨਾਲ ਸੱਦਦਾ ਹੈ ਅਤੇ ਦੂਜੇ ਕਿਸੇ ਹੋਰ ਨਾਲ, ਤਦ ਕੀ ਅਸੀਂ ਉਨ੍ਹਾਂ ਨੂੰ ਦੋਸ਼ ਦਿੰਦੇ ਹਾਂ? ਕੀ ਅਸੀਂ ਉਦੋਂ ਇਕਸਾਰਤਾ ਦੀ ਮੰਗ ਕਰਦੇ ਹਾਂ? ਕੀ ਸਾਡੀ ਇੱਛਾ ਇਹ ਨਹੀਂ ਹੁੰਦੀ ਕਿ ਹਰ ਬੱਚਾ ਸਾਨੂੰ ਆਪਣੇ ਵਿਸ਼ੇਸ਼ ਬਚਗਾਨਾ ਢੰਗ ਨਾਲ ਬੁਲਾਵੇ।

ਇਹ ਤੇ ਗੱਲ ਹੋਈ ਨਾਮਾਂ ਦੀ। ਵਿਚਾਰਾਂ ਬਾਰੇ ਕੀ ਗੱਲ ਹੈ? ਜਦੋਂ ਬੱਚੇ ਸੋਚਣ ਲੱਗ ਪੈਂਦੇ ਹਨ ਅਤੇ ਮਾਤਾ-ਪਿਤਾ ਬਾਰੇ ਆਪਣੇ ਵਿਚਾਰ ਬਣਾਉਂਦੇ ਹਨ, ਜੇ ਉਹ ਵਿਸ਼ਵਾਸ ਬਣਾ ਲੈਂਦੇ ਹਨ ਕਿ ਮਾਤਾ-ਪਿਤਾ ਸਭ ਕੁਝ ਕਰ ਸਕਦੇ ਹਨ, ਸਾਨੂੰ ਸਭ ਕੁਝ ਦੇ ਸਕਦੇ ਹਨ, ਆਕਾਸ਼ 'ਚੋਂ ਤਾਰੇ ਵੀ ਤੋੜ ਕੇ ਲਿਆ ਸਕਦੇ ਹਨ, ਸਾਡੇ ਸਾਰੇ ਦੁਖ-ਦਰਦ ਦੂਰ ਕਰ ਸਕਦੇ ਹਨ, ਸਾਡੇ ਸਾਰੇ ਪਾਪ ਖਿਮਾ ਕਰ ਸਕਦੇ ਹਨ, ਫਿਰ ਕੀ ਕੋਈ ਪਿਤਾ ਗੁੱਸਾ ਕਰਦਾ ਹੈ? ਕੀ ਉਹ ਸਦਾ ਉਨ੍ਹਾਂ ਦੀਆਂ ਗ਼ਲਤੀਆਂ ਕੱਢਦਾ ਹੈ? ਕੀ ਪਿਤਾ ਗੁੱਸੇ ਹੁੰਦਾ ਹੈ ਜੇ ਉਸ ਦਾ ਪੁੱਤਰ ਵਿਚਾਰ ਉਸ ਬਾਰੇ ਇਹ ਬਣਾਉਂਦਾ ਹੈ ਕਿ ਉਹ ਕਠੋਰ ਹੈ? ਕੀ ਕੋਈ ਮਾਂ ਗੁੱਸੇ ਹੁੰਦੀ ਹੈ ਜੇ ਉਸ ਦੇ ਬੱਚੇ ਇਹ ਵਿਸ਼ਵਾਸ ਕਰਦੇ ਹਨ ਕਿ ਉਹ ਬਹੁਤ ਦਿਆਲੂ, ਕ੍ਰਿਪਾਲੂ ਤੇ ਬੱਚਿਆਂ ਨਾਲ ਬੱਚਾ ਹੀ ਹੈ? ਠੀਕ ਹੈ ਕਿ ਛੋਟੇ ਬੱਚੇ ਆਪਣੇ ਮਾਤਾ-ਪਿਤਾ ਦੇ ਮੰਤਵ ਤੇ ਵਿਚਾਰ ਚੰਗੀ ਤਰ੍ਹਾਂ ਨਹੀਂ ਸਮਝ ਸਕਦੇ, ਪਰ ਜਿਤਨੇ ਤੀਕ ਉਹ ਬਚਗਾਨਾ ਤਰੀਕੇ ਨਾਲ ਮਾਤਾ-ਪਿਤਾ ਵਿਚ ਵਿਸ਼ਵਾਸ ਤੇ ਪ੍ਰੇਮ ਕਾਇਮ ਰੱਖਦੇ ਹਨ, ਸਾਨੂੰ ਹੋਰ ਕੀ ਉਨ੍ਹਾਂ ਤੋਂ ਚਾਹੀਦਾ ਹੈ?

ਜਿਥੋਂ ਤੀਕ ਪੂਜਾ ਦੇ ਢੰਗਾਂ ਦਾ ਸੰਬੰਧ ਹੈ, ਇਹ ਠੀਕ ਹੈ ਕਿ ਇਕ ਬਲਦ ਦੀ ਹੱਤਿਆ ਕਰਕੇ ਪਰਮ ਸੱਤਾ ਨੂੰ ਪ੍ਰਸੰਨ ਕਰਨ ਦਾ ਵਿਚਾਰ ਸਾਡੇ ਲਈ ਘਿਨਾਉਣਾ ਹੈ। ਪਰ

ਇਹ ਭਾਵੇਂ ਆਲੇ-ਦੁਆਲੇ ਦੇਖਣ ਵਾਲਿਆਂ ਨੂੰ ਕਿਤਨਾ ਘਿਨਾਉਣਾ ਹੋਵੇ, ਕਿਹੜੀ ਮਾਂ ਹੈ ਜੋ ਆਪਣੇ ਮੂੰਹੋਂ ਕੱਢ ਕੇ ਲਿਬੜੇ ਹੱਥਾਂ ਨਾਲ ਬੱਚੇ ਦੀ ਦਿੱਤੀ ਹੋਈ, ਗਿਰਾਹੀ ਲੈਣ ਤੋਂ ਇਨਕਾਰ ਕਰ ਦੇਵੇਗੀ? ਭਾਵੇਂ ਉਹ ਇਹ ਨਾ ਵੀ ਖਾਵੇ, ਕੀ ਉਸ ਦੀ ਇੱਛਾ ਇਹੋ ਨਹੀਂ ਹੋਵੇਗੀ ਕਿ ਬੱਚਾ ਇਹੋ ਵਿਚਾਰੇ ਕਿ ਮੈਂ ਖਾ ਲਈ ਹੈ ਅਤੇ ਮੈਨੂੰ ਸੁਆਦੀ ਲੱਗੀ ਹੈ? ਨਹੀਂ, ਅਸੀਂ ਕੋਈ ਪ੍ਰਵਾਹ ਨਹੀਂ ਕਰਦੇ ਜੇ ਸਾਡੇ ਬੱਚੇ ਸਾਨੂੰ ਗ਼ਲਤ ਨਾਮ ਦੇ ਕੇ ਬੁਲਾਂਦੇ ਹਨ, ਜਾਂ ਸਾਡੇ ਬਾਰੇ ਗ਼ਲਤ ਤਰ੍ਹਾਂ ਸੋਚਦੇ ਹਨ, ਜਾਂ ਸਾਨੂੰ ਵਧ ਉਦਾਰ ਮੰਨਦੇ ਹਨ, ਜਦੋਂ ਤੀਕ ਕਿ ਸਾਨੂੰ ਪਤਾ ਹੁੰਦਾ ਹੈ ਕਿ ਇਹ ਵਿਚਾਰ ਨਿਰਮਲ ਤੇ ਸ਼ੁੱਧ ਹਿਰਦੇ ਵਿਚੋਂ ਨਿਕਲੇ ਹਨ।

ਜਿਹੜੀ ਗੱਲ ਅਸੀਂ ਆਪਣੇ ਬੱਚਿਆਂ ਦੀ ਨਹੀਂ ਪਸੰਦ ਕਰਦੇ, ਨਿੱਕੇ-ਨਿੱਕੇ ਬੱਚਿਆਂ ਦੀ ਵੀ ਨਹੀਂ ਪਸੰਦ ਕਰਦੇ, ਉਹ ਇਹ ਹੈ ਕਿ ਉਹ ਐਸੇ ਸ਼ਬਦ ਵਰਤਣ ਜਿਨ੍ਹਾਂ ਦੀ ਉਨ੍ਹਾਂ ਨੂੰ ਪੂਰੀ ਸੂਝ ਨਹੀਂ ਹੈ; ਜਾਂ ਉਹ ਕੁਝ ਕਹਿਣ ਜੋ ਉਨ੍ਹਾਂ ਦੀ ਭਾਵਨਾ ਨਹੀਂ ਹੈ ਅਤੇ ਸਭ ਤੋਂ ਵਧ ਇਹ ਕਿ ਉਹ ਇਕ ਦੂਜੇ ਲਈ ਅਯੋਗ ਸ਼ਬਦ ਵਰਤਣ।

ਇਹ ਸਭ ਕੁਝ ਇਕ ਉਪਮਾ ਹੀ ਹੈ ਅਤੇ ਅਸੀਂ ਸਾਰੇ ਜਾਣਦੇ ਹਾਂ ਕਿ ਜਿਤਨਾ ਅੰਤਰ ਸਾਡੇ ਤੇ ਪ੍ਰਭੂ ਵਿਚਾਲੇ ਹੈ ਉਹ ਉਸ ਵਿੱਥ ਦੇ ਸਮਾਨ ਨਹੀਂ ਹੈ ਜੋ ਸਾਡੇ ਤੇ ਸਾਡੇ ਮਾਤਾ-ਪਿਤਾ ਵਿਚਾਲੇ ਹੈ। ਸਾਨੂੰ ਇਹ ਵਿੱਥ ਬਹੁਤੀ ਨਹੀਂ ਜਾਪਦੀ; ਪਰ ਜਦੋਂ ਇਹ ਬਹੁਤ ਜਾਪਦੀ ਹੈ ਤੇ ਬਹੁਤ ਜਾਪਣ ਮਗਰੋਂ, ਮੇਰਾ ਵਿਚਾਰ ਹੈ, ਸਾਨੂੰ ਪ੍ਰਭੂ ਨਾਲ ਆਪਣੇ ਰਿਸ਼ਤੇ, ਅਗਲੇਰੇ ਜੀਵਨ ਦੀਆਂ ਆਸਾਂ ਬਾਰੇ ਵੀ ਤੌਖਲਾ ਸ਼ੁਰੂ ਹੁੰਦਾ ਹੈ, ਉਦੋਂ ਅਸੀਂ ਆਪਣੇ ਆਪ ਨਾਲ ਵੀ ਇਤਨੇ ਸਚਿਆਰ ਨਹੀਂ ਰਹਿੰਦੇ, ਇਤਨੇ ਮਾਸੂਮ ਵੀ ਨਹੀਂ ਰਹਿੰਦੇ, ਇਤਨੇ ਮਾਨਵ ਹਿਤੈਸ਼ੀ ਵੀ ਨਹੀਂ ਰਹਿੰਦੇ, ਜਾਂ ਇਤਨੇ ਪ੍ਰਭੂ ਨੂੰ ਮਾਨਵੀ-ਰੂਪੀ ਮੰਨਣ ਵਾਲੇ ਵੀ ਨਹੀਂ ਰਹਿੰਦੇ।

ਭਾਵੇਂ ਸਾਨੂੰ, ਹਰ ਤਰ੍ਹਾਂ, ਪੂਰਾ ਪਤਾ ਹੈ ਕਿ ਪ੍ਰਭੂ ਦੇ ਸੁਭਾਅ ਨੂੰ ਪ੍ਰਤਿਬਿੰਬਤ ਕਰਨ ਲਈ ਮਨੁੱਖੀ ਸੁਭਾਅ ਬੜਾ ਘਟੀਆ ਸ਼ੀਸ਼ਾ ਹੈ, ਪਰ ਇਸ ਕਾਲੇ ਸ਼ੀਸ਼ੇ ਨੂੰ ਤੋੜ ਦੇਣ ਦੀ ਥਾਂ, ਇਸ ਨੂੰ ਇਤਨਾ ਸਾਫ਼ ਰੱਖਣਾ ਚਾਹੀਦਾ ਹੈ ਜਿਤਨਾ ਸੰਭਵ ਹੋਵੇ। ਸ਼ੀਸ਼ਾ ਪਿਆ ਘਟੀਆ ਹੋਵੇ, ਪਰ ਸਾਡੇ ਲਈ ਇਹ ਬਹੁਤ ਵਧੀਆ ਹੈ ਅਤੇ ਇਸ ਤੇ ਕੁਝ ਸਮਾਂ ਵਿਸ਼ਵਾਸ ਕਰਕੇ ਅਸੀਂ ਕੋਈ ਭਿਆਨਕ ਗ਼ਲਤੀ ਨਹੀਂ ਕਰਾਂਗੇ।

ਸਾਨੂੰ ਇਹ ਵੀ ਚੇਤਾ ਰੱਖਣਾ ਚਾਹੀਦਾ ਹੈ, ਜਦੋਂ ਤੀਕ ਅਸੀਂ ਸੰਭਾਵਨਾਵਾਂ ਦੀ ਗੱਲ ਕਰਦੇ ਹਾਂ, ਇਹ ਬਿਲਕੁਲ ਸੰਭਵ ਹੈ ਅਤੇ ਬਿਲਕੁਲ ਮੰਨਣਯੋਗ ਹੈ ਕਿ ਜਿਸ ਤਰ੍ਹਾਂ ਦਾ ਤੇ ਜੋ ਕੁਝ ਅਸੀਂ ਉਸ ਅਦ੍ਰਿਸ਼ਟ ਤੇ ਅਗੋਚਰ ਪ੍ਰਭੂ ਨੂੰ ਮੰਨਦੇ ਹਾਂ 'ਉਹ ਬਿਲਕੁਲ ਠੀਕ ਹੋਵੇ ਅਤੇ ਉਹ ਸਭ ਕੁਝ ਪਿਆ ਇਸ ਤਰ੍ਹਾਂ ਹੋਵੇ ਜਿਸ ਨੂੰ ਅਸੀਂ ਮਨੁੱਖੀ ਕਮਜ਼ੋਰੀ ਤੇ ਮਨੁੱਖੀ ਤੰਗ ਨਜ਼ਰੀ ਕਹਿੰਦੇ ਹਾਂ। ਪਿਛਲੇ ਬ੍ਰਾਹਮਣ ਮੰਨਦੇ ਸਨ ਕਿ ਮਨੁੱਖੀ ਹਿਰਦਾ ਭਵਿੱਖ ਨੂੰ ਜਿਤਨਾ ਪੂਰਾ ਜਾਂ ਅਧੂਰਾ ਕਿਆਸ ਕਰ ਸਕੇਗਾ, ਮੰਗ ਕਰ ਸਕੇਗਾ, ਉਤਨਾ ਹੀ ਉਹ ਪੂਰਾ ਜਾਂ ਅਧੂਰਾ ਹੋਵੇਗਾ।

ਉਹ ਮੰਨਦੇ ਸਨ ਕਿ ਜੈਸੀ ਭਾਵਨਾ ਤੈਸਾ ਫ਼ਲ ਹੁੰਦਾ ਹੈ। ਉਨ੍ਹਾਂ ਦਾ ਵਿਚਾਰ ਸੀ ਕਿ ਜਿਨ੍ਹਾਂ ਦੀ ਸਾਰੀ ਇੱਛਾ ਸ਼ਕਤੀ ਸੰਸਾਰੀ ਪਦਾਰਥਾਂ ਤੇ ਲੱਗੀ ਹੋਈ ਹੈ, ਉਨ੍ਹਾਂ ਨੂੰ ਇਹੋ ਕੁਝ ਮਿਲੇਗਾ; ਪਰ ਜੋ ਆਪਣੇ ਹਿਰਦੇ ਵਿਚ ਉੱਚੇ ਸੰਕਲਪ ਤੇ ਉੱਚੀਆਂ ਉਮੰਗਾਂ ਭਰ ਸਕਣਗੇ,

ਉਹ ਆਪਣੇ ਲਈ ਉਚੇਰੀ ਦੁਨੀਆਂ ਰਚ ਲੈਣਗੇ।

ਪਰ ਜੇ ਅਸੀਂ ਇਹ ਵੀ ਮੰਨ ਲਈਏ ਕਿ ਜੋ ਰੂਪ ਤੇ ਭਾਵਨਾ ਅਸਾਂ ਉਸ ਅਦ੍ਰਿਸ਼ਟ ਤੇ ਅਗੋਚਰ ਬਾਰੇ ਚਿਤਵੀ ਹੈ, ਸਗੋਂ ਇਹ ਵੀ ਮੰਨ ਲਈਏ ਕਿ ਜਿਸ ਤਰ੍ਹਾਂ ਅਸੀਂ ਇਕ ਦੂਜੇ ਨੂੰ ਧਰਤੀ ਤੇ ਮਿਲਦੇ ਹਾਂ, ਇਸ ਤਰ੍ਹਾਂ ਪਰਮ ਸੱਤਾ ਨਾਲ ਸਾਡੀ ਮਿਲਣ ਦੀ ਆਸ ਬਰ ਨਾ ਆਵੇ, ਤਦ ਵੀ ਇਹ ਮੰਨਣ ਦੀ ਕਿਥੇ ਗੁੰਜਾਇਸ਼ ਹੈ ਕਿ ਅਸਲ ਮਿਲਾਪ ਕਿਸੇ ਤਰ੍ਹਾਂ ਮਨੁੱਖੀ ਕਲਪਨਾ ਦੀ ਕਮਜ਼ੋਰ ਚਿਤਵਨਾ ਤੇ ਇੱਛਾ ਤੋਂ ਘੱਟ ਉੱਚਾ ਹੋਵੇਗਾ? ਇਹ ਭਰੋਸਾ ਕਿ ਜੋ ਹੋਵੇਗਾ ਚੰਗਾ ਹੀ ਹੋਵੇਗਾ, ਹੀ ਸ਼ਰਧਾ, ਸੱਚੀ ਸ਼ਰਧਾ ਤੇ ਪੂਰਣ ਵਿਸ਼ਵਾਸ ਹੈ। ਇਸ ਭਰੋਸੇ ਦੇ ਚਿੰਨ੍ਹ ਬਹੁਤ ਥਾਈਂ, ਬਹੁਤ ਧਰਮਾਂ ਵਿਚ ਮਿਲਦੇ ਹਨ, ਪਰ ਸ਼ਾਇਦ ਹੀ ਇਸ ਵਿਸ਼ਵਾਸ ਨੂੰ ਕਿਤੇ ਹੋਰ ਇਤਨੇ ਸਰਲ ਤੇ ਬਲਵਾਨ ਤਰੀਕੇ ਨਾਲ ਪ੍ਰਗਟਾਇਆ ਗਿਆ ਹੋਵੇ ਜਿਵੇਂ ਬਾਈਬਲ (New Testament) ਵਿਚ :

'ਰਚਨਾ ਦੇ ਆਦਿ ਕਾਲ ਤੋਂ ਮਨੁੱਖਾਂ ਨੇ, ਹੇ ਪ੍ਰਭੂ, ਤੇਰੇ ਬਿਨਾਂ ਕਿਸੇ ਬਾਰੇ ਨਹੀਂ ਸੁਣਿਆ, ਨ ਕੰਨਾਂ ਨਾਲ ਜਾਣਿਆ ਹੈ, ਨ ਅੱਖਾਂ ਨਾਲ ਦੇਖਿਆ ਹੈ; ਜੋ ਉਸ ਨੇ ਚਿਤਵਿਆ ਉਹ ਉਸ ਨੂੰ ਮਿਲੇਗਾ', (ਇਜ਼ੀਆ Lxiv, D)।

'ਪਰ, ਜਿਵੇਂ ਲਿਖਿਆ ਹੋਇਆ ਹੈ, ਅੱਖ ਨੇ ਦੇਖਿਆ ਨਹੀਂ ਹੈ, ਕੰਨ ਨੇ ਸੁਣਿਆ ਨਹੀਂ ਹੈ, ਮਨੁੱਖੀ ਹਿਰਦੇ ਵਿਚ ਵੀ ਪ੍ਰਵੇਸ਼ ਨਹੀਂ ਹੈ, ਜੋ ਵਸਤੂਆਂ ਪ੍ਰਭੂ ਨੇ ਉਨ੍ਹਾਂ ਲਈ ਤਿਆਰ ਕੀਤੀਆਂ ਹਨ ਜੋ ਉਸ ਨੂੰ ਪ੍ਰੇਮ ਕਰਦੇ ਹਨ' (I, ਕਾਰਨ, II, 9)।

ਜਿਤਨਾ ਮਰਜ਼ੀ ਹੋਵੇ ਅਸੀਂ ਜਤਨ ਕਰ ਲਈਏ, ਉੱਚੀ ਤੋਂ ਉੱਚੀ ਕਲਪਨਾ ਮਨੁੱਖ ਦੀ ਮਨੁੱਖ ਹੀ ਹੋ ਸਕਦਾ ਹੈ। ਇਸ ਤੋਂ ਇਕ ਕਦਮ ਉਹ ਅੱਗੇਰੇ ਜਾ ਸਕਦਾ ਹੈ ਤੇ ਕਹਿ ਸਕਦਾ ਹੈ ਕਿ ਇਸ ਤੋਂ ਪਰੇ ਜੋ ਹੈ ਉਹ ਭਿੰਨ ਹੈ, ਉਹ ਜੋ ਵਰਤਮਾਨ ਹੈ ਉਸ ਤੋਂ ਘੱਟ ਚੰਗੇਰਾ ਨਹੀਂ ਹੋ ਸਕਦਾ, ਭਵਿੱਖ ਭੂਤ ਕਾਲ ਤੋਂ ਮਾੜਾ ਨਹੀਂ ਹੋ ਸਕਦਾ। ਮਨੁੱਖ ਨਿਰਾਸ਼ਾਵਾਦੀ ਰਿਹਾ ਹੈ, ਪਰ ਉਹ ਕਦੇ ਤੁੱਛਤਾ ਦਾ ਵਿਸ਼ਵਾਸੀ ਨਹੀਂ ਰਿਹਾ ਅਤੇ ਵਿਕਾਸਵਾਦ ਦਾ ਫ਼ਲਸਫ਼ਾ ਜਿਸ ਦੀਂ ਆਮ ਭੰਡੀ ਹੋਈ ਹੈ, ਜੇ ਸਾਨੂੰ ਕੋਈ ਸਿੱਖਿਆ ਦਿੰਦਾ ਹੈ ਤਦ ਉਹ ਚੰਗੇਰਾ ਭਵਿੱਖ ਦਾ ਅਤੇ ਹੋਰ ਉਚੇਰੀ ਪੂਰਣਤਾ ਜਿਸ ਦੀ ਪ੍ਰਾਪਤੀ ਮਨੁੱਖ ਦੀ ਹੋਣੀ ਹੈ, ਦਾ ਵਿਸ਼ਵਾਸ ਹੈ।

ਪ੍ਰਭੂ ਨੇ ਜੇ ਕਿਤੇ ਸਾਡੇ ਸਾਮ੍ਹਣੇ ਆਪਣੇ ਆਪ ਨੂੰ ਪ੍ਰਗਟ ਕਰਨਾ ਹੈ ਤਦ ਉਸ ਲਈ ਸਭ ਤੋਂ ਚੰਗਾ ਰੂਪ ਮਨੁੱਖੀ ਰੂਪ ਹੀ ਹੋਵੇਗਾ। ਭਾਵੇਂ ਮਨੁੱਖੀ ਰੂਪ ਪ੍ਰਭੂ-ਰੂਪ ਤੋਂ ਕਿਤਨਾ ਹੀ ਦੁਰੇਡਾ, ਭਿੰਨ ਹੋਵੇ, ਸੰਸਾਰ ਵਿਚ ਹੋਰ ਕੋਈ ਰੂਪ ਪ੍ਰਭੂ-ਰੂਪ ਦੇ ਇਤਨਾ ਨੇੜੇ ਦਾ ਜਾਂ ਮਿਲਦਾ ਨਹੀਂ ਹੋ ਸਕਦਾ, ਕੋਈ ਹੋਰ ਚੀਜ਼ ਇਤਨੀ ਪ੍ਰਭੂ ਵਰਗੀ ਨਹੀਂ ਹੈ ਜਿਤਨਾ ਮਨੁੱਖ ਹੈ। ਜਿਉਂ-ਜਿਉਂ ਮਨੁੱਖ ਬਚਪਨ ਤੋਂ ਬੁਢੇਪੇ ਵਲ ਜਾਂਦਾ ਹੈ, ਤਿਵੇਂ-ਤਿਵੇਂ ਸਾਡਾ ਪ੍ਰਭੂ-ਸਤਾ ਦਾ ਸੰਕਲਪ ਵੀ ਬਾਲ-ਪਘੂੰੜੇ ਤੋਂ ਕਬਰ ਤੀਕ, ਆਸ਼ਰਮ ਤੋਂ ਆਸ਼ਰਮ ਤੀਕ, ਹੋਰ ਕ੍ਰਿਪਾ ਤੋਂ ਹੋਰ ਕ੍ਰਿਪਾ ਤੀਕ, ਹੋਰ ਉਸਰਦਾ ਜਾਂਦਾ ਹੈ। ਜੋ ਧਰਮ ਸਾਡੇ ਵਾਧੇ ਨਾਲ ਵਧ ਕੇ ਸਾਡਾ ਹਾਣੀ ਰਹਿਣ ਦੇ ਸਮਰੱਥ ਨਹੀਂ ਹੈ, ਉਹ ਮੁਰਦਾ ਹੈ। ਦ੍ਰਿੜ੍ਹ ਤੇ ਲਗਾਤਾਰ ਇਕਸਾਰਤਾ ਨਾ ਕੇਵਲ ਇਹ ਕਿ ਦਿਆਨਤਦਾਰੀ ਦਾ ਚਿੰਨ੍ਹ ਨਹੀਂ ਹੈ, ਸਗੋਂ ਬੇਈਮਾਨੀ ਤੇ ਮੌਤ ਦਾ ਚਿੰਨ੍ਹ ਹੈ। ਜੇ ਧਰਮ

ਨੇ ਮੂਰਖ ਤੇ ਸਿਆਣੇ, ਬਿਰਧ ਤੇ ਜੁਆਨ, ਨੂੰ ਮਿਲਾਉਣਾ ਹੈ, ਤਦ ਉਸ ਨੂੰ ਲਿਫ਼ਣਸਾਰ, ਉੱਚਾ, ਡੂੰਘਾ ਤੇ ਵਿਸ਼ਾਲ ਹੋਣਾ ਪਵੇਗਾ ਜੋ ਸਭ ਕੁਝ ਸਹਿਨ ਕਰ ਸਕੇ, ਮੰਨ ਸਕੇ, ਆਸ਼ਵਾਨ ਹੋ ਸਕੇ ਅਤੇ ਬਰਦਾਸ਼ਤ ਕਰ ਸਕੇ। ਜਿਤਨੇ ਉਸ ਵਿਚ ਇਹ ਗੁਣ ਵਧ ਹੋਣਗੇ, ਉਤਨੀ ਹੀ ਉਸ ਦੀ ਸਮਰੱਥਾ ਤੇ ਸ਼ਕਤੀ ਮਹਾਨ ਹੋਣਗੇ ਅਤੇ ਉਸ ਦੀ ਗਲਵਕੜੀ ਨਿੱਘੀ ਹੋਵੇਗੀ।

ਕੇਵਲ ਇਸੇ ਕਰਕੇ ਹੀ ਈਸਾਈ ਸਿਧਾਂਤ ਸੰਸਾਰ ਦੇ ਬਹੁਤ ਸਾਰੇ ਭਾਗ ਵਿਚ ਪ੍ਰਵਾਨ ਹੋ ਗਿਆ ਕਿਉਂਕਿ ਸ਼ੁਰੂ ਵਿਚ ਉਹੋ ਹੀ ਐਸੀਆਂ ਸਰਵੋਤਮ ਸੱਚਾਈਆਂ ਦਾ ਕਿਸੇ ਹੋਰ ਧਰਮ ਸੰਚਾਲਕ ਦੇ ਸਿਧਾਂਤ ਨਾਲੋਂ ਵਧੇਰੇ ਚੰਗੇਰਾ ਅਲਮਬਰਦਾਰ ਸੀ ਜੋ ਕਿ ਯਹੂਦੀ ਤਰਖਾਣਾ, ਰੋਮਨ ਨੀਤੀਵਾਨਾਂ ਅਤੇ ਯੂਨਾਨੀ ਚਿੰਤਕਾਂ ਨੂੰ, ਬਿਨਾਂ ਪਾਖੰਡ ਕਰਨ ਦੇ, ਇਕੱਠਾ (ਬਰਾਬਰ) ਕਰ ਸਕੀਆਂ। ਪਰ ਕਿਉਂਕਿ ਸ਼ੁਰੂ ਤੋਂ ਹੀ ਨਾਲ ਇਸ ਧਰਮ ਦੇ ਬਾਹਰਮੁਖੀ ਚਿੰਨ੍ਹਾਂ ਤੇ ਵਿਚਾਰਾਂ ਨੂੰ ਤੰਗ-ਦਿਲ ਤੇ ਕਰੜਾ ਕਰਨ ਦੇ ਜਤਨ ਆਰੰਭ ਹੋ ਗਏ, ਇਸ ਦੇ ਦੱਸੇ ਭਰੋਸੇ ਤੇ ਪ੍ਰੇਮ ਦੀ ਥਾਂ ਤੰਗ ਕੱਟੜਪੰਥਤਾ ਨੂੰ ਦਿੱਤੀ ਗਈ। ਈਸਾਈ ਧਰਮ ਉਨ੍ਹਾਂ ਨੂੰ ਗੁਆ ਬੈਠਾ ਜਿਹੜੇ ਉਸ ਦੇ ਸਭ ਤੋਂ ਚੰਗੇ ਸਮਰਥਕ ਹੋਣੇ ਸਨ ਅਤੇ ਇਹ ਉਹ ਕੁਝ ਬਿਲਕੁਲ ਨਹੀਂ ਰਿਹਾ ਜੋ ਕੁਝ ਇਸ ਦੇ ਹੋਣ ਦੀ ਭਾਵਨਾ ਸੀ। ਹੋਰ ਸਾਰੀਆਂ ਗੱਲਾਂ ਲਾਂਭੇ ਰੱਖਦਿਆਂ, ਇਹ ਤੇ ਪ੍ਰੇਮ ਤੇ ਦਇਆ ਦਾ ਵਿਸ਼ਵ-ਧਰਮ ਹੋਣ ਲਈ ਸਾਜਿਆ ਗਿਆ ਸੀ।

**17. ਪਰਤਵੀਂ ਦ੍ਰਿਸ਼ਟੀ**

ਸੋ ਹੁਣ ਉਸ ਸਾਰੇ ਪੰਧ ਤੇ ਇਕ ਪਰਤਵੀਂ ਦ੍ਰਿਸ਼ਟੀ ਪਾਈਏ ਜਿਸ ਤੇ ਅਸੀਂ ਇਕੱਠੇ ਪੈਂਡਾ ਮਾਰਿਆ ਹੈ, ਉਸ ਪੰਧ ਤੇ ਜਿਸ ਤੇ ਕੁਝ ਹਜ਼ਾਰਾਂ ਵਰ੍ਹੇ ਹੀ ਪਹਿਲਾਂ, ਸਪਤ ਸਿੰਧੂ ਵਿਚ ਆਬਾਦ ਹੋਣ ਵਾਲੇ, ਸਾਡੇ ਪੂਰਵਜ ਆਰੀਆ ਲੋਕ ਅਸੀਮ, ਅਦ੍ਰਿਸ਼ਟ ਤੇ ਪਰਮ ਸੱਤਾ ਦੀ ਢੂੰਡ ਵਿਚ ਤੁਰਦੇ ਰਹੇ ਹਨ।

ਇਸ ਪੰਧ ਤੇ ਉਨ੍ਹਾਂ, ਜਿਵੇਂ ਕਲਪਨਾ ਕੀਤੀ ਜਾਂਦੀ ਹੈ, ਜੜ੍ਹ-ਪੂਜ ਦੇ ਰੂਪ ਵਿਚ ਤੁਰਨਾ ਨਹੀਂ ਸੀ ਅਰੰਭਿਆ। ਜੜ੍ਹ-ਪੂਜਾ ਬਹੁਤ ਮਗਰੋਂ ਪ੍ਰਵਿਰਤ ਹੋਈ। ਭਾਰਤ ਦੇ ਧਾਰਮਿਕ ਚਿੰਤਨ ਦੇ ਸਰਬ ਪ੍ਰਥਮ ਗ੍ਰੰਥਾਂ ਵਿਚ ਜਿਥੇ ਇਸ ਦੇ ਚਿੰਨ੍ਹ ਮਿਲਣੇ ਚਾਹੀਦੇ ਸਨ, ਜੜ੍ਹ-ਪੂਜਾ ਦਾ ਨਾਂ-ਨਿਸ਼ਾਨ ਨਹੀਂ ਹੈ। ਸਗੋਂ ਅਸੀਂ ਇਕ ਕਦਮ ਹੋਰ ਅੱਗੇ ਜਾ ਸਕਦੇ ਹਾਂ ਤੇ ਕਹਿ ਸਕਦੇ ਹਾਂ ਕਿ ਇਸ ਲਈ ਕੋਈ ਸੰਭਾਵਨਾ ਹੀ ਨਹੀਂ ਸੀ, ਇਸ ਦੀ ਉਥੇ ਇਤਨੀ ਹੀ ਸੰਭਾਵਨਾ ਸੀ ਜਿਤਨੀ ਕਿ ਤਰਾੜਾਂ ਦੀ ਖਾਣ ਵਿਚ ਚੂਨੇ ਦੀ ਢੇਮ ਦੀ।

ਨਾ ਹੀ ਉਨ੍ਹਾਂ ਦੇ ਧਰਮ ਗ੍ਰੰਥਾਂ ਵਿਚ ਕੋਈ ਉਸ ਦੇ ਐਸੇ ਚਿੰਨ੍ਹ ਮਿਲੇ ਹਨ ਜਿਸ ਨੂੰ ਅਜ਼ਲੀ, ਮੁੱਢ-ਕਦੀਮੀ ਸ਼ੁਤੀ ਕਿਹਾ ਜਾਂਦਾ ਹੈ। ਜੋ ਕੁਝ ਵਾਪਰਿਆ ਹੈ ਉਹ ਸਹਿਜ-ਸੁਭਾਵਕ ਸੀ, ਹਰ ਗੱਲ ਦੀ ਸਮਝ ਆਉਂਦੀ ਹੈ, ਬਸ ਇਸੇ ਤਰ੍ਹਾਂ ਹੀ ਉਹ ਸ਼ੁਤੀ ਹੈ। ਜਿਥੋਂ ਤੀਕ ਇੰਦ੍ਰੀਆਂ ਤੇ ਬੁੱਧੀ ਤੇ ਪਰੇ ਵੱਖਰੀ ਕਿਸੇ ਧਾਰਮਿਕ ਸੂਝ ਦਾ ਸੰਬੰਧ ਹੈ ਉਸ ਦੇ ਪ੍ਰਵਾਨ ਕਰਨ ਦੀ ਸਾਨੂੰ ਲੋੜ ਹੀ ਨਹੀਂ ਪਈ ਤੇ ਜੇ ਅਸੀਂ ਉਸ ਨੂੰ ਪ੍ਰਵਾਨ ਕਰਨਾ ਚਾਹੁੰਦੇ ਤਦ ਸਾਡੇ ਵਿਰੋਧੀਆਂ ਨੇ, ਜੋ ਹਰ ਥਾਂ ਸਾਡੇ ਪਰਮ ਮਿੱਤਰ ਸਿੱਧ ਹੁੰਦੇ ਹਨ, ਸਾਨੂੰ ਇਹ ਕਰਨ ਨਹੀਂ ਸੀ ਦੇਣਾ। ਜੇ ਅਸੀਂ ਧਰਮ ਦੀ ਵਿਆਖਿਆ ਕਿਸੇ ਧਾਰਮਿਕ ਸੂਝ ਜਾਂ ਪ੍ਰਵਿਰਤੀ ਨਾਲ ਹੀ ਕਰਦੇ, ਤਦ ਅਸੀਂ

ਕੇਵਲ ਸਿੱਧ ਨੂੰ ਘੱਟ-ਸਿੱਧ ਨਾਲ ਸਿੱਧ ਕਰਨ ਦਾ ਉਪਰਾਲਾ ਕਰ ਰਹੇ ਹੋਣਾ ਸੀ। ਅਸਲ ਧਾਰਮਿਕ ਸੂਝ ਜਾਂ ਪ੍ਰਵਿਰਤੀ ਤਾਂ ਅਸੀਮ ਦਾ ਦੇਖਣਾ ਹੈ।

ਇਸ ਲਈ ਅਸਾਂ ਪ੍ਰਾਚੀਨ ਆਰੀਆਂ ਲਈ ਉਤਨਾ ਦਾਹਵਾ ਹੀ ਕੀਤਾ ਹੈ ਜਿਤਨਾ ਅਸੀਂ ਆਪਣੇ ਲਈ ਕਰਦੇ ਹਾਂ ਅਤੇ ਜਿਸ ਨੂੰ ਕੋਈ ਵਿਰੋਧੀ ਝੁਠਲਾ ਨਹੀਂ ਸਕਦਾ। ਅਸਾਂ ਕੇਵਲ ਇੰਦ੍ਰਿਆਂ ਤੇ ਬੁੱਧੀ ਦਾ ਦਾਵਾ ਕੀਤਾ ਹੈ ਜਾਂ ਹੋਰ ਸ਼ਬਦਾਂ ਵਿਚ, ਅਸਾਂ ਕੇਵਲ ਇੰਦ੍ਰਿਆਂ ਵਿਚ ਵਿਦਮਾਨ ਸੂਝ-ਸ਼ਕਤੀ ਅਤੇ ਸ਼ਬਦਾਂ ਵਿਚ ਵਿਦਮਾਨ ਬੂਝ-ਸ਼ਕਤੀ ਦਾ ਦਾਵਾ ਕੀਤਾ ਹੈ। ਮਨੁੱਖ ਪਾਸ ਹੋਰ ਕੋਈ ਸ਼ਕਤੀ ਨਹੀਂ ਹੈ ਅਤੇ ਉਸ ਨੂੰ ਹੋਰ ਦੀ ਕਲਪਨਾ ਕਰਨ ਨਾਲ ਕੋਈ ਲਾਭ ਨਹੀਂ ਹੋ ਸਕਦਾ।

ਤਦ ਵੀ ਅਸੀਂ ਇਹ ਦੇਖ ਚੁੱਕੇ ਹਾਂ ਕਿ ਜਦੋਂ ਸਾਨੂੰ ਇੰਦ੍ਰੀਆਂ ਸੀਮਿਤ ਵਸਤਾਂ ਦਾ ਗਿਆਨ ਦੇ ਰਹੀਆਂ ਹੁੰਦੀਆਂ ਹਨ, ਉਦੋਂ ਹੀ ਉਹ ਨਿਰੰਤਰ ਅਸੀਮ ਨਾਲ ਜਾਂ ਘੱਟੋ-ਘੱਟ ਉਸ ਨਾਲ ਜਿਸ ਨੂੰ ਸੀਮਤ ਵੀ ਨਹੀਂ ਕਿਹਾ ਜਾ ਸਕਦਾ, ਸੰਪਰਕ ਵਿਚ ਹੁੰਦੀਆਂ ਹਨ। ਤਾਂ ਤੇ ਇੰਦ੍ਰੀਆਂ ਦਾ ਅਸਲ ਵਿਚ, ਮੁੱਖ ਪ੍ਰਯੋਜਨ ਇਹ ਹੁੰਦਾ ਹੈ ਕਿ ਉਹ ਅਸੀਮ ਵਿਚੋਂ ਸੀਮਤ ਦੀ ਵਿਆਖਿਆ ਕਰਨ ਅਤੇ ਦ੍ਰਿਸ਼ਟੇਤਾ ਵਿਚੋਂ ਅਦ੍ਰਿਸ਼ਟ ਨੂੰ ਦਰਸਾਣ, ਅਲੌਕਿਕ ਵਿਚੋਂ ਲੌਕਿਕ ਨੂੰ ਭਾਲਣ ਅਤੇ ਉਸ ਜਗਤ ਵਿਚੋਂ ਜੋ ਦ੍ਰਿਸ਼ਟਮਾਨ ਨਹੀਂ ਹੈ ਦ੍ਰਿਸ਼ਟਮਾਨ ਜਗਤ ਨੂੰ ਦੇਖਣ।

ਇੰਦ੍ਰੀਆਂ ਦੇ ਅਸੀਮ ਨਾਲ ਇਸ ਸਦੀਵੀ ਸੰਪਰਕ ਵਿਚੋਂ ਧਰਮ ਦੀ ਪਹਿਲੀ ਭਾਵਨਾ ਉਪਜੀ ਹੈ ਜਿਸ ਨੂੰ ਇਹ ਝਾਵਲਾ ਪਿਆ ਕਿ ਕੋਈ ਐਸੀ ਹੋਂਦ ਹੈ ਜੋ ਇੰਦ੍ਰਿਆਂ ਤੋਂ ਪਰੇ ਹੈ, ਜੋ ਬੁੱਧੀ ਅਤੇ ਬੋਲੀ ਦੀ ਸਮਝ ਤੋਂ ਪਰੇ ਹੈ।

ਇਹ ਸੀ ਸਾਰੇ ਧਰਮ ਦੀ ਅਤਿ ਡੂੰਘੀ ਨੀਂਹ। ਇਹ ਉਹ ਭਾਵਨਾ ਹੈ ਜਿਸ ਨੂੰ ਹੋਰ ਹਰ ਚੀਜ਼ ਤੋਂ ਪਹਿਲਾਂ—ਜੜ੍ਹ-ਪੂਜਾ, ਮੂਰਤੀ-ਪੂਜਾ, ਜੀਵ-ਪੂਜਾ, ਅਤੇ ਜੀਵ-ਰੂਪ ਬ੍ਰਹਮਵਾਦ ਤੋਂ ਪਹਿਲਾਂ—ਸਮਝਣ ਦੀ ਲੋੜ ਹੈ। ਸਮਝਣ ਵਾਲੀ ਗੱਲ ਇਹ ਹੈ ਕਿ ਮਨੁੱਖ ਦੀ ਐਂਦ੍ਰਿਕ ਗਿਆਨ ਨਾਲ ਸੰਤੁਸ਼ਟੀ ਕਿਉਂ ਨਾ ਹੋ ਗਈ; ਉਸ ਦੇ ਮਨ ਵਿਚ ਖ਼ਿਆਲ ਹੀ ਕਿਉਂ ਆਇਆ ਕਿ ਸੰਸਾਰ ਵਿਚ ਉਨ੍ਹਾਂ ਵਸਤਾਂ ਤੋਂ ਬਿਨਾਂ ਜਿਨ੍ਹਾਂ ਨੂੰ ਅਸੀਂ ਛੋਹ ਸਕਦੇ ਹਾਂ ਜਾਂ ਸੁਣ ਸਕਦੇ ਹਾਂ ਜਾਂ ਦੇਖ ਸਕਦੇ ਹਾਂ ਜਾਂ ਜਿਨ੍ਹਾਂ ਨੂੰ ਸ਼ਕਤੀਆਂ, ਤਾਕਤਾਂ ਜਾਂ ਦੇਵ ਕਹਿ ਲਓ, ਹੋਰ ਕੁਝ ਵੀ ਹੈ।

ਜਦੋਂ ਵੈਦਿਕ ਸਾਹਿਤ ਦੇ ਖੰਡਰਾਤ ਵਿਚ ਸਾਡੀ ਪੁਟ-ਪੁਟਾਈ ਇਕ ਵਾਰੀ ਸਾਨੂੰ ਠੋਸ ਚਿਟਾਨ ਤੀਕ ਲੈ ਗਈ, ਤਦ ਅਸੀਂ ਹੋਰ ਪੁਟਾਈ ਕਰਦੇ ਰਹੇ, ਇਹ ਦੇਖਣ ਲਈ ਕਿ ਉਸ ਚਟਾਨ ਤੇ ਖੜੇ ਕੀਤੇ ਗਏ ਪ੍ਰਾਚੀਨ ਥੰਭਾਂ ਵਿਚੋਂ ਕੁਝ ਮਿਲ ਜਾਣ ਅਤੇ ਕੁਝ ਉਹ ਡਾਟਾਂ ਤੇ ਕਮਾਨੀਆਂ ਮਿਲ ਜਾਣ ਜਿਨ੍ਹਾਂ ਨੇ ਭਾਰਤੀ ਧਰਮਾਂ ਦੇ ਮਗਰੋਂ ਬਣਨ ਵਾਲੇ ਮੰਦਰਾਂ ਨੂੰ ਖੜਾ ਕੀਤਾ ਹੋਇਆ ਸੀ। ਅਸਾਂ ਆਪਣੀ ਖੋਜ ਵਿਚ ਦੇਖਿਆ ਕਿ ਕਿਵੇਂ ਮਨੁੱਖ ਨੂੰ ਇਹ ਵਿਚਾਰ ਆਉਣ ਮਗਰੋਂ ਕਿ ਸੀਮਤ ਤੋਂ ਪਰੇ ਵੀ ਕੁਝ ਹੈ—ਹਿੰਦੂਆਂ ਨੇ ਉਸ ਕੁਝ ਦੀ ਕੁਦਰਤ ਵਿਚ ਹਰ ਥਾਂ ਢੂੰਢ ਕੀਤੀ, ਇਸ ਨੂੰ ਸਮਝਣ ਦਾ ਜਤਨ ਕੀਤਾ ਅਤੇ ਇਸ ਦੇ ਨਾਮ-ਕਰਣ ਦਾ ਜਤਨ ਕੀਤਾ। ਪਹਿਲਾਂ ਉਨ੍ਹਾਂ ਇਸ ਕੁਝ ਨੂੰ ਅਰਧ ਸਥੂਲ, ਫਿਰ ਸੂਖਮ ਤੇ ਫਿਰ ਅਦ੍ਰਿਸ਼ਟਮਾਨ ਵਸਤਾਂ ਵਿਚ ਲੱਭਣ ਦਾ ਜਤਨ ਕੀਤਾ।

ਜਦੋਂ ਇੰਦ੍ਰੀਆਂ ਦਾ ਵਾਹ ਅਰਧ-ਸਥੂਲ ਵਸਤਾਂ ਨਾਲ ਪਿਆ ਤਦ ਉਨ੍ਹਾਂ ਕਿਹਾ ਕਿ ਅਸੀਂ ਉਸ ਕੁਝ ਨੂੰ ਪਕੜ ਨਹੀਂ ਸਕਦੀਆਂ, ਪਰ ਉਹ ਹੈ ਜ਼ਰੂਰ।

ਜਦੋਂ ਉਨ੍ਹਾਂ ਦਾ ਵਾਹ ਸੂਖਮ ਵਸਤਾਂ ਤੇ ਅੰਤ ਤੇ ਅਦ੍ਰਿਸ਼ਟਮਾਨ ਵਸਤਾਂ ਨਾਲ ਪਿਆ, ਉਨ੍ਹਾਂ ਕਿਹਾ ਕਿ ਅਸੀਂ ਉਸ ਕੁਝ ਨੂੰ ਨਹੀਂ ਪਕੜ ਸਕਦੀਆਂ, ਪਰ ਉਹ ਹੈ ਜ਼ਰੂਰ।

ਇਸ ਤਰ੍ਹਾਂ ਇਕ ਨਵਾਂ ਸੰਸਾਰ ਹੋਂਦ ਵਿਚ ਆਇਆ। ਇਸ ਸੰਸਾਰ ਦੇ ਵਾਸੀ ਅਰਧ-ਸਥੂਲ, ਸੂਖਮ ਤੇ ਅਦ੍ਰਿਸ਼ਟਮਾਨ ਸ਼ਕਤੀਆਂ ਸਨ, ਜੋ ਕੁਝ ਉਹੋ ਜਿਹੇ ਕਰਤੱਵ ਕਰਦੀਆਂ ਸਨ ਜੋ ਮਨੁੱਖ ਕਰਦੇ ਹਨ। ਉਨ੍ਹਾਂ ਦਾ ਨਾਮਕਰਣ ਵੀ ਕਰਤੱਵਾਂ ਅਨੁਸਾਰ ਕੀਤਾ ਗਿਆ।

ਇਕੋ ਨਾਮ, ਕਈ ਵਾਰੀ, ਇਕ ਤੋਂ ਵਧ ਅਦ੍ਰਿਸ਼ਟ ਵਸਤਾਂ ਲਈ ਵਰਤਿਆ ਗਿਆ। ਇਸ ਤਰ੍ਹਾਂ ਇਹ ਨਾਮ ਸਾਧਾਰਣੀਕਰਣ ਵਿਚ ਆ ਕੇ ਨਾਮ ਨਾ ਰਹੇ ਸਗੋਂ ਉਪਨਾਮ ਜਾਂ ਉਪਾਧੀ ਬਣ ਗਏ, ਜਿਵੇਂ ਅਸੁਰ (ਪ੍ਰਾਣਧਾਰੀ ਜੀਵ), ਦੇਵ (ਰੌਸ਼ਨ ਜੀਵ), ਦੇਵ-ਅਸੁਰ (ਰਿਗ X, 82, 5), ਅੰਮ੍ਰਿਤ (ਅਮਰ) ਜਿਨ੍ਹਾਂ ਨੂੰ ਯੂਨਾਨੀ, ਇਤਾਲਵੀ ਤੇ ਪ੍ਰਾਚੀਨ ਜਰਮਨ ਵਿਚ ਵੀ ਅਮਰਦੇਵ ਕਿਹਾ ਜਾਂਦਾ ਸੀ।

ਇਹ ਵੀ ਪਿਛੇ ਦੇਖਿਆ ਜਾ ਚੁੱਕਾ ਹੈ ਕਿ ਕਿਵੇਂ ਹੋਰ ਸੰਕਲਪ, ਜੋ ਕਿ ਸੱਚਮੁਚ ਸੱਚੇ ਧਾਰਮਿਕ ਸੰਕਲਪ ਹਨ ਅਤੇ ਜੋ ਬੜੇ ਹੀ ਸੂਖਮ ਸੰਕਲਪ ਹਨ, ਇਤਨੇ ਸੂਖਮ ਜਿਤਨੇ ਕਿ ਮਨੁੱਖ ਚਿਤਵਨ ਕਰ ਸਕਦਾ ਹੈ, ਉਹ ਵੀ, ਸਾਰੇ ਸੰਕਲਪਾਂ ਵਾਂਗ ਹੀ, ਐਂਦ੍ਰਿਕ ਪ੍ਰਭਾਵਾਂ ਵਿਚੋਂ ਹੀ ਗ੍ਰਹਿਣ ਕੀਤੇ ਗਏ ਹਨ, ਕੱਢੇ ਤੇ ਨਿਚੋੜੇ ਗਏ ਹਨ, ਜਿਵੇਂ ਕਿ ਨੇਮ, ਗੁਣ, ਅਸੀਮਤਾ ਤੇ ਅਮਰਤਾ ਦੇ ਸੰਕਲਪ।

ਮੈਂ ਚਾਹੁੰਦਾ ਹਾਂ ਕਿ ਮੇਰੇ ਪਾਸ ਕੁਝ ਹੋਰ ਵਖਿਆਨ ਦੇਣ ਦੀ ਗੁੰਜਾਇਸ਼ ਹੁੰਦੀ ਤਾਂ ਜੋ ਮੈਂ ਉਹ ਪ੍ਰਭਾਵ ਦਰਸਾ ਸਕਦਾ ਜੋ ਮਨੁੱਖੀ ਮਨ ਤੇ ਮੌਤ ਨਾਲ ਸੰਪਰਕ ਦੀ ਪਹਿਲੀ ਚੇਤਨਾ ਨਾਲ ਉਪਜਿਆ ਅਤੇ ਧੀਰੇ-ਧੀਰੇ ਪਰ ਨਿਰੰਤਰ ਉਨ੍ਹਾਂ ਸੰਕਲਪਾਂ ਦੀ ਉਤਪਤੀ ਤੇ ਵਿਕਾਸ ਦਰਸਾਂਦਾ ਜਿਨ੍ਹਾਂ ਨੂੰ ਹੁਣ ਸ਼ਰਧਾ ਤੇ ਸ਼੍ਰੁਤੀ ਦੇ ਨਾਮਾਂ ਨਾਲ ਪੁਕਾਰਿਆ ਜਾਂਦਾ ਹੈ।

ਭਾਰਤ ਵਿਚ ਵੀ, ਧਰਮ ਦੇ ਬਹੁਤ ਪਹਿਲੇ ਤੇ ਅਵੱਸ਼ਕ ਤੱਤ ਉਨ੍ਹਾਂ ਵਿਚਾਰਾਂ ਤੇ ਪ੍ਰਭਾਵਾਂ ਨੇ ਹੀ ਦਿੱਤੇ ਜੋ ਮਨੁੱਖ ਵਿਚ ਉਨ੍ਹਾਂ ਬਾਰੇ ਉਪਜੇ ਜਿਨ੍ਹਾਂ ਨੂੰ ਮੌਤ ਨੇ ਸਾਥੋਂ ਸਦਾ ਲਈ ਵਿਛੋੜ ਦਿੱਤਾ ਸੀ—ਇਹ ਸੱਚ ਹੈ, ਭਾਵੇਂ ਇਸ ਦੇ ਵਿਰੁੱਧ ਕਿਤਨਾ ਕੁਝ ਕਿਹਾ ਗਿਆ ਹੈ ਅਤੇ ਧਾਰਮਿਕ ਸ਼ਰਧਾ ਦਾ ਪਹਿਲਾ ਆਧਾਰ ਉਨ੍ਹਾਂ ਵਿਛੜੇ ਸੰਬੰਧੀਆਂ ਨੂੰ ਭਵਿੱਖ ਜੀਵਨ ਵਿਚ ਫਿਰ ਮਿਲ ਸਕਣ ਦੀਆਂ ਆਸ਼ਾਵਾਂ ਤੇ ਕਲਪਨਾਵਾਂ ਹੀ ਬਣੀਆਂ। ਇਨ੍ਹਾਂ ਆਸ਼ਾਵਾਂ ਤੇ ਕਲਪਨਾਵਾਂ ਨੂੰ ਦਬਾਇਆ ਨਹੀਂ ਜਾ ਸਕਦਾ। ਇਸੇ ਕਰਕੇ ਇਨ੍ਹਾਂ ਦੀ ਸੱਚਾਈ ਸਾਡੇ ਪੂਰਵਜਾਂ ਦੇ ਮਨ ਵਿਚ ਘਰ ਕਰ ਗਈ। ਸਾਡੇ ਉਤੇ ਇਨ੍ਹਾਂ ਦਾ ਉਸੇ ਤਰ੍ਹਾਂ ਪ੍ਰਭਾਵ ਹੈ।

ਇਸੇ ਤਰ੍ਹਾਂ ਪਿਛੇ ਦੇਖਿਆ ਜਾ ਚੁੱਕਾ ਹੈ ਕਿ ਕਿਵੇਂ ਬਿਲਕੁਲ ਸੁਭਾਵਿਕ ਤੇ ਸਮਝ ਆ ਰਹੇ ਵਿਹਾਰ-ਵਿਕਾਸ ਦੁਆਰਾ ਬਹੁਦੇਵ-ਵਾਦ (ਕਈ ਸਮਰਥ ਸ਼ਕਤੀਵਾਨ ਸ਼ਕਤੀਆਂ) ਦਾ ਵਿਚਾਰ ਉਤਰਿਆ ਤੇ ਫਿਰ ਇਕ ਸਰਬ ਸ਼ਕਤੀਮਾਨ ਪ੍ਰਭੂ ਦਾ ਵਿਚਾਰ ਆਇਆ ਜੋ ਹੋਰ ਸਾਰੀਆਂ ਸ਼ਕਤੀਆਂ (ਦੇਵਾਂ) ਦੇ ਚਲਾਉਣ ਵਾਲਾ ਹੈ ਤੇ ਫਿਰ ਨਿਰੋਲ ਇਕ-ਈਸ਼ਵਰਵਾਦ

ਦਾ ਵਿਚਾਰ ਆਇਆ ਤੇ ਹੋਰ ਦੇਵਤੇ ਲੋਪ ਹੋ ਗਏ।

ਇਸ ਤੋਂ ਮਗਰੋਂ ਜਿਵੇਂ ਅਸੀਂ ਦੇਖ ਚੁੱਕੇ ਹਾਂ, ਇਹ ਦਸ਼ਾ ਆਈ ਕਿ ਸਾਰੇ ਪ੍ਰਾਚੀਨ ਦੇਵਤਾ ਕੇਵਲ ਨਾਮ ਮਾਤਰ ਸਮਝੇ ਜਾਣ ਲੱਗੇ। ਇਸ ਵਿਚਾਰ ਦਾ ਫ਼ਲ ਕਈ ਹਾਲਤਾਂ ਵਿਚ ਨਾਸਤਕਤਾ ਹੋਇਆ ਜਾਂ ਕਿਸੇ ਪ੍ਰਕਾਰ ਦਾ ਬੋਧਮਤੀ ਵਿਚਾਰ ਹੋਇਆ; ਪਰ ਕਈ ਹਾਲਤਾਂ ਵਿਚ ਇਸ ਵਿਚਾਰ ਨੇ ਨਵੇਂ ਯਤਨ ਲਈ ਉਤਸ਼ਾਹ ਦਿੱਤਾ ਅਤੇ ਉਸ ਈਸ਼ਵਰ ਦਾ ਵਿਚਾਰ ਉਪਜਿਆ ਜੋ ਸਭ ਦਾ ਆਤਮ ਸਰੂਪ ਹੈ, ਜੋ ਨਾ ਕੇਵਲ ਸਭ ਕਾਸੇ ਤੋਂ ਪਰੇ ਤੇ ਸਰਬ ਵਿਆਪੀ ਹੈ, ਜਿਵੇਂ ਕਿ ਇੰਦ੍ਰੀਆਂ ਨੂੰ ਪ੍ਰਤੀਤ ਹੁੰਦਾ ਹੈ, ਸਗੋਂ ਸਾਡੀ ਆਪਣੀ ਸੀਮਿਤ ਹਉਮੈ ਦਾ ਵੀ ਆਧਾਰ ਹੈ ਤੇ ਇਸ ਤੋਂ ਵੀ ਪਰੇ ਹੈ, ਜੋ ਸਭ ਆਤਮ-ਸਰੂਪਾਂ ਦਾ ਵੀ ਆਤਮ-ਸਰੂਪ ਹੈ।

ਇਥੇ ਹਾਲ ਦੀ ਘੜੀ ਅਸਾਂ ਆਪਣੀ ਖੰਡਰਾਤ ਦੀ ਖ਼ੁਦਾਈ ਛੱਡ ਦਿੱਤੀ ਸੀ ਕਿਉਂਕਿ ਸਾਨੂੰ ਤਸੱਲੀ ਹੋ ਗਈ ਸੀ ਕਿ ਉਸ ਠੋਸ ਚੱਟਾਨ ਦੀ ਅੰਤਲੀ ਤਹਿ ਦਿਸ ਪਈ ਸੀ ਜਿਸ ਉਤੇ ਭਾਰਤ ਦੇ ਉਨ੍ਹਾਂ ਸਾਰੇ ਮੰਦਰਾਂ ਦੀ ਨੀਂਹ ਹੈ ਜੋ ਸਮੇਂ-ਸਮੇਂ ਪੂਜਾ, ਅਰਚਾ ਲਈ ਬਣਾਏ ਜਾਂਦੇ ਰਹੇ।

ਮੈਂ ਆਪ ਨੂੰ ਮੁੜ-ਮੁੜ ਇਹ ਚਿਤਾਵਨੀ ਕਰਾਉਣੀ ਠੀਕ ਸਮਝੀ ਸੀ ਕਿ ਇਹ ਨਾ ਸਮਝ ਲਿਆ ਜਾਏ ਕਿ ਜੋ ਨੀਹਾਂ ਭਾਰਤੀ ਪ੍ਰਾਚੀਨ ਮੰਦਰਾਂ ਦੀਆਂ ਹਨ, ਉਹੋ ਹੀ ਸਾਰੇ ਉਨ੍ਹਾਂ ਮੰਦਰਾਂ ਦੀਆਂ ਹਨ ਜੋ ਮਨੁੱਖੀ ਹੱਥਾਂ ਨੇ ਕਿਤੇ ਵੀ ਹੋਰ ਬਣਾਏ ਹਨ। ਵਖਿਆਨਾਂ ਦੀ ਸਮਾਪਤੀ ਕਰਨ ਸਮੇਂ, ਮੈਂ ਇਹੋ ਚਿਤਾਵਨੀ ਫਿਰ ਦ੍ਰਿੜ੍ਹ ਕਰਾਉਂਦਾ ਹਾਂ।

ਇਸ ਵਿਚ ਸੰਦੇਹ ਨਹੀਂ ਹੈ ਕਿ ਮਨੁੱਖੀ ਹਿਰਦੇ ਦੀ ਠੋਸ ਚੱਟਾਨ ਹਰ ਥਾਈਂ ਇਕ ਸਮਾਨ ਹੀ ਹੈ ਅਤੇ ਕਈ ਥੰਭ ਤੇ ਪ੍ਰਾਚੀਨ ਡਾਟਾਂ-ਕਮਾਨੀਆਂ ਵੀ ਸਭ ਥਾਈਂ ਜਿਥੇ ਵੀ ਧਰਮ, ਸ਼ਰਧਾ, ਉਪਾਸ਼ਨਾ ਹੈ, ਇਕ ਸਮਾਨ ਹੀ ਹਨ।

ਪਰ ਸਾਨੂੰ ਇਸ ਤੋਂ ਹੋਰ ਅੱਗੇ ਕੁਝ ਨਹੀਂ ਕਹਿਣਾ ਚਾਹੀਦਾ, ਘੱਟੋ-ਘੱਟ ਹਾਲ ਦੀ ਘੜੀ ਨਹੀਂ।

ਮੈਂ ਆਸ ਕਰਦਾ ਹਾਂ ਕਿ ਸਮਾਂ ਆਏਗਾ ਜਦੋਂ ਮਨੁੱਖੀ ਧਰਮ ਦੀ ਹੇਠਲੀ ਜ਼ਮੀਨ ਤੀਕ ਸਾਡੀ ਹੋਰ ਪਹੁੰਚ ਹੋ ਜਾਵੇਗੀ। ਮੈਂ ਵਿਸ਼ਵਾਸ ਕਰਦਾ ਹਾਂ ਕਿ ਇਸ ਵਖਿਆਨਮਾਲਾ ਨੂੰ ਜਿਸ ਦੇ ਉਦਘਾਟਨ ਕਰਨ ਦਾ ਮਾਣਯੋਗ ਅਵਸਰ ਮੈਨੂੰ ਮਿਲਿਆ ਹੈ, ਮੈਥੋਂ ਹੋਰ ਵਧ ਯੋਗ ਤੇ ਤਕੜੇ ਕਾਮੇ ਮਿਲਣਗੇ ਅਤੇ ਧਾਮ ਦੇ ਵਿਗਿਆਨਕ ਗਿਆਨ ਦਾ ਜੋ ਸੰਕਲਪ ਇਸ ਸਮੇਂ ਕੇਵਲ ਇਕ ਇੱਛਾ ਤੇ ਆਸ਼ਾ ਹੀ ਹੈ, ਸਮੇਂ ਸਿਰ ਪੂਰਾ ਹੋਵੇਗਾ ਤੇ ਇਸ ਨੂੰ ਭਰਪੂਰ ਫ਼ਲ ਲੱਗੇਗਾ।

ਜਦੋਂ ਫ਼ਲ-ਪ੍ਰਾਪਤੀ ਦਾ ਅਵਸਰ ਆ ਪੁੱਜਾ, ਜਦੋਂ ਸੰਸਾਰ ਦੇ ਸਾਰੇ ਧਰਮਾਂ ਦੇ ਨੀਂਹ-ਪੱਥਰ ਪ੍ਰਤੱਖ ਹੋ ਗਏ, ਕੌਣ ਕਹਿ ਸਕਦਾ ਹੈ ਕਿ ਉਹ ਨੀਹਾਂ ਹੀ ਉਸੇ ਤਰ੍ਹਾਂ ਜਿਵੇਂ ਕਿ ਪੁਰਾਤਨ ਗਿਰਜਿਆਂ ਦੇ ਥੱਲੇ ਗੋਰਿਸਤਾਨ ਜਾਂ ਡਾਟਾਂ ਹੁੰਦੀਆਂ ਹਨ, ਉਨ੍ਹਾਂ ਸਭ ਲੋਕਾਂ ਲਈ ਮਿਲ ਬੈਠਣ ਦੀ ਥਾਂ ਸਿੱਧ ਹੋਣ ਜਿਹੜੇ ਕਿ ਹੁਣ ਦੀਆਂ ਰਸਮਾਂ, ਗੀਤਾਂ, ਅਰਦਾਸਾਂ, ਕਥਾਂ, ਪ੍ਰਚਾਰਾਂ ਨਾਲੋਂ ਕੁਝ ਹੋਰ ਚੰਗੇਰੀ, ਹੋਰ ਸ਼ੁੱਧ, ਹੋਰ ਪੂਰਣ ਹੋਣੀ ਨੂੰ ਲੋਚਦੇ ਹਨ। ਕਈ ਜੋ ਇਹੋ ਜਿਹੀਆਂ ਬਚਪਨ ਵਾਲੀਆਂ ਲੋਚਨਾਵਾਂ ਨੂੰ ਤਿਆਗਣ ਸਿਖ ਗਏ ਹਨ ਪਰ ਆਪਣੇ ਦਿਲ ਦੇ

ਬਾਲ-ਵਿਸ਼ਵਾਸਾਂ ਨੂੰ ਨਹੀਂ ਤਿਆਗ ਸਕਦੇ, ਇਨ੍ਹਾਂ ਨੂੰ ਕੁਰਸੀਨਾਮੇ, ਰਵਾ ।ਏਤਾਂ, ਕਰਾਮਾਤਾਂ ਜਾਂ ਆਕਾਸ਼ਵਾਣੀ ਕਹਿੰਦੇ ਹਨ।

ਹੋ ਸਕਦਾ ਹੈ ਕਿ ਹਰ ਸ਼ਰਧਾਲੂ ਉਸ ਵਿਚੋਂ ਬਹੁਤ ਕੁਝ ਤਿਆਗ ਆਵੇ ਜਿਸ ਨੂੰ ਹਿੰਦੂ ਮੰਦਰਾਂ, ਬੁੱਧ ਵਿਹਾਰਾਂ, ਇਸਲਾਮੀ ਮਸੀਤਾਂ, ਯਹੂਦੀ ਉਪਾਸ਼ਨਾਂ-ਸਥਾਨਾਂ, ਈਸਾਈ ਗਿਰਜਿਆਂ ਵਿਚ ਪੂਜਾ-ਉਪਾਸ਼ਨਾ ਕਿਹਾ ਜਾਂਦਾ ਹੈ ਅਤੇ ਉਸ ਡਾਟ ਵਿਚ ਪ੍ਰਵੇਸ਼ ਕਰਦਿਆਂ ਉਹ ਕੁਝ ਲੈ ਆਵੇ ਜਿਸ ਨੂੰ ਉਹ ਅਮੋਲਕ ਸਮਝਦਾ ਹੈ-ਆਪਣਾ ਅਮੋਲਕ ਮੋਤੀ। ਭਾਵ,

ਹਿੰਦੂ ਇਸ ਜਗਤ ਦੇ ਮਿਥਿਆ ਹੋਣ ਦਾ ਜੁਗਾਂ ਜੁਗੰਤਰਾਂ ਤੋਂ ੍ ਰਿਆ ਆ ਰਿਹਾ ਵਿਸ਼ਵਾਸ ਅਤੇ ਪਰਲੋਕ ਦੇ ਜੀਵਨ ਦਾ ਦ੍ਰਿੜ ਵਿਸ਼ਵਾਸ ;

ਬੋਧੀ ਆਪਣਾ ਸਦਾ-ਸਦਾ ਕਾਇਮ ਰਹਿਣ ਵਾਲੇ ਨੇਮ ਦਾ ਅਨੁਭਵ ਅਤੇ ਇਸ ਨੂੰ ਕੀਤਾ ਆਤਮ ਸਮਰਪਣ, ਆਪਣੀ ਨਿਮਰਤਾ ਤੇ ਦਇਆ ;

ਮੁਸਲਮਾਨ, ਜੇ ਹੋਰ ਕੁਝ ਨਹੀਂ, ਤਾਂ ਘੱਟੋ-ਘੱਟ ਆਪਣੀ ਸੰਜੀਦਗੀ ;

ਯਹੂਦੀ ਆਪਣਾ, ਦੁਖ-ਸੁਖ ਵਿਚ ਸਮਾਨ ਰਹਿਣ ਵਾਲਾ, ਇਕ ਉਸ ਪ੍ਰਭੂ ਦਾ ਦ੍ਰਿੜ੍ਹ ਵਿਸ਼ਵਾਸ ਜੋ ਨੇਕੀ ਨੂੰ ਪਿਆਰ ਕਰਦਾ ਹੈ ਅਤੇ ਜਿਸ ਦਾ ਨਾਮ 'ਸਤਿ' ਹੈ ;

ਈਸਾਈ ਪ੍ਰਭੂ-ਪ੍ਰੇਮ ਜੋ ਕਿ ਸਭ ਵਸਤਾਂ ਤੋਂ ਉੱਤਮ ਹੈ—ਜੇ ਸ਼ੰਕਾਵਾਦੀ ਇਸ ਦਾ ਆਪ ਪਰਤਾਵਾ ਕਰਕੇ ਦੇਖਣ ਦੀ ਖੇਚਲ ਕਰਨਗੇ ਤਾਂ ਸਿੱਧ ਹੋਵੇਗਾ। ਤੁਸੀਂ ਉਸ ਪ੍ਰਭੂ ਨੂੰ ਜੋ ਦਿਲ ਕਰੇ ਕਹਿ ਲਓ, ਅਸੀਮ, ਅਦ੍ਰਿਸ਼ਟ, ਅਬਿਨਾਸ਼ੀ, ਪਿਤਾ, ਸਰਵੋਤਮ ਆਤਮ ਸਰੂਪ ਜੋ ਸਰਬ-ਵਿਆਪਕ ਹੈ, ਘਟਿ-ਘਟਿ ਵਾਸੀ ਹੈ, ਜੋ ਸਾਡੇ ਹੋਰ ਮਨੁੱਖਾਂ ਨੂੰ ਪਿਆਰਨ, ਜੀਵਾਂ ਨੂੰ ਪਿਆਰਨ, ਪਿਤਰਾਂ ਨੂੰ ਪਿਆਰਨ ਵਿਚੋਂ ਪ੍ਰਗਟ ਹੁੰਦਾ ਹੈ, ਜੋ ਸਾਡਾ ਜੀਂਦਾ-ਜਾਗਦਾ ਸਦਾ ਕਾਇਮ-ਦਾਇਮ ਪਿਆਰ ਰੂਪ ਹੈ।

ਗਿਰਜੇ ਦੀ ਨੀਂਹ ਵਾਲੀ ਇਸ ਡਾਟ ਦੀ ਓਟ ਵਿਚ ਉਹ ਲੋਕੀਂ ਹੁਣ ਵੀ ਜਾ ਬੈਠਦੇ ਹਨ ਜੋ ਅਨੇਕ ਆਵਾਜ਼ਾਂ ਦੇ ਰੌਲੇ-ਗੌਲੇ, ਅਨੇਕ ਪ੍ਰਕਾਸ਼ਾਂ ਦੀ ਚਕਾ-ਚੌਂਧ, ਅਨੇਕ ਰਾਵਾਂ ਦੀ ਟੱਕਰ ਤੋਂ ਬਚਣਾ ਲੋਚਦੇ ਹਨ, ਭਾਵੇਂ ਇਹ ਡਾਟ ਹਾਲੀ ਨਿੱਕੀ ਤੇ ਧੁੰਦਲੀ ਪ੍ਰਤੀਤ ਹੁੰਦੀ ਹੈ। ਕੌਣ ਕਹਿ ਸਕਦਾ ਹੈ ਕਿ ਸਮੇਂ ਦੇ ਗੁਜ਼ਰਨ ਨਾਲ ਇਹ ਡਾਟ ਵਡੇਰੀ ਤੇ ਪ੍ਰਤੱਖ ਹੋ ਜਾਵੇ ਅਤੇ ਭੂਤ ਕਾਲ ਦਾ ਇਹ ਗੋਰਿਸਤਾਨ ਭਵਿੱਖ ਦਾ ਮੰਦਰ ਸਿੱਧ ਹੋ ਪਵੇ।

*****